੧. ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ।
੨. ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ।
੩. ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ । ੧ ।
੪. ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ।
੫. ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ । ੧ । । ਰਹਾਉ ।
੬. ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ ।
੭. ਅਵਗੁਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ ।
੮. ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ । ੨ ।
੯. ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ।
੧੦. ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ।
੧੧. ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ । ੩ ।
੧੨. ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ।
੧੩. ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ।
੧੪. ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ । ੪ ।
੧੫. ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ।
੧੬. ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ ।
੧੭. ਸਚੇ ਕੀ ਲਿਵ ਉਬਰੈ ਬਖਸੇ ਬਖਸਣ ਹਾਰੁ ਜੀਉ । ੫ ।
੧੮. ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ ।
੧੯. ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ।
੨੦. ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ । ੬ ।
੨੧. ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ।
੨੨. ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ।
੨੩. ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ । ੭ ।
੨੪. ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਆਧਾਰੁ ਜੀਉ ।
੨੫. ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ।
੨੬. ਨਾਨਕ ਨਾਮੁ ਨ ਵੀਸਰੈ ਨਿਧਾਰਾ ਆਧਾਰੁ ਜੀਉ । ੮ ।੧ । ੨ ।

## ਪਦ-ਅਰਥ

**ਕਸੁੰਭ**—ਕੁਸੰਭੜਾ (ਮਾਇਆ); **ਮੁਠੀ**—ਠੱਗੀ ਲੁਟੀ ਗਈ; **ਰੰਗੇ**—ਨਾਮ ਰੰਗ ਵਿਚ ਰੰਗੇ ਨੂੰ; **ਕੰਡਾ**—ਤਰਫਾਂ; **ਧਨੁ**—ਨਾਮ ਧਨ; **ਬਧਿਕ**—ਸ਼ਿਕਾਰੀ; **ਉਬਰੇ**—ਬਚ ਗਏ; **ਮੂਲ**—ਅਸਲੇ ਨੂੰ; **ਢੋਰ**—ਪਸ਼ੂ; **ਬਾਕੀ ਵਾਲਾ**—ਜਿਸ ਦੇ (ਜ਼ਿਮੇਂ ਪਾਪਾਂ ਦੀ ਬਾਕੀ ਨਿਕਲਦੀ ਹੈ); **ਤਲਬੀਐ**—ਸਦਿਆ ਜਾਂਦਾ ਹੈ; **ਜੰਦਾਰੁ**—ਅਵੈੜਾ (ਜਮ); **ਲਿਵ**—ਪ੍ਰੀਤ; **ਅਨ**—ਹੋਰ ਨੂੰ; **ਗਾਫਲ**—ਬੇਸਮਝ; **ਖਿੰਚੋਤਾਣਿ**—ਨੇਕੀ ਤੇ ਬਦੀ ਦੇ ਭਾਵਾਂ ਦੀ ਖਿੱਚਾ ਖਿੱਚੀ; **ਵਿਗੁਚੀਐ**—ਖਵਾਰ ਹੋਈਦਾ ਹੈ; **ਜੋਹੀ**—ਤਕੀ ਹੈ; **ਜਮਕਾਲਿ**—ਮੌਤ ਨੇ; **ਕਾਰਣੁ**—ਸ੍ਰਿਸ਼ਟੀ; **ਨਿਧਾਰਾ ਆਧਾਰ**—ਨਿਆਸਰਿਆਂ ਦਾ ਆਸਰਾ।

## ਟੀਕਾ

੧. ਮਾਇਕ ਪਦਾਰਥਾਂ ਦਾ ਪਿਆਰ ਝੂਠਾ ਹੈ ਕਿਉਂਕਿ ਮਾਇਆ ਦੀ ਖੇਡ ਥੋੜ੍ਹਾ ਚਿਰ ਲਈ ਰਹਿੰਦੀ ਹੈ।

੨. (ਮਾਇਆ ਨੂੰ ਪਿਆਰ ਕਰਨ ਵਾਲੀ ਜੀਵ ਇਸਤ੍ਰੀ) ਨਾਮ ਤੋਂ ਬਿਨਾਂ ਹੋਣ ਕਰਕੇ (ਮਾਇਆ ਦੇ) ਭਰਮ ਵਿਚ ਭੁਲੀ ਰਹੀ ਅਤੇ ਇਸ ਤਰ੍ਹਾਂ ਇਹ ਕੂੜਿਆਰ ਇਸਤ੍ਰੀ ਠੱਗੀ ਲੁਟੀ ਗਈ।

੩. ਪਰ ਸੱਚੇ ਪ੍ਰਭੂ ਨਾਲ ਪ੍ਰੇਮ ਕੀਤਿਆਂ ਇਸ ਨੂੰ ਆਵਾਗਵਣ ਵਿਚ ਨਹੀਂ ਪੈਣਾ ਪੈਂਦਾ।੧।

੪. (ਹੇ ਭਾਈ) ਨਾਮ ਦੇ ਪ੍ਰੇਮ ਰੰਗ ਵਿਚ ਜੋ ਰੰਗੇ ਹੋਏ ਹਨ ਅਜਿਹੇ ਰੰਗੇ ਹੋਇਆਂ ਨੂੰ ਕਿਸੇ ਹੋਰ ਰੰਗ ਦੀ ਲੋੜ ਨਹੀਂ ਰਹਿੰਦੀ।

੫. ਨਾਮ ਰੰਗ ਵਿਚ ਰੰਗਣ ਵਾਲੇ ਐਸੇ ਸੱਚੇ ਪ੍ਰਭੂ ਦਾ ਸਿਮਰਨ ਚਿਤ ਲਾ ਕੇ ਕਰਨਾ ਚਾਹੀਦਾ ਹੈ।੧।ਰਹਾਉ।

੬. (ਹੇ ਜੀਵ-ਇਸਤ੍ਰੀ ਤੂੰ ਪੱਕ ਜਾਣ ਕਿ) ਚੰਗੇ ਭਾਗਾਂ ਤੋਂ ਬਿਨਾਂ ਨਾਮ ਧਨ ਨਹੀਂ ਮਿਲਦਾ ਭਾਵੇਂ ਤੂੰ ਚਾਰੇ ਪਾਸੇ ਫਿਰ ਆਵੇਂ।

੭. ਜੇ ਤੂੰ ਔਗੁਣਾਂ ਦੀ ਲੁਟੀ ਹੋਈ (ਮਾਇਆ ਦੇ ਸ਼ਿਕਾਰ ਵਿਚ) ਫਿਰਦੀ ਹੈਂ ਤਾਂ ਸ਼ਿਕਾਰੀ ਵਾਂਗ ਤੈਨੂੰ ਕਿਤੇ ਟਿਕਾਉ ਨਹੀਂ ਮਿਲਦਾ (ਤੂੰ ਥਾਂ ਥਾਂ ਭਟਕਦੀ ਰਹਿੰਦੀ ਹੈਂ)।

੮. ਜਿਨ੍ਹਾਂ ਨੂੰ ਗੁਰੂ ਦੁਆਰਾ ਪ੍ਰਭੂ ਨੇ ਰਖਿਆ ਹੈ, ਉਹ (ਸੰਸਾਰ ਸਾਗਰ ਤੋਂ) ਪਾਰ ਹੋਏ ਹਨ (ਬਚ ਗਏ ਹਨ)। ਉਹ ਸ਼ਬਦ ਦੁਆਰਾ ਮਨ ਅੰਦਰ ਨਾਮ ਨਾਲ ਰੱਤੇ ਹਨ।੨।

੯. ਜੋ ਬਾਹਰੋਂ ਨਿਰਮਲ ਦਿਸਦੇ ਹਨ ਅਤੇ ਅੰਦਰੋਂ ਮੈਲੇ ਤੇ ਨਿਰਦਈ ਹਨ

੧੦. ਉਨ੍ਹਾਂ ਦੇ ਮੂੰਹ ਤੋਂ ਨਾਮ ਨਹੀਂ ਨਿਕਲਦਾ, ਉਹ ਚੋਰ ਹਨ, ਦੂਜੇ ਭਾਵ ਵਿਚ ਲਗੇ ਹਨ।

੧੧. ਜੋ ਆਪਣੇ ਅਸਲੇ ਨੂੰ ਨਹੀਂ ਪਛਾਣਦੇ, ਉਹ ਪਸ਼ੂ ਹਨ, ਉਹ ਡੰਗਰ ਹਨ।੩।

੧੨. ਮਨ ਚਾਹੁੰਦਾ ਹੈ ਕਿ ਸਦਾ ਖੁਸ਼ੀਆਂ ਮਾਣੇ; ਇਸ ਲਈ ਸਦਾ ਸੁਖ ਮੰਗਦਾ ਹੈ।

੧੩. (ਪਰ) ਜੇ ਪ੍ਰਭੂ ਦੀ ਯਾਦ ਨਹੀਂ ਹੈ ਤਾਂ ਮੁੜ ਮੁੜ ਕੇ ਦੁਖੀ ਹੋਵੇਗਾ।

੧੪. ਜੇ ਸੁਖਾਂ ਦੁਖਾਂ ਦਾ ਦੇਣ ਵਾਲਾ ਕਿਸੇ ਦੇ ਮਨ ਵਿਚ ਵਸ ਜਾਵੇ ਤਾਂ ਉਸ ਨੂੰ ਕੋਈ ਭੁੱਖ ਨਹੀਂ ਰਹਿ ਜਾਂਦੀ। ੪।

੧੫. (ਨਹੀਂ ਤਾਂ) ਜਿਸ ਵਿਕਾਰੀ ਦੇ ਨਾਮ ਮਾੜੇ ਕਰਮਾਂ ਦਾ ਲੇਖਾ ਨਿਕਲਦਾ ਹੈ, ਉਸ ਨੂੰ ਸਦਿਆ ਜਾਏਗਾ ਅਤੇ ਯਮਰਾਜ ਉਸ ਦੇ ਸਿਰ ਤੇ ਚੋਟ ਕਰੇਗਾ।

੧੬. ਯਮਰਾਜ ਹਿਸਾਬ ਕਰ ਕੇ ਪੁਛ ਕਰੇਗਾ ਅਤੇ ਕਰਮਾਂ ਦਾ ਹਿਸਾਬ ਜੋ ਉਸ ਵਲ ਦੇਣਾ ਬਣਦਾ ਹੈ ਉਸ ਤੋਂ ਮੰਗੇਗਾ।

੧੭. ਪਰ ਜਿਸ ਜੀਵ ਦਾ ਸੱਚੇ ਪ੍ਰਭੂ ਨਾਲ ਪ੍ਰੇਮ ਹੈ ਉਹ ਸੰਸਾਰ ਤੋਂ ਪਾਰ ਹੁੰਦਾ ਹੈ, ਅਤੇ ਬਖਸ਼ਿੰਦ ਪ੍ਰਭੂ ਉਸ ਤੇ ਮਿਹਰ ਕਰਦਾ ਹੈ। ੫।

੧੮. ਜੋ ਪ੍ਰਭੂ ਨੂੰ ਛੱਡ ਕੇ ਕਿਸੇ ਹੋਰ ਨੂੰ ਮਿੱਤਰ ਕਰਦਾ ਹੈ, ਉਹ ਮਰਦਾ ਹੈ ਅਤੇ ਮਿੱਟੀ ਵਿਚ ਰਲਦਾ ਹੈ।

੧੯. ਜੋ ਮਾਇਆ ਦੇ ਬਹੁਤੇ ਰੰਗ ਵੇਖ ਕੇ ਭੁਲ ਜਾਂਦਾ ਹੈ, ਉਹ ਭੁਲ ਭੁਲ ਕੇ ਆਵਾਗਵਨ ਵਿਚ ਪੈਂਦਾ ਹੈ।

੨੦. ਮਾਇਆ ਤੋਂ ਖਲਾਸੀ ਪ੍ਰਭੂ ਦੀ ਕਿਰਪਾ ਨਾਲ ਹੁੰਦੀ ਹੈ ਅਤੇ ਕਿਰਪਾ ਕਰ ਕੇ ਪ੍ਰਭੂ ਆਪਣੇ ਨਾਲ ਮਿਲਾ ਦਿੰਦਾ ਹੈ। ੬।

੨੧. ਹੇ ਬੇਸਮਝ, ਗਿਆਨ ਤੋਂ ਖਾਲੀ ਜੀਵ, ਗੁਰੂ ਤੋਂ ਬਿਨਾਂ ਕਿਤੇ ਹੋਰ ਗਿਆਨ ਦੀ ਭਾਲ ਨਾ ਕਰ।

੨੨. (ਨਹੀਂ ਤਾਂ) ਅੰਦਰ ਦੀ ਨੇਕੀ ਬਦੀ ਦੇ ਭਾਵਾਂ ਦੀ ਖਿੱਚਾ ਖਿੱਚੀ ਕਰਕੇ ਖੁਆਰ ਹੋਈਦਾ ਹੈ ਕਿਉਂਕਿ ਇਹ ਦੋਵੇਂ ਭਾਵ ਮਨੁੱਖ ਦੇ ਨਾਲ ਹੀ ਰਹਿੰਦੇ ਹਨ (ਜਿੰਨੇ ਤੀਕ ਗੁਰ ਸ਼ਬਦ ਪ੍ਰਾਪਤ ਨਹੀਂ ਹੁੰਦਾ)।

੨੩. ਜੋ ਗੁਰੂ ਦੇ ਸ਼ਬਦ ਅਤੇ ਪ੍ਰਭੂ ਦੇ ਭੈ ਵਿਚ ਨਹੀਂ ਰੰਗੇ ਗਏ ਉਨ੍ਹਾਂ ਸਭਨਾਂ ਨੂੰ ਜਮ ਨੇ ਆਪਣੀ ਤਾੜ ਵਿਚ ਰਖਿਆ (ਆਪਣੀ ਨਜ਼ਰ ਹੇਠ ਰਖਿਆ) ਹੈ।੭।

੨੪. ਜਿਸ ਪ੍ਰਭੂ ਨੇ ਸੰਸਾਰ ਬਣਾਇਆ ਹੈ ਤੇ ਬਣਾ ਕੇ ਇਸ ਨੂੰ ਧਾਰਿਆ (ਟਿਕਾਇਆ) ਹੋਇਆ ਹੈ।

੨੫. ਉਹ ਜੋ ਸਦਾ ਦਾਤਾਂ ਦੇਣ ਵਾਲਾ ਹੈ, ਉਸ ਨੂੰ ਕਿਉਂ ਵਿਸਾਰਿਆ ਜਾਏ।

੨੬. (ਨਾਨਕ) (ਮੈਂ ਦਾਤ ਮੰਗਦਾ ਹਾਂ ਕਿ) ਮੈਨੂੰ ਉਸ ਪ੍ਰਭੂ ਦਾ ਨਾਮ ਨਾ ਭੁਲੇ ਜੋ ਨਿਆਸਰਿਆਂ ਦਾ ਆਸਰਾ ਹੈ। ੮। ੧। ੨।

੩

੧. ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ ।

੨. ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ । ੧।

੩. ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ।

੪. ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ । ੧ । ਰਹਾਉ ।

੫. ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ।

੬. ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ । ੨ ।

੭. ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ ।

੮. ਤੂ ਵਸਹਿ ਮਨ ਮਾਹਿ ਸਹਜੇ ਰਸਿ ਰਸੈ । ੩ ।

੯. ਮੂਰਖ ਮਨ ਸਮਝਾਇ ਆਖਉ ਕੇਤੜਾ ।

੧੦. ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ । ੪ ।

੧੧. ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ।

੧੨. ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ । ੫ ।

੧੩. ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ।

੧੪. ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ । ੬ ।

੧੫. ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ।

੧੬. ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ । ੭ ।

੧੭. ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ।

੧੮. ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ । ੮ । ੧ । ੩ ।

## ਪਦ-ਅਰਥ

**ਦੁਲੰਭੁ**—ਦੁਰਲਭ, ਅਮੋਲਕ; **ਚੁਲੰਭੁ**—ਗੂੜ੍ਹੇ ਲਾਲ ਰੰਗ ਦਾ, ਪਿਆਰ ਨਾਲ ਰੱਤਾ ਹੋਇਆ; **ਵਖਰੁ**—ਸੌਦਾ, ਸੁਦਾਗਰੀ ਦਾ ਮਾਲ; **ਸਾਰਿ**—ਯਾਦ ਕਰਕੇ; **ਸੰਤਾਪਣਾ**—ਸਤਾਏਗਾ; **ਵਿਡਾਣਾ**—ਬੇਗਾਨਾ; **ਭੰਗੁ**—ਵਿਘਨ, ਤੋਟਾ, ਦੁਖ; **ਆਣਿਆ**—ਲਿਆਂਦਾ ਹੈ; **ਨਿਰਬਾਣੁ**—ਨਿਰਬਾਣ ਪਦ (ਨਿਰਦੁਖ ਅਵਸਥਾ) ।

## ਟੀਕਾ

੧. ਮਨੁੱਖ ਜਨਮ ਅਮੋਲਕ ਹੈ, ਪਰ ਅਸਲ ਵਿਚ ਗੁਰਮੁਖ ਹੀ ਇਸ ਦੀ ਕੀਮਤ ਜਾਣਦਾ ਹੈ ।

੨. (ਗੁਰਮੁਖਾਂ ਦਾ) ਤਨ ਮਨ ਪ੍ਰੇਮ ਨਾਲ ਰੱਤਾ ਹੁੰਦਾ ਹੈ ਕਿਉਂਕਿ ਉਹ ਸਤਿਗੁਰੂ ਨੂੰ ਭਾਉਂਦਾ ਹੈ । ੧ ।

੩. ਜੋ (ਗੁਰਮੁਖ) ਨਾਮ ਦਾ ਸੱਚਾ ਸੌਦਾ ਲੈ ਕੇ ਜਾਂਦਾ ਹੈ ਉਹ ਜਨਮ ਸਫਲ ਕਰ ਕੇ ਸੰਸਾਰ ਤੋਂ ਜਾਂਦਾ ਹੈ ।

੪. ਉਸ ਨੂੰ ਦਰਗਾਹ ਵਿਚ ਇੱਜ਼ਤ ਮਿਲਦੀ ਹੈ, ਉਹ ਸਤਿਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਦੇ ਭੈ ਵਿਚ ਰਹਿੰਦਾ ਹੈ । ੧ । ਰਹਾਉ ।

੫. ਉਹ ਮਨ ਤੇ ਤਨ ਨਾਲ ਸੱਚੇ ਪ੍ਰਭੂ ਨੂੰ ਸਾਲਾਹ ਕੇ ਸੱਚੇ ਪ੍ਰਭੂ ਦੇ ਮਨ ਵਿਚ ਭਾ ਗਇਆ ਹੈ ।

੬. ਪ੍ਰਭੂ ਪਿਆਰ ਦੇ ਲਾਲ ਰੰਗ ਨਾਲ ਰੰਗੇ ਜਾਣ ਕਰਕੇ ਉਸ ਦੇ ਮਨ ਦੀ ਨਿਸ਼ਾ ਹੋ ਜਾਂਦੀ ਹੈ ਕਿਉਂਕਿ ਉਸ ਨੂੰ ਪੂਰਾ ਗੁਰੂ ਮਿਲ ਗਇਆ ਹੈ । ੨ ।

੭. ਹੇ ਪ੍ਰਭੂ, ਮੈਂ ਤੇਰੇ ਗੁਣ ਯਾਦ ਕਰ ਕੇ ਜੀਉਂਦਾ ਹਾਂ ਕਿਉਂਕਿ ਇਸ ਤਰ੍ਹਾਂ ਤੂੰ ਮੇਰੇ ਹਿਰਦੇ ਵਿਚ ਵਸ ਜਾਂਦਾ ਹੈਂ ।

੮. ਤੇ ਜਦੋਂ ਤੂੰ ਮੇਰੇ ਮਨ ਵਿਚ ਵਸਦਾ ਹੈਂ, ਮੇਰਾ ਮਨ ਸਹਿਜੇ ਹੀ ਰਸ ਨਾਲ ਭਰ ਜਾਂਦਾ ਹੈ । ੩ ।

੯. ਹੇ ਮੇਰੇ ਮੂਰਖ ਮਨ, ਮੈਂ ਤੈਨੂੰ ਕਿਤਨਾ ਕੁਝ ਸਮਝਾ ਸਮਝਾ ਕੇ ਆਖਾਂ ?

੧੦. (ਕਿ) ਗੁਰੂ ਦੁਆਰਾ ਹਰੀ ਦੇ ਗੁਣ ਗਾ ਕੇ ਉਸ ਦੇ ਪ੍ਰੇਮ ਰੰਗ ਵਿਚ ਰੰਗਿਆ ਜਾ । ੪ ।

੧੧. ਆਪਣੇ ਪਿਆਰੇ ਪ੍ਰਭੂ ਨੂੰ ਸਦਾ ਹਿਰਦੇ ਵਿਚ ਯਾਦ ਕਰ ।

੧੨. ਜੇ ਗੁਣ ਲੈ ਕੇ ਜਾਵੇਂਗਾ ਤਾਂ ਤੈਨੂੰ ਦੁਖ ਨਹੀਂ ਸਤਾਏਗਾ । ੫ ।

੧੩. ਮਨਮੁਖ ਭਰਮ ਵਿਚ ਭਟਕਦਾ ਹੈ, ਉਸ ਨੂੰ ਪ੍ਰੇਮ ਦਾ ਰੰਗ ਨਹੀਂ ਚੜ੍ਹਦਾ ।

੧੪. ਉਹ ਪ੍ਰਭੂ ਤੋਂ ਵਿਛੜਿਆ (ਬੇਗਾਨਾ ਹੋ ਕੇ) ਮਰਦਾ ਹੈ, ਉਸ ਦੇ ਮਨ ਤਨ ਵਿਚ ਤੋਟਾ ਪਇਆ ਰਹਿੰਦਾ ਹੈ । ੬ ।

੧੫. ਜਿਸ ਨੇ ਗੁਰੂ ਦੀ ਦੱਸੀ ਕਾਰ ਕਮਾਈ ਹੈ, ਉਸ ਨੇ ਆਪਣੇ ਘਰ ਨਫ਼ਾ ਲਿਆਂਦਾ ਹੈ ।

੧੬. ਉਸ ਨੇ ਗੁਰੂ ਦੇ ਸ਼ਬਦ ਦੁਆਰਾ ਨਿਰਬਾਣ ਪਦ ਨੂੰ ਸਮਝਿਆ ਹੈ । ੭ ।

੧੭. ਨਾਨਕ ਦੀ ਇਕ ਬੇਨਤੀ ਹੈ ਜੇ, ਹੇ ਪ੍ਰਭੂ, ਤੈਨੂੰ ਪਰਵਾਨ ਹੋਵੇ ।

੧੮. (ਉਹ ਇਹ ਹੈ ਕਿ) ਮੇਰੇ ਹਿਰਦੇ ਵਿਚ ਨਾਮ ਦਾ ਵਾਸਾ ਬਖਸ਼ ਤੇ ਮੈਂ ਤੇਰੇ ਗੁਣ ਗਾਉਂਦਾ ਰਹਾਂ । ੮ । ੧ । ੩ ।

੪

**੧. ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ।**

**੨. ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ । ੧ ।**

੩. ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ।
੪. ਹਉਮੈ ਆਵੈ ਜਾਇ ਭਰਮਿ ਭੁਲਾਵਣਾ । ੧ । ਰਹਾਉ ।
੫. ਤੂ ਗੁਰਮੁਖਿ ਰਖਣਹਾਰੁ ਹਰਿਨਾਮੁ ਧਿਆਈਐ । ੨ ।
੬. ਮੇਲਹਿ ਤੁਝੈ ਰਜਾਇ ਸਬਦੁ ਕਮਾਈਐ । ੨ ।
੭. ਤੂ ਕਰਿ ਕਰਿ ਦੇਖਹਿ ਆਪਿ ਦੇਹਿ ਸੁ ਪਾਈਐ ।
੮. ਤੂ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ । ੩ ।
੯. ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ।
੧੦. ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ । ੪ ।
੧੧. ਦਿਹੁਦੀਵੀ ਅੰਧਘੋਰੁ ਘਬੁ ਮੁਹਾਈਐ ।
੧੨. ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ । ੫ ।
੧੩. ਗੁਰਮੁਖਿ ਚੋਰੁ ਨ ਲਾਗਿ ਹਰਿਨਾਮਿ ਜਗਾਈਐ ।
੧੪. ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ । ੬ ।
੧੫. ਲਾਲੁ ਰਤਨੁ ਹਰਿਨਾਮੁ ਗੁਰਿ ਸੁਰਤਿ ਬੁਝਾਈਐ ।
੧੬. ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ । ੭ ।
੧੭. ਰਾਤਿ ਦਿਹੈ ਹਰਿਨਾਉ ਮੰਨਿ ਵਸਾਈਐ ।
੧੮. ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ । ੮ । ੨ । ੪ ।

## ਪਦ-ਅਰਥ

**ਆਰਣਿ**—ਭੱਠੀ ਵਿਚ; **ਸਾਕਤ**—ਮਾਇਆਧਾਰੀ; **ਥਾਪਿ ਉਥਾਪਿ**—ਬਣਾ ਕੇ ਫਿਰ ਢਾਹੁੰਦਾ ਹੈ; **ਦਰਿ ਬੀਨਾਈਐ**—ਨਜ਼ਰ ਵਿਚ, ਨਿਗਰਾਨੀ ਹੇਠ; **ਪਵਣੁ ਉਡਾਈਐ**—ਸੁਆਸ ਉਡ ਜਾਣਗੇ; **ਅਉਤਾਕ**—ਬੈਠਕ; **ਦਿਹੁਦੀਵੀਂ**—ਦਿਨ-ਦੀਵੀਂ, ਸੂਰਜ ਦੇ ਹੁੰਦਿਆਂ; **ਘਬੁ**—ਘਰ ਦਾ ਮਾਲ; **ਮੁਹਾਈਐ**—ਲੁਟੀਦਾ ਹੈ; **ਗਰਬਿ**—ਹੰਕਾਰ ਨਾਲ; **ਨਿਵਾਰੀ**—ਦੂਰ ਕੀਤੀ; **ਦੀਪਾਈਐ**—ਜਗਾਉਣ ਨਾਲ, ਪ੍ਰਕਾਸ਼ ਕਰਨ ਨਾਲ ।

## ਟੀਕਾ

੧. ਜਿਵੇਂ ਲੋਹਾ ਭੱਠੀ ਵਿਚ (ਤਪਾ ਕੇ) ਤੇ ਭੰਨ ਕੇ (ਗਾਲ ਕੇ) ਨਵੇਂ ਸਿਰਿਉਂ ਘੜਿਆ ਜਾਂਦਾ ਹੈ,

੨. ਤਿਵੇਂ ਮਾਇਆਧਾਰੀ ਮਨੁੱਖ ਨੂੰ ਜੂਨਾਂ ਵਿਚ ਪਾ ਕੇ ਜਨਮਾਂ ਵਿਚ ਭੁਆਇਆ ਜਾਂਦਾ ਹੈ । ੧ ।

੩. ਸਹੀ ਸੋਝੀ ਬਿਨਾਂ, ਮਾਇਆ ਦਾ ਸਭ ਪਸਾਰਾ ਦੁਖ ਰੂਪ ਹੁੰਦਾ ਹੈ ਅਤੇ ਇਸ ਦੀ ਕਮਾਈ ਵੀ ਦੁਖ ਹੈ।

੪. (ਇਸ ਸੋਝੀ ਬਿਨਾਂ) ਜੀਵ ਹਉਮੈਂ ਵਿਚ ਜੰਮਦਾ ਮਰਦਾ ਹੈ ਅਤੇ ਅਗਿਆਨਤਾ ਵਿਚ ਭੁੱਲਿਆ ਫਿਰਦਾ ਹੈ। ੧। ਰਹਾਉ।

੫. (ਹੇ ਪ੍ਰਭੂ), ਤੂੰ ਗੁਰੂ ਦੁਆਰਾ ਜੀਵਾਂ ਨੂੰ ਬਚਾ ਲੈਣ ਵਾਲਾ ਹੈਂ, ਤਦੇ ਹਰੀ ਨਾਮ ਸਿਮਰੀਦਾ ਹੈ।

੬. ਜੇ ਤੇਰੀ ਰਜ਼ਾ ਹੋਵੇ ਤਾਂ ਤੂੰ ਗੁਰੂ ਮਿਲਾ ਦਿੰਦਾ ਹੈਂ, ਤੇ ਫਿਰ ਗੁਰੂ ਦਾ ਸ਼ਬਦ ਕਮਾਈਦਾ ਹੈ। ੨।

੭. ਹੇ ਪ੍ਰਭੂ, ਤੂੰ ਆਪ ਸੰਸਾਰ ਬਣਾ ਕੇ ਇਸ ਦੀ ਸੰਭਾਲ ਕਰਦਾ ਹੈਂ, ਜੋ ਤੂੰ ਸਾਨੂੰ ਦਿੰਦਾ ਹੈਂ, ਉਹੋ ਹੀ ਪਾਈਦਾ ਹੈ।

੮. ਤੂੰ ਬਣਾ ਕੇ ਸੰਭਾਲ ਕਰਦਾ ਹੈਂ, ਫਿਰ ਢਾਹੁੰਦਾ ਵੀ ਆਪ ਹੀ ਹੈਂ; ਤੂੰ ਸਭ ਨੂੰ ਆਪਣੀ ਨਜ਼ਰ ਹੇਠ ਰਖਦਾ ਹੈਂ। ੩।

੯. ਜਦ ਸਰੀਰ ਮਿੱਟੀ ਹੋ ਜਾਵੇਗਾ ਅਤੇ ਸੁਆਸ ਉਡ ਜਾਣਗੇ,

੧੦. ਤਦੋਂ ਇਹ ਘਰ ਬੈਠਕ ਤੇ ਮਹਲ ਕਿਥੇ ਹੋਣਗੇ (ਇਨ੍ਹਾਂ ਦਾ ਮਾਣ ਬੇਅਰਥ ਹੈ)। ੪।

੧੧. ਜਿਸ ਜੀਵ ਲਈ ਦਿਨ-ਦੀਵੀਂ ਘੁਪ ਹਨੇਰਾ ਹੋ ਗਇਆ ਹੈ ਤੇ ਇਸ ਦੇ ਆਤਮ-ਘਰ ਦਾ ਮਾਲ ਲੁਟਿਆ ਜਾ ਰਹਿਆ ਹੈ:

੧੨. ਇਸ ਜੀਵ ਦਾ ਘਰ ਹੰਕਾਰ ਦੇ ਕਾਰਨ ਵਿਕਾਰ ਰੂਪ ਚੋਰ ਲੁਟ ਰਹਿਆ ਹੈ, ਰੋ ਰੋ ਕੇ ਇਹ ਕਿਸ ਨੂੰ ਦਸੇ? (ਕਿਸ ਅਗੇ ਸ਼ਿਕਾਇਤ ਕਰੇ ਜਦ ਆਪਣਾ ਹੰਕਾਰ ਹੀ ਇਸ ਨੂੰ ਖਾ ਰਹਿਆ ਹੈ)। ੫।

੧੩. ਗੁਰਮੁਖ ਨੂੰ ਚੋਰ ਨਹੀਂ ਲਗਦਾ, ਹਰੀ ਨਾਮ ਉਸ ਨੂੰ ਜਗਾਈ ਰਖਦਾ ਹੈ।

੧੪. ਸ਼ਬਦ ਦੁਆਰਾ ਉਸ ਦੀ ਤ੍ਰਿਸ਼ਨਾ ਦੀ ਅਗਨੀ ਬੁਝਦੀ ਹੈ ਅਤੇ ਆਤਮ-ਜੋਤ ਦਾ ਪ੍ਰਕਾਸ਼ ਹੁੰਦਾ ਹੈ। ੬।

੧੫. ਗੁਰੂ ਦੁਆਰਾ ਮਿਲੀ ਸੁਰਤੀ ਰਾਹੀਂ ਇਹ ਸਮਝ ਆ ਜਾਂਦੀ ਹੈ ਕਿ ਹਰੀ ਨਾਮ ਰਤਨ ਹੈ, ਲਾਲ ਹੈ (ਬੜਾ ਕੀਮਤੀ ਹੈ)।

੧੬. ਜੇ ਗੁਰੂ ਦੁਆਰਾ ਨਾਮ ਮਿਲ ਜਾਏ ਤਾਂ ਜੀਵ ਸਦਾ ਲਈ ਇੱਛਾ ਰਹਤ ਹੋ ਜਾਂਦਾ ਹੈ। ੭।

੧੭. ਰਾਤ ਦਿਨ ਹਰੀ ਨਾਮ ਹੀ ਹਿਰਦੇ ਵਿਚ ਵਸਾਣਾ ਚਾਹੀਦਾ ਹੈ।

੧੮. (ਨਾਨਕ) ਹੇ ਪ੍ਰਭੂ, ਜੇ ਤੈਨੂੰ ਭਾਉਂਦਾ ਹੈ ਤਾਂ ਮੈਨੂੰ ਗੁਰੂ ਦਾ ਮੇਲ ਕਰਾ ਦੇ (ਜਿਸ ਦੇ ਸਹਾਰੇ ਮੈਂ, ਆਪਣੇ ਦਿਲ ਵਿਚ ਨਾਮ ਵਸਾਈ ਰਖਾਂ)।੮।੨।੪।

੧. ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ ।
੨. ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ । ੧ ।
੩. ਮੈ ਅੰਧੁਲੇ ਹਰਿਨਾਮੁ ਲਕੁਟੀ ਟੋਹਣੀ ।
੪. ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ । ੧ । ਰਹਾਉ ।
੫. ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ ।
੬. ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ । ੨ ।
੭. ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ ।
੮. ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ । ੩ ।
੯. ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ।
੧੦. ਜਨਮੁ ਮਰਣੁ ਪਰਵਾਣੁ ਹਰਿਗੁਣ ਗਾਇ ਕੈ । ੪ ।
੧੧. ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ ।
੧੨. ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ । ੫ ।
੧੩. ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ ।
੧੪. ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ । ੬ ।
੧੫. ਤੂੰ ਨਾਹੀ ਪ੍ਰਭੂ ਦੂਰਿ ਜਾਣਹਿ ਸਭ ਤੂਹੈ ।
੧੬. ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂਹੈ । ੭ ।
੧੭. ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ।
੧੮. ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ । ੮ । ੩ । ੫ ।

## ਪਦ-ਅਰਥ

**ਅਹਿਨਿਸਿ**—ਦਿਨ ਰਾਤ; **ਲਕੁਟੀ**—ਲੱਕੜ, ਸੋਟੀ; **ਮੋਹਣੀ**—ਮੋਹਣੀ ਮਾਇਆ; **ਨਿਹਾਲਿਆ**—ਦੇਖਿਆ; **ਭਾਇ**—ਪ੍ਰੇਮ ਨਾਲ; **ਨਿਰੰਜਨਾ**—ਮਾਇਆ-ਰਹਤ, ਪਵਿੱਤਰ; **ਭਰਮੁ ਭਉ ਭੰਜਨਾ**—ਭਰਮ ਅਤੇ ਡਰ ਦੂਰ ਕਰਨ ਵਾਲੇ; **ਥਾਪਿ ਉਥਾਪਿ**—ਬਣਾ ਤੇ ਢਾਹ ਕੇ; **ਭਸਮ**—ਸੁਆਹ ।

## ਟੀਕਾ

੧. ਹੇ ਜੀਵ, ਮਨ ਤੋਂ ਨਾਮ ਨਾ ਵਿਸਾਰ, ਦਿਨ ਰਾਤ ਉਸ ਨੂੰ ਯਾਦ ਕਰਨਾ ਚਾਹੀਦਾ ਹੈ ।

੨. ਹੇ ਪ੍ਰਭੂ ਜਿਵੇਂ ਤੂੰ ਆਪਣੀ ਕਿਰਪਾ ਦੁਆਰਾ ਮੈਨੂੰ ਰਖੇਂ ਤਿਵੇਂ ਹੀ ਸੁਖ ਮੰਨਦਾ ਹਾਂ । ੧ ।

੩. ਮੈਂ ਅੰਧਲੇ ਲਈ ਪ੍ਰਭੂ ਦਾ ਨਾਮ ਡੰਗੋਰੀ ਹੈ ।

੪. ਮੈਂ ਮਾਲਕ ਪ੍ਰਭੂ ਦੇ ਆਸਰੇ ਰਹਿੰਦਾ ਹਾ, ਇਸ ਲਈ ਮਾਇਆ ਮੈਨੂੰ ਠੱਗ ਨਹੀਂ ਸਕਦੀ । ੧ । ਰਹਾਉ ।

੫. ਜਿਧਰ ਵੀ ਮੈਂ ਦੇਖਦਾ ਹਾਂ ਗੁਰੂ ਨੇ ਮੈਨੂੰ ਪ੍ਰਭੂ ਮੇਰੇ ਨਾਲ ਦਿਖਾ ਦਿੱਤਾ ਹੈ ।

੬. ਹਰ ਪਾਸੇ, ਅੰਦਰ ਬਾਹਰ ਉਸ ਨੂੰ ਢੂੰਢ ਕੇ ਸ਼ਬਦ ਦੁਆਰਾ ਹੁਣ ਵੇਖਿਆ ਹੈ । ੨ ।

੭. ਮੈਂ ਸਤਿਗੁਰੂ ਦੀ ਬਖਸ਼ੀ ਪ੍ਰੇਮ ਭਾਵਨਾਂ ਨਾਲ ਸੇਵਾ ਕਰਦਾ ਹਾਂ ਅਤੇ ਮਾਇਆ ਰਹਤ ਪ੍ਰਭੂ ਦਾ ਨਾਮ ਜਪਦਾ ਹਾਂ ।

੮. ਹੇ ਭਰਮ ਤੇ ਭੈ ਦੇ ਦੂਰ ਕਰਨ ਵਾਲੇ ਪ੍ਰਭੂ ਜਿਵੇਂ ਤੈਨੂੰ ਭਾਉਂਦਾ ਹੈ, ਮੈਂ ਉਹੋ ਠੀਕ ਸਮਝਦਾ ਹਾਂ । ੩ ।

੯. ਜੰਮਦਿਆਂ ਹੀ ਮੌਤ ਦਾ ਦੁਖ ਸਭ (ਸਿਰ ਤੇ) ਆ ਖਲੋਂਦਾ ਹੈ ।

੧੦. ਪਰ ਪ੍ਰਭੂ ਦੇ ਗੁਣ ਗਾਇਨ ਕਰਨ ਨਾਲ ਜਨਮ ਮਰਨ ਦੋਵੇਂ ਸਫਲ ਹੁੰਦੇ ਹਨ । ੪ ।

੧੧. ਮੇਰੀ ਕੋਈ ਹਸਤੀ ਨਹੀਂ ਹੈ, ਤੂੰ ਹਸਤੀ ਵਾਲਾ ਹੈਂ, ਤੂੰ ਹੀ ਸੰਸਾਰ ਬਣਾਇਆ ਹੈ ।

੧੨, ਤੂੰ ਆਪ ਹੀ ਪੈਦਾ ਕਰ ਕੇ ਨਾਸ ਕਰਦਾ ਹੈਂ, ਕਿਸੇ ਕਿਸੇ ਨੂੰ ਤੂੰ ਸ਼ਬਦ ਰਾਹੀਂ ਵਡਿਆਈ ਦਿੰਦਾ ਹੈ । ੫ ।

੧੩. ਸਰੀਰ ਨੂੰ ਸੁਆਹ ਵਿਚ ਰੁਲਾ ਕੇ ਪਤਾ ਨਹੀਂ ਜੀਵਾਤਮਾ ਕਿਥੇ ਚਲਾ ਜਾਂਦਾ ਹੈ ?

੧੪. ਪਰ ਵਿਸਮਾਦ (ਹੈਰਾਨੀ) ਇਹ ਹੈ ਕਿ ਪ੍ਰਭੂ ਆਪ ਦੋਹਾਂ ਹਾਲਤਾਂ (ਥਾਪਨ ਤੇ ਉਥਾਪਨ) ਵਿਚ ਵਰਤ ਰਹਿਆ ਹੁੰਦਾ ਹੈ । ੬ ।

੧੫, ਹੇ ਪ੍ਰਭੂ, ਤੂੰ ਜੀਵ ਤੋਂ ਦੂਰ ਨਹੀਂ ਹੈ, ਤੂੰ ਸਭ ਕੁਝ ਜਾਣਦਾ ਹੈਂ ।

੧੬. ਗੁਰੂ ਦੀ ਰਾਹੀਂ ਤੂੰ ਹਾਜ਼ਰ ਹਜ਼ੂਰ ਦਿਸਦਾ ਹੈਂ ਅਤੇ ਅੰਦਰ ਭੀ ਤੂੰ ਹੀ ਦਿਸਦਾ ਹੈਂ । ੭ ।

੧੭. ਹੇ ਪ੍ਰਭੂ, ਮੈਨੂੰ ਨਾਮ ਵਿਚ ਵਾਸਾ ਦੇ ਤਾਂ ਜੋ ਮੇਰੇ ਅੰਦਰ ਸ਼ਾਂਤੀ ਹੋਵੇ ।

੧੮. (ਨਾਨਕ) ਜਿਸ ਨੂੰ ਸਤਿਗੁਰੂ ਮੱਤ ਦਿੰਦਾ ਹੈ, ਉਹ ਦਾਸ ਹੋ ਕੇ ਹਰੀ ਦੇ ਗੁਣ ਗਾਉਂਦਾ ਹੈ । ੮ । ੩ । ੫ ।

# ਰਾਗ ਸੂਹੀ ਮਹਲਾ ੧

## ਕੁਚਜੀ

੧. ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ।
੨. ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ।
੩. ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ।
੪. ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ।
੫. ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ।
੬. ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ।
੭. ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ।
੮. ਸੇ ਵਸਤੂ ਸਹਿ ਦਿਤੀਆ ਮੈ ਤਿਨ੍ਹ ਸਿਉ ਲਾਇਆ ਚਿਤੁ ਜੀਉ ।
੯. ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ।
੧੦. ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ।
੧੧. ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ।
੧੨. ਸਾਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਆਗੈ ਜਾਇ ਜੀਉ ।
੧੩. ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ।
੧੪. ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ।
੧੫. ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ।
੧੬. ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ।੧।

## ਪਦ-ਅਰਥ

**ਮੰਞੁ**—ਮੈਂ; **ਕੁਚਜੀ**—ਕੋਝੇ ਚਜ ਵਾਲੀ, ਜਿਸ ਨੂੰ ਜੀਵਨ ਜਾਚ ਨਹੀਂ ਹੈ; **ਅੰਮਾਵਣਿ-ਅ-ਮਾਵਣਿ**—ਜੋ ਸਮਾ ਨਹੀਂ ਸਕਦੇ, ਬਹੁਤੇ; **ਡੋਸੜੇ**—ਦੋਸ਼; **ਕਿਉ**—ਕਿਵੇਂ; **ਅੰਬੀ ਛਾਵੜੀਏਹਿ**—ਅੰਬਾਂ ਦੀ ਛਾਂ ਥਲੇ, ਸੁਖੀ; **ਵਿਥਰਾ**—ਵਿਸਥਾਰ ਨਾਲ ਦੱਸਾਂ; **ਘਿਨਾ**—ਲਵਾਂ; **ਟੋਲਿ**—ਪਦਾਰਥ ਤਕ (ਪਦਾਰਥ ਦੀ ਸ਼ੋਭਾ ਤਕ); **ਅੰਬੜਾ**—ਅਪੜ ਸਕਦੀ; **ਰੁਪਾ**—ਚਾਂਦੀ; **ਰੰਗੁਲਾ**—ਸੁੰਦਰ, ਆਨੰਦ ਦੇਣ ਵਾਲਾ; **ਸੰਦੜੇ**—ਦੇ; **ਰਾਸਿ**—ਸਜਾਏ ਹੋਏ; **ਅੰਬਰਿ**—ਆਕਾਸ਼ ਵਿਚ, ਭਾਵ ਸਿਰ ਵਿਚ;

**ਕੂਜਾ ਕੁਰਲੀਆ**—ਕੂੰਜਾਂ ਦੀ ਆਵਾਜ਼; **ਬਗ**—ਬਗਲੇ, ਚਿਟੇ ਕੇਸ; **ਸਾਧਨ**—ਇਸਤ੍ਰੀ; **ਸਾਹੁਰੈ**—ਮੌਤ ਤੋਂ ਪਾਰ ਦੇ ਦੇਸ; **ਝਾਲੁ**—ਸਵੇਰ; **ਵਾਟੜੀਆਸੁ**—ਰਸਤਾ; **ਮਤੀਅਸੁ**—ਵਿਛੜ ਗਈ; **ਧਰੀਆਸੁ**—ਧਾਰਨ ਕੀਤਾ, ਇਕਠਾ ਕੀਤਾ; **ਡੋਹਾਗਣਿ**—ਦੋਹਾਗਣ, ਅਭਾਗਣ ।

## ਟੀਕਾ

੧. (ਹੇ ਸਖੀਏ), ਮੈਂ ਕੋਝੇ ਚਜ ਵਾਲੀ ਹਾਂ, ਮੇਰੇ ਦੋਸ਼ ਬਹੁਤ ਹਨ, ਫਿਰ ਮੈਂ ਕਿਵੇਂ (ਉਸ ਦੋਸ਼-ਰਹਤ) ਪਤੀ-ਪ੍ਰਭੂ ਨੂੰ ਮਿਲਣ ਜਾਵਾਂ ?

੨. ਉਸ ਮਾਲਕ ਦੀਆਂ ਦਾਸੀਆਂ ਤਾਂ ਇਕ ਤੋਂ ਇਕ ਵਧ ਕੇ ਹਨ, ਮੈਨੂੰ ਉਥੇ ਕੌਣ ਜਾਣਦਾ ਹੈ ? (ਮੇਰੀ ਉਥੇ ਕੀ ਪੁਛ ਪ੍ਰਤੀਤ ਹੋ ਸਕਦੀ ਹੈ, ਅਉਗੁਣਿਆਰੀ ਦੀ ?)

੩. ਜਿਨ੍ਹਾਂ ਗੁਰਮੁਖ ਸਹੇਲੀਆਂ ਨੇ ਪਤੀ-ਪ੍ਰਭੂ ਨੂੰ ਮਾਣਿਆ ਹੈ, ਉਹ ਮਾਨੋਂ ਅੰਬਾਂ ਦੀ ਛਾਂ ਥਲੇ (ਆਰਾਮ ਨਾਲ) ਹਨ, ਭਾਵ ਸੁਖੀ ਹਨ ।

੪. (ਪ੍ਰਭੂ ਨੂੰ ਰੀਝਾਣ ਵਾਲੇ) ਗੁਣ ਮੈਨੂੰ ਨਹੀਂ ਆਉਂਦੇ (ਇਸ ਲਈ ਮੇਲ ਨਹੀਂ ਹੁੰਦਾ) ਮੈਂ ਕਿਸ ਨੂੰ ਦੋਸ਼ ਦੇਵਾਂ ?

੫. ਹੇ ਪ੍ਰਭੂ, ਮੈਂ ਤੇਰੇ ਕਿਹੜੇ ਕਿਹੜੇ ਗੁਣ ਬਿਆਨ ਕਰਾਂ ਅਤੇ ਤੇਰਾ ਕੀ ਕੀ ਨਾਮ ਲਵਾਂ (ਤੇਰੀ ਸ਼ੋਭਾ ਕਰਾਂ) ?

੬. ਮੈਂ ਤੇਰੇ ਕਿਸੇ ਇਕ ਪਦਾਰਥ ਦੀ ਸ਼ੋਭਾ ਤਕ ਵੀ ਨਹੀਂ ਪੁਜ ਸਕਦੀ-ਮੈਂ ਸਦਾ ਤੇਰੇ ਤੋਂ ਕੁਰਬਾਨ ਹੋ ਹੋ ਜਾਂਦੀ ਹਾਂ (ਕਿਉਂਕਿ ਹਰ ਪਾਸੇ ਤੇਰੀ ਖਿਲਾਰੀ ਸੁੰਦਰਤਾ ਦਿਸਦੀ ਹੈ)

੭. ਸੁੰਦਰ ਸੋਨਾ, ਚਾਂਦੀ ਤੇ ਮੋਤੀ, ਲਾਲ (ਆਦਿਕ)

੮. ਮੈਨੂੰ ਪਤੀ-ਪ੍ਰਭੂ ਨੇ ਦਿੱਤੇ ਹਨ-ਮੈਂ ਇਨ੍ਹਾਂ ਵਸਤਾਂ ਵਿਚ ਮੋਹ ਪਾ ਬੈਠੀ ਹਾਂ (ਤੇ ਉਸ ਦਾਤੇ ਨੂੰ ਵਿਸਾਰ ਦਿੱਤਾ ਹੈ) ।

੯. ਮਿੱਟੀ ਦੇ ਬਣੇ ਮੰਦਰ ਜੋ ਪੱਥਰਾਂ ਨਾਲ ਸਜਾਏ ਹੋਏ ਹਨ, (ਪ੍ਰਭੂ ਨੇ ਦਿੱਤੇ ਹਨ) ।

੧੦. ਮੈਂ ਇਨ੍ਹਾਂ ਪਦਾਰਥਾਂ ਵਿਚ ਭੁਲੀ ਰਹੀ ਅਤੇ ਉਸ ਪਤੀ-ਪ੍ਰਭੂ ਪਾਸ ਨਾ ਬੈਠੀ (ਉਸ ਦੇ ਮੇਲ ਦਾ ਆਨੰਦ ਨਾ ਮਾਣਿਆ)

੧੧. ਹੁਣ ਆਕਾਸ਼ ਵਿਚ ਕੂੰਜਾਂ ਦੀ ਆਵਾਜ਼ ਸੁਣਾਈ ਦੇਣ ਲਗੀ ਹੈ, ਅਰਥਾਤ ਸਿਰ ਭਾਂ ਭਾਂ ਕਰਨ ਲਗਾ ਹੈ, ਸਿਰ ਦੇ ਵਾਲ ਵੀ ਚਿੱਟੇ ਹੋ ਗਏ ਹਨ ।

੧੨. (ਹੁਣ ਛੇਤੀ ਹੀ) ਇਹ ਇਸਤ੍ਰੀ ਮੌਤ ਪਾਰ ਦੇ ਦੇਸ਼ ਨੂੰ ਚਲੀ ਜਾਣੀ ਹੈ, ਅੱਗੇ ਜਾ ਕੇ ਕੀ ਮੂੰਹ ਦੱਸੇਗੀ ?

੧੩. ਮੈਂ ਜੀਵ-ਇਸਤ੍ਰੀ ਅਗਿਆਨਤਾ ਵਿਚ ਸੁਤੀ ਰਹੀ; (ਉਮਰ ਰੂਪ ਰਾਤ ਮੁਕ ਗਈ) ਤੇ ਸਵੇਰ ਹੋ ਗਈ ਅਤੇ ਅਸਲ ਜੀਵਨ ਦਾ ਰਸਤਾ ਭੁਲੀ ਰਹੀ ।

੧੪. ਹੇ ਮਾਲਕ, ਪ੍ਰਭੂ, ਤੇਰੇ ਨਾਲੋਂ ਵਿਛੜੀ ਰਹੀ ਅਤੇ ਦੁਖ ਵਿਹਾਝਦੀ ਰਹੀ ।

੧੫. ਹੇ ਪ੍ਰਭੂ ਤੇਰੇ ਵਿਚ ਸਾਰੇ ਗੁਣ ਹਨ, ਮੇਰੇ ਵਿਚ ਸਾਰੇ ਔਗੁਣ ਹਨ, ਪਰ ਮੇਰੀ, ਨਾਨਕ ਦੀ ਇਕ ਬੇਨਤੀ ਹੈ :

੧੬. ਕਿ ਸੁਹਾਗਣਾਂ (ਗੁਰਮੁਖਾਂ) ਨੂੰ ਤਾਂ ਤੁਸਾਂ (ਹੇ ਪਤੀ) ਸਾਰੀਆਂ ਰਾਤਾਂ ਦੇ ਰਖੀਆਂ ਹਨ, ਮੈਂ ਅਭਾਗਣ (ਮਨਮੁਖ) ਨੂੰ ਭੀ ਕੋਈ (ਮੇਲ ਦੀ) ਰਾਤ ਬਖਸ਼ੋ । ੧ ।

## ਸੂਹੀ ਮਹਲਾ ੧

### ਸੁਚਜੀ

੧. ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ।

੨. ਤੁਧੁ ਅੰਤਰਿ ਹਉ ਸੁਖਿ ਵਸਾ ਤੂ ਅੰਤਰਿ ਸਾਬਾਸਿ ਜੀਉ ।

੩. ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ।

੪. ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ।

੫. ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ।

੬. ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ।

੭. ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ।

੮. ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ ।

੯. ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨੀ ਭੂਖ ਪਿਆਸਿ ਜੀਉ ।

੧੦. ਗੁਰਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ । ੨ ।

### ਪਦ-ਅਰਥ

**ਜਾ**—ਜੇ; **ਸਾਬਾਸਿ**—ਸ਼ਾਬਾਸ਼, ਵਡਿਆਈ; **ਥਲ**—ਸੁਕੀ ਧਰਤੀ; **ਸਰੁ**—ਸਮੁੰਦਰ; **ਭਵਜਲੁ**—ਸੰਸਾਰ ਸਾਗਰ; **ਮੰਝਿ ਭਰੀਆਸਿ**—ਵਿਚ ਹੀ ਭਰੀਕੇ ਡੁੱਬ ਜਾਈਦਾ ਹੈ; **ਗੁਣ ਤਾਸਿ**—ਗੁਣਾਂ ਦਾ ਭਾਂਡਾ; **ਭੀਹਾਵਲਾ**—ਡਰਾਉਣਾ; **ਅਤੋਲਵਾ**—ਜੋ ਤੋਲਿਆ ਨਾ ਜਾਏ ।

## ਟੀਕਾ

੧. ਜੇ ਤੂੰ (ਮੇਰੇ ਪਾਸ) ਹੈਂ ਤਾਂ ਮੇਰੇ ਪਾਸ ਸਭ ਕੋਈ ਹੈ, ਤੂੰ ਮਾਲਕ-ਪ੍ਰਭੂ ਮੇਰੀ ਜੀਵਨ ਪੂੰਜੀ ਹੈਂ ।

੨. ਜੇ ਤੂੰ ਮੇਰੇ ਹਿਰਦੇ ਵਿਚ ਬੈਠਾ ਹੋਵੇਂ ਤਾਂ ਮੈਂ ਸੁਖੀ ਰਹਿੰਦੀ ਹਾਂ, ਜੇ ਤੂੰ ਹਿਰਦੇ ਵਿਚ ਹੋਵੇਂ ਤਾਂ ਮੇਰੀ ਸੋਭਾ (ਹਰ ਥਾਂ) ਹੁੰਦੀ ਹੈ ।

੩. ਜੇ ਤੈਨੂੰ ਚੰਗਾ ਲਗੇ ਤਾਂ ਕਿਸੇ ਨੂੰ ਤੂੰ ਤਖ਼ਤ ਤੇ ਬਿਠਾ ਕੇ ਵਡਿਆਈਆਂ ਦੇਵੇਂ ਤੇ ਜੇ ਤੈਨੂੰ (ਹੋਰਵੇਂ) ਭਾਵੇ ਤਾਂ ਉਹ ਜਗਤ ਤੋਂ ਉਦਾਸ ਹੋ ਕੇ ਮੰਗਦਾ ਫਿਰੇ ।

੪. ਜੇ ਤੈਨੂੰ ਭਾਵੇ ਤਾਂ ਸੁਕੀ ਧਰਤੀ ਉਤੇ ਸਮੁੰਦਰ ਵਹਿ ਤੁਰੇ ਤੇ ਅਸਮਾਨ ਵਿਚ ਕਮਲ ਖਿੜ ਪਵੇ, (ਅਰਥਾਤ, ਸੁਕੇ ਭਗਤੀਹੀਣ ਦਿਲਾਂ ਵਿਚ ਪ੍ਰੇਮ ਦੀ ਲਹਿਰ ਚਲ ਪਵੇ)

੫. ਜੇ ਤੈਨੂੰ ਭਾਵੇ ਤਾਂ ਸੰਸਾਰ ਸਾਗਰ ਤੋਂ ਪਾਰ ਲੰਘੀਦਾ ਹੈ ਤੇ ਜੇ ਤੈਨੂੰ ਐਸਾ ਮਨਜ਼ੂਰ ਹੋਵੇ ਤਾਂ (ਪਾਪਾਂ ਨਾਲ) ਭਰੀ ਕੇ ਵਿਚਕਾਰ ਹੀ ਡੁੱਬ ਜਾਈਦਾ ਹੈ ।

੬. ਭਾਣੇ ਵਿਚ ਹੀ ਉਹ ਕਿਸੇ ਜੀਵ ਇਸਤ੍ਰੀ ਨੂੰ ਰੰਗਲਾ ਪ੍ਰੀਤਮ ਦਿਸਦਾ ਹੈ ਅਤੇ ਕੋਈ ਜੀਵ ਉਸ ਗੁਣਾਂ ਦੇ ਖਜ਼ਾਨੇ ਦੀ ਸਿਫਤ ਵਿਚ ਲਗਾ ਹੈ ।

੭. ਜੇ ਤੈਨੂੰ ਭਾਵੇ ਤਾਂ ਤੂੰ ਮੇਰੇ ਵਰਗੀ ਗੁਣ ਹੀਣ ਜੀਵ ਇਸਤ੍ਰੀ ਨੂੰ ਤੂੰ ਡਰਾਉਣਾ ਹੋ ਕੇ ਦਿਸਦਾ ਹੈਂ ਤੇ ਮੈਂ ਜਨਮ ਮਰਨ ਦੇ ਗੇੜੇ ਕਢਦਿਆਂ ਮਰ ਜਾਂਦੀ ਹਾਂ ।

੮. ਤੂੰ ਮਾਲਕ ਪਹੁੰਚ ਅਤੇ ਤੋਲ ਤੋਂ ਪਰੇ ਹੈਂ—ਮੈਂ ਤੈਨੂੰ (ਅਕਥ ਨੂੰ) ਕਥਦੀ ਕਥਦੀ (ਤੇਰੇ ਦਰ ਤੇ) ਡਿਗ ਪਈ ਹਾਂ (ਤੇਰਾ ਆਸਰਾ ਲੈ ਲਇਆ ਹੈ) ।

੯. ਹੁਣ ਮੈਂ ਕੀ ਮੰਗਾਂ ਤੇ ਕੀ ਕਹਿ ਕੇ ਸੁਣਾਂ-ਸੁਣਾਵਾਂ, ਮੈਨੂੰ ਤੇ ਤੇਰੇ ਦਰਸ਼ਨ ਦੀ ਭੁਖ ਤ੍ਰੇਹ ਰਹਿ ਗਈ ਹੈ ।

੧੦. ਗੁਰੂ ਸ਼ਬਦ ਦੁਆਰਾ ਹਰ ਕਿਸੇ ਨੇ ਸ਼ਹੁ ਪਾਇਆ ਹੈ । ਇਹ ਅਟਲ ਸਚਾਈ ਹੈ । ਇਸ ਲਈ ਨਾਨਕ ਦੀ ਵੀ ਇਹੋ ਅਰਦਾਸ ਹੈ (ਕਿ ਸ਼ਬਦ ਦੁਆਰਾ ਉਸ ਦੀ ਪ੍ਰਾਪਤੀ ਹੋਵੇ) । ੨ ।

## ਰਾਗੁ ਸੂਹੀ ਛੰਤ ਮਹਲਾ ੧

### ੧

੧. **ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ।**

੨. **ਮੈਲੀ ਅਵਗਣਿ ਚਿਤਿਬਿਨੁ ਗੁਰਗੁਣ ਨ ਸਮਾਵਨੀ ਬਲਿ ਰਾਮ ਜੀਉ ।**

੩. ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ।

੪. ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ।

੫. ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ ।

੬. ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ । ੧ ।

੭. ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ।

੮. ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸ ਕੀ ਬਲਿ ਰਾਮ ਜੀਉ ।

੯. ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ।

੧੦. ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ।

੧੧. ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ।

੧੨. ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ । ੨ ।

੧੩. ਬਾਬਾ ਲਗਨੁ ਗਣਾਇ ਹੰਭੀ ਵੰਞਾ ਸਾਹੁਰੈ ਬਲਿ ਰਾਮ ਜੀਉ ।

੧੪. ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ।

੧੫. ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ।

੧੬. ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ ।

੧੭. ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ ।

੧੮. ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ।੩।

੧੯. ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ ।

੨੦. ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ ।

੨੧. ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ।

੨੨. ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ।

੨੩. ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ।

੨੪. ਨਾਨਕ ਵਿਛੁੜਿ ਨ ਦੁਖੁ ਪਾਏ ਗੁਰਮਤਿ ਅੰਕਿ ਸਮਾਏ ।੪।੧।

## ਪਦ-ਅਰਥ

**ਮੈ ਮਤ**—ਮਦ (ਸ਼ਰਾਬ) ਵਿਚ ਮਸਤ; **ਪਾਹੁਣੀ**—ਪ੍ਰਾਹੁਣੀ; **ਬਲਿਰਾਮ**—ਬਲਿਹਾਰ ਜਾਵਾਂ ਰਾਮ ਤੋਂ ('ਬਲਿਰਾਮ ਜੀਉ' ਨੂੰ ਸ਼ਬਦ ਦੀ ਟੇਕ ਸਮਝਣੀ ਚਾਹੀਦੀ ਹੈ, ਇਸ ਲਈ ਇਸ ਦਾ ਅਰਥ ਹਰ ਥਾਂ ਨਹੀਂ ਕੀਤਾ ਗਇਆ); **ਸਮਾਵਨੀ**—ਪ੍ਰਵੇਸ਼ ਕਰਦੇ; **ਸਾਰ**—ਸੂਝ; **ਬਾਦਿ**—ਫਜ਼ੂਲ; **ਵਰੁ**—ਪਤੀ; **ਸਹਜੁ**—ਸੁਭਾਉ; **ਬਾਲਤਣਿ**—ਜਵਾਨੀ ਵਿਚ ਹੀ; **ਮਨਸਾ**—ਇਰਾਦਾ, ਇੱਛਾ; **ਲਗਨੁ**—ਮਹੂਰਤ; **ਹੰਭੀ**—ਮੈਂ ਭੀ; **ਜਾਵੀ**—ਜੰਞ ਦਾ ਮਾਲਕ, ਲਾੜਾ; **ਨਿਹਕੇਵਲ**—ਸੁਤੰਤਰ; **ਮਾਇ**—ਮਾਇਆ; **ਬਾਬੁਲਿ**—ਬਾਪ, ਗੁਰੂ ਬਾਪ; **ਰਹਸੀ**—ਖੁਸ਼ ਹੋਈ; **ਅੰਕ**—ਅੰਗ, ਗੋਦੀ ।

## ਟੀਕਾ

੧. (ਜੀਵ-ਇਸਤ੍ਰੀ) ਭਰ ਜਵਾਨੀ ਵਿਚ ਹੈ ਅਤੇ ਆਪੇ ਦੇ ਮਦ ਵਿਚ ਇਤਨੀ ਮਸਤ ਹੈ ਕਿ ਉਸ ਨੂੰ ਪਤਾ ਨਹੀਂ ਕਿ ਇਸ ਲੋਕ ਵਿਚ ਉਹ ਇਕ ਪ੍ਰਾਹੁਣੀ ਹੈ ।

੨. ਔਗੁਣਾਂ ਕਰਕੇ ਉਹ ਹਿਰਦੇ ਅੰਦਰੋਂ ਮੈਲੀ ਹੈ, ਤੇ ਗੁਰੂ ਬਿਨਾਂ (ਮੈਲ ਕਟੀ ਜਾ ਕੇ) ਗੁਣ ਪ੍ਰਵੇਸ਼ ਨਹੀਂ ਕਰਦੇ ।

੩. ਉਸ ਨੇ ਗੁਣਾਂ ਦੀ ਕਦਰ ਨਹੀਂ ਸਮਝੀ, ਭਰਮਾਂ ਵਿਚ ਭੁਲੀ ਰਹੀ ਅਤੇ ਜਵਾਨੀ ਦਾ ਸਮਾਂ ਫਜ਼ੂਲ ਗਵਾ ਦਿੱਤਾ ।

੪. ਉਸ ਨੇ ਨਾ ਪਤੀ-ਪ੍ਰਭੂ ਨੂੰ ਨਾ ਉਸ ਦੇ ਘਰ, ਦਰ ਤੇ ਦਰਸ਼ਨ ਨੂੰ ਜਾਣਿਆ (ਕਦਰ ਪਾਈ) ਅਤੇ ਨਾ ਹੀ ਪਤੀ ਦਾ ਸੁਭਾਉ ਉਸ ਨੂੰ ਚੰਗਾ ਲੱਗਾ (ਪ੍ਰਭੂ ਸਚੁ ਪ੍ਰੇਮ, ਦਇਆ ਆਦਿਕ ਦੈਵੀ ਗੁਣਾਂ ਦਾ ਖਜ਼ਾਨਾ ਹੈ ਤੇ ਜੀਵ ਇਸਤ੍ਰੀ ਇਨ੍ਹਾਂ ਗੁਣਾਂ ਤੋਂ ਖਾਲੀ ਹੈ, ਸਗੋਂ ਝੂਠ, ਵੈਰ, ਵਿਰੋਧ ਵਿਚ ਵਿਚਰਦੀ ਹੈ, ਇਕਠੇ ਕਿਵੇਂ ਹੋਣ ?)

੫. ਸਤਿਗੁਰੂ ਦੀ ਸਿੱਖਿਆ ਲੈ ਕੇ ਉਹ (ਧਰਮ ਦੇ) ਮਾਰਗ ਤੇ ਨਹੀਂ ਚਲੀ, ਗਫ਼ਲਤ ਵਿਚ ਹੀ ਉਸ ਦੀ ਉਮਰ ਰੂਪੀ ਰਾਤ ਲੰਘ ਗਈ ।

੬. (ਨਾਨਕ) ਐਸੀ ਇਸਤ੍ਰੀ ਜਵਾਨੀ ਵਿਚ ਹੀ ਰੰਡੀ ਹੋ ਗਈ, ਬਿਨਾਂ ਪਤੀ-ਪ੍ਰਭ ਦੇ ਮਿਲਾਪ ਦੇ ਉਹ (ਭਰ ਜਵਾਨੀ ਵਿਚ ਹੀ) ਮੁਰਝਾ ਗਈ । ੧ ।

੭, ਹੇ ਸਤਿਗੁਰੂ ਪਿਤਾ, ਮੈਨੂੰ ਪਤੀ ਦਿਓ; ਮੈਨੂੰ ਹਰੀ ਹੀ ਪਤੀ ਵਜੋਂ ਚੰਗਾ ਲਗਦਾ ਹੈ; ਮੈਂ ਉਸ ਰਾਮ ਦੀ ਹਾਂ (ਸਦਕੇ ਜਾਵਾਂ ਮੈਂ ਉਸ ਤੋਂ),

੮. ਜੋ ਚਹੁੰਾਂ ਜੁਗਾਂ ਵਿਚ ਵਿਆਪਕ ਹੈ ਅਤੇ ਜਿਸ ਦਾ ਹੁਕਮ ਤਿੰਨਾਂ ਲੋਕਾਂ ਵਿਚ ਚਲਦਾ ਹੈ,

੯. ਉਹ ਤ੍ਰੈ-ਲੋਕੀ ਦਾ ਕੰਤ ਸੁਹਾਗ ਇਸਤ੍ਰੀ ਨੂੰ ਮਾਣਦਾ ਹੈ, ਅਤੇ ਔਗੁਣ ਵੰਤੀ ਤੋਂ ਦੂਰ ਰਹਿੰਦਾ ਹੈ।

੧੦. ਆਪਣੀਆਂ ਆਸਾਂ ਅਨੁਸਾਰ ਜੀਵ-ਇਸਤ੍ਰੀਆਂ ਇਰਾਦੇ ਬਣਾਂਦੀਆਂ ਹਨ ਤੇ ਉਹ ਸਭ ਅੰਦਰ ਵਸ ਰਹਿਆ (ਭਰਪੂਰ) ਹਰੀ ਉਹਨਾਂ ਨੂੰ (ਆਪਣੇ ਹੁਕਮ ਅਨੁਸਾਰ) ਪੂਰਾ ਕਰਦਾ ਹੈ।

੧੧. ਜੋ ਪ੍ਰਭੂ-ਪਤੀ ਦੀ ਇਸਤ੍ਰੀ ਹੈ ਉਹ ਸਰਬ ਸਮੇਂ (ਸਦਾ) ਸੁਹਾਗਣ ਹੈ, ਉਹ ਕਦੇ ਰੰਡੀ ਹੋ ਕੇ ਮੈਲਾ ਵੇਸ ਨਹੀਂ ਕਰਦੀ। (ਸੋਗ ਨਹੀਂ ਕਰਦੀ ਜਿਵੇਂ ਰੰਡੀ ਇਸਤ੍ਰੀ ਨੂੰ ਕਰਨਾ ਪੈਂਦਾ ਹੈ)।

੧੨. (ਨਾਨਕ) ਮੈਨੂੰ ਸੱਚਾ ਪ੍ਰਭੂ ਪਤੀ ਵਜੋਂ ਚੰਗਾ ਲਗਦਾ ਹੈ ਜੋ ਜੁਗੋ ਜੁਗ ਇਕ ਰਸ ਰਹਿੰਦਾ ਹੈ।੨।

੧੩. ਹੇ ਸਤਿਗੁਰੂ ਪਿਤਾ ਮਹੂਰਤ ਕਢਾ ਤਾਂ ਜੋ ਮੈਂ ਭੀ ਸਹੁਰੇ ਜਾਣਾ ਹੈ।

੧੪. ਮੇਰਾ ਸਾਹਾ ਰਜਾਈ (ਰਜ਼ਾ ਦੇ ਮਾਲਕ) ਪ੍ਰਭੂ ਦਾ ਹੁਕਮ ਹੈ ਤੇ ਜੋ ਕਦੇ ਟਲ ਨਹੀਂ ਸਕਦਾ। ਪ੍ਰਭੂ ਇਹ ਹੁਕਮ ਦੇ ਚੁਕਾ ਹੈ।

੧੫. ਮੇਰੇ ਕੀਤੇ ਕਰਮਾਂ ਅਨੁਸਾਰ ਕਰਤੇ ਨੇ ਮੇਲ ਦਾ ਲੇਖ ਲਿਖ ਦਿੱਤਾ ਹੈ ਉਸ ਨੂੰ ਕੋਈ ਮੇਟ ਨਹੀਂ ਸਕਦਾ (ਮੇਰਾ ਵਿਆਹ ਅਵੱਸ਼ ਹੋ ਰਹਿਆ ਹੈ)।

੧੬. ਮੇਰਾ ਲਾੜਾ ਉਹ ਹਰੀ ਹੈ ਜਿਸ ਦਾ ਨਾਉਂ 'ਨਰਹ ਨਿਹਕੇਵਲ' (ਜੋ ਮਨੁੱਖਾਂ ਦੇ ਆਸਰੇ ਤੋਂ ਆਜ਼ਾਦ ਹੈ) ਅਤੇ ਤਿੰਨਾਂ ਲੋਕਾਂ ਵਿਚ ਸਮਾ ਰਹਿਆ ਹੈ।

੧੭. ਮਾਇਆ ਮੈਂ ਜੀਵ-ਇਸਤ੍ਰੀ ਤੇ ਪਤੀ-ਪਰਮੇਸ਼ਰ ਦੇ ਪ੍ਰੇਮ ਦੇ ਕਾਰਨ ਨਿਰਾਸ ਹੋ ਕੇ ਰੋਂਦੀ ਹੈ ਕਿਉਂਕਿ ਇਹ ਜੀਵ-ਇਸਤ੍ਰੀ ਹੁਣ ਮਾਇਆ ਤੋਂ ਵਿਛੜ ਗਈ ਹੈ।

੧੮. (ਨਾਨਕ) ਇਹ ਜੀਵ-ਇਸਤ੍ਰੀ ਸੱਚੇ ਸ਼ਬਦ ਦੁਆਰਾ ਹੁਣ ਮਹਿਲਾਂ ਵਿਚ ਸੁਖੀ ਵਸਦੀ ਹੈ ਤੇ ਗੁਰੂ ਦੀ ਚਰਨੀਂ ਲਗ ਕੇ ਪ੍ਰਭੂ ਨੂੰ ਚੇਤੇ ਕਰਦੀ ਹੈ।੩।

੧੯. ਗੁਰੂ-ਬਾਪ ਨੇ ਅਜਿਹੀ ਦੂਰ (ਮਾਇਆ ਦੇ ਦੇਸ ਤੋਂ ਦੂਰ) ਸਹੁਰੇ ਘਲੀ ਹੈ ਕਿ ਮੁੜ ਪੇਕੇ ਨਹੀਂ ਆਉਂਦੀ, ਭਾਵ ਜਨਮ ਮਰਨ ਤੋਂ ਰਹਤ ਹੋ ਗਈ ਹੈ।

੨੦. ਹਰੀ ਪਤੀ ਨੂੰ ਸਾਹਮਣੇ ਵੇਖ ਕੇ ਖ਼ੁਸ਼ ਹੋਈ ਹੈ, ਪਤੀ ਨੇ ਉਸ ਨੂੰ ਮਾਣਿਆ ਹੈ ਅਤੇ ਉਹ ਘਰ ਵਿਚ ਸੋਹਣੀ ਲਗਦੀ ਹੈ।

੨੧. ਸੱਚੇ ਪਤੀ ਨੂੰ ਉਸ ਦੀ ਲੋੜ ਸੀ ਤਾਂ ਹੀ ਉਸ ਪ੍ਰੀਤਮ ਨੇ ਉਸ ਨੂੰ ਆਪਣੇ ਨਾਲ ਮੇਲ ਲਇਆ ਤੇ ਉਸ ਦੀ ਸਮਝ ਹੁਣ ਪੂਰੀ (ਬਿਨਾਂ ਉਕਾਈ ਦੇ) ਹੋ ਗਈ ਹੈ, ਉਹ ਪਰਧਾਨ ਹੋ ਗਈ ਹੈ।

੨੨. ਚੰਗੇ ਭਾਗਾਂ ਕਰਕੇ ਉਸ ਦਾ ਮੇਲਾ ਹੋਇਆ ਹੈ, ਸੁਖਦਾਈ ਥਾਂ ਤੇ ਵਾਸਾ ਹੋਇਆ ਹੈ, ਗੁਰੂ ਦੇ ਗਿਆਨ ਕਰਕੇ ਗੁਣਵੰਤੀ ਬਣ ਗਈ ਹੈ।

੨੩. ਉਹ ਸਦਾ ਸਤ, ਸੰਤੋਖ ਤੇ ਸੱਚ ਦੀ ਧਾਰਨੀ ਬਣੀ ਹੈ, ਉਹ ਸੱਚ ਬੋਲਦੀ ਹੈ ਅਤੇ ਪਤੀ ਨੂੰ ਚੰਗੀ ਲਗਦੀ ਹੈ ।

੨੪. (ਨਾਨਕ) ਉਹ ਮੁੜ ਕੇ ਵਿਛੜ ਕੇ ਦੁਖੀ ਨਹੀਂ ਹੋਵੇਗੀ, ਗੁਰੂ ਦੀ ਸਿੱਖਿਆ ਦੁਆਰਾ ਉਹ ਪ੍ਰਭੂ ਦੀ ਗੋਦ ਵਿਚ ਸਮਾ ਗਈ ਹੈ । ੪ । ੧ ।

੨

੧. ਹਮ ਘਰਿ ਸਾਜਨ ਆਏ ।
੨. ਸਾਚੈ ਮੇਲਿ ਮਿਲਾਏ ।
੩. ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ।
੪. ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ।
੫. ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ।
੬. ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ।੧।
੭. ਆਵਹੁ ਮੀਤ ਪਿਆਰੇ ।
੮. ਮੰਗਲ ਗਾਵਹੁ ਨਾਰੇ ।
੯. ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ।
੧੦. ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ।
੧੧. ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ ।
੧੨. ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ । ੨ ।
੧੩. ਮਨੁ ਤਨੁ ਅੰਮ੍ਰਿਤਿ ਭਿੰਨਾ ।
੧੪. ਅੰਤਰਿ ਪ੍ਰੇਮੁ ਰਤੰਨਾ ।
੧੫. ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ।
੧੬. ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ ।
੧੭. ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ।
੧੮. ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ।੩।
੧੯. ਆਤਮਰਾਮੁ ਸੰਸਾਰਾ ।
੨੦. ਸਾਚਾ ਖੇਲੁ ਤੁਮਾਰਾ ।
੨੧. ਸਚੁ ਖੇਲੁ ਤੁਮਾਰਾ ਅਗਮੁ ਅਪਾਰਾ ਤੁਧੁ ਬਿਨੁ ਕਉਣ ਬੁਝਾਏ ।

੨੨. ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ।
੨੩. ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ।
੨੪. ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭ ਪਾਏ।
।੪।੧।੨।

## ਪਦ-ਅਰਥ

**ਸਾਜਨ**—ਮਿੱਤਰ, ਪ੍ਰਭੂ ਜੀ; **ਪੰਚ**—ਪੰਜ ਗਿਆਨ ਇੰਦ੍ਰੇ; **ਅਨਦਿਨ**—ਹਰ ਰੋਜ਼; **ਪੰਚ ਸਬਦ**—ਪੰਜ ਵਾਜਿਆਂ ਦੇ ਸ਼ਬਦ (ਤਾਰ, ਚੰਮ, ਧਾਤ, ਘੜੇ ਤੇ ਫੂਕ ਵਾਲੇ ਵਾਜੇ), ਸੰਗੀਤਕ ਹੋਇਆ; **ਆਤਮ**—ਆਨੰਦ; **ਮੰਗਲ**—ਖੁਸ਼ੀ ਦੇ ਗੀਤ; **ਸੋਹਿਲੜਾ**—ਜਸ, ਵਡਿਆਈ; **ਅੰਜਨੁ**—ਸੁਰਮਾ; **ਰਸਿ**—ਸੁਆਦ ਨਾਲ; **ਭਿੰਨਾ**—ਭਿਜਿਆ; **ਰਤੰਨਾ**—ਰਤਨ; **ਪ੍ਰੇਮ**—ਪ੍ਰੇਮ ਸਰੂਪ ਵਾਹਿਗੁਰੂ; **ਪਰਮ ਤਤੁ**—ਵਾਹਿਗੁਰੂ; **ਜੰਤ**—ਜੀਵ; **ਭੇਖ**—ਭਿਖਾਰੀ; **ਜਾਨ**—ਸੁਜਾਨ; **ਰਾਮੁ**—ਰਮਿਆ ਹੋਇਆ; **ਕਾਲੁ**—ਮੌਤ; **ਬਿਕਾਲੁ**—ਕਾਲ ਦੇ ਉਲਟ, ਜੀਵਨ; **ਸੰਗਮਿ**—ਮੇਲ ਨਾਲ।

## ਟੀਕਾ

੧. ਮੇਰੇ ਹਿਰਦੇ ਰੂਪੀ ਘਰ ਵਿਚ ਪ੍ਰਭੂ-ਮਿੱਤਰ ਜੀ ਆਏ ਹਨ।

੨. ਸੱਚੇ ਹਰੀ ਨੇ ਆਪ ਹੀ ਇਸ ਜੋੜ ਵਿਚ ਮੈਨੂੰ ਜੋੜ ਦਿੱਤਾ ਹੈ।

੩. ਪ੍ਰਭੂ ਜੀ ਨੇ ਮੈਨੂੰ ਸਹਜ ਵਿਚ ਲਿਜਾ ਕੇ ਇਹ ਮੇਲ ਜੋੜਿਆ ਹੈ (ਇਸ ਲਈ ਇਹ ਕੁਦਰਤੀ ਮੇਲ ਹੈ ਤੇ ਅਟੁਟ ਹੈ); ਹੁਣ ਹਰੀ ਜੀ ਮੇਰੇ ਮਨ ਵਿਚ ਭਾ ਗਏ ਹਨ। ਪੰਜੇ ਗਿਆਨ ਇੰਦ੍ਰੇ (ਵਿਸ਼ੇ ਵਿਕਾਰਾਂ ਵਲ ਖਿੱਚਣ ਦੀ ਥਾਂ) ਮਿਲ ਬੈਠੇ ਹਨ ਤੇ ਮੈਂ ਸੁਖ ਪਾ ਲਇਆ ਹੈ।

੪. ਮੈਨੂੰ ਉਹ ਵਸਤੂ (ਪ੍ਰਭੂ ਰੂਪ ਵਸਤੂ) ਮਿਲ ਗਈ ਹੈ ਜਿਸ ਦੀ ਮੇਰੇ ਮਨ ਵਿਚ ਲਗਨ ਸੀ।

੫. ਹੁਣ ਸਦੀਵੀ ਮਿਲਾਪ ਹੋ ਗਇਆ ਹੈ, ਮਨ ਪਤੀਜ ਗਇਆ ਹੈ ਅਤੇ ਮੇਰਾ ਹਿਰਦਾ ਰੂਪ ਘਰ ਤੇ ਮੇਰਾ ਸਰੀਰ-ਮੰਦਰ ਸੁਭਾਇਮਾਨ ਹੋ ਗਏ ਹਨ।

੬. ਮੇਰੇ ਅੰਦਰ ਪੰਜ ਸ਼ਬਦਾਂ ਦੀ ਧੁਨੀ (ਸੰਗੀਤਕ ਹੋਇਆ ਆਤਮ-ਆਨੰਦ) ਸੁਭਾਵਿਕ ਤੌਰ ਤੇ ਹੋ ਰਹੀ ਹੈ ਕਿਉਂਕਿ ਮੇਰੇ ਹਿਰਦੇ ਵਿਚ ਪ੍ਰਭੂ-ਮਿੱਤਰ ਆਏ ਹਨ।੧।

੭. ਹੇ ਮੇਰੇ ਪਿਆਰੇ ਮਿੱਤਰੋ (ਗਿਆਨ ਇੰਦ੍ਰਿਓ) ਆਓ।

੮. ਖੁਸ਼ੀ ਦੇ ਗੀਤ ਗਾਓ, ਹੇ ਸਖੀ ਸਹੇਲੀਓ (ਗਿਆਨ ਇੰਦ੍ਰਿਓ)।

੯. ਸੱਚ ਰੂਪ ਮੰਗਲ ਗਾਓ (ਉਹ ਗੀਤ ਜੋ ਸੱਚ ਨੂੰ ਬਿਆਨ ਕਰਨ ਜਾਂ ਸੱਚ ਵਲ ਪ੍ਰੇਰਨ), ਇਸ ਤਰ੍ਹਾਂ ਪ੍ਰਭੂ ਨੂੰ ਪ੍ਰਸੰਨ ਕਰੋ—ਉਸ ਨੂੰ ਜਿਸ ਦਾ ਜਸ ਜੁਗ ਜੁਗ ਹੋ ਰਿਹਾ ਹੈ।

੧੦. ਹਰੀ ਆਪਣੇ ਘਰ ਵਿਚ ਆ ਵਸਿਆ ਹੈ (ਮੈਂ ਆਪਣੇ ਹਿਰਦੇ ਨੂੰ ਪਵਿਤਰ ਕੀਤਾ ਹੋਇਆ ਹੈ ਇਸ ਲਈ ਇਹ ਹਿਰਦਾ ਉਸ ਦੇ ਰਹਿਣ ਦੀ ਯੋਗ ਥਾਂ ਹੈ) ਤੇ ਹਿਰਦੇ ਰੂਪ ਥਾਂ ਤੇ ਬੈਠਾ ਉਹ ਸੁਭਾਇਮਾਨ ਹੋਇਆ ਹੈ—ਗੁਰੂ ਦੇ ਸ਼ਬਦ ਦੁਆਰਾ ਜੀਵਨ ਮੰਤਵ ਵਿਚ ਸਫਲਤਾ ਹੋਈ ਹੈ।

੧੧. ਗਿਆਨ ਦਾ ਮਹਾ ਰਸਦਾਇਕ ਸੁਰਮਾਂ ਅੱਖਾਂ ਵਿਚ ਪਇਆ ਹੈ ਜਿਸ ਨੇ ਤ੍ਰਿਲੋਕੀ ਵਿਚ ਮੈਨੂੰ ਇਕੋ ਹਰੀ ਦਾ ਰੂਪ ਦਿਖਾਇਆ ਹੈ।

੧੨. ਹੇ ਸਹੇਲੀਓ (ਗਿਆਨ ਇੰਦ੍ਰਿਓ) ਮਿਲ ਕੇ ਪ੍ਰੇਮ ਸਹਿਤ ਖੁਸ਼ੀ ਦੇ ਮੰਗਲ ਗਾਵੋ—ਮੇਰੇ ਹਿਰਦੇ ਘਰ ਵਿਚ ਪ੍ਰਭੂ ਮੇਰਾ ਸੱਜਣ ਆਇਆ ਹੈ। ੨।

੧੩. ਮੇਰਾ ਮਨ-ਤਨ ਹੁਣ ਰਸ ਨਾਲ ਭਿੱਜ ਗਇਆ ਹੈ।

੧੪. ਮੇਰੇ ਹਿਰਦੇ ਅੰਦਰ ਪ੍ਰੇਮ ਸਰੂਪ ਪ੍ਰਭੂ ਰੂਪ ਰਤਨ ਪ੍ਰਗਟ ਹੋਇਆ ਹੈ।

੧੫. ਮੇਰੇ ਅੰਦਰ ਪ੍ਰਭੂ ਰੂਪ ਰਤਨ ਪਦਾਰਥ ਪ੍ਰਗਟ ਹੋਇਆ ਹੈ, ਪਰਮ ਤੱਤ (ਵਾਹਿਗੁਰੂ) ਪ੍ਰਗਟਿਆ ਹੈ, ਉਸ ਦਾ ਵਿਚਾਰ ਪ੍ਰਗਟਿਆ ਹੈ।

੧੬. ਹੇ ਪ੍ਰਭੂ, ਜੀਵ ਭਿਖਾਰੀ ਹਨ, ਤੂੰ ਉਨ੍ਹਾਂ ਨੂੰ ਸਭ ਫਲ ਦੇਣ ਵਾਲਾ ਦਾਤਾ ਹੈਂ; ਤੂੰ ਹਰ ਇਕ ਨੂੰ ਦੇਣ ਵਾਲਾ ਹੈਂ।

੧੭. ਤੂੰ ਸਿਆਣਾ, ਗਿਆਨਵਾਨ ਅਤੇ ਅੰਦਰ ਦੀਆਂ ਜਾਣਨ ਵਾਲਾ ਹੈਂ, ਤੂੰ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ।

੧੮. ਹੇ ਸਹੇਲੀਓ (ਗਿਆਨ ਇੰਦ੍ਰਿਓ) ਸੁਣੋ, ਮੇਰਾ ਮਨ ਪਿਆਰੇ ਪ੍ਰਭੂ ਨੇ ਮੋਹਿਆ ਹੈ ਤੇ ਮੇਰਾ ਤਨ-ਮਨ ਰਸ ਨਾਲ ਭਿਜ ਗਇਆ ਹੈ। ੩।

੧੯. (ਹੇ ਹਰੀ) ਤੁਸੀਂ ਸੰਸਾਰ ਦੇ ਆਤਮ ਰਾਮ ਹੋ ਅਰਥਾਤ ਹਰ ਥਾਂ ਵਿਆਪਕ ਹੋ।

੨੦. ਆਪ ਦਾ ਰਚਿਆ ਇਹ ਪਾਸਾਰਾ ਸੱਚਾ ਹੈ।

੨੧. ਆਪ ਦਾ ਖੇਲ (ਪਾਸਾਰਾ) ਸੱਚਾ ਹੈ, ਤੂੰ ਆਪ ਪਹੁੰਚ ਤੇ ਪਾਰਾਵਾਰ ਤੋਂ ਪਰੇ ਹੈਂ, ਤੇਰੇ ਬਿਨਾਂ ਇਸ ਖੇਲ ਬਾਰੇ ਸੋਝੀ ਕੌਣ ਦੇਵੇ ?

੨੨. (ਬੇਸ਼ਕ) ਕਿਤਨੇ ਹੀ ਸਿਧ, ਸਾਧਿਕ ਤੇ ਸਿਆਣੇ ਹੋਏ ਹਨ (ਜਿਨ੍ਹਾਂ ਨੇ ਜਗਤ ਨੂੰ ਰਾਹ ਦਸਿਆ ਹੈ) ਪਰ ਤੇਰੇ ਬਿਨਾਂ ਉਨ੍ਹਾਂ ਤੋਂ ਕੌਣ (ਗਿਆਨ ਦੀਆਂ ਗੱਲਾਂ) ਅਖਵਾਵੇ।

੨੩. ਹਰ ਉਸ ਮਨੁੱਖ ਦੇ (ਤੂੰ ਹੀ ਉਨ੍ਹਾਂ ਨੂੰ ਸੂਝ ਬੂਝ ਦਿੱਤੀ ਹੈ) ਜਨਮ ਤੇ ਮਰਨ ਪਾਗਲ ਹੋ ਗਏ ਹਨ, ਭਾਵ ਦੂਰ ਹੋ ਗਏ ਹਨ, ਜਿਸ ਦਾ ਮਨ ਗੁਰੂ ਨੇ ਟਿਕਾਣੇ ਰਖਿਆ ਹੈ।

੨੪. (ਨਾਨਕ) ਜਿਸ ਨੇ ਸ਼ਬਦ ਦੁਆਰਾ ਔਗੁਣ ਸਾੜ ਸੁਟੇ ਹਨ ਉਸ ਨੇ ਗੁਣਾ ਦੇ ਮੇਲ ਦੁਆਰਾ ਪ੍ਰਭੂ ਪ੍ਰਾਪਤ ਕਰ ਲਇਆ ਹੈ । ੪ । ੧ । ੨ ।

੩

੧. ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ।
੨. ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ।
੩. ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ।
੪. ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ।
੫. ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ ।
੬. ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ । ੧ ।
੭. ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ।
੮. ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ।
੯. ਗੁਣ ਸੰਗਿ ਰਹੰਸੀ ਖਰੀ ਸਰਸੀ ਜਾ ਰਾਵੀ ਰੰਗਿ ਰਾਤੈ ।
੧੦. ਅਵਗਣ ਮਾਰਿ ਗੁਣੀਘਰੁ ਛਾਇਆ ਪੂਰੈ ਪੁਰਖਿ ਬਿਧਾਤੈ ।
੧੧. ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ।
੧੨. ਨਾਨਕ ਰਾਮਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ।੨।
੧੩. ਵਰੁ ਪਾਇਅੜਾ ਬਾਲੜੀਏ ਆਸਾ ਮਨਸਾ ਪੂਰੀ ਰਾਮ ।
੧੪. ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ।
੧੫. ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ ।
੧੬. ਆਪੇ ਰਸੀਆ ਆਪੇ ਰਾਵੇ ਜਿਉ ਤਿਸ ਦੀ ਵਡਿਆਈ ।
੧੭. ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ।
੧੮. ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ । ੩ ।
੧੯. ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ।
੨੦. ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ।
੨੧. ਸਬਦੁ ਵੀਚਾਰੀ ਕਰਣੀ ਸਾਰੀ ਰਾਮਨਾਮੁ ਨੀਸਾਣੋ ।
੨੨. ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ।
੨੩. ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ ।
੨੪. ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ।੪।੧।੩।

## ਪਦ-ਅਰਥ

**ਸਜਣਾ**—ਹੇ ਵਾਹਿਗੁਰੂ; **ਘਨੇਰਾ**—ਬਹੁਤਾ; **ਨਿਹਕੇਵਲ**—ਨਿਰਲੇਪ, ਪਵਿਤਰ; **ਜਾਤਾ**—ਜਾਣਿਆ ਹੈ; **ਭਾਇ**—ਪ੍ਰੇਮ ਨਾਲ; **ਸੁਭਾਇ**—ਸੁਭਾਵਿਕ ਹੀ; **ਸਾਚਿ**—ਸੱਚ ਵਿਚ ਹੋਇਆਂ, ਸੱਚ ਵਾਲੀ ਜ਼ਿੰਦਗੀ ਬਤੀਤ ਕੀਤਿਆਂ; **ਸਰਸੀ**—ਰਸ ਸਹਿਤ, ਪ੍ਰਸੰਨ; **ਰਹੰਸੀ**—ਖੁਸ਼ ਹੋਈ; **ਛਾਇਆ**—ਛਤਿਆ, ਬਣਾਇਆ; **ਤਸਕਰ**—ਚੋਰ; **ਪੰਚਾਇਣਿ**—ਪੰਚੈਣ, ਪ੍ਰਧਾਨ; **ਨਿਸਤਾਰਾ**—ਪਾਰ-ਉਤਾਰਾ; **ਮਨਸਾ**—ਮਨ ਦੀ ਇੱਛਾ; **ਸਬਾਈ**—ਸਾਰੀ ਲੋਕਾਈ; **ਉਚੜੀਐ**—ਉੱਚੀ; **ਮਾੜਤੀਐ**—ਮਾੜੀ ਅਸਥਾਨ; **ਬਿਸਮ**—ਹੈਰਾਨ; **ਅਗਾਜਾ**—ਪ੍ਰਗਟ ਹੋਇਆ; **ਸਾਰੀ**—ਸ੍ਰੇਸ਼ਟ; **ਠਾਹਰ**—ਥਾਂ; **ਪਰਵਾਣੋ**—ਪਰਵਾਨ, ਮਨਜ਼ੂਰ; **ਅਵਿਨਾਸੀ**—ਅਬਿਨਾਸੀ।

## ਟੀਕਾ

੧. ਹੇ ਮੇਰੇ ਸੱਜਣ ਵਾਹਿਗੁਰੂ ਆਓ, ਤਾਂ ਜੋ ਮੈਂ ਆਪ ਦਾ ਦਰਸ਼ਨ ਪਾਵਾਂ।

੨. ਮੈਂ ਆਪਣੇ ਹਿਰਦੇ ਘਰ ਵਿਚ ਤੇਰੀ ਉਡੀਕ ਕਰ ਰਹੀ ਹਾਂ, ਮੇਰੇ ਮਨ ਵਿਚ ਆਪ ਦੇ ਦਰਸ਼ਨਾਂ ਦਾ ਬਹੁਤ ਚਾਅ ਹੈ।

੩. ਮੇਰੇ ਮਨ ਵਿਚ ਤੇਰੇ ਦਰਸ਼ਨ ਦੀ ਬਹੁਤ ਤਾਂਘ ਹੈ, ਮੈਨੂੰ ਤੇਰਾ ਹੀ ਭਰੋਸਾ ਹੈ।

੪. (ਤੇਰੀ ਕਿਰਪਾ ਨਾਲ ਤੇਰਾ ਦਰਸ਼ਨ ਜਦ ਹੋਇਆ ਤਾਂ) ਤੇਰਾ ਦਰਸ਼ਨ ਪਾ ਕੇ ਮੈਂ ਪਵਿਤਰ ਹੋ ਗਈ, ਮੇਰਾ ਜਨਮ ਮਰਨ ਦਾ ਦੁੱਖ ਮਿਟ ਗਇਆ।

੫. ਸਭ ਵਿਚ ਮੈਂ ਤੇਰੀ ਜੋਤ ਦੇਖੀ ਹੈ, ਉਸ ਜੋਤ ਤੋਂ ਹੀ ਮੈਂ ਤੈਨੂੰ ਜਾਣਿਆ ਹੈ, ਤੂੰ ਪ੍ਰੇਮ ਦੁਆਰਾ ਸੁਭਾਵਿਕ (ਆਪਣੇ ਆਪ ਹੀ) ਮਿਲ ਪਇਆ ਹੈਂ।

੬. (ਨਾਨਕ) ਮੈਂ ਸੱਜਣ—ਪ੍ਰਭੂ ਜੀ ਤੋਂ ਕੁਰਬਾਨ ਜਾਂਦੀ ਹਾਂ ਜੋ ਸੱਚ ਵਾਲਾ ਜੀਵਨ ਜੀਵਿਆਂ ਆਪੇ ਮੇਰੇ ਹਿਰਦੇ ਵਿਚ ਮੈਨੂੰ ਮਿਲੇ ਹਨ। ੧।

੭. ਹਿਰਦੇ ਵਿਖੇ ਪ੍ਰਭੂ ਸੱਜਣ ਜੀ ਆਏ ਹਨ ਤੇ ਇਸਤ੍ਰੀ ਬਹੁਤ ਪ੍ਰਸੰਨ ਹੋਈ ਹੈ।

੮. ਸੱਚੇ ਸ਼ਬਦ ਦੁਆਰਾ ਹਰੀ ਨੇ ਮੋਹੀ ਹੈ ਅਤੇ ਠਾਕਰ ਨੂੰ ਦੇਖ ਕੇ ਆਨੰਦਿਤ ਹੋਈ ਹੈ।

੯. ਗੁਣਾਂ ਦੀ ਪ੍ਰਾਪਤੀ ਕਰਕੇ ਇਸਤ੍ਰੀ ਖ਼ੁਸ਼ ਹੋਈ ਤੇ ਬਹੁਤ ਪ੍ਰਸੰਨ ਹੋਈ ਜਦੋਂ ਪ੍ਰੇਮ ਵਿਚ ਰੰਗੇ ਹੋਏ ਪ੍ਰਭੂ ਨੇ ਉਸ ਨੂੰ ਮਾਣਿਆ।

੧੦. ਉਸ ਰਚਨਹਾਰ ਪੂਰਨ ਪੁਰਸ਼ ਪ੍ਰਭੂ ਨੇ ਜੀਵ-ਇਸਤ੍ਰੀ ਦੇ ਔਗੁਣ ਮਾਰ ਦਿੱਤੇ ਅਤੇ ਗੁਣਾਂ ਨਾਲ ਹਿਰਦੇ ਘਰ ਨੂੰ ਛੱਡ ਦਿੱਤਾ।

੧੧. ਜੀਵ-ਇਸਤ੍ਰੀ ਕਾਮਾਦਿਕ ਚੋਰਾਂ ਨੂੰ ਮਾਰ ਕੇ ਪ੍ਰਧਾਨ ਹੋ ਕੇ ਵਸਦੀ ਹੈ ਅਤੇ ਵਿਚਾਰ ਨਾਲ ਨਿਆਂ ਕਰਦੀ ਹੈ।

੧੨. (ਨਾਨਕ) ਰਾਮ ਨਾਮ ਦੇ ਸਿਮਰਨ ਨਾਲ ਜੀਵ-ਇਸਤ੍ਰੀ ਦਾ ਨਿਸਤਾਰਾ ਹੋਇਆ ਹੈ; ਗੁਰੂ ਦੀ ਸਿੱਖਿਆ ਦੁਆਰਾ ਉਸ ਨੂੰ ਹਰੀ ਪਿਆਰੇ ਜੀ ਮਿਲੇ ਹਨ । ੨ ।

੧੩. ਜੋਬਨ ਭਰੀ ਜੀਵ-ਇਸਤ੍ਰੀ ਨੂੰ ਪ੍ਰਭੂ ਪਤੀ ਮਿਲ ਗਇਆ ਹੈ ਤੇ ਉਸ ਦੀ ਆਸਾ ਅਤੇ ਮਨ ਦੀ ਇੱਛਾ ਪੂਰੀ ਹੋ ਗਈ ਹੈ ।

੧੪. ਪ੍ਰਭੂ-ਪਤੀ ਨੇ ਉਸ ਨੂੰ ਮਾਣਿਆ ਹੈ, ਉਹ ਸ਼ਬਦ ਦੁਆਰਾ ਉਸ ਨੂੰ ਮਿਲੀ ਹੈ, ਪ੍ਰਭੂ ਹੁਣ ਉਸ ਨੂੰ ਹਰ ਥਾਂ ਵਿਆਪਕ ਦਿਸਦਾ ਹੈ, ਉਸ ਤੋਂ ਦੂਰ ਨਹੀਂ ਹੈ ।

੧੫. ਪ੍ਰਭੂ ਜੀਵ-ਇਸਤ੍ਰੀ ਤੋਂ ਦੂਰ ਨਹੀਂ ਹੈ, ਉਹ ਉਸ ਨੂੰ ਹਰ ਹਿਰਦੇ ਵਿਚ ਵਿਆਪਕ ਦਿਸਦਾ ਹੈ, ਸਾਰੀ ਲੋਕਾਈ ਉਸ ਦੀ ਇਸਤ੍ਰੀ ਹੋ ਕੇ ਦਿਸ ਰਹੀ ਹੈ ।

੧੬. ਪ੍ਰਭੂ ਆਪ ਹੀ ਰਸ ਲੈਣ ਵਾਲਾ ਹੈ, ਆਪ ਹੀ ਜੀਵ-ਇਸਤ੍ਰੀ ਨੂੰ ਮਾਣਨ ਵਾਲਾ ਹੈ, ਜਿਵੇਂ ਕਿ ਉਸ ਦੀ ਰਜ਼ਾ ਹੁੰਦੀ ਹੈ ।

੧੭. ਉਹ ਅਬਿਨਾਸ਼ੀ ਹੈ, ਅਟਲ ਹੈ, ਅਮੋਲ ਹੈ, ਪਾਰਾਵਾਰ ਰਹਤ ਹੈ, ਗੁਰੂ ਦੁਆਰਾ ਸੱਚਾ ਪ੍ਰਭੂ ਪਾਈਦਾ ਹੈ ।

੧੮. (ਨਾਨਕ) ਉਹ ਆਪ ਹੀ ਸੰਜੋਗ ਜੋੜਨ ਵਾਲਾ ਹੈ, ਜਦੋਂ ਕਿਸੇ ਤੇ ਕ੍ਰਿਪਾ ਕਰਦਾ ਹੈ ਤਾਂ ਉਹ ਉਸ ਨਾਲ ਲਿਵ (ਪ੍ਰੇਮ) ਲਾਈਦੀ ਹੈ । ੩ ।

੧੯. ਪ੍ਰਭੂ ਪਤੀ ਉਚੇ ਅਸਥਾਨ ਤੇ ਰਹਿੰਦਾ ਹੈ ਤੇ ਤਿੰਨਾਂ ਲੋਕਾਂ ਦਾ ਸਿਰਤਾਜ (ਮਾਲਕ) ਹੈ ।

੨੦. ਮੈਂ ਉਸ ਦੇ ਗੁਣ ਦੇਖ ਕੇ ਹੈਰਾਨ ਹੋ ਰਹੀ ਹਾਂ; ਮੇਰੇ ਅੰਦਰ ਬਿਨਾਂ ਵਜਾਏ ਸ਼ਬਦ ਪ੍ਰਗਟ ਹੋਇਆ ਹੈ (ਆਤਮ ਆਨੰਦ ਸੰਗੀਤਕ ਹੋਇਆ ਹੈ) ।

੨੧. ਜੋ ਵੀ ਜੀਵ-ਇਸਤ੍ਰੀ ਸ਼ਬਦ ਨੂੰ ਵਿਚਾਰਦੀ ਹੈ, ਉਸ ਦੀ ਕਰਣੀ ਸ੍ਰੇਸ਼ਟ ਹੋ ਨਿਬੜਦੀ ਹੈ; ਇਹੋ ਰਾਮ ਨਾਮ ਦੇ ਅੰਦਰ ਵਸਣ ਦਾ ਚਿਨ੍ਹ ਹੈ ।

੨੨. ਜੋ ਨਾਮ ਹੀਣ ਹਨ, ਉਹ ਖੋਟੇ ਹਨ, ਉਨ੍ਹਾਂ ਨੂੰ ਦਰਗਾਹ ਵਿਚ ਥਾਂ ਨਹੀਂ ਮਿਲਦੀ, ਉਥੇ ਤੇ ਨਾਮ ਰਤਨ ਹੀ ਪਰਵਾਨ ਹੁੰਦਾ ਹੈ ।

੨੩. ਨਾਮ ਰਤਨ ਕਰਕੇ ਪੂਰੀ ਸੂਝ ਹੁੰਦੀ ਹੈ, ਪੂਰੀ ਇੱਜ਼ਤ ਮਿਲਦੀ ਹੈ, ਕਿਉਂਕਿ ਇਹ ਪੂਰਨ ਪਰਵਾਨਾ ਹੈ (ਰਾਹਦਾਰੀ) ਅਤੇ ਜਿਸ ਜੀਵ ਪਾਸ ਇਹ ਹੈ ਉਹ ਜੀਵ ਆਵਾਗਵਨ ਤੋਂ ਮੁਕਤ ਹੁੰਦਾ ਹੈ ।

੨੪. (ਨਾਨਕ) ਜੋ ਗੁਰੂ ਦੁਆਰਾ ਆਪਣੇ ਆਪ ਨੂੰ ਪਛਾਣਦਾ ਹੈ, ਉਹ ਆਪਣੇ ਅਬਿਨਾਸ਼ੀ ਹਰੀ ਜੈਸਾ ਹੋ ਜਾਂਦਾ ਹੈ । ੪ । ੧ । ੩ ।

੧. ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ।
੨. ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ।
੩. ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ।
੪. ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ।
੫. ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ।
੬. ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ । ੧ ।
੭. ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ।
੮. ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ ।
੯. ਲੀਆ ਤ ਦੀਆ ਮਾਨੁ ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ ।
੧੦. ਜਿਨ੍ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ ।
੧੧. ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ।
੧੨. ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ । ੨ ।
੧੩. ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ।
੧੪. ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ ।
੧੫. ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ।
੧੬. ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ।
੧੭. ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ।
੧੮. ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ । ੩ ।
੧੯. ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ।
੨੦. ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ ।
੨੧. ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੂਲੈ ।
੨੨. ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ ।
੨੩. ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ ।
੨੪. ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ । ੪ । ੧ । ੪ ।

## ਪਦ-ਅਰਥ

**ਕੀਆ**—ਕੀਤਾ, ਪੈਦਾ ਕੀਤਾ; **ਦੇਖਿਆ**—ਸੰਭਾਲ ਕੀਤੀ; **ਧੰਧੜੈ**—ਕੰਮਾਂ ਧੰਧਿਆਂ ਵਿੱਚ; **ਘਟਿ**—ਹਿਰਦੇ ਵਿਚ; **ਚੰਦੁ ਦੀਪਾਇਆ**—ਗਿਆਨ ਪ੍ਰਕਾਸ਼ਿਆ ਹੈ;

**ਮੋਹਣੀਐ**—ਜੀਵ ਇਸਤ੍ਰੀ ਨੇ; **ਪੰਚ ਸਬਦੀ**—ਪੰਜ ਪ੍ਰਕਾਰ ਦੀ ਧੁਨੀ (ਉਠਾਂਦਾ ਹੋਇਆ) ਮਾਨੋਂ ਆਤਮ ਸੰਗੀਤ ਕਰਦਾ ਹੋਇਆ; **ਅਵਰੀਤਾ**—(ਅ-ਵ੍ਰਿਤ), ਦੋਸ਼ ਰਹਤ, ਜਿਸ ਤੇ ਮਾਇਆ ਜਾਂ ਅਗਿਆਨ ਦਾ ਪਰਦਾ ਨਹੀਂ; **ਗਾਡਿਆ**—ਮੇਲਿਆ; **ਮਾਨੁ**—ਮਨ; **ਗਹਿ ਗਹਿ**—ਪਕੜ ਕੇ; **ਨੀਤਾ ਨੀਤਾ**—ਹਮੇਸ਼ਾ; **ਵਾਸੁਲਾ**—ਸੁਗੰਧੀ ਵਾਲਾ ਡੱਬਾ; **ਵਾਸੁ**—ਸੁਗੰਧੀ; **ਪਟੰਬਰ**—ਪਟ ਦੇ ਕਪੜੇ (ਸ਼ੁਧ ਜੀਵਨ); **ਅਡੰਬਰ**—ਸਜ ਧਜ; **ਪਿੜ**—ਖੇਡ ਦਾ ਮੈਦਾਨ; **ਝੋਲਿ**—ਹੱਥਾਂ ਨਾਲ ਹਿਲਾ ਕੇ, ਪਾਣੀ ਉਤੋਂ ਬੂਰ ਹਟਾ ਕੇ, ਸਾਰੀ ਮੈਲ ਸਾਫ ਕਰ ਕੇ; **ਬਿਧਾਤਾ**—ਰਚਨ ਵਾਲਾ ।

## ਟੀਕਾ

੧. ਜਿਸ ਪ੍ਰਭੂ ਨੇ ਸੰਸਾਰ ਪੈਦਾ ਕੀਤਾ ਹੈ, ਉਹੀ ਇਸ ਦੀ ਸੰਭਾਲ ਕਰਦਾ ਹੈ, ਉਸ ਨੇ ਆਪ ਹੀ ਹਰ ਜੀਵ ਨੂੰ ਕੰਮਾਂ ਧੰਧਿਆਂ ਵਿਚ ਲਾਇਆ ਹੈ ।

੨. ਪਰ ਹੇ ਪ੍ਰਭੂ, ਤੇਰੀ ਬਖਸ਼ਿਸ਼ ਨਾਲ ਹੀ ਕਿਸੇ ਹਿਰਦੇ ਵਿਚ ਤੂੰ ਰੋਸ਼ਨੀ ਵੀ ਪਾਈ ਹੈ—ਤੂੰ ਹੀ ਅੰਦਰ ਗਿਆਨ ਦਾ ਪ੍ਰਕਾਸ਼ ਕੀਤਾ ਹੈ ।

੩. ਉਸ ਹਿਰਦੇ ਵਿਚ ਗਿਆਨ ਤੇਰੀ ਬਖਸ਼ਿਸ਼ ਨਾਲ ਪ੍ਰਕਾਸ਼ਿਆ ਹੈ ਅਤੇ ਦੁੱਖ ਤੇ ਅਗਿਆਨਤਾ ਦੂਰ ਹੋਏ ਹਨ ।

੪. (ਐਸੀ ਜੀਵ-ਇਸਤ੍ਰੀ ਦਾ ਵਿਆਹ ਹੋਣ ਲਗਾ ਹੈ) ਉਸ ਦੇ ਲਾੜੇ-ਪ੍ਰਭੂ ਨਾਲ ਗੁਣਾਂ ਰੂਪ ਜੰਞ ਸੁਭਾਇਮਾਨ ਹੈ ਜਿਸ ਲਾੜੇ ਨੂੰ ਇਸ ਜੀਵ-ਇਸਤ੍ਰੀ ਨੇ ਪਰਖ ਕੇ ਚੁਣ ਲਇਆ ਹੈ ।

੫. ਬੜੀ ਸ਼ੋਭਾ ਨਾਲ ਜੀਵ-ਇਸਤ੍ਰੀ ਦਾ ਪ੍ਰਭੂ-ਲਾੜੇ ਨਾਲ ਵਿਆਹ ਹੋਇਆ ਹੈ, ਲਾੜਾ ਪੰਚ ਸ਼ਬਦ ਵਜਾਉਂਦਾ (ਆਤਮਿਕ ਆਨੰਦ ਨੂੰ ਮਾਨੋਂ ਸੰਗੀਤਕ ਕਰਦਾ ਹੋਇਆ) ਆਇਆ ਹੈ ।

੬. ਜਿਸ ਪ੍ਰਭੂ ਨੇ ਸੰਸਾਰ ਪੈਦਾ ਕੀਤਾ ਹੈ, ਉਹੀ ਇਸ ਦੀ ਸੰਭਾਲ ਕਰਦਾ ਹੈ, ਉਸ ਨੇ ਹਰ ਜੀਵ ਨੂੰ ਕੰਮਾਂ ਧੰਧਿਆਂ ਵਿਚ ਲਾਇਆ ਹੈ । ੧ ।

੭. ਮੈਂ ਪਿਆਰੇ ਮਿੱਤਰ ਜੀ ਤੋਂ (ਪ੍ਰਭੂ ਜੀ ਤੋਂ) ਕੁਰਬਾਨ ਹਾਂ ਜਿਨ੍ਹਾਂ ਤੇ ਅਗਿਆਨਤਾ ਜਾਂ ਮਾਇਆ ਦਾ ਪੜਦਾ ਨਹੀਂ ਹੈ,

੮. ਅਤੇ ਜਿਨ੍ਹਾਂ ਨਾਲ ਮੇਰਾ ਸਰੀਰ ਅਰਥਾਤ ਦਿਲ ਮਿਲਿਆ ਹੈ ਅਤੇ ਦਿਲੀ ਜਜ਼ਬੇ ਜਿਨ੍ਹਾਂ ਨਾਲ ਮੈਂ ਸਾਂਝੇ ਕੀਤੇ ਹਨ ।

੯. ਜਿਨ੍ਹਾਂ ਨਾਲ ਮੈਂ ਦਿਲੀ ਜਜ਼ਬੇ ਸਾਂਝੇ ਕੀਤੇ ਹਨ, ਉਹ ਸੱਜਣ ਜੀ ਕਿਵੇਂ ਭੁਲ ਜਾਣ ?

੧੦. ਜਿਨ੍ਹਾਂ ਦੇ ਵੇਖਿਆਂ ਆਨੰਦ ਪ੍ਰਾਪਤ ਹੁੰਦਾ ਹੈ ਤੇ ਜੋ ਘੁੱਟ ਕੇ ਹਿੱਕ ਨਾਲ ਲਾ ਕੇ ਰਖਦੇ ਹਨ ।

੧੧. ਉਨ੍ਹਾਂ ਵਿਚ ਸਾਰੇ ਗੁਣ ਹਨ, ਔਗੁਣ ਕੋਈ ਨਹੀਂ ਹੈ, ਉਹ ਸੱਜਣ ਜੀ ਸਦਾ ਸਥਿਰ ਹਨ ।

੧੨. ਮੈਂ ਪਿਆਰੇ ਮਿੱਤਰ ਜੀ ਤੋਂ (ਪ੍ਰਭੂ ਜੀ ਤੋਂ) ਕੁਰਬਾਨ ਹਾਂ ਜਿਨ੍ਹਾਂ ਤੇ ਅਗਿਆਨਤਾ ਜਾਂ ਮਾਇਆ ਦਾ ਪੜਦਾ ਨਹੀਂ ਹੈ । ੨ ।

੧੩. ਜੇ ਗੁਣਾਂ ਰੂਪੀ ਸੁਗੰਧੀ ਦਾ ਡੱਬਾ ਕਿਸੇ ਕੋਲ ਹੋਵੇ ਤਾਂ ਉਹ ਡੱਬਾ ਕਢ ਕੇ ਉਸ 'ਚੋਂ ਖੁਸ਼ਬੋ ਲੈਣੀ ਚਾਹੀਦੀ ਹੈ ।

੧੪. ਜੇ ਆਪਣੇ ਸੱਜਣ ਪਾਸ ਗੁਣ ਹੋਣ ਤਦ ਉਸ ਨਾਲ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ । (ਉਹ ਸੱਜਣ ਹਰੀ ਜੀ ਹਨ ਜਿਨ੍ਹਾਂ ਪਾਸ ਗੁਣਾਂ ਦਾ ਭੰਡਾਰ ਹੈ, ਉਹ ਗੁਣਾਂ ਦਾ ਵਾਸਲਾ ਹਨ)।

੧੫. ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ ਅਤੇ ਔਗੁਣ ਛੱਡਣੇ ਚਾਹੀਦੇ ਹਨ ।

੧੬. ਇਸ ਤਰ੍ਹਾਂ ਸਜ-ਧਜ ਨਾਲ ਪਟ ਦੇ ਕਪੜੇ ਪਾ ਕੇ ਭਾਵ ਸ਼ੁਧ ਜੀਵਨ ਧਾਰਨ ਕਰ ਕੇ ਸੰਸਾਰ ਦੇ ਘੋਲ-ਮੈਦਾਨ ਵਿਚ ਡੱਟ ਜਾਈਏ ।

੧੭. ਜਿਥੇ ਵੀ ਵਿਚਰੀਏ, ਭਲਾਈ ਦੀ ਗੱਲ ਆਖੀਏ ਅਤੇ ਜੀਵਨ ਰਸ ਚੰਗੀ ਤਰ੍ਹਾਂ ਨਿਤਾਰ ਕੇ (ਮੈਲ ਸਾਫ ਕਰ ਕੇ) ਮਾਣੀਏ ।

੧੮. ਜੇ ਗੁਣਾਂ ਰੂਪੀ ਸੁਗੰਧੀ ਦਾ ਡੱਬਾ ਕਿਸੇ ਕੋਲ ਹੋਵੇ ਤਾਂ ਉਸ ਨੂੰ ਡੱਬਾ ਕੱਢ ਕੇ ਉਸ 'ਚੋਂ ਖੁਸ਼ਬੋ ਲੈਣੀ ਚਾਹੀਦੀ ਹੈ । ੩ ।

੧੯. ਸਭ ਕੁਝ ਪ੍ਰਭੂ ਆਪ ਹੀ ਕਰਦਾ ਹੈ, ਹੋਰ ਕੋਈ ਕੁਝ ਨਹੀਂ ਕਰ ਸਕਦਾ,ਫਿਰ ਕਿਸ ਪਾਸ ਸ਼ਕਾਇਤ ਕਰੀਏ ?

੨੦ ਉਸ ਪਾਸ ਜਾ ਕੇ ਗਿਲਾ ਤਾਂ ਤਦ ਕਰੀਏ ਜੇ ਉਸ ਨੂੰ ਕੋਈ ਟਪਲਾ ਲਗ ਸਕਦਾ ਹੋਵੇ ।

੨੧. ਜੇ ਉਹ ਭੁਲਦਾ ਹੋਵੇ ਤਦ ਤਾਂ ਜਾ ਕੇ ਉਸ ਨੂੰ ਕੁਝ ਆਖੀਏ,ਜਦ ਉਹ ਆਪ ਹੀ ਰਚਨਹਾਰ ਹੈ, ਉਹ ਕਿਵੇਂ ਭੁਲ ਸਕਦਾ ਹੈ ?

੨੨. ਉਹ ਸਭ ਨੂੰ ਸੁਣਦਾ ਹੈ ਬਿਨਾਂ ਆਖਿਆਂ ਉਹ ਸਭ ਕੁਝ ਵੇਖਦਾ (ਸਭ ਦੀ ਸੰਭਾਲ ਕਰਦਾ ਹੈ) ਉਹ ਬਿਨਾਂ ਮੰਗਿਆਂ ਬਖਸ਼ਿਸ਼ ਕਰਦਾ ਹੈ ।

੨੩. ਉਹ ਦਾਤਾ ਦਾਨ ਦਿੰਦਾ ਹੈ, ਉਹ ਰਚਨਹਾਰ ਜਗਤ ਦੇ ਅੰਦਰ ਵੀ ਹੈ, ਹੇ ਨਾਨਕ, ਉਹ ਸੱਚ ਹੈ ।

੨੪. ਸਭ ਕੁਝ ਪ੍ਰਭੂ ਆਪ ਹੀ ਕਰਦਾ ਹੈ, ਹੋਰ ਕੋਈ ਕੁਝ ਨਹੀਂ ਕਰ ਸਕਦਾ, ਫਿਰ ਕਿਸ ਪਾਸ ਸ਼ਕਾਇਤ ਕਰੀਏ ? । ੪ । ੧ ੪ ।

੧. ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ।
੨. ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ।
੩. ਸੁਖਿ ਸਹਜਿ ਆਵੈ ਸਾਚੁ ਭਾਵੈ ਸਾਚ ਕੀ ਮਤਿ ਕਿਉ ਟਲੈ ।
੪. ਇਸਨਾਨੁ ਦਾਨੁ ਸੁ ਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ ।
੫. ਪਰਪੰਚ ਮੋਹ ਬਿਕਾਰ ਥਾਕੇ ਕੂੜੁ ਕਪਟੁ ਨ ਦੋਈ ।
੬. ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ । ੧ ।
੭. ਸਾਹਿਬੁ ਸੋ ਸਾਲਾਹੀਐ ਜਿਨਿ ਕਾਰਣੁ ਕੀਆ ।
੮. ਮੈਲੁ ਲਾਗੀ ਮਨਿ ਮੈਲਿਐ ਕਿਨੈ ਅੰਮ੍ਰਿਤੁ ਪੀਆ ।
੯. ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ ਗੁਰ ਪਹਿ ਮੋਲੁ ਕਰਾਇਆ ।
੧੦. ਆਪਨੜਾ ਪ੍ਰਭੁ ਸਹਜਿ ਪਛਾਤਾ ਜਾ ਮਨੁ ਸਾਚੈ ਲਾਇਆ ।
੧੧. ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ ਕਿਉ ਮਿਲੈ ਹੋਇ ਪਰਾਇਆ ।
੧੨. ਸਾਹਿਬੁ ਸੋ ਸਾਲਾਹੀਐ ਜਿਨਿ ਜਗਤੁ ਉਪਾਇਆ । ੨ ।
੧੩. ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ।
੧੪. ਪ੍ਰੀਤਮ ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ ।
੧੫. ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ ।
੧੬. ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ।
੧੭. ਹਮ ਅਵਗਣਿਆਰੇ ਤੂ ਸੁਣਿ ਪਿਆਰੇ ਤੁਧੁ ਭਾਵੈ ਸਚੁ ਸੋਈ ।
੧੮. ਆਵਣ ਜਾਣਾ ਨਾ ਥੀਐ ਸਾਚੀ ਮਤਿ ਹੋਈ । ੩ ।
੧੯. ਅੰਜਨੁ ਤੈਸਾ ਅੰਜੀਐ ਜੈਸਾ ਪਿਰੁ ਭਾਵੈ ।
੨੦. ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ ।
੨੧. ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ ।
੨੨. ਕਰਮ ਸੁਕਰਮ ਕਰਾਏ ਆਪੇ ਕੀਮਤਿ ਕਉਣ ਅਭੇਵਏ ।
੨੩. ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ।

੨੪. ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ ।
੨੫. ਸਾਜਨ ਹੋਵਨਿ ਆਪਣੇ ਕਿਉ ਪਰ ਘਰਿ ਜਾਹੀ ।
੨੬. ਸਾਜਨ ਰਾਤੇ ਸਚ ਕੇ ਸੰਗੇ ਮਨ ਮਾਹੀ ।
੨੭. ਮਨ ਮਾਹਿ ਸਾਜਨ ਕਰਹਿ ਰਲੀਆ ਕਰਮ ਧਰਮ ਸਬਾਇਆ ।
੨੮. ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ ।
੨੯. ਆਪਿ ਸਾਜੇ ਥਾਪਿ ਵੇਖੈ ਤਿਸੈ ਭਾਣਾ ਭਾਇਆ ।
੩੦. ਸਾਜਨ ਰਾਂਗਿ ਰੰਗੀਲੜੇ ਰੰਗੁ ਲਾਲੁ ਬਣਾਇਆ । ੫ ।
੩੧. ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ।
੩੨. ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ।
੩੩. ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ।
੩੪. ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ ।
੩੫. ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ।
੩੬. ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ।੬।
੩੭. ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ।
੩੮. ਕਿਸੁ ਪਹਿ ਖੋਲ੍ਉ ਗੰਠੜੀ ਦੂਖੀ ਭਰਿ ਆਇਆ ।
੩੯. ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ ।
੪੦. ਆਵਣੇ ਜਾਵਣੇ ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ ।
੪੧. ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸੁਣਾਇਆ ।
੪੨. ਮਨ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ । ੭ ।
੪੩. ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ ਲੀਣਾ ।
੪੪. ਸੇਵਕੁ ਸੇਵਾ ਤਾਂ ਕਰੇ ਸਚ ਸਬਦਿ ਪਤੀਣਾ ।
੪੫. ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ ।
੪੬. ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ ਨਿਰੰਤਰੇ ।
੪੭. ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ ।
੪੮. ਗੁਰ ਮਹਲੀ ਘਰਿ ਆਪਣੈ ਸੋ ਭਰਿਪੁਰਿ ਲੀਣਾ । ੮ ।
੪੯. ਕੀਤਾ ਕਿਆ ਸਾਲਾਹੀਐ ਕਰਿ ਵੇਖੈ ਸੋਈ ।
੫੦. ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਕੋਈ ।
੫੧. ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ ।

੫੨. ਜੈ ਜੈਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ।

੫੩. ਹੀਣਉ ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ ।

੫੪. ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ । ੯ । ੨ । ੫ ।

## ਪਦ-ਅਰਥ

**ਰਵੈ**—ਉਚਾਰਨ ਕਰਦਾ ਹੈ; **ਟਲੈ**—ਟਲਦੀ ਨਹੀਂ, ਗ਼ਲਤ ਸਾਬਤ ਨਹੀਂ ਹੁੰਦੀ; **ਮਜਨੁ**—ਇਸ਼ਨਾਨ; **ਛਲੈ**—ਧੋਖਾ ਦੇਣਾ; **ਪਰਪੰਚ**—ਧੋਖਾ, ਛੱਲ; **ਥਾ ਕੇ**—ਰਹਿ ਗਏ, ਮੁਕ ਗਏ; **ਦੋਈ**—ਦ੍ਵੈਤ; **ਕਾਰਣੁ**—ਸ੍ਰਿਸ਼ਟੀ; **ਮਨਿ ਮੈਲਿਐ**—ਮਨ ਦੇ ਮੈਲੇ ਹੋਣ ਨਾਲ; **ਮਥਿ**—ਰਿੜਕ ਕੇ; **ਮੋਲ ਕਰਾਇਆ**—ਮੁਲ ਪਵਾਇਆ; **ਬਾਤਾ**—ਗੱਲਾਂ; **ਬਿੰਬ**—ਵੀਰਜ ਦੇ ਬੁਲਬਲੇ ਤੋਂ; **ਕੋਟੁ**—ਸਰੀਰ; **ਪੰਚਭੂ**—ਪੰਜ ਤੱਤ; **ਨਾਇਕੋ**—ਮਾਲਕ; **ਸਿਰੰਦ**—ਬਨਾਣ ਵਾਲਾ; **ਅੰਜਨੁ**—ਸੁਰਮਾ; **ਅੰਜੀਐ**—ਸੁਰਮਾ ਪਾਈਏ; **ਲੇਵਏ**—ਪ੍ਰੇਰਦਾ ਹੈ; **ਪਾਧੁਰੁ**—ਰਸਤਾ; **ਮੁਸੈ**—ਲੁਟਿਆ ਜਾ ਰਹਿਆ ਹੈ; **ਧੰਧਲੀ**—ਧੰਧਿਆਂ ਵਿਚ; **ਪਰਦੇਸੀ**—ਓਪਰਾ, ਬਿਗਾਨਾ (ਵਾਹਿਗੁਰੂ ਵਲੋਂ); **ਬਿਧਿ**—ਹਾਲਤ; **ਫੇਰੀਆ**—ਜਨਮ ਮਰਨ ਦੇ ਫੇਰੇ; **ਊਣੇ**—ਖਾਲੀ, ਸਖਣੇ; **ਝੂਣੇ**—ਉਦਾਸਾਂ; **ਗੁਰ ਮਹਲੀ**—ਗੁਰੂ ਘਰ ਦੁਆਰਾ; **ਅੰਕ ਭੀਜੈ**—ਹਿਰਦਾ ਪਿਆਰ ਨਾਲ ਭਿਜ ਜਾਵੇ; **ਅੰਤਰੇ**—ਅੰਦਰ; **ਅੰਤਿ**-ਅੰਦਰ; **ਸੁਹੇਲਾ**—ਸੁਖੀ; **ਅਨਹਦ ਬੀਣਾ**—ਇਕ ਰਸ ਵਜਦੀ ਵੀਣਾ (ਲਗਾਤਾਰ ਚਲਦਾ ਸੰਗੀਤਕ ਹੋਇਆ ਆਨੰਦ); **ਹੀਣਉ**—ਨੀਚ, ਤੁੱਛ ।

## ਟੀਕਾ

੧. ਪ੍ਰਭੂ ਪ੍ਰੇਮ ਨਾਲ ਰੰਗਿਆ ਹੋਇਆ ਮੇਰਾ ਮਨ ਉਸ ਦੇ ਗੁਣ ਗਾਉਂਦਾ ਹੈ (ਕਿਉਂਕਿ) ਮੈਨੂੰ ਉਹੋ ਚੰਗਾ ਲਗਦਾ ਹੈ ।

੨. ਇਹ ਗੁਣਾਂ ਦਾ ਗਾਉਣਾ ਗੁਰੂ ਦੀ ਦੱਸੀ ਹੋਈ ਸੱਚ ਨੂੰ ਪਹੁੰਚਣ ਵਾਲੀ ਪਉੜੀ ਹੈ ਤੇ ਇਸ ਤੇ ਚੜ੍ਹਿਆਂ ਸੱਚਾ ਸੁਖ ਮਿਲਦਾ ਹੈ ।

੩. ਜਦੋਂ ਮਨ ਸਹਜ ਸੁਖ ਦੀ ਹਾਲਤ ਵਿਚ ਆਉਂਦਾ ਹੈ ਤਾਂ ਉਸ ਨੂੰ ਸੱਚ ਚੰਗਾ ਲਗਦਾ ਹੈ ਤੇ ਸੱਚ ਤੋਂ ਉਪਜੀ ਮੱਤ ਕਦੀ ਟਲਦੀ ਨਹੀਂ, ਭਾਵ ਗਲਤ ਨਹੀਂ ਹੁੰਦੀ ।

੪. ਨਿਰੇ ਪੁਰੇ ਰਸਮੀ ਇਸ਼ਨਾਨ, ਦਾਨ, ਚੰਗੀ ਫਿਲਾਸਫੀ, ਪੁਰਬੀ ਦੇ ਇਸ਼ਨਾਨ ਆਦਿ ਕਰਮ ਉਸ ਹਰੀ ਨੂੰ ਕਿਵੇਂ ਛਲ ਸਕਦੇ ਹਨ ? ਜਦ ਕਿ ਉਹ ਆਪ ਅਛਲ ਹੈ (ਉਹ ਦਿਲੀ ਪ੍ਰੇਮਾ ਭਗਤੀ ਨਾਲ ਵਸ ਵਿਚ ਆਉਂਦਾ ਹੈ) ।

੫. ਹੁਣ ਧੋਖਾ, ਮੋਹ, ਵਿਕਾਰ ਸਭ ਮੁਕ ਗਏ ਹਨ ਅਤੇ ਨਾ ਕੂੜ, ਪਖੰਡ ਤੇ ਦ੍ਵੈਤ ਭਾਵ ਰਹਿ ਗਏ ਹਨ।

੬. ਪ੍ਰਭੂ ਪ੍ਰੇਮ ਨਾਲ ਰੰਗਿਆ ਹੋਇਆ ਮੇਰਾ ਮਨ ਉਸ ਦੇ ਗੁਣ ਗਾਉਂਦਾ ਹੈ (ਕਿਉਂਕਿ ਮੈਨੂੰ) ਉਹ ਚੰਗਾ ਲਗਦਾ ਹੈਂ।੧।

੭. ਉਸ ਮਾਲਕ-ਪ੍ਰਭੂ ਦੀ ਉਸਤਤ ਕਰਨੀ ਚਾਹੀਦੀ ਹੈ ਜਿਸ ਨੇ ਸ੍ਰਿਸਟੀ ਬਣਾਈ ਹੈ।

੮. ਕਿਸੇ ਦਾ ਮਨ ਮੈਲਾ ਹੈ ਤੇ ਮਨ ਦੇ ਮੈਲੇ ਹੋਣ ਨਾਲ ਕਦੋਂ ਕਿਸੇ ਨੇ ਨਾਮ-ਅੰਮ੍ਰਿਤ ਪੀਤਾ ਹੈ ? (ਨਹੀਂ ਪੀਤਾ)।

੯. ਪਰ ਜਿਸ ਨੇ ਆਪਣਾ ਮਨ ਗੁਰੂ ਦੇ ਹਵਾਲੇ ਕੀਤਾ ਹੈ ਅਤੇ ਉਸ ਤੋਂ ਮਨ ਦੀ ਕੀਮਤ ਪਵਾਈ ਹੈ ਉਸ ਨੇ ਨਾਮ ਨੂੰ ਰਿੜਕ ਕੇ (ਸਿਮਰ ਕੇ) ਅੰਮ੍ਰਿਤ ਪੀਤਾ ਹੈ।

੧੦. ਜਿਸ ਨੇ ਸੱਚੇ ਪ੍ਰਭੂ ਨਾਲ ਮਨ ਲਾਇਆ ਹੈ ਉਸ ਨੇ ਸਹਿਜ ਦੁਆਰਾ ਪ੍ਰਭੂ ਪਛਾਣਿਆ ਹੈ।

੧੧. ਮੈਂ ਉਸ ਗੁਰੂ ਦੁਆਰਾ ਗੁਣ ਗਾ ਸਕਦਾ ਹਾਂ ਜੇ ਉਸ ਨੂੰ ਚੰਗਾ ਲਗ ਜਾਵਾਂ, ਉਸ ਤੋਂ ਪਰਾਏ ਹੋ ਕੇ ਰਹਿਆਂ ਪ੍ਰਭੂ ਕਿਵੇਂ ਮਿਲ ਸਕਦਾ ਹੈ ?

੧੨. (ਸੋ, ਹੇ ਭਾਈ) ਉਸ ਮਾਲਕ ਪ੍ਰਭੂ ਦੀ ਉਸਤਤ ਕਰਨੀ ਚਾਹੀਦੀ ਹੈ ਜਿਸ ਨੇ ਸ੍ਰਿਸ਼ਟੀ ਬਣਾਈ ਹੈ।੨।

੧੩. ਜੇ ਪ੍ਰਭੂ ਹਿਰਦੇ ਵਿਚ ਆ ਜਾਵੇ ਤਾਂ ਬਾਕੀ ਕੀ ਨਹੀਂ ਆਉਂਦਾ (ਸਭ ਕੁਝ ਆ ਜਾਂਦਾ ਹੈ) ? ਤੇ ਫਿਰ ਜੰਮਣ ਮਰਨ ਕਿਵੇਂ ਹੋ ਸਕਦਾ ਹੈ ? ਭਾਵ ਨਹੀਂ ਹੁੰਦਾ।

੧੪. ਮੇਰਾ ਮਨ ਪਿਆਰੇ ਪ੍ਰਭੂ ਨਾਲ ਗਿਝ ਗਇਆ ਹੈ, ਇਹ ਉਸ ਦੇ ਨਾਮ ਵਿਚ ਰੰਗਿਆ ਗਇਆ ਹੈ।

੧੫. ਮਾਲਕ-ਪ੍ਰਭੂ ਦੇ ਰੰਗ ਵਿਚ ਮਨ ਰੰਗਿਆ ਗਇਆ ਹੈ ਅਤੇ ਉਸ ਸੱਚੇ ਹਰੀ ਦੀਆਂ ਗੱਲਾਂ ਕਰਦਾ ਹੈ ਜਿਸ ਨੇ ਇਕ ਬੂੰਦ (ਬੁਲਬਲੇ) ਤੋਂ ਸਰੀਰ ਰੂਪੀ ਕਿਲ੍ਹਾ ਉਸਾਰਿਆ ਹੈ।

੧੬. ਉਹ ਜੋ ਪੰਜ ਤੱਤਾਂ ਦਾ ਮਾਲਕ ਹੈ, ਜੋ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ, ਜਿਸ ਨੇ ਸਰੀਰ ਨੂੰ ਸੱਚੇ ਹਰੀ ਦੇ ਆਪਣੇ ਵਸਣ ਲਈ ਸੁਹਣਾ ਕਰ ਦਿੱਤਾ ਹੈ।

੧੭. ਹੇ ਪਿਆਰੇ ਪ੍ਰਭੂ, ਤੂੰ ਸੁਣ, ਅਸੀਂ ਜੀਵ ਔਗੁਣਾਂ ਨਾਲ ਭਰੇ ਹੋਏ ਹਾਂ, (ਪਰ) ਜੋ ਤੈਨੂੰ ਪਸੰਦ ਆ ਜਾਂਦਾ ਹੈ ਉਹ ਸੱਚ ਅਰਥਾਤ ਤੇਰਾ ਰੂਪ ਹੋ ਜਾਂਦਾ ਹੈ।

੧੮. ਉਸ ਨੂੰ ਫਿਰ ਆਵਾਗਵਨ ਦਾ ਗੇੜ ਨਹੀਂ ਹੁੰਦਾ, ਉਸ ਦੀ ਬੁੱਧੀ ਸੱਚ ਵਾਲੀ ਹੋ ਜਾਂਦੀ ਹੈ । ੩ ।

੧੯. ਜੀਵ ਇਸਤ੍ਰੀ ਨੂੰ ਸੁਰਮਾ ਉਹ ਪਾਣਾ ਚਾਹੀਦਾ ਹੈ ਜੋ ਪ੍ਰੀਤਮ-ਪਰਮੇਸ਼ਰ ਨੂੰ ਪਸੰਦ ਆ ਜਾਵੇ । (ਉਹ ਸੁਰਮਾ ਗਿਆਨ ਦਾ ਹੈ) ।

੨੦. (ਪਰ) ਐਸੀ ਸਮਝ-ਸੂਝ ਤਦ ਹੀ ਆ ਸਕਦੀ ਹੈ ਜੇ ਪ੍ਰਭੂ ਆਪ ਗਿਆਨ ਬਖਸ਼ੇ ।

੨੧. ਉਹ ਆਪ ਹੀ ਗਿਆਨ ਦਿੰਦਾ ਹੈ, ਆਪ ਹੀ ਰਸਤੇ ਪਾਉਂਦਾ ਹੈ ਅਤੇ ਆਪ ਹੀ ਮਨ ਨੂੰ ਆਪਣੇ ਵਲ ਪ੍ਰੇਰਦਾ ਹੈ ।

੨੨. ਉਹ ਆਪ ਹੀ ਚੰਗੇ-ਮੰਦੇ ਕਰਮ ਕਰਾਉਂਦਾ ਹੈ—ਹਰੀ ਜੋ ਅਭੇਵ ਹੈ,ਉਸ ਦਾ ਅੰਤ ਕੌਣ ਪਾ ਸਕਦਾ ਹੈ ?

੨੩. ਮੈਂ ਕੋਈ ਤੰਤਰ-ਮੰਤਰ ਆਦਿਕ ਪਾਖੰਡ (ਹਰੀ ਨੂੰ ਪ੍ਰਾਪਤ ਕਰਨ ਲਈ) ਨਹੀਂ ਜਾਣਦੀ, ਪ੍ਰਭੂ ਮੇਰੇ ਹਿਰਦੇ ਵਿਚ ਹੈ ਜਿਸ ਨਾਲ ਮੇਰਾ ਮਨ ਪਤੀਜ ਗਇਆ ਹੈ ।

੨੪. ਨਾਮ ਰੂਪੀ ਅੰਜਨ ਉਸੇ ਗੁਰੂ ਤੋਂ ਮਿਲਦਾ ਹੈ ਜਿਸ ਨੇ ਸ਼ਬਦ ਦੁਆਰਾ ਸੱਚ ਰੂਪ ਹਰੀ ਨੂੰ ਜਾਣਿਆ ਹੈ । ੪ ।

੨੫. ਪ੍ਰਭੂ ਸੱਜਣ ਜੀ ਜਿਨ੍ਹਾਂ ਦੇ ਆਪਣੇ ਘਰ ਵਿਚ ਆ ਵਸਦਾ ਹੈ, ਉਹ ਕਿਉਂ ਪਰਾਏ ਘਰਾਂ ਵਿਚ ਜਾਣ ? ਨਹੀਂ ਜਾਣਗੇ ।

੨੬. ਉਹ ਭਲੇ ਪੁਰਸ਼ ਸਦਾ ਸੱਚੇ ਪ੍ਰਭੂ ਦੇ ਰੰਗ ਵਿਚ ਰੰਗੇ ਰਹਿੰਦੇ ਹਨ, ਪ੍ਰਭੂ ਉਨ੍ਹਾਂ ਦੇ ਮਨ ਵਿਚ ਉਨ੍ਹਾਂ ਦੇ ਅੰਗ ਸੰਗ ਹੁੰਦਾ ਹੈ ।

੨੭. ਉਨ੍ਹਾਂ ਦੇ ਮਨ ਵਿਚ ਸੱਜਣ ਪ੍ਰਭੂ ਜੀ ਹੁੰਦੇ ਹਨ, ਉਹ ਆਨੰਦ ਮਾਣਦੇ ਹਨ, ਉਹ ਹੋਰ ਕਿਸੇ ਕਰਮ-ਧਰਮ ਦੀ ਪਰਵਾਹ ਨਹੀਂ ਕਰਦੇ ।

੨੮. ਉਨ੍ਹਾਂ ਨੂੰ ਸੱਚੇ ਨਾਮ ਦਾ ਪ੍ਰੇਮ ਲਗਾ ਹੈ, ਇਹੋ ਹੀ ਉਨ੍ਹਾਂ ਲਈ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ, ਪੁੰਨ ਹਨ, ਪੂਜਾ ਹੈ ।

੨੯. ਉਨ੍ਹਾਂ ਨੂੰ ਪ੍ਰਭੂ ਆਪ ਹੀ ਸਭ ਕੁਝ ਬਨਾਣ ਵਾਲਾ, ਸਥਾਪਤ ਕਰਨ ਵਾਲਾ ਅਤੇ ਉਸ ਦੀ ਸੰਭਾਲ ਕਰਨ ਵਾਲਾ ਦਿਸਦਾ ਹੈ—ਉਨ੍ਹਾਂ ਨੂੰ ਉਸ ਦੀ ਰਜ਼ਾ ਮਿੱਠੀ ਲਗਦੀ ਹੈ ।

੩੦. ਉਹ ਸੱਜਣ-ਪ੍ਰਭੂ ਜੀ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਪ੍ਰੇਮ ਦਾ ਗੂੜ੍ਹਾ ਲਾਲ ਰੰਗ ਚੜ੍ਹਦਾ ਹੈ । ੫ ।

੩੧. ਜੇ ਕਿਸੇ ਦਾ ਆਗੂ ਹੀ ਆਪ ਅੰਨ੍ਹਾ ਹੋਵੇ ਤਾਂ ਉਹ ਕਿਵੇਂ ਉਸ ਨੂੰ ਰਸਤੇ ਪਾ ਸਕਦਾ ਹੈ ?

੩੨. ਜੇ ਆਗੂ ਆਪ ਹੋਛੀ ਮੱਤ ਕਾਰਨ ਲੁਟਿਆ ਜਾ ਰਹਿਆ ਹੋਵੇ ਤਾਂ ਉਹ ਪ੍ਰਭੂ ਦਾ ਰਾਹ ਕਿਵੇਂ ਦਸੇਗਾ ?

੩੩. ਉਹ ਕਿਵੇਂ ਪ੍ਰਭੂ ਦੇ ਰਸਤੇ ਤੇ ਤੁਰੇਗਾ ਅਤੇ ਉਸ ਦੇ ਦਰ ਤੇ ਪਹੁੰਚੇਗਾ ? ਅੰਨ੍ਹੇ ਦੀ ਆਪਣੀ ਮੱਤ ਅੰਨ੍ਹੀ ਹੁੰਦੀ ਹੈ ।

੩੪. ਨਾਮ ਤੋਂ ਬਿਨਾਂ ਗਿਆਨ ਨਹੀਂ ਹੁੰਦਾ ਅੰਨ੍ਹਾ ਆਗੂ ਸੰਸਾਰਕ ਧੰਧਿਆਂ ਵਿਚ ਡੁੱਬਾ ਰਹਿੰਦਾ ਹੈ ।

੩੫. ਜੇ ਗੁਰੂ ਦਾ ਸ਼ਬਦ ਹਿਰਦੇ ਵਿਚ ਵਸ ਜਾਵੇ ਤਾਂ ਅੰਦਰ ਦਿਨ ਰਾਤ (ਸਦਾ) ਚਾਨਣਾ ਰਹਿੰਦਾ ਹੈ ਅਤੇ ਨਾਮ ਸਿਮਰਨ ਲਈ ਉਮਾਹ ਬਣਿਆ ਰਹਿੰਦਾ ਹੈ ।

੩੬. ਹੇ ਜੀਵ, ਹੱਥ ਜੋੜ ਕੇ ਗੁਰੂ ਅਗੇ ਬੇਨਤੀ ਕਰ—ਗੁਰੂ ਹੀ ਪ੍ਰਭੂ ਦਾ ਰਾਹ-ਪਤਾ ਦੱਸਣ ਵਾਲਾ ਹੈ । ੬।

੩੭. ਜੇ ਮਨ ਵਾਹਿਗੁਰੂ ਵਲੋਂ ਬਿਗਾਨਾ ਬਣ ਜਾਵੇ ਤਾਂ ਸਾਰੇ ਲੋਕ ਓਪਰੇ ਹੋ ਜਾਂਦੇ ਹਨ ।

੩੮. ਮੈਂ ਕਿਸ ਅਗੇ ਆਪਣੇ ਦਿਲ ਦੇ ਦੁੱਖਾਂ ਦੀ ਗੰਢੜੀ ਖੋਲ੍ਹਾਂ, ਜਦ ਕਿ ਸਾਰਾ ਜਗਤ ਦੁੱਖਾਂ ਨਾਲ ਭਰਿਆ ਪਇਆ ਹੈ ?

੩੯. ਸਾਰਾ ਜਗਤ ਦੁੱਖਾਂ ਨਾਲ ਭਰਿਆ ਪਇਆ ਹੈ, ਮੇਰੀ ਦਸ਼ਾ ਕੌਣ ਜਾਣ ਸਕਦਾ ਹੈ ?

੪੦. (ਪ੍ਰਭੂ ਤੋਂ ਵਿਛੜ ਕੇ) ਜੀਵ ਆਵਾਗਵਨ ਦੇ ਬਹੁਤ ਡਰਾਉਣੇ ਗੇੜ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਦਾ ਆਣ ਜਾਣ ਦਾ ਚੱਕਰ ਮੁਕਦਾ ਨਹੀਂ ।

੪੧. ਜਿਨ੍ਹਾਂ ਨੂੰ ਗੁਰੂ ਨੇ ਉਪਦੇਸ਼ ਨਹੀਂ ਸੁਣਾਇਆ, ਉਹ ਨਾਮ-ਹੀਣ ਲੋਕ ਸਦਾ ਅੰਦਰੋਂ ਸਖਣੇ ਤੇ ਬਾਹਰੋਂ ਉਦਾਸ ਰਹਿੰਦੇ ਹਨ ।

੪੨. ਜੇ ਮਨ ਵਾਹਿਗੁਰੂ ਵਲੋਂ ਬਿਗਾਨਾ ਬਣ ਜਾਵੇ ਤਾਂ ਸਾਰੇ ਲੋਕ ਓਪਰੇ ਹੋ ਜਾਂਦੇ ਹਨ । ੭ ।

੪੩. ਜੋ ਗੁਰੂ ਘਰ ਦੁਆਰਾ ਆਪਣੇ ਹਿਰਦੇ ਰੂਪ ਘਰ ਵਿਚ ਪ੍ਰਭੂ ਨੂੰ ਭਾਲਦਾ ਹੈ, ਉਹੀ ਸਭ ਥਾਈਂ ਭਰਪੂਰ ਹਰੀ ਵਿਚ ਲੀਨ ਹੁੰਦਾ ਹੈ ।

੪੪. ਪ੍ਰਭੂ ਦਾ ਸੇਵਕ ਹੋ ਕੇ ਸੇਵਾ ਉਹ ਕਰਦਾ ਹੈ ਜੋ ਸੱਚੇ ਸ਼ਬਦ ਦੁਆਰਾ ਪਤੀਜ ਜਾਂਦਾ ਹੈ ।

੪੫. ਜੋ ਸ਼ਬਦ ਨਾਲ ਪਤੀਜ ਜਾਂਦਾ ਹੈ, ਉਸ ਦਾ ਹਿਰਦਾ ਪਿਆਰ ਨਾਲ ਭਿੱਜ ਜਾਂਦਾ ਹੈ, ਫਿਰ ਉਹ ਹਰੀ ਦਾ ਟਿਕਾਣਾ ਆਪਣੇ ਅੰਦਰ ਹੀ ਵੇਖਦਾ ਹੈ ।

੪੬. (ਉਸ ਨੂੰ) ਦਿਸ ਪੈਂਦਾ ਹੈ (ਕਿ) ਪ੍ਰਭੂ ਆਪ ਸਭ ਕੁਝ ਬਨਾਣ ਵਾਲਾ ਹੈ, ਆਪ ਸਭ ਕੁਝ ਰਚਦਾ ਹੈ ਅਤੇ ਆਪ ਹੀ ਹਰ ਇਕ ਦੇ ਅੰਦਰ ਸਮਾਇਆ ਰਹਿੰਦਾ ਹੈ ।

੪੭. ਜਿਸ ਜੀਵ ਦਾ ਗੁਰ-ਸ਼ਬਦ ਦੁਆਰਾ ਹਰੀ ਨਾਲ ਮੇਲ ਹੋਵੇ, ਉਹ ਸੁਖੀ ਹੁੰਦਾ ਹੈ ਅਤੇ ਉਸ ਦੇ ਅੰਦਰ ਇਕ ਰਸ ਬੰਸਰੀ ਵਜਦੀ ਹੈ (ਆਤਮਿਕ ਆਨੰਦ ਮਾਨੋਂ ਸੰਗੀਤਕ ਹੋ ਜਾਂਦਾ ਹੈ)

੪੮. ਜੋ ਗੁਰੂ-ਘਰ ਦੁਆਰਾ ਆਪਣੇ ਹਿਰਦੇ ਰੂਪ ਘਰ ਵਿਚ ਪ੍ਰਭੂ ਨੂੰ ਭਾਲਦਾ ਹੈ, ਉਹੀ ਸਭ ਥਾਈਂ ਭਰਪੂਰ ਹਰੀ ਵਿਚ ਲੀਨ ਹੁੰਦਾ ਹੈ । ੮ ।

੪੯. ਵਾਹਿਗੁਰੂ ਦੇ ਬਣਾਏ ਹੋਏ ਜੀਵ ਦੀ ਕੀ ਸਿਫਤ ਕਰੀਏ ? ਸਿਫ਼ਤ ਕੇਵਲ ਉਸ ਵਾਹਿਗੁਰੂ ਦੀ ਕਰਨੀ ਚਾਹੀਦੀ ਹੈ ਜਿਸ ਨੇ ਸਭ ਕੁਝ ਰਚਿਆ ਹੈ ਅਤੇ ਉਸ ਰਚਨਾ ਦੀ ਸੰਭਾਲ ਕਰਦਾ ਹੈ ।

੫੦. ਉਸ ਦੀ ਕੀਮਤ ਨਹੀਂ ਪੈ ਸਕਦੀ, ਭਾਵੇਂ ਕੋਈ ਕਿੰਨਾ ਵੀ ਯਤਨ ਕਰੇ ।

੫੧. ਉਸ ਦੀ ਕੀਮਤ ਉਹੀ ਪਾ ਸਕਦਾ ਹੈ, ਜਿਸ ਨੂੰ ਉਹ ਆਪ ਜਣਾ ਦੇਵੇ, (ਕਿਉਂਕਿ) ਅਭੁਲ ਕੇਵਲ ਪ੍ਰਭੂ ਆਪ ਹੈ ਜੋ ਕਦੇ ਗ਼ਲਤੀ ਨਹੀਂ ਕਰਦਾ (ਇਸ ਲਈ ਠੀਕ ਠੀਕ ਸੂਝ ਉਹੋ ਦੇ ਸਕਦਾ ਹੈ)।

੫੨. ਜੋ ਤੈਨੂੰ ਚੰਗੇ ਲਗਦੇ ਹਨ, ਉਹ ਗੁਰੂ ਦੇ ਅਮੋਲਕ ਸ਼ਬਦ ਦੁਆਰਾ ਤੇਰੀ ਜੈ ਜੈਕਾਰ ਕਰਦੇ ਹਨ ।

੫੩. ਹੇ ਭਾਈ ਮੈਂ ਤੁੱਛ, ਨੀਚ ਜੀਵ ਵੀ ਇਹੋ ਬੇਨਤੀ ਕਰਦਾ ਹਾਂ ਕਿ ਮੈਂ ਸੱਚੇ ਪ੍ਰਭੂ ਨੂੰ ਕਦੇ ਨ ਛੱਡਾਂ ।

੫੪. (ਨਾਨਕ) ਜਿਸ ਨੇ ਸ੍ਰਿਸ਼ਟੀ ਬਣਾ ਕੇ ਇਸ ਦੀ ਸੰਭਾਲ ਕੀਤੀ ਹੈ, ਉਹ ਆਪ ਹੀ ਸੂਝ ਦਿੰਦਾ ਹੈ । ੯ । ੨ । ੫ ।

## ਵਾਰ ਸੂਹੀ ਕੀ

(ਵਿਚੋਂ ਮਹਲੇ ਪਹਿਲੇ ਦੇ ਸਲੋਕ)

੪

### ਮਹਲਾ ੧

**੧. ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ।**

**੨. ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ।**

**੩. ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ । ੨ ।**

### ਪਦ-ਅਰਥ

**ਨਿਸੀ**—ਰਾਤ; **ਛਾਰੁ**—ਸੁਆਹ ।

## ਟੀਕਾ

੧. ਮਾਇਕ ਪਦਾਰਥਾਂ ਦਾ ਰੰਗ (ਸੁਆਦ) ਰਾਤ ਦੇ ਸੁਪਨੇ ਵਾਂਗ ਹੈ ਜਾਂ ਉਸ ਹਾਰ ਵਾਂਗ ਹੈ ਜੋ ਬਿਨਾਂ ਧਾਗੇ ਗਲੇ ਵਿਚ ਪਇਆ ਹੈ ।

੨. ਗੁਰੂ ਦੁਆਰਾ ਬ੍ਰਹਮ ਦਾ ਵਿਚਾਰ ਕਰਨਾ ਮਜੀਠ ਦੇ ਪੱਕੇ ਰੰਗ ਵਾਕਰ ਹੈ ।

੩. (ਨਾਨਕ) ਪ੍ਰੇਮ ਦੇ ਮਹਾ ਰਸ ਵਿਚ ਰਸੀ ਹੋਈ ਦੀਆਂ ਸਾਰੀਆਂ ਬੁਰਿਆਈਆਂ ਸੜ-ਕੇ ਸੁਆਹ ਹੋ ਜਾਂਦੀਆਂ ਹਨ । ੨ ।

## ੧੦

## ਸਲੋਕ ਮ: ੧

**੧. ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ।**

**੨. ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ ।**

**੩. ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ।**

**੪. ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ।**

**੫. ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ।**

**੬. ਨਾਨਕ ਪੁਰ ਦਰ ਵੇਪਰਵਾਹ ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ । ੧ ।**

## ਪਦ-ਅਰਥ

**ਵਰਸ ਵਰਾਹੁ**—ਬਾਰਸ਼ ਦੇਣ ਵਾਲਾ ਬੱਦਲ; **ਆਪੀਣੈ ਆਪਾਹੁ**—ਆਪ ਹੀ ਆਪ; **ਉਨਮਨਿ**—ਮਨ ਦੀ ਉੱਚੀ ਹਾਲਤ, ਸਹਿਜ ਅਵਸਥਾ; **ਮਸਕਤਿ**—ਮੁਸ਼ੱਕਤ ਨਾਲ, ਮਿਹਨਤ ਨਾਲ; **ਪੁਰ**—ਭਰਿਆ ਹੋਇਆ, ਪੂਰਨ; **ਊਣਾ**—ਖ਼ਾਲੀ ।

## ਟੀਕਾ

੧. ਹੇ ਮਾਲਕ ਪ੍ਰਭੂ, ਤੂੰ ਧੰਨ ਹੈਂ, ਤੂੰ ਧੰਨ ਹੈਂ; ਜਿਸ ਨੇ ਸੰਸਾਰ ਦੀ ਰਚਨਾ ਕਰ ਕੇ ਸਾਨੂੰ ਬਣਾਇਆ ਹੈ ।

੨. ਇਸ ਸੰਸਾਰ ਰਚਨਾ ਦਾ ਤੇਰੇ ਨਾਲ ਸੰਬੰਧ ਇਉਂ ਹੈ ਜਿਵੇਂ ਸਮੁੰਦਰ ਦੀ ਲਹਿਰ ਅਤੇ ਸਮੁੰਦਰ-ਸਰ ਦਾ, ਜਾਂ ਹਰੀ ਵੇਲ ਦਾ ਅਤੇ ਬਾਰਸ਼ ਦੇਣ ਵਾਲੇ ਬੱਦਲ ਦਾ ।

੩. ਤੂ ਆਪ ਹੀ ਰਚਨਾ ਕਰ ਕੇ ਇਸ ਵਿਚ ਖੜੋਤਾ ਹੈਂ (ਇਸ ਵਿਚ ਵਿਆਪਕ ਹੋ ਰਹਿਆ ਹੈਂ) ਤੂੰ ਆਪ ਹੀ ਆਪ ਸਭ ਕੁਝ ਹੈਂ ।

੪. (ਇਸ ਜਗਤ ਵਿਚ) ਗੁਰਮੁਖ ਦੀ ਸੇਵਾ ਪਰਵਾਨ ਚੜ੍ਹਦੀ ਹੈ ਕਿਉਂਕਿ ਉਸ ਨੇ ਸਹਜ ਵਿਚ ਹੋ ਕੇ ਤੱਤ ਸਰੂਪ (ਹਰੀ) ਦਾ ਅਭਿਆਸ ਕੀਤਾ ਹੁੰਦਾ ਹੈ ।

੫. ਹੇ ਭਾਈ ਤੁਸੀਂ ਵੀ ਇਹੋ ਜਿਹੀ ਮਿਹਨਤ ਕਰ ਕੇ ਮਾਲਕ ਦੇ ਦਰ ਤੋਂ ਮਿਹਨਤ ਦਾ ਫਲ ਲਓ ।

੬. (ਨਾਨਕ) ਉਸ ਬੇਪਰਵਾਹ ਪ੍ਰਭੂ ਦਾ ਦਰ ਭਰਿਆ ਹੋਇਆ ਹੈ, ਹੇ ਪ੍ਰਭੂ, ਤੇਰੇ ਦਰ ਤੋਂ ਖ਼ਾਲੀ ਕੋਈ ਨਹੀਂ ਜਾਂਦਾ, ਤੂੰ ਸੱਚਾ ਹੈਂ, ਬੇਪਰਵਾਹ ਹੈਂ । ੧ ।

## ਮਹਲਾ ੧

**੧. ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ।**

**੨. ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ । ੨ ।**

### ਪਦ-ਅਰਥ

**ਮੋਤੀ**—ਦੰਦ; **ਰਤਨਾ**—ਅੱਖ; **ਜਰੁ**—ਬੁਢੇਪਾ ।

### ਟੀਕਾ

੧. ਜੋ ਸੁਹਣੇ ਮੋਤੀਆਂ ਵਰਗੇ ਦੰਦ ਅਤੇ ਸੁਹਣੀਆਂ ਰਤਨਾਂ ਵਰਗੀਆਂ ਅੱਖਾਂ (ਸਰੀਰ ਵਿਚ) ਜੁੜੀਆਂ ਹਨ,

੨. ਹੇ ਨਾਨਕ, ਬੁਢੇਪਾ ਉਨ੍ਹਾਂ ਦਾ ਵੈਰੀ ਹੈ, ਬੁਢੇਪਾ ਆਉਣ ਤੇ ਇਹ ਅੰਗ ਬੁਢੇ ਹੋ ਕੇ ਖ਼ਤਮ ਹੁੰਦੇ ਹਨ । ੨ ।

## ੧੧

## ਸਲੋਕ ਮ: ੧

**੧. ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ।**

**੨. ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ । ੧ ।**

### ਪਦ-ਅਰਥ

**ਪਰਾਲਿ**—ਪਰਾਲੀ, ਪਾਪ ਰੂਪ; **ਨਿਵੰਧੈ ਤਾਲਿ**—ਨੀਵੇਂ ਤਾਲਾਬ ਵਿਚ ਅਰਥਾਤ ਸਰੀਰ ਵਿਚ ।

## ਟੀਕਾ

੧. (ਨਾਨਕ) ਇਸ ਸਰੀਰ ਨੂੰ ਸਾੜ ਦੇ, ਜਿਸ ਸੜਨ ਜੋਗੇ ਨੇ ਨਾਮ ਨੂੰ ਭੁਲਾ ਦਿੱਤਾ ਹੈ।

੨. ਇਸ ਨੀਵੇਂ ਤਾਲ ਰੂਪ ਸਰੀਰ ਵਿਚ ਪਾਪਾਂ ਦੀ ਪਰਾਲੀ ਕੱਠੀ ਹੁੰਦੀ ਜਾਂਦੀ ਹੈ ਤੇ (ਜੇ ਨਾਲੋਂ ਨਾਲ ਨਾਮ ਦੁਆਰਾ ਸਾਫ਼ ਨਾ ਕੀਤੀ ਗਈ ਤਾਂ) ਫਿਰ ਉਸ ਤੀਕ ਹੱਥ ਨਹੀਂ ਪੁਜਣਾ (ਉਹ ਕੱਢੀ ਨਹੀਂ ਜਾ ਸਕਣੀ)। ੧।

## ਮਹਲਾ ੧

**੧. ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ।**

**੨. ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ। ੨।**

## ਪਦ-ਅਰਥ

**ਫਿਟਿਆ**—ਫਿਟੇ ਹੋਏ, ਫਿਟਕਾਰ ਯੋਗ, ਮੰਦੇ; **ਸਹੰਮ**—ਡਰ, ਦੁਖ।

## ਟੀਕਾ

੧. (ਨਾਨਕ) ਮਨ ਦੇ ਕੰਮ ਮੰਦੇ ਹਨ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

੨. ਪਤਾ ਨਹੀਂ (ਇਨ੍ਹਾਂ ਦੇ ਕਾਰਨ) ਕਿਤਨੇ ਕੁਝ ਦੁਖ ਮੈਨੂੰ ਸਹਿਣੇ ਪੈਣੇ ਹਨ; ਪਰ ਜੇ ਉਹ ਬਖ਼ਸ਼ ਦੇਵੇ ਤਾਂ ਉਨ੍ਹਾਂ ਦੁਖਾਂ ਦਾ ਮੈਨੂੰ ਧੱਕਾ ਨਹੀਂ ਲਗ ਸਕਦਾ। ੨।

## ਸਲੋਕ ਮ: ੧

**੧. ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ।**

**੨. ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ। ੧।**

## ਪਦ-ਅਰਥ

**ਬਦਰਾ**—ਥੈਲੀ (ਦੌਲਤ ਦੀ)।

## ਟੀਕਾ

੧. (ਹਰੀ ਦੀ ਅਦਾਲਤ ਵਿਚ ਖੋਟਿਆਂ ਖਰਿਆਂ ਬੰਦਿਆਂ ਦੀ ਪਰਖ ਹੁੰਦੀ ਹੈ, ਇਸ ਨੂੰ ਅਲੰਕਾਰ ਨਾਲ ਸਮਝਾਇਆ ਹੈ) ਦੌਲਤ ਦੀ ਥੈਲੀ ਲਿਆ ਕੇ ਨੌਕਰ ਮਾਲਕ ਦੀ ਹਜ਼ੂਰੀ ਅੰਦਰ ਧਰਦਾ ਹੈ ।

੨. ਉਸ ਮਾਲਕ ਦੇ ਦਰਬਾਰ ਵਿਚ ਖੋਟੇ ਖਰੇ ਸਿੱਕੇ ਜੀਵ ਰੂਪ ਪਰਖੇ ਜਾਂਦੇ ਹਨ । ੧ ।

## ਮਹਲਾ ੧

**੧. ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ।**
**੨. ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰੁ ।**
**੩. ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ।**
**੪. ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ । ੨ ।**

## ਪਦ-ਅਰਥ

**ਭਾਉ**—ਭਾਗ, ਹਿੱਸਾ; **ਤੂਮੜੀ**—ਤੂੰਮੀ; **ਨਿਕੋਰ**—ਨਿਰੋਲ ।

## ਟੀਕਾ

੧. ਜੇ ਖੋਟੇ ਮਨ ਨਾਲ ਅਤੇ ਸਰੀਰ ਅੰਦਰ ਕਾਮਾਦਿਕ ਚੋਰਾਂ ਦੇ ਹੁੰਦਿਆਂ ਕੋਈ ਤੀਰਥਾਂ ਦੇ ਇਸ਼ਨਾਨ ਨੂੰ ਚਲਾ ਜਾਏ

੨. ਤਾਂ ਮੈਲ ਦਾ ਇਕ ਹਿੱਸਾ (ਬਾਹਰਲੀ ਮੈਲ) ਤਾਂ ਉਤਰ ਜਾਏਗੀ ਪਰ ਮੈਲ ਦੇ ਦੋ ਹਿੱਸੇ (ਹਉਮੈ ਦੇ ਅੰਧ ਵਿਸ਼ਵਾਸ) ਹੋਰ ਚੜ੍ਹ ਜਾਣਗੇ ।

੩. (ਗੱਲ ਇਹ ਬਣੀ ਕਿ) ਬਾਹਰੋਂ ਤਾਂ ਤੂੰਮੀ ਨੂੰ ਇਸ਼ਨਾਨ ਕਰਾਇਆ ਪਰ ਉਸ ਦੇ ਅੰਦਰ ਉਹੋ ਨਿਰੋਲ ਜ਼ਹਿਰ ਰਹੀ ।

੪. ਸੋ, ਭਲੇ ਪੁਰਸ਼ ਬਿਨਾਂ ਤੀਰਥ-ਇਸ਼ਨਾਨਾਂ ਦੇ ਵੀ ਭਲੇ ਹਨ ਅਤੇ ਚੋਰ ਤੀਰਥ ਇਸ਼ਨਾਨ ਕਰ ਕੇ ਵੀ ਚੋਰ ਹੀ ਰਹਿੰਦੇ ਹਨ । ੨ ।

## ੧੩

## ਸਲੋਕ ਮ: ੧

**੧. ਦੁਇ ਦੀਵੇ ਚਉਦਹ ਹਟਨਾਲੇ ।**
**੨. ਜੇਤੇ ਜੀਅ ਤੇਰੇ ਵਣਜਾਰੇ ।**

੩. ਖੁਲੇ ਹਟ ਹੋਆ ਵਾਪਾਰ ।
੪. ਜੋ ਪਹੁਚੈ ਸੋ ਚਲਣਹਾਰੁ ।
੫. ਧਰਮੁ ਦਲਾਲੁ ਪਾਏ ਨੀਸਾਣੁ ।
੬. ਨਾਨਕ ਨਾਮੁ ਲਾਹਾ ਪਰਵਾਣੁ ।
੭. ਘਰਿ ਆਏ ਵਜੀ ਵਾਧਾਈ ।
੮. ਸਚ ਨਾਮ ਕੀ ਮਿਲੀ ਵਡਿਆਈ । ੧ ।

## ਪਦ-ਅਰਥ

**ਦੁਇ ਦੀਵੇ**—ਸੂਰਜ ਤੇ ਚੰਦ ਦੋ ਦੀਵੇ ਹਨ; **ਚਉਦਹ ਹਟ ਨਾਲੇ**—੧੪ ਪੁਰੀਆਂ ਬਾਜ਼ਾਰ ਹਨ; **ਪਹੁਚੈ**—ਆਉਂਦਾ ਹੈ; **ਦਲਾਲੁ**—ਨਿਆਂ ਕਰਨ ਵਾਲਾ ।

## ਟੀਕਾ

੧. ਇਸ ਸੰਸਾਰ-ਸ਼ਹਿਰ ਵਿਚ ਚੰਦ ਤੇ ਸੂਰਜ ਮਾਨੋਂ ਦੋ ਦੀਵੇ ਹਨ, ਇਸ ਦੇ ਚੌਦਾਂ ਪੁਰੀਆਂ ਬਾਜ਼ਾਰ ਹਨ ।
੨. ਇਸ ਵਿਚ ਵਸਦੇ ਜਿਤਨੇ ਜੀਵ ਹਨ, ਮਾਨੋਂ ਓਨੇ ਹੀ ਵਣਜਾਰੇ ਹਨ ।
੩. ਬਾਜ਼ਾਰ ਖੁਲ੍ਹਦਾ ਹੈ (ਜਗਤ ਰਚਨਾ ਹੁੰਦੀ ਹੈ) ਤਾਂ ਜੀਵ ਵਪਾਰ ਕਰਦੇ ਹਨ ।
੪. ਪਰ ਜੋ ਕੋਈ ਇਥੇ ਆਇਆ ਹੈ, ਉਸ ਨੇ ਅਖ਼ਰ ਚਲੇ ਜਾਣਾ ਹੈ ।
੫. ਧਰਮ ਰਾਜਾ ਨਿਆਂ ਕਰ ਕੇ ਨਿਸ਼ਾਨ ਪਾਉਂਦਾ ਹੈ ਕਿ ਖੋਟੇ ਕਰਮ ਕਿਹੜੇ ਤੇ ਖਰੇ ਕਿਹੜੇ ਹਨ ।
੬. (ਨਾਨਕ) ਜਿਸ ਪਾਸ ਨਾਮ ਰੂਪੀ ਨਫ਼ਾ ਹੁੰਦਾ ਹੈ, ਉਹ ਪਰਵਾਨ ਹੁੰਦਾ ਹੈ ।
੭. ਉਹ ਆਪਣੇ ਅਸਲ ਟਿਕਾਣੇ ਪੁਜਦਾ ਹੈ ਅਤੇ ਉਸ ਨੂੰ ਵਧਾਈਆਂ ਮਿਲਦੀਆਂ ਹਨ ।
੮. ਉਸ ਨੂੰ ਸੱਚੇ ਨਾਮ ਦੀ (ਪ੍ਰਾਪਤੀ ਦੀ) ਵਡਿਆਈ ਮਿਲਦੀ ਹੈ । ੧ ।

## ਮਹਲਾ ੧

੧. ਰਾਤੀ ਹੋਵਨਿ ਕਾਲੀਆ ਸੁਪੇਦਾ ਸੋ ਵੰਨ ।
੨. ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ।
੩. ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ।
੪. ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ । ੨ ।

## ਪਦ-ਅਰਥ

**ਸੁਪੇਦਾ**—ਚਿੱਟਿਆਂ ਦੇ; **ਵੰਨ**—ਰੰਗ; **ਦਿਹੁ**—ਦਿਨ; **ਬਗਾ**—ਚਿੱਟਾ; **ਬਾਹਰੇ**—ਖ਼ਾਲੀ ।

## ਟੀਕਾ

੧. ਰਾਤਾਂ ਕਾਲੀਆਂ ਹੁੰਦੀਆਂ ਹਨ ਪਰ (ਰਾਤ ਦੀ ਕਾਲਖ ਦੇ ਬਾਵਜੂਦ) ਚਿੱਟੀਆਂ ਚੀਜ਼ਾਂ ਦੇ ਰੰਗ ਚਿੱਟੇ ਹੀ ਰਹਿੰਦੇ ਹਨ ।

੨. ਦਿਨ ਨੂੰ ਚਿੱਟਾ ਚਾਨਣਾ ਹੁੰਦਾ ਹੈ, (ਸੂਰਜ) ਬਹੁਤ ਤਪਦਾ ਹੈ, ਪਰ ਕਾਲਿਆਂ ਦੇ ਰੰਗ ਤਦ ਵੀ ਕਾਲੇ ਰਹਿੰਦੇ ਹਨ ।

੩. (ਇਸੇ ਤਰ੍ਹਾਂ) ਅੰਨ੍ਹੇ ਅਕਲ ਤੋਂ ਸਖਣੇ, ਮੂਰਖ ਮਨੁੱਖਾਂ ਦੀ ਮੱਤ ਅੰਨ੍ਹੀ ਹੀ ਰਹਿੰਦੀ ਹੈ (ਭਾਵੇਂ ਉਨ੍ਹਾਂ ਨੂੰ ਕਿੰਨਾ ਸਮਝਾਇਆ ਜਾਵੇ) ।

੪. (ਨਾਨਕ) ਜਿਨ੍ਹਾਂ ਤੇ ਪ੍ਰਭੂ ਦੀ ਮਿਹਰ ਨਹੀਂ ਹੋਈ, ਉਨ੍ਹਾਂ ਨੂੰ ਕਦੇ ਪ੍ਰਭੂ ਦਰਗਾਹ ਵਿਚ ਮਾਣ ਨਹੀਂ ਮਿਲਦਾ । ੨ ।

## ਸਲੋਕ ਮ: ੧

**੧. ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ।**
**੨. ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ।**
**੩. ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ।**
**੪. ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ।**
**੫. ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ।**
**੬. ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ । ੧ ।**

## ਪਦ-ਅਰਥ

**ਜਾਰਾ**—ਵਿਭਚਾਰੀ ਮਨੁੱਖ; **ਰੰਡੀਆ**—ਵਿਭਚਾਰਣ ਇਸਤ੍ਰੀਆਂ; **ਕੁਟਣੀਆ**—ਦੱਲੀਆਂ; **ਦੀਬਾਣੁ**—ਮਜਲਸ, ਬੈਠਣ ਉਠਣ ਦੀ ਸਾਂਝ; **ਵੇਦੀਨਾ**—ਅਧਰਮੀ ਲੋਕ; **ਖਾਣੁ**—ਖਾਣ ਪੀਣ; **ਖਉਲੀਐ**—ਮਲੀਏ; **ਸਾਹੂ**—ਸੁਆਹ ।

## ਟੀਕਾ

੧. ਚੋਰਾਂ, ਵਿਭਚਾਰੀ ਪੁਰਸ਼ਾਂ, ਵਿਭਚਾਰਨ ਇਸਤ੍ਰੀਆਂ ਅਤੇ ਦੱਲੀਆਂ ਦੀ (ਆਪਸ ਵਿਚ) ਬੈਠਣ ਉਠਣ ਦੀ ਸਾਂਝ ਹੁੰਦੀ ਹੈ ।

੨. ਇਨ੍ਹਾਂ ਅਧਰਮੀ ਲੋਕਾਂ ਵਿਚ ਦੋਸਤੀ ਹੁੰਦੀ ਹੈ ਅਤੇ ਖਾਣ ਪੀਣ ਇਕੱਠਾ ਹੁੰਦਾ ਹੈ।

੩. ਇਨ੍ਹਾਂ ਨੂੰ ਹਰੀ-ਜਸ ਦੀ ਮਹਾਨਤਾ ਦਾ ਪਤਾ ਹੀ ਨਹੀਂ ਹੁੰਦਾ, ਇਨ੍ਹਾਂ ਅੰਦਰ ਸਗੋਂ ਸਦਾ ਸ਼ੈਤਾਨ ਵਸਦਾ ਹੈ।

੪. ਗਧੇ ਨੂੰ ਭਾਵੇਂ ਚੰਦਨ ਮਲੀਏ, ਉਸ ਨੇ ਫਿਰ ਭੀ ਸੁਆਹ ਵਿਚ ਹੀ ਪੈਣਾ ਹੈ।

੫. (ਨਾਨਕ) ਕੂੜ ਦੇ ਕੱਤਣ ਨਾਲ ਕੂੜ ਦੀ ਹੀ ਤਾਣੀ ਤਣੀਂਦੀ ਹੈ

੬. ਤੇ ਫਿਰ ਕੂੜ ਦਾ ਹੀ ਕਪੜਾ (ਤਿਆਰ ਹੁੰਦਾ ਹੈ) ਅਤੇ ਕਤਿਆ ਜਾਂਦਾ ਹੈ। ਅਜਿਹੇ ਕਪੜੇ ਦਾ ਪਹਿਨਣਾ ਤੇ ਉਸ ਤੇ ਮਾਣ ਕਰਨਾ ਵੀ ਕੂੜਾ ਹੈ।੧।

### ਮ: ੧

**੧. ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ।**

**੨. ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ।**

**੩. ਨਾਨਕ ਜਿਨੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ।੨।**

### ਪਦ-ਅਰਥ

**ਬੁਰਗੂ**—ਤੂਤੀ।

### ਟੀਕਾ

੧. ਮੁੱਲਾਂ ਬਾਂਗ ਦੇ ਕੇ, ਫ਼ਕੀਰ ਤੂਤੀ ਵਜਾ ਕੇ, ਜੋਗੀ ਸਿੰਙੀ ਵਜਾ ਕੇ ਤੇ ਮਿਰਾਸੀ ਕਲਾਣ ਕਰ ਕੇ ਲੋਕਾਂ ਦੇ ਘਰਾਂ ਤੋਂ ਮੰਗਦੇ ਹਨ।

੨. ਇਸ ਤਰ੍ਹਾਂ ਕੁਝ ਦਾਤੇ ਹੋ ਜਾਂਦੇ ਹਨ ਤੇ ਕੁਝ ਮੰਗਤੇ; ਪਰ ਤੇਰੇ ਦਰ ਤੇ ਪਰਵਾਨ ਉਹ ਹਨ ਜਿਨ੍ਹਾਂ ਪਾਸ ਨਾਮ ਹੈ।

੩. (ਨਾਨਕ) ਜਿਨ੍ਹਾਂ ਨੇ ਨਾਮ ਸੁਣ ਕੇ ਮੰਨਿਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੨।

### ੧੫

### ਮ: ੧

**੧. ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ।**

**੨. ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ।**

੩. ਲਬੁ ਲੋਭੁ ਪਰਜਾਲੀਐ ਨਾਮੁ ਮਿਲ ਆਧਾਰੁ ।
੪. ਅਹਿਨਿਸ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ।
੫. ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ । ੧ ।

## ਪਦ-ਅਰਥ

**ਗਰਬੁ**—ਹੰਕਾਰ; **ਨਿਵਾਰੀਐ**—ਦੂਰ ਕਰਦਾ ਹੈ; **ਪਰਜਾਲੀਐ**—ਚੰਗੀ ਤਰ੍ਹਾਂ ਸਾੜੀਦਾ ਹੈ ।

## ਟੀਕਾ

੧. ਹੇ ਸਤਿਗੁਰੂ, ਮੈਨੂੰ ਭਿੱਖਿਆ (ਨਾਮ ਦੀ) ਦੇ, ਤੂੰ ਇਹ ਨਾਮ, ਦੀ ਭਿੱਖਿਆ ਦੇਣ ਦੇ ਸਮਰਥ ਹੈਂ; ਤੂੰ ਦਾਤਾਰ ਵੀ ਹੈਂ ।

੨. ਇਸ ਨਾਮ ਨਾਲ ਹਉਮੈ, ਹੰਕਾਰ, ਕਾਮ ਤੇ ਕ੍ਰੋਧ ਵੀ ਦੂਰ ਕਰੀਦੇ ਹਨ ।

੩. ਲਬ ਤੇ ਲੋਭ ਸਾੜ ਲਈਦੇ ਹਨ ਜੇ ਮੈਨੂੰ ਨਾਮ ਦਾ ਆਸਰਾ ਮਿਲ ਜਾਵੇ ।

੪. ਨਾਮ ਰਾਤ ਦਿਨ (ਭਾਵ ਸਦਾ) ਸੱਜਰਾ ਰਹਿੰਦਾ ਹੈ ਅਤੇ ਕਦੇ ਮੈਲਾ ਨਹੀਂ ਹੁੰਦਾ ।

੫. (ਨਾਨਕ) ਇਸ ਤਰ੍ਹਾਂ ਹੀ ਆਵਾਗਵਨ ਤੋਂ ਛੁਟੀਦਾ ਹੈ, ਤੇਰੀ ਬਖ਼ਸ਼ਿਸ਼ ਨਾਲ ਹੀ ਸੁਖ ਹੁੰਦਾ ਹੈ । ੧ ।

## ਮ: ੧

੧. ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ ।
੨. ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ । ੨ ।

## ਪਦ-ਅਰਥ

**ਸਬਾਈਆ**—ਸਭਨਾਂ ਦਾ; **ਜਿਤੀ**—ਜਿਤਨੀਆਂ; **ਬਾਤੜੀਆਹ**—ਗੱਲਾਂ ।

## ਟੀਕਾ

੧. ਜਿਤਨੀਆਂ ਜੀਵ-ਇਸਤ੍ਰੀਆਂ ਪ੍ਰਭੂ-ਦਰ ਤੇ ਖੜੀਆਂ ਹਨ, ਉਨ੍ਹਾਂ ਸਭਨਾਂ ਦਾ ਮਾਲਕ ਉਹ ਆਪ ਹੈ ।

੨. (ਨਾਨਕ) ਉਹ ਮਾਲਕ ਦੇ ਪਿਆਰ ਵਿਚ ਰੰਗੀਆਂ ਹੋਈਆਂ, ਇਕ ਦੂਜੀ ਤੋਂ ਪ੍ਰਭੂ ਦੀਆਂ ਸੁਹਣੀਆਂ ਗੱਲਾਂ ਹੀ ਪੁਛਦੀਆਂ ਹਨ । ੨ ।

### ਮ: ੧

੧. ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ ।

੨. ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ । ੩ ।

### ਟੀਕਾ

੧. ਸਾਰੀਆਂ ਜੀਵ ਇਸਤ੍ਰੀਆਂ ਪ੍ਰਭੂ-ਕੰਤ ਦੇ ਪ੍ਰੇਮ ਵਿਚ ਰੱਤੀਆਂ ਹਨ ਪਰ ਮੈਂ ਛੁੱਟੜ ਕਿਸ ਲੇਖੇ ਵਿਚ ਹਾਂ ?

੨. ਮੇਰੇ ਤਨ ਵਿਚ ਇਤਨੇ ਔਗੁਣ ਹਨ ਕਿ ਮਾਲਕ ਮੇਰੇ ਵਲ ਧਿਆਨ ਹੀ ਨਹੀਂ ਕਰਦਾ । ੩ ।

### ਮ: ੧

੧. ਹਉ ਬਲਿਹਾਰੀ ਤਿਨ ਕਉ ਸਿਫਤਿ ਜਿਨਾ ਦੈ ਵਾਤਿ ।

੨. ਸਭਿ ਰਾਤੀ ਸੋਹਾਗਣੀ ਇਕ ਮੈ ਦੋਹਾਗਣਿ ਰਾਤਿ । ੪ ।

### ਪਦ-ਅਰਥ

**ਵਾਤਿ**—ਮੂੰਹ ਵਿਚ ।

### ਟੀਕਾ

੧. ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦੀ ਹਾਂ ਜਿਨ੍ਹਾਂ ਦੇ ਮੂੰਹ ਵਿਚ ਪ੍ਰਭੂ ਦੀ ਸਿਫਤ ਸਾਲਾਹ ਹੈ ।

੨. ਹੇ ਪ੍ਰਭੂ, ਤੂੰ ਸਾਰੀਆਂ ਰਾਤਾਂ ਸੁਹਾਗਣਾਂ ਨੂੰ ਦਿੰਦਾ ਹੈਂ, ਇਕ ਰਾਤ ਮੈਂ ਦੁਹਾਗਣ ਨੂੰ ਵੀ ਦੇ (ਮਿਲਾਪ ਦੇ ਆਨੰਦ ਦੀ) । ੪ ।

## ੧੬

### ਸਲੋਕ ਮ: ੧

੧. ਜਿਨੀ ਨ ਪਾਇਓ ਪ੍ਰੇਮਰਸੁ ਕੰਤ ਨ ਪਾਇਓ ਸਾਉ ।

੨. ਸੁੰਞੇ ਘਰਕਾ ਪਾਹੁਣਾ ਜਿਉ ਆਇਆ ਤਿਉ ਜਾਉ । ੧ ।

## ਟੀਕਾ

੧. ਜਿਨ੍ਹਾਂ ਜੀਵ-ਇਸਤ੍ਰੀਆਂ ਨੇ ਪ੍ਰਭੂ-ਪ੍ਰੇਮ ਦਾ ਰਸ ਨਹੀਂ ਮਾਣਿਆ, ਜਿਨ੍ਹਾਂ ਨੇ ਕੰਤ-ਪ੍ਰਭੂ ਦੇ ਮਿਲਾਪ ਦਾ ਸੁਆਦ ਨਹੀਂ ਚਖਿਆ।

੨. ਉਹ ਇਸੇ ਤਰ੍ਹਾਂ ਸੰਸਾਰ ਤੇ ਆ ਕੇ ਖਾਲੀ ਗਈਆਂ ਜਿਵੇਂ ਸੁੰਞੇ ਘਰ ਵਿਚ ਆਇਆ ਪ੍ਰਾਹੁਣਾ ਖਾਲੀ ਤੁਰ ਜਾਂਦਾ ਹੈ। ੧।

## ਮ: ੧

**੧. ਸਉ ਓਲ੍ਹਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ।**
**੨. ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ।**
**੩. ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ।**
**੪. ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ। ੨।**

## ਪਦ-ਅਰਥ

**ਸਹੰਸ**—ਹਜ਼ਾਰਾਂ; **ਕਰੰਗੀ**—ਹੱਡੀਆਂ ਦੇ ਪਿੰਜਰਾਂ ਵਿਚ, ਮੁਰਦਿਆਂ ਦੇ ਖਾਣ ਵਿਚ; **ਹੇਤੁ**—ਪਿਆਰ।

## ਟੀਕਾ

੧. (ਜੀਵ ਦੇ ਕੀਤੇ ਮੰਦ ਕਰਮਾਂ ਲਈ) ਇਸ ਨੂੰ ਦਿਨ ਦੇ ਸੌ ਉਲ੍ਹਾਮੇ ਮਿਲਦੇ ਹਨ (ਇਸ ਦੇ ਦੋਸ਼ ਗਿਣੇ ਜਾਂਦੇ ਹਨ) ਅਤੇ ਰਾਤ ਨੂੰ ਹਜ਼ਾਰਾਂ ਹੀ।

੨. (ਅਫਸੋਸ ਕਿ ਇਹ) ਹੰਸ-ਰੂਪ ਜੀਵ ਪ੍ਰਭੂ ਦੀ ਸਿਫਤ ਸਾਲਾਹ ਛੱਡ ਕੇ ਵਿਸ਼ੇ-ਰੂਪ ਮੁਰਦਾਰ ਖਾਣ ਵਿਚ ਲਗ ਗਇਆ ਹੈ।

੩. ਧਿਰਕਾਰ ਹੈ, ਐਸੇ ਜੀਵਨ ਨੂੰ ਜਿਸ ਵਿਚ ਖਾ ਖਾ ਕੇ ਪੇਟ ਹੀ ਵਧਾਇਆ ਹੈ।

੪. (ਨਾਨਕ) ਨਾਮ ਤੋਂ ਬਿਨਾਂ ਸਭ ਤਰ੍ਹਾਂ ਦਾ ਪਿਆਰ ਜੀਵ ਦਾ ਵੈਰੀ (ਸਾਬਤ ਹੁੰਦਾ) ਹੈ। ੨।

## ਸਲੋਕ ਮ: ੧

**੧. ਦੀਵਾ ਬਲੈ ਅੰਧੇਰਾ ਜਾਇ।**
**੨. ਬੇਦ ਪਾਠ ਮਤਿ ਪਾਪਾ ਖਾਇ।**
**੩. ਉਗਵੈ ਸੂਰੁ ਨ ਜਾਪੈ ਚੰਦੁ।**

੪. ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ।
੫. ਬੇਦ ਪਾਠ ਸੰਸਾਰ ਕੀ ਕਾਰ ।
੬. ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ।
੭. ਬਿਨੁ ਬੂਝੇ ਸਭ ਹੋਇ ਖੁਆਰ ।
੮. ਨਾਨਕ ਗੁਰਮੁਖਿ ਉਤਰਸਿ ਪਾਰਿ । ੧ ।

## ਪਦ-ਅਰਥ

**ਬਦ**—ਵੇਦ ਆਦਿ ਧਰਮ ਪੁਸਤਕਾਂ; **ਉਗਵੈ**—ਚੜ੍ਹੇ ।

## ਟੀਕਾ

੧. ਜਿਵੇਂ ਦੀਵੇ ਦੇ ਜਗ ਪੈਣ ਨਾਲ ਅੰਨ੍ਹੇਰਾ ਦੂਰ ਹੋ ਜਾਂਦਾ ਹੈ

੨. ਤਿਵੇਂ ਧਰਮ ਪੁਸਤਕਾਂ ਦੇ ਪਾਠ ਮੱਤ ਵਿਚਲੇ ਪਾਪਾਂ ਨੂੰ ਨਾਸ਼ ਕਰਦੇ ਹਨ ।

੩. ਜਿਵੇਂ ਸੂਰਜ ਦੇ ਚੜ੍ਹ ਪੈਣ ਨਾਲ ਚੰਦ ਨਹੀਂ ਦਿਸਦਾ

੪. ਤਿਵੇਂ ਜਿਥੇ ਗਿਆਨ ਦਾ ਚਾਨਣ ਹੁੰਦਾ ਹੈ ਉਥੋਂ ਅਗਿਆਨ ਦਾ ਅੰਨ੍ਹੇਰਾ ਦੂਰ ਹੋ ਜਾਂਦਾ ਹੈ ।

੫. ਧਰਮ ਪੁਸਤਕਾਂ ਦਾ ਨਿਰਾ ਪੜ੍ਹਨ ਪੜ੍ਹਾਨ ਤਾਂ ਸੰਸਾਰੀ ਲੋਕਾਂ ਦਾ ਇਕ ਜਿਹਾ ਵਿਹਾਰ ਬਣ ਗਇਆ ਹੈ ।

੬. ਅਨੇਕ ਪੰਡਤ ਧਰਮ ਪੁਸਤਕਾਂ ਪੜ੍ਹਦੇ ਹਨ ਅਤੇ ਉਨ੍ਹਾਂ ਦਾ ਵਿਚਾਰ ਵੀ ਕਰ ਦਸਦੇ ਹਨ ।

੭. ਪਰ ਜਿਤਨੇ ਤੀਕ ਉਹ ਧਰਮ ਪੁਸਤਕਾਂ ਨੂੰ ਆਪਣੇ ਜੀਵਨ ਵਿਚ ਬੁੱਝਦੇ ਨਹੀਂ, ਸਾਰੇ ਖੁਆਰ ਹੁੰਦੇ ਹਨ ।

੮. (ਨਾਨਕ) ਉਹ ਮਨੁੱਖ ਹੀ ਪਾਰ ਲੰਘਦਾ ਹੈ ਜਿਸ ਨੇ ਆਪਣੀ ਮੱਤ ਗੁਰੂ ਦੇ ਹਵਾਲੇ ਕੀਤੀ ਹੈ । ੧ ।

## ਮ: ੧

੧. ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ।
੨. ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ।
੩. ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ । ੨ ।

## ਟੀਕਾ

੧. ਜਿਸ ਜੀਵ ਨੂੰ ਗੁਰੂ ਦੇ ਸ਼ਬਦ ਦਾ ਕਦੇ ਰਸ ਨਹੀਂ ਆਇਆ ਅਤੇ ਜਿਸ ਦਾ ਨਾਮ ਨਾਲ ਕਦੇ ਪ੍ਰੇਮ ਨਹੀਂ ਬਣਿਆ।

੨. ਉਹ (ਸ਼ਬਦ ਤੇ ਨਾਮ ਆਖਦਾ ਹੋਇਆ ਵੀ ਆਪਣੀ) ਜੀਭ ਤੋਂ ਸਦਾ ਫਿਕੇ ਬਚਨ ਬੋਲਦਾ ਹੈ ਅਤੇ ਸਦਾ ਖੁਆਰ ਹੁੰਦਾ ਹੈ।

੩. (ਨਾਨਕ) ਕੀਤੇ ਕਰਮਾਂ ਤੋਂ ਉਪਜੇ ਸੰਸਕਾਰਾਂ ਮੁਤਾਬਕ ਕਰਮ ਕਮਾਈਦੇ ਹਨ, ਕੋਈ ਉਨ੍ਹਾਂ ਦਾ ਅਸਰ ਮਿਟਾ ਨਹੀਂ ਸਕਦਾ। ੨।

## ੧੮

## ਸਲੋਕ ਮ: ੧

**੧. ਕਾਇਆ ਕੂਮਲ ਫੁਲ ਗੁਣ ਨਾਨਕ ਗੁਪਸਿ ਮਾਲ।**

**੨. ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ।੧।**

## ਪਦ-ਅਰਥ

**ਕੂਮਲ**—ਕਰੂੰਬਲ, ਕੋਮਲ ਪੱਤੀਆਂ; **ਗੁਪਸਿ**—ਗੁੰਦਦਾ ਹੈ; **ਰਉ ਕਰੇ**—ਮਾਣਦਾ ਹੈ, ਪਸੰਦ ਕਰਦਾ ਹੈ।

## ਟੀਕਾ

੧. (ਨਾਨਕ) ਸਰੀਰ ਨੂੰ ਕਰੂੰਬਲਾਂ ਅਤੇ ਗੁਣਾਂ ਨੂੰ ਫੁੱਲ ਬਣਾ ਕੇ ਜੇ ਕੋਈ ਮਾਲਾ ਤਿਆਰ ਕਰੇ,

੨. ਤਾਂ (ਪ੍ਰਭੂ) ਇਸ ਮਾਲਾ (ਦੀ ਭੇਟਾ) ਨੂੰ ਪਸੰਦ ਕਰਦਾ ਹੈ। ਫਿਰ ਹੋਰ ਡਾਲਾਂ ਤੋਂ ਫੁੱਲ ਚੁਣ ਕੇ ਮਾਲਾ ਬਣਾ ਕੇ ਚੜ੍ਹਾਨ ਦੀ ਕੀ ਲੋੜ ਹੈ? (ਜਿਵੇਂ ਮੂਰਤੀਆਂ ਦੀ ਪੂਜਾ ਲਈ ਕੀਤਾ ਜਾਂਦਾ ਹੈ)।੧।

## ੧੯

## ਸਲੋਕ ਮ: ੧

**੧. ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ।**

**੨. ਜਿਤੁ ਮਉਲਿਐ ਸਭ ਮੁਉਲੀਐ ਤਿਸਹਿ ਨ ਮਉਲਿਹੁ ਕੋਇ।੧।**

## ਪਦ-ਅਰਥ

**ਆਗਮਨਿ**—ਆਉਣ ਤੋਂ; **ਮਉਲਿਓ**—ਖਿੜਿਆ ।

## ਟੀਕਾ

੧. ਬਸੰਤ ਦੇ ਆਉਣ ਤੋਂ ਪਹਿਲਾਂ ਪ੍ਰਭੂ ਹੈ ਜੋ ਸਭ ਤੋਂ ਪਹਿਲਾਂ ਆਪ ਖਿੜਿਆ ਹੈ (ਉਸ ਦੇ ਖਿੜਾਉ ਤੋਂ ਹੀ ਬਸੰਤ ਖਿੜਦੀ ਹੈ) ।

੨. ਜਿਸ ਹਰੀ ਤੋਂ ਸਾਰੇ ਹੀ ਖਿੜਦੇ ਹਨ, ਉਸ ਨੂੰ ਕੋਈ ਖਿੜਾਉਣ ਵਾਲਾ ਨਹੀਂ । ੧ ।

ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ।

## ਰਾਗੁ ਬਿਲਾਵਲੁ ਮਹਲਾ ੧

### ਚਉਪਦੇ

੧

੧. ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ।
੨. ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ । ੧ ।
੩. ਤੇਰੇ ਗੁਣ ਗਾਵਾ ਦੇਹਿ ਬੁਝਾਈ ।
੪. ਜੈਸੇ ਸਚ ਮਹਿ ਰਹਉ ਰਜਾਈ । ੧ । ਰਹਾਉ ।
੫. ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ।
੬. ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ । ੨ ।
੭. ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ।
੮. ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ । ੩ ।
੯. ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ।
੧੦. ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ । ।੪।੧।

### ਪਦ-ਅਰਥ

**ਸੁਲਤਾਨੁ**—ਬਾਦਸ਼ਾਹ; **ਮੀਆ**—ਚੌਧਰੀ; **ਦੇਹਿ ਬੁਝਾਈ**—ਬੁਝਾਇ ਦੇਹ, ਸਮਝਾਇ ਦੇਹ; **ਅਸਨਾਈ**—ਵਾਕਫ਼ੀ, ਜਾਣਕਾਰੀ; **ਅੰਧੁਲੇ**—ਅੰਨ੍ਹੇ ਨੂੰ; **ਚਤੁਰਾਈ**—ਸਿਆਣਪ; **ਤਿਲ**—ਤਿਲ ਭਰ, ਥੋੜ੍ਹੀ ਜਿੰਨੀ; **ਕੂਕਰ**—ਕੁੱਤੇ; **ਬੇਗਾਨਾ**—ਓਪਰਾ ।

## ਟੀਕਾ

੧. ਹੇ ਪ੍ਰਭੂ, ਤੂੰ ਤਾਂ ਹੈਂ ਬਾਦਸ਼ਾਹ ਤੇ ਮੈਂ ਤੈਨੂੰ ਨਿਰਾ ਮੀਆਂ (ਚੌਧਰੀ) ਕਹਿੰਦਾ ਹਾਂ (ਤੂੰ ਦੱਸ) ਇਸ ਵਿਚ ਤੇਰੀ ਕਿਹੜੀ ਵਡਿਆਈ ਹੋ ਗਈ ਹੈ ? (ਜਿਵੇਂ ਕਿਸੇ ਬਾਦਸ਼ਾਹ ਨੂੰ ਮੀਆਂ ਆਖਣ ਨਾਲ ਉਹਦੀ ਵਡਿਆਈ ਤੁੱਛ ਮਾਤਰ ਦਸੀਦੀ ਹੈ ਤਿਵੇਂ ਤੇਰੀ ਵਡਿਆਈ ਵਰਨਣ ਕਰਦਾ ਹੋਇਆ ਮੈਂ ਬਹੁਤ ਹੀ ਘੱਟ ਦਸਦਾ ਹਾਂ) ।

੨. (ਪਰ ਮੈਂ ਕੀ ਕਰਾਂ ?) ਜਿੰਨਾ ਕੁ (ਆਪਣੇ ਸਰੂਪ ਦਾ ਮਹਦੂਦ ਜਿਹਾ ਤਸੱਵਰ) ਤੂੰ ਮੈਨੂੰ ਦਿੱਤਾ ਹੈ, ਮੈਂ ਉਹੋ ਕੁਝ ਕਹਿ ਦਿੰਦਾ ਹਾਂ—ਮੈਂ ਅੰਞਾਣ ਤੋਂ ਤੇਰੀ ਸਾਰੀ ਵਡਿਆਈ ਕਹੀ ਨਹੀਂ ਜਾਂਦੀ । ੧ ।

੩. ਹੇ ਪ੍ਰਭੂ, ਮੈਨੂੰ ਕੇਵਲ ਇਹ ਗੱਲ ਸਮਝਾ ਦਿਉ ਕਿ (ਤੇਰਾ ਅੰਤ ਪਾਣ ਦਾ ਖ਼ਿਆਲ ਛਡ ਕੇ) ਤੇਰੇ ਸਿਰਫ਼ ਗੁਣ ਹੀ ਗਾਉਂਦਾ ਰਹਾਂ ।

੪. ਅਤੇ ਜਿਵੇਂ ਵੀ ਹੋਵੇ, ਹੇ ਰਜ਼ਾ ਦੇ ਮਾਲਕ, ਮੈਂ ਤੇਰੇ ਸੱਚ ਵਿਚ ਹੀ ਟਿਕਿਆ ਰਹਾਂ । ੧ । ਰਹਾਉ ।

੫. ਜੋ ਕੁਝ ਪੈਦਾ ਹੋਇਆ ਹੈ ਇਹ ਸਭ ਤੇਰੀ ਸ਼ਕਤੀ ਨਾਲ ਹੋਇਆ ਹੈ—ਤੂੰ ਸਭ ਕੁਝ ਜਾਣਦਾ ਹੈਂ ।

੬. ਹੇ ਮੇਰੇ ਮਾਲਕ, ਮੈਂ ਤੇਰਾ ਅੰਤ ਨਹੀਂ ਜਾਣ ਸਕਦਾ—(ਕਿਉਂਕਿ ਤੂੰ ਬੇਅੰਤ ਹੈਂ) ਮੈਂ ਮੂਰਖ ਪਾਸ ਐਸੀ ਸਿਆਣਪ ਨਹੀਂ ਹੈ । ੨ ।

੭. ਮੈਂ ਤੇਰੀ ਵਡਿਆਈ ਕੀ ਆਖਾਂ ? ਮੈਂ ਆਖ ਆਖ ਕੇ ਇਸ ਸਿੱਟੇ ਤੇ ਪੁਜਦਾ ਹਾਂ ਕਿ ਤੂੰ ਅਕਥ ਹੈਂ, ਮੈਥੋਂ ਤੇਰੀ ਸਾਰੀ ਵਡਿਆਈ ਕਥੀ ਨਹੀਂ ਜਾਂਦੀ ।

੮. ਮੈਂ ਥੋੜ੍ਹੀ ਜਿਹੀ ਤੇਰੀ ਵਡਿਆਈ ਜਿਹੜੀ ਕਹਿੰਦਾ ਹਾਂ ਉਹੋ ਹੁੰਦੀ ਹੈ ਜੋ ਤੈਨੂੰ ਭਾਉਂਦੀ ਹੈ (ਮੇਰੀ ਸਮਝ ਤੇ ਯੋਗਤਾ ਅਨੁਸਾਰ ਜੋ ਤੂੰ ਆਪਣੇ ਸਰੂਪ ਦਾ ਤਸੱਵਰ ਮੈਨੂੰ ਦਿੱਤਾ ਹੈ) । ੩ ।

੯. ਅਨੇਕ ਨਿਮਾਣੇ ਜੀਵ ਤੇਰੇ ਦਰ ਤੇ ਸਵਾਲੀ ਹੋ ਕੇ ਖੜੇ ਹਨ, ਮੈਂ ਭੀ ਉਨ੍ਹਾਂ ਵਾਂਗ ਸਵਾਲੀ ਹਾਂ ਪਰ ਮੈਂ ਇਕ ਓਪਰਾ ਜਿਹਾ ਸਵਾਲੀ ਹਾਂ ਕਿਉਂਕਿ ਮੈਂ ਕੇਵਲ ਆਪਣੇ ਸਰੀਰ ਲਈ ਤੇਰੇ ਦਰ ਤੇ ਖੜਾ ਹੋਇਆ ਹਾਂ (ਤੇ ਭਗਤੀ ਭਾਵ ਤੋਂ ਖਾਲੀ ਹਾਂ) ।

੧੦. (ਪਰ ਮੈਨੂੰ ਇਹ ਹੌਸਲਾ ਵੀ ਹੈ ਕਿ) ਭਾਵੇਂ ਮੈਂ ਭਗਤੀ ਤੋਂ ਖਾਲੀ ਹਾਂ ਮੇਰੇ ਮਾਲਕ ਪ੍ਰਭੂ ਦਾ ਨਾਮ ਬਦਲ ਨਹੀਂ ਜਾਂਦਾ (ਉਸ ਦਾ ਨਾਮ ਮਾਲਕ ਹੈ ਤੇ ਮਾਲਕ ਦਾ ਕੰਮ ਹੈ ਰਖਿਆ ਕਰਨਾ ਸੇਵਕ ਦੀ । ਸੋ ਉਹ ਬਿਰਦ ਪਾਲੇਗਾ ਤੇ ਮੈਨੂੰ ਬਚਾ ਲਏਗਾ) । ੪ । ੧ ।

२

१. ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ।

੨. ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ।੧।

੩. ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ।

੪. ਕਉਣੁ ਜਾਣੈ ਪੀਰ ਪਰਾਈ ।

੫. ਹਮ ਨਾਹੀ ਚਿੰਤ ਪਰਾਈ । ੨ । ਰਹਾਉ ।

੬. ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ।

੭. ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਾਰੀ । ੨ ।

੮. ਸਿਖ ਮਤਿ ਸਭ ਬੁਧਿ ਤੁਮਾਰੀ ਮੰਦਿਰ ਛਾਵਾ ਤੇਰੇ ।

੯. ਤੁਝ ਬਿਨੁ ਅਵਰੁ ਨ ਜਾਣਾ ਮੇਰਾ ਸਾਹਿਬਾ ਗੁਣ ਗਾਵਾ ਨਿਤ ਤੇਰੇ । ੩ ।

੧੦. ਜੀਅ ਜੰਤ ਸਭਿ ਸਰਣਿ ਤੁਮਾਰੀ ਸਰਬ ਚਿੰਤ ਤੁਧੁ ਪਾਸੇ ।

੧੧. ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ।੪।੨।

## ਪਦ-ਅਰਥ

**ਵੇਸ**—ਭੇਖ ਦਾ; **ਕਲੰਦਰੁ**—ਫ਼ਕੀਰ, ਸਾਧੂ; **ਨਾਵਾ**—ਇਸ਼ਨਾਨ ਕਰਦਾ ਹਾਂ; **ਸਬਦੁ**—ਨਾਮ; **ਬਹੁੜਿ**—ਮੁੜ ਕੇ; **ਬੇਧਿਆ**—ਵਿਝ ਗਇਆ ਹੈ; **ਸੇਤੀ**—ਨਾਲ; **ਪੀਰ ਪਰਾਈ**—ਦੂਸਰੇ ਦਾ ਦਰਦ; **ਚਿੰਤ**—ਫ਼ਿਕਰ; **ਪਰਾਈ**—ਪਰਾਏ ਨੂੰ; **ਛਾਵਾ**—ਬਣਾਵਾਂ; **ਜੰਤ**—ਜੀਵ, ਪਸ਼ੂ ।

## ਟੀਕਾ

੧, ਮੈਂ ਆਪਣੇ ਮਨ ਨੂੰ ਮੰਦਰ ਜਾਂ ਦੇਵ-ਪ੍ਰਭੂ ਦੇ ਰਹਿਣ ਦਾ ਸਥਾਨ ਬਣਾਇਆ ਹੈ, ਮੇਰਾ ਤਨ ਵੇਸ ਦਾ ਕਲੰਦਰ ਹੈ (ਅਰਥਾਤ ਮੈਂ ਤਨ ਨੂੰ ਫਕੀਰਾਂ ਵਾਲੀ ਸਾਦਗੀ ਤੇ ਤਿਆਗ ਦਿੱਤੇ ਹਨ) ਅਤੇ ਹਿਰਦੇ ਤੀਰਥ ਤੇ ਮੈਂ ਇਸ਼ਨਾਨ ਕਰਦਾ ਹਾਂ ।

੨. ਇਕ ਨਾਮ ਮੇਰੇ ਪ੍ਰਾਣਾਂ ਵਿਚ ਟਿਕ ਗਇਆ ਹੈ (ਮੇਰੇ ਜੀਵਨ ਦਾ ਆਧਾਰ ਹੋ ਗਇਆ ਹੈ) ਇਸ ਲਈ ਮੈਂ ਹੁਣ ਮੁੜ ਕੇ ਜਨਮ ਵਿਚ ਨਹੀਂ ਆਵਾਂਗਾ । ੧ ।

੩. ਹੇ ਮੇਰੀ ਮਾਂ, ਮੇਰਾ ਮਨ ਦਇਆਲ ਪ੍ਰਭੂ ਦੇ ਪ੍ਰੇਮ ਵਿਚ ਵਿਝ ਗਇਆ ਹੈ (ਬਿਰਹਾਂ ਦੀ ਮਿੱਠੀ ਪੀੜ ਹੁੰਦੀ ਹੈ)।

੪. ਪਰ ਦੂਸਰਾ ਕੌਣ ਕਿਸੇ ਦੇ ਦਰਦ (ਮੇਰੇ ਦਰਦ ਨੂੰ) ਨੂੰ ਜਾਣਦਾ ਹੈ ? (ਮੇਰੇ ਪ੍ਰੇਮ ਦੀ ਵਿਆਕੁਲਤਾ ਨੂੰ ਹੋਰ ਕੌਣ ਜਾਣਦਾ ਹੈ ?) ਮੈਨੂੰ ਹੀ ਪਤਾ ਹੈ ਕਿ ਇਹ ਦਰਦ ਕੀ ਹੈ ?

੫. ਕਿਸੇ ਪਰਾਏ ਨੂੰ ਸਾਡਾ ਫ਼ਿਕਰ ਨਹੀਂ। ਮੈਂ ਹਰੀ ਤੋਂ ਬਿਨਾਂ ਕਿਸੇ ਹੋਰ ਦੀ ਆਸ ਨਹੀਂ ਰਖਦਾ।੧।ਰਹਾਉ।

੬. ਹੇ ਪਹੁੰਚ ਤੋਂ ਪਰੇ, ਹੇ ਅਪਾਰ, ਹੇ ਮਨ ਬਾਣੀ ਤੋਂ ਪਰੇ, ਪ੍ਰਭੂ ਤੁਸੀਂ ਆਪ ਕ੍ਰਿਪਾ ਕਰਕੇ ਮੇਰਾ ਫ਼ਿਕਰ ਕਰੋ (ਮੇਰੀ ਪੀੜਾ ਦੂਰ ਕਰੋ)।

੭. ਤੂੰ ਜਲ, ਥਲ ਤੇ ਆਕਾਸ਼ ਜ਼ਮੀਨ ਦੇ ਵਿਚਲੇ ਥਾਂ ਵਿਚ, ਭਾਵ ਹਰ ਥਾਂ ਵਿਆਪਕ ਹੈਂ, ਤੇਰੀ ਹੀ ਜੋਤ ਹਰ ਹਿਰਦੇ ਵਿਚ ਹੈ (ਇਸ ਲਈ ਤੈਨੂੰ ਹੀ ਸਭ ਦਾ ਫ਼ਿਕਰ ਹੋਣਾ ਹੋਇਆ)।੨।

੮. ਹੇ ਪ੍ਰਭੂ (ਉੱਤਮ) ਸਿਖਿਆ, ਅਕਲ, ਸਮਝ ਸਭ ਤੇਰੀ ਦਾਤ ਹੈ। ਇਹ ਦਾਤ ਕਰ ਕਿ ਇਸ ਨਾਲ ਮੈਂ ਤੇਰੀ ਪੂਜਾ ਲਈ ਤੇਰੇ ਹੀ ਮੰਦਰ ਬਣਾਵਾਂ।

੯. ਹੇ ਮੇਰੇ ਮਾਲਕ, ਮੈਂ ਤੇਰੇ ਬਿਨਾਂ ਕਿਸੇ ਨੂੰ ਨਹੀਂ ਜਾਣਦਾ, ਇਸ ਲਈ ਸਦਾ ਤੇਰੀ ਸਿਫ਼ਤ ਸਾਲਾਹ ਕਰਦਾ ਹਾਂ।੩।

੧੦. ਸਭ ਮਨੁੱਖ ਅਤੇ ਪਸ਼ੂ ਤੇਰੇ ਹੀ ਆਸਰੇ ਹਨ, ਤੈਨੂੰ ਹੀ ਸਭ ਦਾ ਫ਼ਿਕਰ (ਧਿਆਨ) ਹੈ।

੧੧. (ਨਾਨਕ) ਦੀ ਇਕੋ ਬੇਨਤੀ ਹੈ ਕਿ ਜੋ ਤੈਨੂੰ ਭਾਉਂਦਾ ਹੈ ਉਹ ਮੈਨੂੰ ਵੀ ਚੰਗਾ ਲਗੇ।੪।੨।

### ੩

੧. ਆਪੇ ਸਬਦੁ ਆਪੇ ਨੀਸਾਨੁ।
੨. ਆਪੇ ਸੁਰਤਾ ਆਪੇ ਜਾਨੁ।
੩. ਆਪੇ ਕਰਿ ਕਰਿ ਵੇਖੈ ਤਾਣੁ।
੪. ਤੂ ਦਾਤਾ ਨਾਮੁ ਪਰਵਾਣੁ।੧।
੫. ਐਸਾ ਨਾਮੁ ਨਿਰੰਜਨ ਦੇਉ।
੬. ਹਉ ਜਾਚਿਕੁ ਤੂ ਅਲਖ ਅਭੇਉ।੧।ਰਹਾਉ।
੭. ਮਾਇਆ ਮੋਹੁ ਧਰਕਟੀ ਨਾਰਿ।
੮. ਭੂੰਡੀ ਕਾਮਣਿ ਕਾਮਣਿਆਰਿ।

੯. ਰਾਜੁ ਰੂਪੁ ਝੂਠਾ ਦਿਨ ਚਾਰਿ ।
੧੦. ਨਾਮੁ ਮਿਲੈ ਚਾਨਣੁ ਅੰਧਿਆਰਿ ।
੧੧. ਚਖਿ ਛੋਡੀ ਸਹਸਾ ਨਹੀ ਕੋਇ ।
੧੨. ਬਾਪੁ ਦਿਸੈ ਵੇਜਾਤਿ ਨ ਹੋਇ ।
੧੩. ਏਕੇ ਕਉ ਨਾਹੀ ਭਉ ਕੋਇ ।
੧੪. ਕਰਤਾ ਕਰੇ ਕਰਾਵੈ ਸੋਇ । ੩ ।
੧੫. ਸਬਦਿ ਮੁਏ ਮਨੁ ਮਨ ਤੇ ਮਾਰਿਆ ।
੧੬. ਠਾਕਿ ਰਹੇ ਮਨੁ ਸਾਚੈ ਧਾਰਿਆ ।
੧੭. ਅਵਰੁ ਨ ਸੂਝੈ ਗੁਰ ਕਉ ਵਾਰਿਆ ।
੧੮. ਨਾਨਕ ਨਾਮਿ ਰਤੇ ਨਿਸਤਾਰਿਆ । ੪ । ੩ ।

## ਪਦ-ਅਰਥ

**ਸਬਦੁ**—ਸ਼ਬਦ ਰੂਪ; **ਨੀਸਾਨੁ**—ਸ਼ਬਦ ਦੇ ਪ੍ਰਗਟ ਹੋਣ ਦਾ ਨਿਸ਼ਾਨ (ਉਂਞ ਤਾਂ ਘਟ ਘਟ ਵਿਚ ਨਾਦ ਅਰਥਾਤ ਸ਼ਬਦ ਹੋ ਰਹਿਆ ਹੈ, ਹਰੀ ਸ਼ਬਦ ਰੂਪ ਵਿਚ ਵਰਤ ਰਹਿਆ ਹੈ ਪਰ ਮੇਲ ਦੇ ਸਮੇਂ ਹੀ ਉਹ ਨਾਦ ਪ੍ਰਤੱਖ ਹੁੰਦਾ ਹੈ, ਉਹੋ ਸੰਗੀਤਕ ਹੋ ਜਾਂਦਾ ਹੈ, ਅਨੰਦ ਸਰੂਪ ਜੁ ਹੋਇਆ); **ਸੁਰਤਾ**—ਸੁਣਨ ਵਾਲਾ; **ਜਾਨੁ**—ਜਾਣਨ ਵਾਲਾ; **ਤਾਣੁ**—ਸ਼ਕਤੀ; **ਪਰਵਾਣੁ**—ਪ੍ਰਮਾਣੀਕ; **ਨਿਰੰਜਨ**—ਮਾਇਆ ਰਹਤ; **ਧਰਕਟੀ**—ਵਿਭਚਾਰਣ ਇਸਤ੍ਰੀ; **ਭੂੰਡੀ**—ਬਦਸੂਰਤ; **ਕਾਮਣਿਆਰਿ**—ਟੂਣੇ ਕਰਨ ਵਾਲੀ; **ਚਖਿ**—ਸੁਆਦ ਦੇਖ ਕੇ, ਪਰਖ ਕੇ ।

## ਟੀਕਾ

੧. ਪ੍ਰਭੂ ਆਪ ਹੀ ਸ਼ਬਦ ਰੂਪ ਹੈ ਅਤੇ ਆਪ ਹੀ ਉਸ ਸ਼ਬਦ ਦੇ ਪਰਗਟ ਹੋਣ ਦਾ ਨਿਸ਼ਾਨ ਹੈ ।

੨. ਆਪ ਹੀ (ਸ਼ਬਦ ਨੂੰ) ਸੁਣਨ ਵਾਲਾ ਹੈ ਅਤੇ ਆਪ ਹੀ (ਸ਼ਬਦ ਦੇ ਭਾਵ ਨੂੰ) ਜਾਣਨ ਵਾਲਾ ਹੈ (ਕਿੰਨੀ ਅਸਚਰਜ ਸ਼ਕਤੀ ਹੈ ?)

੩. ਇਸ ਤਰ੍ਹਾਂ ਆਪਣੀ ਸ਼ਕਤੀ ਆਪੇ ਕਰ ਕਰ ਕੇ ਉਸ ਸ਼ਕਤੀ ਦਾ ਪਰਗਟਾਵਾ ਵੀ ਆਪੇ ਹੀ ਵੇਖਦਾ ਹੈ ।

੪, ਹੇ ਪ੍ਰਭੂ, ਤੂੰ ਦਾਤਾ ਹੈਂ (ਸਭ ਕਿਸਮ ਦੀ ਦਾਤ ਦਿੰਦਾ ਹੈਂ, ਪਰ) ਤੇਰਾ ਨਾਮ ਸਭ ਤੋਂ ਪ੍ਰਮਾਣਿਕ ਦਾਤ ਹੈ । ੧ ।

੫. ਹੇ ਮਾਇਆ ਤੋਂ ਰਹਤ, ਪ੍ਰਕਾਸ਼ਮਾਨ ਪ੍ਰਭੂ, ਤੇਰਾ ਨਾਮ ਭੀ ਐਸਾ ਹੈ ਜੈਸਾ ਤੂੰ ਆਪ ਹੈਂ (ਭਾਵ ਤੂੰ ਪ੍ਰਕਾਸ਼ ਦੇ ਕੇ ਮਾਇਆ ਦੇ ਪ੍ਰਭਾਵ ਤੋਂ ਬਚਾਂਦਾ ਹੈਂ) ।

੬. ਮੈਂ ਤੇਰਾ ਮੰਗਤਾ ਹਾਂ (ਤੇ ਨਾਮ ਦੀ ਦਾਤ ਮਗਦਾ ਹਾਂ) । (ਦਿਮਾਗ਼ੀ ਤੌਰ ਤੇ) ਤੂੰ ਸਮਝ ਤੋਂ ਪਰੇ ਹੈਂ, ਤੇਰਾ ਭੇਦ ਨਹੀਂ ਪਾਇਆ ਜਾ ਸਕਦਾ । ੧ ।ਰਹਾਉ।

੭. ਮਾਇਆ ਦਾ ਮੋਹ ਇਕ ਵਿਭਚਾਰਣ ਇਸਤ੍ਰੀ ਨੂੰ ਪਿਆਰ ਕਰਨ ਤੁਲ ਹੈ ।

੮. ਮਾਇਆ ਦਾ ਮੋਹ ਇਕ ਭੈੜੀ ਬਦਸੂਰਤ ਤੇ ਟੂਣੇ ਕਰਨ ਵਾਲੀ ਇਸਤ੍ਰੀ ਤੁਲ ਹੈ ।

੯. ਰਾਜ ਤੇ ਰੂਪ ਝੂਠੇ (ਨਾਸਵੰਤ) ਹਨ, ਥੋੜਾ ਚਿਰ ਰਹਿਣ ਵਾਲੇ ਹਨ ।

੧੦. ਪਰ ਜੇ ਪ੍ਰਭੂ ਦਾ ਨਾਮ ਮਿਲ ਜਾਵੇ ਤਾਂ ਮਾਇਆ ਦੇ ਅਨ੍ਹੇਰੇ ਵਿਚ ਵੀ ਗਿਆਨ ਦਾ ਚਾਨਣ ਹੋ ਜਾਂਦਾ ਹੈ । ੨ ।

੧੧. ਮਾਇਆ ਦੇ ਸੁਆਦ ਵੇਖ ਕੇ (ਪਰਤਾ ਕੇ) ਮੈਂ ਇਹ ਤਿਆਗੀ ਹੈ, ਇਸ ਦੀ ਅਸਲੀਅਤ ਬਾਰੇ ਮੈਨੂੰ ਹੁਣ ਕੋਈ ਸ਼ਕ ਨਹੀਂ ਰਹਿਆ ।

੧੨. (ਮੈਂ ਪ੍ਰਭੂ ਨੂੰ ਪਿਤਾ ਬਣਾ ਲਇਆ ਹੈ) ਜਿਸ ਦਾ ਪਿਤਾ ਮੌਜੂਦ ਹੈ, ਉਸ ਨੂੰ ਕੋਈ 'ਵੇਜਾਤਿ' (ਹਰਾਮੀ) ਨਹੀਂ ਕਹਿ ਸਕਦਾ (ਸੋ ਮੈਂ ਪ੍ਰਭੂ ਦੀ ਜ਼ਾਤ ਦਾ ਹੋ ਗਇਆ ਹਾਂ, ਮੈਂ ਉਸ ਦੀਆਂ ਵਡਿਆਈਆਂ ਦਾ ਵਾਰਸ ਹਾਂ) ।

੧੩. ਇਕ ਹਰੀ ਦੇ ਹੋ ਜਾਣ ਵਾਲੇ ਨੂੰ ਕਿਸੇ ਦਾ ਡਰ ਨਹੀਂ ਰਹਿੰਦਾ ।

੧੪. (ਉਹ ਜਾਣਦਾ ਹੈ ਕਿ) ਕਰਤਾ ਹੀ ਸਭ ਕੁਝ ਕਰਨ ਵਾਲਾ ਤੇ ਕਰਾਣ ਵਾਲਾ ਹੈ । ੩ ।

੧੫. ਜੋ ਮਨੁੱਖ ਸ਼ਬਦ ਵਿਚ ਜੁੜ ਕੇ ਆਪਾ ਭਾਵ ਨੂੰ ਮੁਕਾਂਦੇ ਹਨ, ਉਹ ਮਨ ਨੂੰ ਮਨ ਨਾਲ ਹੀ ਜਿੱਤਦੇ ਹਨ ।

੧੬. ਉਹ ਮਨ ਨੂੰ ਮਾਇਆ ਵਲੋਂ ਰੋਕ ਕੇ ਸੱਚੇ ਹਰੀ ਵਿਚ ਟਿਕਾਂਦੇ ਹਨ ।

੧੭. ਮੈਂ ਗੁਰੂ ਤੋਂ ਸਦਕੇ ਹਾਂ, ਉਸ ਤੋਂ ਬਿਨਾਂ ਹੋਰ ਕੋਈ ਐਸਾ ਨਹੀਂ ਸੁਝਦਾ (ਜੋ ਇਸ ਤਰ੍ਹਾਂ ਮਨ ਨੂੰ ਜਿੱਤਣ ਵਿਚ ਸਹਾਈ ਹੋਵੇ) ।

੧੮. (ਨਾਨਕ) ਨਾਮ ਵਿਚ ਰੰਗੇ ਹੋਇਆਂ ਨੂੰ ਗੁਰੂ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ । ੪ । ੩ ।

## ੪

**੧. ਗੁਰਬਚਨੀ ਮਨੁ ਸਹਜ ਧਿਆਨੇ ।**

**੨. ਹਰਿ ਕੈ ਰੰਗਿ ਰਤਾ ਮਨੁ ਮਾਨੇ ।**

**੩. ਮਨਮੁਖ ਭਰਮਿ ਭੁਲੇ ਬਉਰਾਨੇ ।**

**੪. ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ । ੧ ।**

**੫. ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ।**

੬. ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰ ਬੂਝ ਬੁਝਾਈ । ੧ । ਰਹਾਉ ।

੭. ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ ।

੮. ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ।

੯. ਸਦ ਬੈਰਾਗਨਿ ਹਰਿਨਾਮੁ ਨਿਹਾਲੀ ।

੧੦. ਅਬ ਜਾਨੇ ਗੁਰਮੁਖਿ ਹਰਿ ਨਾਲੀ । ੨ ।

੧੧. ਅਕਥ ਕਥਾ ਕਹੀਐ ਗੁਰ ਭਾਇ ।

੧੨. ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ ।

੧੩. ਬਿਨੁ ਗੁਰ ਕਰਣੀ ਕਿਆ ਕਾਰ ਕਮਾਇ ।

੧੪. ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ । ੩ ।

੧੫. ਮਨਮੁਖੁ ਵਿਛੁੜੈ ਖੋਟੀ ਰਾਸਿ ।

੧੬. ਗੁਰਮੁਖਿ ਨਾਮਿ ਮਿਲੈ ਸਾਬਾਸਿ ।

੧੭. ਹਰਿ ਕਿਰਪਾ ਧਾਰੀ ਦਾਸਿਨਿ ਦਾਸ ।

੧੮. ਜਨ ਨਾਨਕ ਹਰਿਨਾਮ ਧਨੁ ਰਾਸਿ । ੪ । ੪ ।

## ਪਦ-ਅਰਥ

**ਮਾਨੇ**—ਪਤੀਜਦਾ ਹੈ; **ਬਉਰਾਨੇ**—ਪਾਗਲ; **ਖਿਨੁ**—ਛਿਨ ਭਰ; **ਦੁਖਾਲੀ**—ਦਖੀ ਹੋ ਕੇ ।

## ਟੀਕਾ

੧. ਜੋ ਮਨ ਗੁਰੂ ਦੇ ਬਚਨਾਂ ਦੁਆਰਾ ਸਹਜ ਧਿਆਨ ਵਾਲਾ ਭਾਵ ਸੁਭਾਵਕ ਤੌਰ ਤੇ ਹਰੀ-ਲਿਵ ਵਾਲਾ ਹੋ ਗਇਆ ਹੈ,

੨. ਉਹ ਮਨ ਹਰੀ ਰੰਗ ਵਿਚ ਰੰਗਿਆ ਜਾ ਕੇ ਪਤੀਜ ਗਇਆ ਹੈ ।

੩. (ਦੂਜੇ ਪਾਸੇ) ਮਨਮੁਖ (ਜੋ ਆਪਣੇ ਮਨ ਦੇ ਪਿਛੇ ਲਗਦੇ ਹਨ) ਪਾਗਲਾਂ ਵਾਂਗ ਅਗਿਆਨਤਾ ਵਿਚ ਭੁਲੇ ਰਹਿੰਦੇ ਹਨ ।

੪. ਪਰ ਗੁਰ ਸ਼ਬਦ ਦੁਆਰਾ ਜਿਨ੍ਹਾਂ ਨੂੰ ਪਛਾਣ ਹੋ ਗਈ ਹੈ ਉਹ ਹਰੀ ਦੇ ਦਰਸ਼ਨ ਬਿਨਾਂ ਕਿਵੇਂ ਰਹਿ ਸਕਦੇ ਹਨ ? ੧ ।

੫. ਹੇ ਮੇਰੀ ਮਾਂ, ਹਰੀ ਦਰਸ਼ਨ ਤੋਂ ਬਿਨਾਂ ਮੈਂ ਕਿਵੇਂ ਜੀਅ ਸਕਦੀ ਹਾਂ ?

੬. ਹਰੀ ਤੋਂ ਬਿਨਾਂ ਮੇਰਾ ਮਨ ਛਿਨ ਭਰ ਵੀ ਨਹੀਂ ਰਹਿ ਸਕਦਾ ਸਤਿਗੁਰੂ ਨੇ ਮੈਨੂੰ ਹਰੀ ਦੀ ਸੂਝ ਦਿੱਤੀ ਹੈ । ੧ । ਰਹਾਉ ।
੭. (ਹੁਣ) ਜਦੋਂ ਮੇਰਾ ਹਰੀ ਮੈਨੂੰ ਵਿਸਰ ਜਾਂਦਾ ਹੈ, ਮੈਂ ਦੁਖੀ ਹੋ ਕੇ ਮਰਨ ਵਾਲੀ ਹੋ ਜਾਂਦੀ ਹਾਂ ।
੮. ਮੈਂ ਸਾਹ ਲੈਂਦਿਆਂ ਤੇ ਗਰਾਹੀ ਖਾਂਦਿਆਂ (ਭਾਵ ਹਰ ਵੇਲੇ) ਹਰੀ ਨੂੰ ਯਾਦ ਕਰਦੀ ਹਾਂ, ਉਸ ਨੂੰ ਲਭਦੀ ਹਾਂ ।
੯. ਮੈਂ ਸਦਾ ਉਦਾਸੀ ਹੋਈ ਹਰੀ ਨਾਮ ਨੂੰ ਵੇਖਦੀ (ਢੂੰਢਦੀ) ਹਾਂ ।
੧੦. ਪਰ ਹੁਣ ਮੈਨੂੰ ਗੁਰੂ ਤੋਂ ਪਤਾ ਲੱਗਾ ਹੈ ਕਿ ਹਰੀ ਤਾਂ ਅੰਗ ਸੰਗ ਹੈ । ੨ ।
੧੧. ਗੁਰੂ ਦੇ ਪ੍ਰੇਮ ਵਿਚ ਹੋ ਕੇ ਉਸ ਅਕਥ ਹਰੀ ਦੀ ਕਥਾ ਕੀਤੀ ਜਾਣੀ ਚਾਹੀਦੀ ਹੈ ।
੧੨. ਫਿਰ ਉਸ ਹਰੀ ਨੂੰ ਜੋ ਪਹੁੰਚ ਤੋਂ ਪਰ੍ਹੇ ਹੈ ਅਤੇ ਜੋ ਮਨ ਇੰਦ੍ਰਿਆਂ ਦਾ ਵਿਸ਼ਾ ਵੀ ਨਹੀਂ, ਗੁਰੂ (ਹਿਰਦੇ ਵਿਚ ਹੀ) ਦਿਖਾ ਦਿੰਦਾ ਹੈ ।
੧੩. ਗੁਰੂ ਦੇ ਅਨੁਸਾਰੀ ਹੋਣ ਤੋਂ ਬਿਨਾਂ ਹੋਰ ਕਾਰ ਕਰਨੀ ਬੇਅਰਥ ਹੈ ।
੧੪. ਜੋ ਗੁਰੂ ਸ਼ਬਦ ਦੁਆਰਾ ਹਉਮੈ ਨੂੰ ਮਾਰ ਕੇ ਜਾਂਦੇ ਹਨ, ਉਹ ਹਰੀ ਵਿਚ ਸਮਾ ਜਾਂਦੇ ਹਨ । ੩ ।
੧੫. ਮਨਮੁਖ ਹਰੀ ਤੋਂ ਵਿਛੜਿਆ ਰਹਿੰਦਾ ਹੈ ਅਤੇ ਉਹ ਨਿਕੰਮੀ ਪੂੰਜੀ ਇਕੱਠੀ ਕਰਦਾ ਹੈ ।
੧੬ ਗੁਰੂ ਦੁਆਰਾ ਤੇ ਨਾਮ ਦੁਆਰਾ ਜੋ ਪ੍ਰਭੂ ਨੂੰ ਮਿਲਦਾ ਹੈ,ਉਸ ਨੂੰ ਹਰੀ ਦਰਗਾਹ ਵਿਚ ਸ਼ਾਬਾਸ਼ ਮਿਲਦੀ ਹੈ ।
੧੭. ਜੋ ਹਰੀ ਦੇ ਦਾਸਾਂ ਦੇ ਹੋ ਕੇ ਰਹਿੰਦੇ ਹਨ,ਉਨ੍ਹਾਂ ਤੇ ਹਰੀ ਕਿਰਪਾ ਕਰਦਾ ਹੈ ।
੧੮. (ਨਾਨਕ) ਹਰੀ ਦੇ ਸੇਵਕਾਂ ਦੀ ਰਾਸ-ਪੂੰਜੀ ਹਰੀ ਨਾਮ ਹੀ ਹੁੰਦੀ ਹੈ। ੪ । ੪ ।

## ਬਿਲਾਵਲੁ ਅਸ਼ਟਪਦੀਆ

### ੧

**੧. ਨਿਕਟਿ ਵਸੈ ਦੇਖੈ ਸਭੁ ਸੋਈ ।**
**੨. ਗੁਰਮੁਖਿ ਵਿਰਲਾ ਬੂਝੈ ਕੋਈ ।**
**੩. ਵਿਣੁ ਭੈ ਪਇਐ ਭਗਤਿ ਨ ਹੋਈ ।**
**੪. ਸਬਦਿ ਰਤੇ ਸਦਾ ਸੁਖੁ ਹੋਈ । ੧ ।**
**੫. ਐਸਾ ਗਿਆਨੁ ਪਦਾਰਥੁ ਨਾਮੁ ।**

੬. ਗੁਰਮੁਖਿ ਪਾਵਸਿ ਰਸਿ ਰਸਿ ਮਾਨੁ । ੧ । ਰਹਾਉ ।
੭. ਗਿਆਨੁ ਗਿਆਨੁ ਕਥੈ ਸਭੁ ਕੋਈ ।
੮. ਕਥਿ ਕਥਿ ਬਾਦੁ ਕਰੇ ਦੁਖੁ ਹੋਈ ।
੯. ਕਥਿ ਕਹਣੈ ਤੇ ਰਹੈ ਨ ਕੋਈ ।
੧੦. ਬਿਨੁ ਰਸ ਰਾਤੇ ਮੁਕਤਿ ਨ ਹੋਈ । ੨ ।
੧੧. ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ।
੧੨. ਸਾਚੀ ਰਹਤ ਸਾਚਾ ਮਨਿ ਸੋਈ ।
੧੩. ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ।
੧੪. ਨਾਵਹੁ ਭੂਲੇ ਥਾਉ ਨ ਕੋਈ । ੩ ।
੧੫. ਮਨੁ ਮਾਇਆ ਬੰਧਿਓ ਸਰ ਜਾਲਿ ।
੧੬. ਘਟਿ ਘਟਿ ਬਿਆਪਿ ਰਹਿਓ ਬਿਖੁ ਨਾਲਿ ।
੧੭. ਜੋ ਆਂਜੈ ਸੋ ਦੀਸੈ ਕਾਲਿ ।
੧੮. ਕਾਰਜੁ ਸੀਧੋ ਰਿਦੈ ਸਮਾਲਿ । ੪ ।
੧੯. ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ।
੨੦. ਮਨੁਮਖਿ ਹਉਮੈ ਪਤਿ ਗਵਾਈ ।
੨੧. ਆਪੇ ਕਰਤੈ ਭਗਤਿ ਕਰਾਈ ।
੨੨. ਗੁਰਮੁਖਿ ਆਪੇ ਦੇ ਵਡਿਆਈ । ੫ ।
੨੩. ਰੈਣਿ ਅੰਧਾਰੀ ਨਿਰਮਲ ਜੋਤਿ ।
੨੪. ਨਾਮ ਬਿਨਾ ਝੂਠੇ ਕੁਚਲ ਕਛੋਤਿ ।
੨੫. ਬੇਦੁ ਪੁਕਾਰੈ ਭਗਤਿ ਸਰੋਤਿ ।
੨੬. ਸੁਣਿ ਸੁਣਿ ਮਾਨੈ ਵੇਖੈ ਜੋਤਿ । ੬ ।
੨੭. ਸਾਸਤ੍ਰ ਸਿਮ੍ਰਿਤਿ ਨਾਮ ਦ੍ਰਿੜਾਮੰ ।
੨੮. ਗੁਰਮੁਖਿ ਸਾਂਤਿ ਊਤਮਾ ਕਰਮੰ ।
੨੯. ਮਨਮੁਖਿ ਜੋਨੀ ਦੂਖ ਸਹਾਮੰ ।
੩੦. ਬੰਧਨ ਤੂਟੇ ਇਕੁ ਨਾਮੁ ਵਸਾਮੰ ।
੩੧. ਮੰਨੇ ਨਾਮੁ ਸਚੀ ਪਤਿ ਪੂਜਾ ।
੩੨. ਕਿਸੁ ਵੇਖਾ ਨਾਹੀ ਕੋ ਦੂਜਾ ।
੩੩. ਦੇਖਿ ਕਹਉ ਭਾਵੈ ਮਨਿ ਸੋਇ ।
੩੪. ਨਾਨਕੁ ਕਹੈ ਅਵਰੁ ਨਹੀ ਕੋਇ । ੮ । ੧ ।

## ਪਦ-ਅਰਥ

**ਨਿਕਟਿ**—ਨੇੜੇ; **ਬਾਦੁ**—ਝਗੜਾ, ਚਰਚਾ; **ਰਹਤ**—ਰਹਿਣੀ; **ਸਰ ਜਾਲਿ**—(ਸੰਸਾਰ) ਸਰੋਵਰ ਦੇ ਜਾਲ ਵਿਚ; **ਬਿਖੁ**—ਜ਼ਹਿਰ (ਮਾਇਆ ਰੂਪ); **ਅਾਂਜੈ**—ਪੈਦਾ ਹੁੰਦਾ ਹੈ; **ਕੁਚਲ**—ਮੈਲੇ; **ਕਛਤਿ**—ਅਛੂਤ; **ਸਰੋਤਿ**—ਆਵਾਜ਼, ਹੋਕਾ।

## ਟੀਕਾ

੧. ਪ੍ਰਭੂ ਨੇੜੇ ਵਸਦਾ ਹੈ ਅਤੇ ਸਭ ਕੁਝ ਦੇਖਦਾ ਹੈ।

੨. ਪਰ ਕੋਈ ਵਿਰਲਾ ਗੁਰੂ ਦੁਆਰਾ ਇਸ ਗੱਲ ਨੂੰ ਸਮਝਦਾ ਹੈ।

੩. ਮਨ ਵਿਚ ਉਸ ਦਾ ਭੈ ਪੈਣ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ।

੪. ਜੋ ਮਨੁੱਖ ਸ਼ਬਦ ਦੁਆਰਾ ਪ੍ਰਭੂ ਵਿਚ ਰੰਗੇ ਗਏ ਹਨ ਉਨ੍ਹਾਂ ਨੂੰ ਸਦੀਵੀ ਸੁਖ ਮਿਲਦਾ ਹੈ। ੧।

੫. ਅਸਲ ਗਿਆਨ ਅਜੇਹਾ ਹੁੰਦਾ ਹੈ ਕਿ ਇਸ ਤੋਂ ਨਾਮ ਪਦਾਰਥ ਉਪਜਦਾ ਹੈ।

੬. ਜੋ ਗੁਰੂ ਦੁਆਰਾ ਇਸ ਵਿਚ ਭਿਜਦਾ ਹੈ, ਉਹ ਹਰੀ ਤੋਂ ਆਦਰ ਪਾਂਦਾ ਹੈ। ੧। ਰਹਾਉ।

੭. ਜ਼ਬਾਨੀ ਹਰ ਕੋਈ ਆਖਦਾ ਹੈ ਕਿ ਮੈਨੂੰ ਪ੍ਰਭੂ ਦਾ ਗਿਆਨ ਹੋਇਆ ਹੈ

੮. ਗਿਆਨ ਦੀਆਂ ਨਿਰੀਆਂ ਦਿਮਾਗ਼ੀ ਗੱਲਾਂ ਕਰ ਕਰ ਕੇ (ਹੰਕਾਰ ਵਿਚ) ਚਰਚਾ ਕਰਦਾ ਹੈ ਅਤੇ ਇਸ ਵਿਚੋਂ ਦੁੱਖ ਨਿਕਲਦਾ ਹੈ।

੯. ਪਰ ਫਿਰ ਵੀ ਨਿਰੀਆਂ ਗੱਲਾਂ ਕਰਨ ਤੇ ਕਹਿਣ ਕਥਨ ਤੋਂ ਕੋਈ ਰਹਿੰਦਾ (ਰੁਕਦਾ) ਨਹੀਂ। (ਗੱਲਾਂ ਦਾ ਐਸਾ ਚਸਕਾ ਹੁੰਦਾ ਹੈ)

੧੦. (ਇਹ ਭੁਲ ਜਾਈਦਾ ਹੈ ਕਿ) ਬਿਨਾ ਪ੍ਰੇਮ ਵਿਚ ਰੰਗੇ ਜਾਣ ਦੇ ਕੋਈ ਮੁਕਤ ਨਹੀਂ ਹੁੰਦਾ। ੨।

੧੧. ਪ੍ਰਭੂ ਦਾ ਗਿਆਨ ਤੇ ਸੁਰਤੀ ਦਾ ਹਰੀ ਵਿਚ ਟਿਕਾਉ, ਸਭ ਗੁਰੂ ਤੋਂ ਮਿਲਦੇ ਹਨ।

੧੨. ਤਦੋਂ ਜੀਵਨ ਰਹਿਣੀ ਸੱਚੀ ਹੋ ਜਾਂਦੀ ਹੈ ਕਿਉਂਕਿ ਸੱਚਾ ਪ੍ਰਭੂ ਹਿਰਦੇ ਵਿਚ ਵਸਦਾ ਹੈ।

੧੩, ਮਨਮੁਖ ਗੱਲਾਂ ਕਰਦਾ ਹੈ ਪਰ ਉਸ ਦੀ ਰਹਿਣੀ ਨਹੀਂ ਹੁੰਦੀ।

੧੪. (ਕਿਉਂਕਿ) ਜੋ ਨਾਮ ਤੋਂ ਭੁਲੇ ਹੁੰਦੇ ਹਨ, ਉਹਨਾਂ ਨੂੰ ਕਿਤੇ ਆਸਰਾ ਨਹੀਂ ਮਿਲਦਾ। ੩।

੧੫. ਮਾਇਆ ਨੇ ਮਨ ਨੂੰ ਸੰਸਾਰ ਸਰੋਵਰ ਦੇ ਮੋਹ ਦੇ ਜਾਲ ਵਿਚ ਬੰਨ੍ਹਿਆ ਹੋਇਆ ਹੈ।

੧੬. ਹਰ ਜੀਵ ਦੇ ਅੰਦਰ ਭਾਵੇਂ ਹਰੀ ਵੀ ਵਸਦਾ ਹੈ ਪਰ ਮਾਇਆ ਦਾ ਜ਼ਹਿਰ ਭੀ ਅੰਦਰ ਹੀ ਹੈ (ਐਸਾ ਹੀ ਉਹਦਾ ਹੁਕਮ ਹੈ)

੧੭. ਇਹੋ ਕਾਰਨ ਹੈ ਕਿ ਜੋ ਕੋਈ ਪੈਦਾ ਹੁੰਦਾ ਹੈ, ਉਹ ਕਾਲ ਦੇ ਅਧੀਨ ਹੀ ਦਿਸਦਾ ਹੈ।

੧੮. ਪਰ ਜੋ ਹਿਰਦੇ ਵਿਚ ਪ੍ਰਭੂ ਨੂੰ ਯਾਦ ਕਰਦਾ ਹੈ ਉਸ ਦਾ ਜੀਵਨ ਮੰਤਵ ਸਿਧ ਹੁੰਦਾ ਹੈ। ੪।

੧੯. ਉਹ ਮਨੁੱਖ ਗਿਆਨਵਾਨ ਹੈ ਜਿਸ ਨੇ ਸ਼ਬਦ ਦੁਆਰਾ ਪ੍ਰਭੂ ਨਾਲ ਲਿਵ ਜੋੜੀ ਹੈ।

੨੦. ਮਨਮੁਖ ਨੇ ਹਉਮੈ ਦੇ ਕਾਰਨ ਆਪਣੀ ਇਜ਼ਤ ਗੰਵਾ ਲਈ ਹੈ।

੨੧. ਪੈਦਾ ਕਰਨ ਵਾਲਾ ਪ੍ਰਭੂ ਆਪ ਹੀ ਕਿਸੇ ਜੀਵ ਤੋਂ ਭਗਤੀ ਕਰਾਂਦਾ ਹੈ।

੨੨. ਤੇ ਕਿਸੇ ਨੂੰ ਆਪ ਹੀ ਗੁਰੂ ਦੀ ਸ਼ਰਨ ਪਾ ਕੇ ਵਡਿਆਈ ਦਿੰਦਾ ਹੈ। ੫।

੨੩. (ਜੀਵਾਂ ਦੀ) ਉਮਰ ਰੂਪੀ ਰਾਤ ਹਨੇਰੀ ਰਹਿੰਦੀ ਹੈ, ਹਾਲਾਂ ਕਿ ਇਸ ਵਿਚ ਪ੍ਰਭੂ ਜੋਤਿ ਦਾ ਚਾਨਣ ਹੈ।

੨੪. ਨਾਮ ਤੋਂ ਬਿਨਾਂ ਜੀਵ ਝੂਠੇ, ਮੈਲੇ ਅਤੇ ਅਛੂਤ ਰਹਿੰਦੇ ਹਨ।

੨੫. ਵੇਦ ਪੁਕਾਰ ਪੁਕਾਰ ਕੇ ਭਗਤੀ ਦਾ ਹੋਕਾ ਦਿੰਦਾ ਹੈ।

੨੬. ਜੋ ਇਸ ਹੋਕੇ ਨੂੰ ਸੁਣਦਾ ਹੈ, ਮੰਨਦਾ ਹੈ,ਉਹ ਪ੍ਰਭੂ ਜੋਤਿ ਦੇ ਦਰਸ਼ਨ ਕਰਦਾ ਹੈ। ੬।

੨੭. ਸਾਸਤ੍ਰ ਤੇ ਸਿਮ੍ਰਿਤੀਆਂ ਵੀ ਨਾਮ ਦੀ ਸਿਖਿਆ ਦਿੰਦੇ ਹਨ।

੨੮. ਜੋ ਗੁਰੂ ਦੁਆਰਾ ਉੱਤਮ ਕਮਾਈ ਕਰਦੇ ਹਨ ਉਨ੍ਹਾਂ ਨੂੰ ਸ਼ਾਂਤੀ ਮਿਲਦੀ ਹੈ।

੨੯. ਪਰ ਮਨਮੁਖ ਜੂਨਾਂ ਵਿਚ ਪੈ ਕੇ ਦੁੱਖ ਸਹਾਰਦੇ ਹਨ।

੩੦. ਇਕ ਨਾਮ ਹਿਰਦੇ ਵਿਚ ਵਸਾਣ ਨਾਲ ਮਾਇਆ ਦੇ ਬੰਧਨ ਟੁਟ ਜਾਂਦੇ ਹਨ। ੭।

੩੧. ਜੋ ਜੀਵ ਨਾਮ ਮੰਨਦਾ ਹੈ ਉਹ ਸੱਚੀ ਪੂਜਾ ਕਰਦਾ ਹੈ ਤੇ ਉਸ ਵਿਚੋਂ ਉਸ ਲਈ ਸੱਚੀ ਇਜ਼ਤ ਨਿਕਲਦੀ ਹੈ।

੩੨. ਇਸ ਲਈ ਮੈਂ ਉਸ ਤੋਂ ਬਿਨਾਂ ਹੋਰ ਕਿਸ ਨੂੰ ਵੇਖਾਂ ? ਦੂਸਰਾ ਕੋਈ ਹੈ ਹੀ ਨਹੀਂ।

੩੩. ਸਭ ਕੁਝ ਵੇਖ ਪਰਖ ਕੇ ਮੈਂ ਕਹਿੰਦਾ ਹਾਂ ਕਿ ਉਹ ਮੇਰੇ ਮਨ ਵਿਚ ਚੰਗਾ ਲਗਦਾ ਹੈ।

੩੪. ਨਾਨਕ ਕਹਿੰਦਾ ਹੈ ਕਿ ਉਸ ਤੋਂ ਬਿਨਾਂ ਉਸ ਵਰਗਾ ਹੋਰ ਕੋਈ ਨਹੀਂ ਹੈ। ੧।

੨

੧. ਮਨ ਕਾ ਕਹਿਆ ਮਨਸਾ ਕਰੈ ।
੨. ਇਹੁ ਮਨੁ ਪੁੰਨੁ ਪਾਪੁ ਉਚਰੈ ।
੩. ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ।
੪. ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ ।੧।
੫. ਤਨੁ ਧਨੁ ਕਲਤੁ ਸਭੁ ਦੇਖੁ ਅਭਿਮਾਨਾ ।
੬. ਬਿਨੁ ਨਾਵੈ ਕਿਛੁ ਸੰਗਿ ਨ ਜਾਨਾ ।੧। ਰਹਾਉ ।
੭. ਕੀਚਹਿ ਰਸ ਭੋਗ ਖੁਸੀਆ ਮਨ ਕੇਰੀ ।
੮. ਧਨੁ ਲੋਕਾਂ ਤਨੁ ਭਸਮੈ ਢੇਰੀ ।
੯. ਖਾਕੂ ਖਾਕੁ ਰਲੈ ਸਭੁ ਫੈਲੁ ।
੧੦. ਬਿਨ ਸਬਦੈ ਨਹੀ ਉਤਰੈ ਮੈਲੁ ।੨।
੧੧. ਗੀਤ ਰਾਗ ਘਨ ਤਾਲ ਸਿ ਕੂਰੇ ।
੧੨. ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ ।
੧੩. ਦੂਜੀ ਦੁਰਮਤਿ ਦਰਦੁ ਨ ਜਾਇ ।
੧੪. ਛੂਟੈ ਗੁਰਮੁਖਿ ਦਾਰੂ ਗੁਣ ਗਾਇ ।੩।
੧੫. ਧੋਤੀ ਊਜਲ ਤਿਲਕੁ ਗਲਿ ਮਾਲਾ ।
੧੬. ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ ।
੧੭. ਨਾਮੁ ਵਿਸਾਰਿ ਮਾਇਆ ਮਦੁ ਪੀਆ ।
੧੮. ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ।੪।
੧੯. ਸੂਕਰ ਸੁਆਨ ਗਰਧਭ ਮੰਜਾਰਾ ।
੨੦. ਪਸੂ ਮਲੇਛ ਨੀਚ ਚੰਡਾਲਾ ।
੨੧. ਗੁਰ ਤੇ ਮੁਹੁ ਫੇਰੇ ਤਿਨ ਜੋਨਿ ਭਵਾਈਐ ।
੨੨. ਬੰਧਨਿ ਬਾਧਿਆ ਆਈਐ ਜਾਈਐ ।੫।
੨੩. ਗੁਰ ਸੇਵਾ ਤੇ ਲਹੈ ਪਦਾਰਥੁ ।
੨੪. ਹਿਰਦੈ ਨਾਮੁ ਸਦਾ ਕਿਰਤਾਰਥੁ ।
੨੫. ਸਾਚੀ ਦਰਗਹ ਪੂਛ ਠ ਹੋਇ ।
੨੬. ਮਾਨੇ ਹੁਕਮੁ ਸੀਝੈ ਦਰਿ ਸੋਇ ।੬।
੨੭. ਸਤਿਗੁਰੁ ਮਿਲੈ ਤ ਤਿਸ ਕਉ ਜਾਣੈ ।
੨੮. ਰਹੈ ਰਜਾਈ ਹੁਕਮੁ ਪਛਾਣੈ ।

੨੯. ਹੁਕਮੁ ਪਛਾਣਿ ਸਚੇ ਦਰਿ ਵਾਸੁ ।

੩੦. ਕਾਲ ਬਿਕਾਲ ਸਬਦਿ ਭਏ ਨਾਸੁ । ੭ ।

੩੧. ਰਹੈ ਅਤੀਤੁ ਜਾਣੈ ਸਭੁ ਤਿਸ ਕਾ ।

੩੨. ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ।

੩੩. ਨਾ ਓਹੁ ਆਵੈ ਨਾ ਓਹੁ ਜਾਇ ।

੩੪. ਨਾਨਕ ਸਾਚੇ ਸਾਚਿ ਸਮਾਇ । ੮ । ੨ ।

## ਪਦ-ਅਰਥ

**ਮਨਸਾ**—ਮਰਜ਼ੀ, ਇਰਾਦਾ, ਇਛਾ; **ਮਦਿ**—ਹੰਕਾਰ ਵਿਚ; **ਕਲਤੁ**—ਇਸਤ੍ਰੀ; **ਕੇਰੀ**—ਦੀਆਂ; **ਫੈਲੁ**—ਪਸਾਰਾ; **ਕੂਰੇ**—ਕੂੜੇ; **ਨਾਟ ਸਾਲਾ**—ਨਾਟ ਸ਼ਾਲਾ, ਜਿਥੇ ਨਾਟ ਵਿਦਿਆ ਸਿਖਾਈ ਜਾਂਦੀ ਹੈ; **ਮਦੁ**—ਸ਼ਰਾਬ; **ਥੀਆ**—ਹੁੰਦਾ; **ਸੂਕਰ**—ਸੂਰ; **ਸੁਆਨ**—ਕੁਤੇ; **ਗਰਧਭ**—ਖੋਤੇ; **ਮੰਜਾਰਾ**—ਬਿੱਲੇ; **ਕਿਰਤਾਰਥੁ**—ਸਫਲ; **ਸੀਝੈ**—ਸਫਲ; **ਬਿਕਾਲ**—ਮੌਤ ਦੇ ਉਲਟ (ਜਨਮ); **ਅਤੀਤੁ**—ਨਿਰਲੇਪ, ਤਿਆਗੀ ।

## ਟੀਕਾ

੧. ਜੋ ਕੁਝ (ਜੀਵ ਦਾ) ਮਨ ਚਾਹੁੰਦਾ ਹੈ ਉਹੋ ਕੁਝ ਉਹ ਜੀਵ ਉਸ ਨੂੰ ਆਪਣੀ ਮਰਜ਼ੀ ਬਣਾ ਕੇ ਕਰਦਾ ਹੈ ।

੨. ਇਹ ਮਨ ਪਾਪ ਪੁੰਨ ਦੇ ਨਿਰੇ ਵਿਚਾਰ ਵਿਚ ਲੱਗਾ ਰਹਿੰਦਾ ਹੈ (ਕਥਨੀ ਹੈ ਪਰ ਰਹਿਣੀ ਨਹੀਂ) ।

੩. ਮਾਇਆ ਦੇ ਹੰਕਾਰ ਵਿਚ ਇਸ ਮਸਤ ਜੀਵ ਨੂੰ ਰੱਜ ਨਹੀਂ ਹੁੰਦਾ ।

੪. ਰਜੇਵਾਂ ਤੇ ਮੁਕਤੀ ਤਦ ਪ੍ਰਾਪਤ ਹੁੰਦੇ ਹਨ ਜਦੋਂ ਮਨ ਵਿਚ ਸੱਚਾ ਵਾਹਿਗੁਰੂ ਚੰਗਾ ਲਗਦਾ ਹੈ । ੧ ।

੫. ਹੇ ਅਭਿਮਾਨੀ ਜੀਵ, ਦੇਖ, ਤਨ, ਧਨ, ਜਾਂ ਇਸਤ੍ਰੀ (ਇਨ੍ਹਾਂ ਦੀ ਕੀ ਪਾਇਆਂ ਹੈ) ?

੬. ਬਿਨਾ ਨਾਮ ਦੇ ਇਨ੍ਹਾਂ ਵਿਚੋਂ ਕੁਝ ਵੀ ਸੰਗ ਨਹੀਂ ਜਾਂਦਾ । ੧ । ਰਹਾਉ ।

੭. ਮਾਇਕ ਰਸਾਂ ਦੇ ਭੋਗ ਭੋਗੀਦੇ ਹਨ ਅਤੇ ਮਨ ਦੀ ਮਰਜ਼ੀ ਅਨੁਸਾਰ ਮੌਜਾਂ ਮਾਣੀਦੀਆਂ ਹਨ,

੮. ਪਰ ਅੰਤ ਤੇ ਧਨ ਲੋਕ ਸਾਂਭ ਲੈਂਦੇ ਹਨ ਅਤੇ ਸਰੀਰ ਸੁਆਹ ਦੀ ਢੇਰੀ ਹੋ ਜਾਂਦਾ ਹੈ ।

੯. ਇਹ ਸਾਰਾ ਪਸਾਰਾ ਮਿੱਟੀ ਵਾਂਗ ਹੈ ਅਤੇ ਮਿੱਟੀ ਵਿਚ ਮਿਲ ਜਾਂਦਾ ਹੈ ।

੧੦. ਮਨ ਦੀ ਮੈਲ ਗੁਰੂ ਦੇ ਸ਼ਬਦ ਤੋਂ ਬਿਨਾਂ ਨਹੀਂ ਉਤਰਦੀ। ੨।
੧੧. (ਨਾਮ ਤੋਂ ਬਿਨਾਂ) ਹੋਰ ਗੀਤ, ਰਾਗ, ਘਣੇ ਤਾਲ ਝੂਠੇ ਹਨ।
੧੨. ਜੀਵ ਤਿੰਨ ਗੁਣਾਂ ਦੇ ਅਸਰ ਅਧੀਨ ਜੰਮਦਾ, ਮਰਦਾ ਤੇ ਰੱਬ ਤੋਂ ਸਦਾ ਦੂਰ ਹੀ ਰਹਿੰਦਾ ਹੈ।
੧੩. ਦੂਜੇ ਭਾਵ ਵਾਲੀ ਦੁਰਮਤ ਵਿਚ ਰਹਿੰਦਿਆਂ ਦੁੱਖ ਦੂਰ ਨਹੀਂ ਹੁੰਦਾ।
੧੪. ਦੁੱਖ ਤੋਂ ਛੁਟਦਾ ਉਹ ਹੈ ਜੋ ਗੁਰੂ ਦੁਆਰਾ ਪ੍ਰਭੂ ਦੇ ਗੁਣ ਗਾਂਦਾ ਹੈ-ਇਹ (ਦੁਖਾਂ ਦਾ) ਦਾਰੂ ਹੈ। ੩।
੧੫. ਕਈ ਚਿੱਟੀ ਧੋਤੀ ਪਹਿਨਦੇ ਹਨ, ਮੱਥੇ ਤਿਲਕ ਲਗਾਂਦੇ ਹਨ, ਗਲ ਵਿਚ ਮਾਲਾ ਰਖਦੇ ਹਨ।
੧੬. ਵੇਦ ਪੜ੍ਹਦੇ ਹਨ ਪਰ ਉਨ੍ਹਾਂ ਦੇ ਅੰਦਰ ਕ੍ਰੋਧ ਭੜਕ ਰਹਿਆ ਹੁੰਦਾ ਹੈ—ਉਨ੍ਹਾਂ ਦਾ ਸਾਰਾ ਧਰਮ ਦੇ ਨਾਮ ਤੇ ਕੀਤਾ ਅਡੰਬਰ ਇਵੇਂ ਹੈ ਜਿਵੇਂ ਨਾਟਸ਼ਾਲਾ ਦੀ ਸਿਖਿਆ (ਉਸ ਵਿਚ ਰਸਮੀ ਦਿਖਾਵਾ ਹੈ)।
੧੭. ਉਹ ਨਾਮ ਭੁਲਾ ਕੇ ਮਾਇਆ ਦੀ ਸ਼ਰਾਬ ਪੀਂਦੇ ਹਨ, (ਮਾਇਆ ਦੇ ਨਸ਼ੇ ਵਿਚ ਰਹਿੰਦੇ ਹਨ)
੧੮. ਪਰ ਗੁਰੂ ਤੋਂ ਬਿਨਾਂ ਕਿਸੇ ਨੂੰ ਪ੍ਰਭੂ ਭਗਤੀ ਨਹੀਂ ਮਿਲਦੀ ਅਤੇ ਭਗਤੀ ਤੋਂ ਬਿਨਾਂ ਸੁਖ ਨਹੀਂ ਮਿਲਦਾ। ੪।
੧੯. (ਜੋ ਗੁਰੂ ਤੋਂ ਮੂੰਹ ਫੇਰ ਲੈਂਦੇ ਹਨ) ਉਨ੍ਹਾਂ ਨੂੰ ਸੂਰ, ਕੁਤੇ, ਖੋਤੇ, ਬਿੱਲੇ,
੨੦. ਪਸ਼ੂ, ਮਲੇਛ, ਨੀਚ, ਚੰਡਾਲ, ਆਦਿਕਾਂ,
੨੧. ਦੀਆਂ ਜੂਨਾਂ ਵਿਚ ਭਵਾਇਆ ਜਾਂਦਾ ਹੈ।
੨੨. ਅਤੇ ਮਨੁੱਖ ਮਾਇਆ ਦੇ ਬੰਧਨ ਵਿਚ ਆਵਾਗਵਨ ਦੇ ਗੇੜ ਵਿਚ ਪਇਆ ਰਹਿੰਦਾ ਹੈ। ੫।
੨੩. ਗੁਰੂ ਸੇਵਾ ਤੋਂ ਨਾਮ-ਪਦਾਰਥ ਮਿਲਦਾ ਹੈ,
੨੪. ਫਿਰ ਹਿਰਦੇ ਵਿਚ ਨਾਮ ਹੋਣ ਕਰਕੇ (ਜਨਮ) ਸਫਲਾ ਹੁੰਦਾ ਹੈ।
੨੫. ਐਸੇ ਮਨੁੱਖ ਤੋਂ ਸੱਚੀ ਦਰਗਾਹ ਵਿਚ ਲੇਖਾ ਨਹੀਂ ਮੰਗਿਆ ਜਾਂਦਾ।
੨੬. ਜੋ ਹੁਕਮ ਮੰਨਦਾ ਹੈ ਉਹ ਦਰਗਾਹ ਵਿਚ ਸਫਲ ਹੁੰਦਾ ਹੈ। ੬।
੨੭. ਜਦੋਂ ਮਨੁੱਖ ਸਤਿਗੁਰੂ ਨੂੰ ਮਿਲਦਾ ਹੈ ਤਾਂ ਉਹ ਪ੍ਰਭੂ ਨੂੰ ਜਾਣ ਲੈਂਦਾ ਹੈ।
੨੮. ਉਹ ਪ੍ਰਭੂ ਦੀ ਰਜ਼ਾ ਵਿਚ ਰਹਿੰਦਾ ਹੈ ਅਤੇ ਹੁਕਮ ਨੂੰ ਪਛਾਣਦਾ ਹੈ।
੨੯. ਹੁਕਮ ਦੀ ਪਛਾਣ ਹੋਣ ਨਾਲ ਪ੍ਰਭੂ ਦੇ ਘਰ ਵਿਚ ਰਹਿਣਾ ਮਿਲਦਾ ਹੈ।
੩੦. ਉਸ ਦੇ ਮੌਤ ਤੇ ਜਨਮ (ਜਨਮ ਮਰਨ) ਸ਼ਬਦ ਦੁਆਰਾ ਨਾਸ ਹੁੰਦੇ ਹਨ। ੭।

੩੧. ਜੋ ਮਾਇਆ ਤੋਂ ਨਿਰਲੇਪ ਰਹਿੰਦਾ ਹੈ ਅਤੇ ਸਭ ਕੁਝ ਪ੍ਰਭੂ ਦੀ ਦਾਤ ਸਮਝਦਾ ਹੈ,

੩੨. ਜੋ ਤਨ ਮਨ ਉਸ ਨੂੰ ਅਰਪਨ ਕਰਦਾ ਹੈ ਜਿਸ ਦਾ ਕਿ ਇਹ ਸਭ ਦਿੱਤਾ ਹੋਇਆ ਹੁੰਦਾ ਹੈ,

੩੩. ਨਾਂ ਉਹ ਨਾ ਜੰਮਦਾ ਹੈ, ਨਾ ਉਹ ਮਰਦਾ ਹੈ ।

੩੪. (ਨਾਨਕ) ਉਹ ਸੱਚ ਦੁਆਰਾ ਸੱਚੇ-ਪ੍ਰਭੂ ਵਿਚ ਸਮਾ ਜਾਂਦਾ ਹੈ । ੮ । ੨ ।

## ਬਿਲਾਵਲ ਮਹਲਾ ੧

## ਥਿਤੀ

੧

**੧. ਏਕਮ ਏਕੰਕਾਰੁ ਨਿਰਾਲਾ ।**
**੨. ਅਮਰੁ ਅਜੋਨੀ ਜਾਤਿ ਨ ਜਾਲਾ ।**
**੩. ਅਗਮ ਅਗੋਚਰੁ ਰੂਪੁ ਨ ਰੇਖਿਆ ।**
**੪. ਖੋਜਤ ਖੋਜਤ ਘਟਿ ਘਟਿ ਦੇਖਿਆ ।**
**੫. ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ ।**
**੬. ਗੁਰ ਪਰਸਾਦਿ ਪਰਮ ਪਦੁ ਪਾਈ । ੧ ।**

### ਪਦ-ਅਰਥ

**ਏਕਮ**—ਪਹਿਲੀ ਥਿਤ; **ਜਾਲਾ**—ਜੰਜਾਲ; **ਅਗਮ**—ਪਹੁੰਚ ਤੋਂ ਪਰੇ; **ਅਗੋਚਰੁ**—ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ ।

### ਟੀਕਾ

੧. ਪਹਿਲੀ ਥਿਤ (ਰਾਹੀਂ ਇਹ ਉਪਦੇਸ਼ ਦ੍ਰਿੜ੍ਹ ਕਰਾਂਦੇ ਹਨ ਕਿ) ਪਰਮਾਤਮਾ ਇਕ ਹੈ,ਉਹ ਆਪਣੇ ਵਰਗਾ ਆਪ ਹੈ (ਹੋਰ ਉਸ ਦੇ ਨਾਲ ਦਾ ਕੋਈ ਨਹੀਂ)।

੨. ਉਹ ਕਦੇ ਮਰਦਾ ਨਹੀਂ, ਉਹ ਜੂਨਾਂ ਵਿਚ ਨਹੀਂ ਆਉਂਦਾ, ਉਸ ਦੀ ਕੋਈ ਜ਼ਾਤ ਨਹੀਂ ਹੈ, ਉਸ ਨੂੰ ਕੋਈ ਧੰਧਾ ਜੰਜਾਲ ਨਹੀਂ ਹੈ ।

੩. ਉਹ ਪਹੁੰਚ ਤੋਂ ਪਰੇ ਹੈ, ਉਹ ਮਨ ਇੰਦ੍ਰਿਆਂ ਦੀ ਪਹੁੰਚ ਵਿਚ ਨਹੀਂ, ਉਸ ਦਾ ਰੂਪ-ਰੇਖ ਕੋਈ ਨਹੀਂ ।

੪. ਪਰ ਲਭਦਿਆਂ ਲਭਦਿਆਂ ਮੈਂ ਉਸ ਨੂੰ ਹਿਰਦੇ ਵਿਚ ਹੀ ਦੇਖਿਆ ਹੈ ।

੫. ਮੈਂ ਉਸ (ਗੁਰੂ) ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਅਪਾਰ ਪ੍ਰਭੂ ਨੂੰ ਦੇਖਿਆ ਹੈ ਅਤੇ ਹੋਰਾਂ ਨੂੰ ਦਿਖਾਂਦਾ ਹੈ ।

੬. ਗੁਰੂ ਦੀ ਕਿਰਪਾ ਨਾਲ ਹੀ ਮੈਂ ਉੱਚੀ ਤੋਂ ਉੱਚੀ ਪਦਵੀ ਭਾਵ ਮੁਕਤੀ ਪ੍ਰਾਪਤ ਕਰ ਲੈਂਦਾ ਹਾਂ । ੧ ।

**੧. ਕਿਆ ਜਪੁ ਜਾਪਉ ਬਿਨੁ ਜਗਦੀਸੈ ।**
**੨. ਗੁਰ ਕੈ ਸਬਦਿ ਮਹਲੁ ਘਰੁ ਦੀਸੈ । ੧ । ਰਹਾਉ ।**

## ਟੀਕਾ

੧. ਉਸ ਜਗਤ ਦੇ ਮਾਲਕ ਪ੍ਰਭੂ ਦੇ ਸਿਮਰਨ ਤੋਂ ਬਿਨਾਂ ਮੈਂ ਕੋਈ ਹੋਰ ਜਾਪ ਨਹੀਂ ਜਪਦਾ ।

੨. ਗੁਰੂ ਦੇ ਸ਼ਬਦ ਦੁਆਰਾ ਪਰਮਾਤਮਾ ਦਾ ਦਰ ਘਰ ਦਿਸਦਾ ਹੈ । ੧ । ਰਹਾਉ ।

## ੨

**੧. ਦੂਜੈ ਭਾਇ ਲਗੇ ਪਛੁਤਾਣੇ ।**
**੨. ਜਮ ਦਰਿ ਬਾਧੇ ਆਵਣ ਜਾਣੇ ।**
**੩. ਕਿਆ ਲੈ ਆਵਹਿ ਕਿਆ ਲੇ ਜਾਹਿ ।**
**੪. ਸਿਰਿ ਜਮਕਾਲੁ ਸਿ ਚੋਟਾ ਖਾਹਿ ।**
**੫. ਬਿਨੁ ਗੁਰ ਸਬਦ ਨ ਛੂਟਸਿ ਕੋਇ ।**
**੬. ਪਾਖੰਡਿ ਕੀਨੈ ਮੁਕਤਿ ਨ ਹੋਇ । ੨ ।**

## ਪਦ-ਅਰਥ

**ਦੂਜੈ**—ਦ੍ਵੈਤ; **ਛੂਟਸਿ**—ਮੁਕਤ ਹੋਣਾ ।

## ਟੀਕਾ

੧. ਦੂਜੀ ਬਿਤ ਰਾਹੀਂ (ਇਹ ਉਪਦੇਸ਼ ਦ੍ਰਿੜ੍ਹ ਕਰਾਂਦੇ ਹਨ ਕਿ) ਜੋ ਜੀਵ ਪਰਮਾਤਮਾ ਨੂੰ ਛੱਡ ਕੇ ਕਿਸੇ ਹੋਰ ਮੋਹ ਵਿਚ ਲਗਦੇ ਹਨ, ਉਹ ਪਛਤਾਂਦੇ ਹਨ ।

੨. ਜਮਰਾਜੇ ਦੇ ਦਰ ਤੇ ਬੱਧੇ ਉਹ ਆਵਾਗਵਨ ਵਿਚ ਰਹਿੰਦੇ ਹਨ ।

੩. ਉਹ ਜਗਤ ਵਿਚ ਖਾਲੀ ਹੱਥ ਆਉਂਦੇ ਹਨ ਅਤੇ ਇਥੋਂ ਖਾਲੀ ਹੱਥ ਚਲੇ ਜਾਂਦੇ ਹਨ ।

੪. ਉਨ੍ਹਾਂ ਦੇ ਸਿਰ ਤੇ ਜਮ ਖੜਾ ਹੈ । ਉਸ ਦੀਆਂ ਸੱਟਾਂ ਉਹ ਸਹਾਰਦੇ ਹਨ ।

੫. ਗੁਰੂ ਦੇ ਸ਼ਬਦ ਤੋਂ ਬਿਨਾਂ ਕੋਈ ਮੁਕਤ ਨਹੀਂ ਹੁੰਦਾ ।

੬. ਤੇ ਦਿਖਾਵੇ ਦੇ ਕਰਮ ਧਰਮ ਕਰਨ ਨਾਲ ਮੁਕਤੀ ਨਹੀਂ ਮਿਲਦੀ । ੨ ।

## ੩

**੧. ਆਪੇ ਸਚੁ ਕੀਆ ਕਰ ਜੋੜਿ ।**

**੨. ਅੰਡਜ ਫੋੜਿ ਜੋੜਿ ਵਿਛੋੜਿ ।**

**੩. ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ।**

**੪. ਰਾਤਿ ਦਿਨੰਤੁ ਕੀਏ ਭਉ ਭਾਉ ।**

**੫. ਜਿਨਿ ਕੀਏ ਕਰਿ ਵੇਖਣਹਾਰਾ ।**

**੬. ਅਵਰੁ ਨ ਦੂਜਾ ਸਿਰਜਣਹਾਰਾ । ੩ ।**

## ਟੀਕਾ

੧. ਆਪ ਪ੍ਰਭੂ ਸੱਚਾ ਹੈ, ਉਸ ਨੇ ਆਪਣੇ ਹੁਕਮ ਦੁਆਰਾ ਰਚਨਾ ਰਚੀ ਹੈ ।

੨. ਉਸ ਨੇ ਅੰਡਾ-ਸ਼ਕਲ ਇਸ ਜਗਤ ਨੂੰ ਤੋੜ ਕੇ ਫਿਰ ਦੋਹਾਂ ਦੇ ਸਿਰੇ ਮਿਲਾ ਕੇ ਪੁਲਾੜੋਂ ਦੋਹਾਂ ਨੂੰ ਅੱਡ ਕਰ ਦਿੱਤਾ ।

੩. (ਇਸ ਤਰ੍ਹਾਂ) ਉਸ ਨੇ ਧਰਤੀ ਤੇ ਆਕਾਸ਼ (ਬਣਾ ਕੇ) ਜੀਵਾਂ ਦੇ ਰਹਿਣ ਲਈ ਥਾਂ ਬਣਾਏ ਹਨ ।

੪. ਉਸ ਨੇ ਰਾਤ ਤੇ ਦਿਨ ਬਣਾਏ ਹਨ; ਉਸ ਨੇ ਹੀ ਡਰ ਤੇ ਪਿਆਰ ਦੇ ਭਾਵ ਜੀਵਾਂ ਨੂੰ ਦਿੱਤੇ ਹਨ ।

੫. ਜਿਸ ਨੇ ਜੀਵ ਪੈਦਾ ਕੀਤੇ ਹਨ, ਉਹੀ ਉਨ੍ਹਾਂ ਦੀ ਸੰਭਾਲ ਕਰਨ ਵਾਲਾ ਹੈ ।

੬. ਉਸ ਤੋਂ ਬਿਨਾਂ ਕੋਈ ਹੋਰ ਪੈਦਾ ਕਰਨ ਵਾਲਾ ਨਹੀਂ ਹੈ । ੩ ।

## ੪

**੧. ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ।**

**੨. ਦੇਵੀ ਦੇਵ ਉਪਾਏ ਵੇਸਾ ।**

**੩. ਜੋਤੀ ਜਾਤੀ ਗਣਤ ਨ ਆਵੈ ।**

੪. ਜਿਨਿ ਸਾਜੀ ਸੋ ਕੀਮਤਿ ਪਾਵੈ ।

੫. ਕੀਮਤਿ ਪਾਇ ਰਹਿਆ ਭਰਪੂਰਿ ।

੬. ਕਿਸੁ ਨੇੜੈ ਕਿਸੁ ਆਖਾ ਦੂਰਿ । ੪ ।

## ਪਦ-ਅਰਥ

**ਮਹੇਸਾ**—ਸ਼ਿਵ ।

## ਟੀਕਾ

੧. ਤ੍ਰਿਤੀਆ ਥਿਤ (ਦੁਆਰਾ ਉਪਦੇਸ਼ ਕਰਦੇ ਹਨ ਕਿ) ਪਰਮਾਤਮਾ ਨੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਪੈਦਾ ਕੀਤੇ ।

੨. ਉਸ ਨੇ ਦੇਵੀ ਦੇਵਤਿਆਂ ਜਿਹੇ ਕਈ ਸਰੂਪ ਪੈਦਾ ਕੀਤੇ ।

੩. ਜੋਤ ਵਾਲੀਆਂ ਹਸਤੀਆਂ ਇੰਨੀਆਂ ਬਣਾਈਆਂ ਹਨ ਕਿ ਗਿਣਤੀ ਨਹੀਂ ਹੋ ਸਕਦੀ ।

੪. ਜਿਸ ਹਰੀ ਨੇ ਇਹ ਰਚਨਾ ਰਚੀ ਹੈ, ਉਹੀ ਆਪ ਇਸ ਦੀ ਕੀਮਤ ਪਾ ਸਕਦਾ ਹੈ ।

੫. (ਪਰ ਇਸ ਤੋਂ ਵੱਖਰਾ ਹੋ ਕੇ ਨਹੀਂ) ਇਸ ਵਿਚ ਵਿਆਪਕ ਹੋ ਕੇ-ਕੀਮਤ ਪਾ ਰਹਿਆ ਹੈ ।

੬. ਉਸ ਨੂੰ ਕਿਸ ਦੇ ਨੇੜੇ ਅਤੇ ਕਿਸ ਤੋਂ ਦੂਰ ਆਖਾਂ ? (ਭਾਵ ਸਭ ਵਿਚ ਇਕ ਸਮਾਨ ਵਿਆਪਕ ਹੋ ਰਹਿਆ ਹੈ) । ੪ ।

## ੫

੧. ਚਉਥਿ ਉਪਾਏ ਚਾਰੇ ਬੇਦਾ ।

੨. ਖਾਣੀ ਚਾਰੇ ਬਾਣੀ ਭੇਦਾ ।

੩. ਅਸਟ ਦਸਾ ਖਟੁ ਤੀਨਿ ਉਪਾਏ ।

੪. ਸੋ ਬੂਝੈ ਜਿਸੁ ਆਪਿ ਬੁਝਾਏ ।

੫. ਤੀਨਿ ਸਮਾਵੈ ਚਉਥੈ ਵਾਸਾ ।

੬. ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ । ੫ ।

## ਟੀਕਾ

੧. (ਚੌਥੀ ਥਿਤ ਦੁਆਰਾ ਉਪਦੇਸ਼ ਹੈ ਕਿ) ਪਰਮਾਤਮਾ ਨੇ ਹੀ ਚਾਰੇ ਵੇਦ ਪੈਦਾ ਕੀਤੇ।

੨. ਉਸ ਨੇ ਹੀ ਚਾਰੇ ਖਾਣੀਆਂ ਪੈਦਾ ਕੀਤੀਆਂ ਅਤੇ ਉਨ੍ਹਾਂ ਦੀਆਂ ਵੱਖ ਵੱਖ ਬੋਲੀਆਂ ਬਣਾਈਆਂ।

੩. ਉਸ ਨੇ ਹੀ ਅਠਾਰਾਂ ਪੁਰਾਣ, ਛੇ ਸ਼ਾਸਤ੍ਰ ਅਤੇ ਤਿੰਨ ਗੁਣ ਪੈਦਾ ਕੀਤੇ।

੪. ਇਸ ਭੇਦ ਨੂੰ ਉਹ ਸਮਝਦਾ ਹੈ ਜਿਸ ਨੂੰ ਕਿਰਪਾ ਕਰਕੇ ਪ੍ਰਭੂ ਆਪ ਬੁਝਾ ਦੇਵੇ।

੫. ਜਿਹੜਾ ਮਨੁੱਖ ਤਿੰਨਾਂ ਗੁਣਾਂ ਨੂੰ ਮੇਟ ਕੇ ਚੌਥੀ ਅਵਸਥਾ (ਸਹਿਜ) ਵਿਚ ਟਿਕਦਾ ਹੈ,

੬. ਨਾਨਕ ਬੇਨਤੀ ਕਰਦਾ ਹੈ-ਮੈਂ ਉਸ ਦਾ ਦਾਸ ਹਾਂ। ੫।

## ੬

**੧. ਪੰਚਮੀ ਪੰਚ ਭੂਤ ਬੇਤਾਲਾ।**
**੨. ਆਪਿ ਅਗੋਚਰੁ ਪੁਰਖੁ ਨਿਰਾਲਾ।**
**੩. ਇਕਿ ਭ੍ਰਮਿ ਭੂਖੇ ਮੋਹ ਪਿਆਸੇ।**
**੪. ਇਕਿ ਰਸੁ ਚਾਖਿ ਸਬਦਿ ਤ੍ਰਿਪਤਾਸੇ।**
**੫. ਇਕਿ ਰੰਗਿ ਰਾਤੇ ਇਕਿ ਮਰਿ ਧੂਰਿ।**
**੬. ਇਕਿ ਦਰਿ ਘਰਿ ਸਾਚੈ ਦੇਖਿ ਹਦੂਰਿ। ੬।**

## ਪਦ-ਅਰਥ

**ਪੰਚ ਭੂਤ**—ਪੰਜ ਤੱਤ ਅਰਥਾਤ ਪੰਜ ਭੂਤਕ ਜੀਵ; **ਬੇਤਾਲਾ**—ਭੂਤਨਾ।

## ਟੀਕਾ

੧. ਪੰਚਮੀ ਥਿਤ (ਦੁਆਰਾ ਉਪਦੇਸ਼ ਹੈ ਕਿ) ਪੰਜ ਭੂਤਕ ਜੀਵ ਭੂਤਨੇ ਬਣੇ ਹੋਏ ਹਨ (ਮਾਇਆ ਦੇ ਪ੍ਰਭਾਵ ਕਰਕੇ)।

੨. (ਹਾਲਾਂ ਕਿ) ਉਹ ਪਰਮਾਤਮਾ ਆਪ ਅਗੋਚਰ ਇੰਦ੍ਰੀਆਂ ਤੋਂ ਪਰੇ ਅਤੇ ਨਿਰਾਲਾ (ਨਿਰਲੇਪ) ਪੁਰਖ ਹੈ।

੩. ਕਈ ਜੀਵ ਭਰਮ ਵਿਚ ਹੋਣ ਕਰਕੇ ਮਾਇਆ ਦੀ ਤ੍ਰਿਸ਼ਨਾ ਵਿਚ ਹਨ ਅਤੇ ਮੋਹ ਤੇ ਪਿਆਸ ਵਿਚ ਰਹਿੰਦੇ ਹਨ।

੪. ਪਰ ਕਈ ਨਾਮ ਰਸ ਚਖ ਕੇ ਗੁਰੂ ਸ਼ਬਦ ਦੁਆਰਾ ਰੱਜੇ ਹੋਏ ਵੀ ਹਨ।
੫. ਕਈ ਪ੍ਰੇਮ ਵਿਚ ਰੰਗੇ ਹੋਏ ਹਨ ਅਤੇ ਕਈ ਮਰ ਕੇ ਬਸ ਮਿਟੀ ਹੋ ਜਾਂਦੇ ਹਨ।
੬. ਕਈ ਸੱਚੇ ਹਰੀ ਨੂੰ ਹਾਜ਼ਰ ਹਜ਼ੂਰ ਵੇਖ ਕੇ ਉਸ ਦੇ ਦਰ-ਘਰ ਵਿਚ ਟਿਕਦੇ ਹਨ। ੬।

੭

੧. ਝੂਠੇ ਕਉ ਨਾਹੀ ਪਤਿ ਨਾਉ।
੨. ਕਬਹੁ ਨ ਸੂਚਾ ਕਾਲਾ ਕਾਉ।
੩. ਪਿੰਜਰਿ ਪੰਖੀ ਬੰਧੀਆ ਕੋਇ।
੪. ਛੇਰੀਂ ਭਰਮੈ ਮੁਕਤਿ ਨ ਹੋਇ।
੫. ਤਉ ਛੂਟੈ ਜਾ ਖਸਮੁ ਛਡਾਏ।
੬. ਗੁਰਮਤਿ ਮੇਲੇ ਭਗਤਿ ਦ੍ਰਿੜਾਏ। ੭।

## ਟੀਕਾ

੧. ਝੂਠੇ ਮਨੁੱਖ ਦੀ ਦਰਗਾਹ ਵਿਚ ਇਜ਼ਤ ਨਹੀਂ ਰਹਿ ਆਉਂਦੀ ਅਤੇ ਨਾ ਹੀ ਇਸ ਸੰਸਾਰ ਵਿਚ ਉਸ ਨੂੰ ਸੋਭਾ ਮਿਲਦੀ ਹੈ।
੨. ਝੂਠਾ ਸੁੱਚਾ ਨਹੀਂ ਬਣ ਸਕਦਾ ਜਿਵੇਂ ਕਿ ਕਾਲਾ ਕਾਂ ਕਦੇ ਸੁੱਚਾ ਨਹੀਂ ਹੋ ਸਕਦਾ।
੩. ਜਿਵੇਂ ਪੰਛੀ ਪਿੰਜਰੇ ਵਿਚ ਡੱਕਿਆ ਹੁੰਦਾ ਹੈ,
੪. ਉਹ ਪਿੰਜਰੇ ਦੇ ਛੇਕਾਂ ਅੰਦਰ ਹੀ ਫਿਰਦਾ ਹੈ, ਪਰ ਛੁਟਕਾਰਾ ਨਹੀਂ ਪਾ ਸਕਦਾ,
੫. ਉਸ ਨੂੰ ਛੁਟਕਾਰਾ ਤਦ ਮਿਲਦਾ ਹੈ ਜਦੋਂ ਮਾਲਕ ਉਸ ਨੂੰ ਛੁਡਾਵੇ।
੬. ਪ੍ਰਭੂ ਉਸ ਨੂੰ ਗੁਰੂ ਦੀ ਮੱਤ ਵਿਚ ਜੋੜਦਾ ਹੈ ਅਤੇ ਆਪਣੀ ਭਗਤੀ ਉਸ ਨੂੰ ਦ੍ਰਿੜ੍ਹ ਕਰਾਂਦਾ ਹੈ। ੭।

੮

੧. ਖਸਟੀ ਖਟ ਦਰਸਨ ਪ੍ਰਭ ਸਾਜੇ।
੨. ਅਨਹਦ ਸਬਦੁ ਨਿਰਾਲਾ ਵਾਜੇ।
੩. ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ।

੪. ਸਬਦ ਭੇਦੇ ਤਉ ਪਤਿ ਪਾਵੈ ।
੫. ਕਰਿ ਕਰਿ ਵੇਸ ਖਪਹਿ ਜਲਿ ਜਾਵਹਿ ।
੬. ਸਾਚੇ ਸਾਚੇ ਸਾਚਿ ਸਮਾਵਹਿ । ੮ ।

## ਟੀਕਾ

੧. ਛੇਵੀਂ ਥਿਤ (ਦੁਆਰਾ ਉਪਦੇਸ਼ ਹੈ ਕਿ) ਸਾਧੂਆਂ ਦੇ ਛੇ ਭੇਖ ਪ੍ਰਭੂ ਦੇ ਬਣਾਏ ਹੋਏ ਹਨ (ਕਿਸ ਲਈ ?)

੨. ਅਨਹਦ ਸ਼ਬਦ ਦਾ ਸੰਗੀਤ ਜੋ ਹਰ ਇਕ ਦੇ ਅੰਦਰ ਨਿਰਾਲਾ ਵਜਦਾ ਹੈ (ਉਸ ਨੂੰ ਸੁਣਨ ਲਈ) ਜੋ ਮੇਲ ਦੀ ਹਾਲਤ ਵਿਚ ਹੀ ਪ੍ਰਾਪਤ ਹੁੰਦਾ ਹੈ ।

੩. ਪਰ ਜੇ ਪ੍ਰਭੂ ਦੀ ਰਜ਼ਾ ਹੋਵੇ ਤਾਂ ਕਿਸੇ ਨੂੰ ਆਪਣੇ ਚਰਨਾਂ ਵਿਚ ਜੋੜਦਾ ਹੈ ।

੪. ਜੋ ਸ਼ਬਦ ਦੁਆਰਾ ਮਨ ਨੂੰ ਵਿੰਨ੍ਹੇ ਉਸ ਨੂੰ ਇਜ਼ਤ ਮਿਲਦੀ ਹੈ ।

੫. (ਉਂਞ ਤਾਂ) ਅਨੇਕ ਸਾਧੂ ਭੇਖ ਕਰ ਕਰ ਕੇ ਖੁਆਰ ਹੁੰਦੇ ਹਨ ਅਤੇ ਮੁੱਕ ਜਾਂਦੇ ਹਨ ।

੬. ਪਰ ਸੱਚੇ ਨਾਮ ਦੁਆਰਾ ਜੋ ਸੱਚ ਰੂਪ ਹੋ ਜਾਂਦੇ ਹਨ ਉਹ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ । ੮ ।

## ੯

੧. ਸਪਤਮੀ ਸਤੁ ਸੰਤੋਖੁ ਸਰੀਰਿ ।
੨. ਸਾਤ ਸਮੁੰਦ ਭਰੇ ਨਿਰਮਲ ਨੀਰਿ ।
੩. ਮਜਨੁ ਸੀਲੁ ਸਚੁ ਰਿਦੈ ਵੀਚਾਰਿ ।
੪. ਗੁਰ ਕੈ ਸਬਦਿ ਪਾਵੈ ਸਭਿ ਪਾਰਿ ।
੫. ਮਨਿ ਸਾਚਾ ਮੁਖਿ ਸਾਚਉ ਭਾਇ ।
੬. ਸਚੁ ਨੀਸਾਣੈ ਠਾਕ ਨ ਪਾਇ । ੯ ।

## ਪਦ–ਅਰਥ

**ਸਾਤ ਸਮੁੰਦ**--ਸਤ ਸਮੁੰਦਰ, ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧੀ ।

## ਟੀਕਾ

੧. ਸਤਵੀਂ ਥਿਤ (ਦੁਆਰਾ ਉਪਦੇਸ਼ ਹੈ ਕਿ) ਜੇ ਸਰੀਰ ਵਿਚ ਸਤ, ਸੰਤੋਖ ਆਦਿ ਗੁਣ ਹੋਣ,

੨. ਜੇ ਅੰਦਰ ਦੇ ਸਤੇ ਸਮੁੰਦਰ (ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧੀ) ਪ੍ਰਭੂ ਦੇ ਨਿਰਮਲ ਜਲ ਨਾਲ ਭਰਪੂਰ ਹੋਣ,

੩. ਜੇ ਪਵਿੱਤਰ ਜੀਵਨ (ਸ਼ੀਲ) ਦਾ ਇਸ਼ਨਾਨ ਕੀਤਾ ਹੋਵੇ ਤੇ ਵਿਚਾਰ ਦੁਆਰਾ ਸੱਚ ਨੂੰ ਹਿਰਦੇ ਵਿਚ ਟਿਕਾਇਆ ਹੋਵੇ,

੪. (ਤਾਂ) ਐਸਾ ਮਨੁੱਖ ਗੁਰੂ ਦੇ ਸ਼ਬਦ ਦੁਆਰਾ ਸਭਨਾਂ ਨੂੰ ਤਾਰ ਦਿੰਦਾ ਹੈ।

੫. ਜਿਸ ਦੇ ਮਨ ਵਿਚ ਤੇ ਮੁੱਖ ਵਿਚ ਸੱਚਾ ਪ੍ਰਭੂ ਹੈ ਅਤੇ ਜੋ ਉਸ ਸੱਚੇ ਦੇ ਪ੍ਰੇਮ ਵਿਚ ਰੰਗਿਆ ਹੈ,

੬. ਉਸ ਪਾਸ ਸੱਚ ਰੂਪ ਪਰਵਾਨਾ ਹੋਣ ਕਰਕੇ ਉਸ ਨੂੰ ਦਰਗਾਹ ਵਿਚ ਰੋਕ ਨਹੀਂ ਹੁੰਦੀ। ੯।

## ੧੦

**੧. ਅਸਟਮੀ ਅਸਟ ਸਿਧਿ ਬੁਧਿ ਸਾਧੈ।**
**੨. ਸਚੁ ਨਿਹਕੇਵਲੁ ਕਰਮਿ ਅਰਾਧੈ।**
**੩. ਪਉਣ ਪਾਣੀ ਅਗਨੀ ਬਿਸਰਾਉ।**
**੪. ਤਹੀ ਨਿਰੰਜਨੁ ਸਾਚੋ ਨਾਉ।**
**੫. ਤਿਸੁ ਮਹਿ ਮਨੂਆ ਰਹਿਆ ਲਿਵਲਾਇ।**
**੬. ਪ੍ਰਣਵਤਿ ਨਾਨਕੁ ਕਾਲੁ ਨ ਖਾਇ। ੧੦।**

## ਪਦ-ਅਰਥ

ਨਿਹਕੇਵਲੁ—ਨਿਰਲੇਪ; **ਬਿਸਰਾਉ**—ਵਿਸਾਰ ਦੇਵੇ; **ਪ੍ਰਣਵਤਿ**—ਬੇਨਤੀ ਕਰਦਾ ਹੈ।

## ਟੀਕਾ

੧. ਅਠਵੀਂ ਥਿਤ (ਦੁਆਰਾ ਉਪਦੇਸ਼ ਹੈ ਕਿ) ਜੋ ਅੱਠਾਂ ਸਿੱਧੀਆਂ ਦੀ ਰੁਚੀ ਵਾਲੀ ਬੁੱਧੀ ਨੂੰ ਰਾਸ ਕਰੇ (ਬੁੱਧੀ ਨੂੰ ਸ਼ਕਤੀਸ਼ਾਲੀ ਕਰੇ),

੨. ਜੋ ਸੱਚੇ ਤੇ ਨਿਰਲੇਪ ਹਰੀ ਨੂੰ ਨੇਕ-ਕਰਨੀ ਦੁਆਰਾ ਸਿਮਰੇ,

੩. ਜੋ ਹਵਾ, ਪਾਣੀ, ਅੱਗ ਦੇ ਸੁਭਾ (ਰਜੋ, ਸਤੋ, ਤਮੋ) ਨੂੰ ਵਿਸਾਰ ਦੇਵੇ,

੪. ਉਸ ਦੇ ਹਿਰਦੇ ਵਿਚ ਸੱਚਾ ਨਾਮ ਹੁੰਦਾ ਹੈ ਅਤੇ ਉਸ ਦੇ ਅੰਦਰ ਨਿਰਲੇਪ ਹਰੀ ਵਸਦਾ ਹੈ।

੫. ਜਿਸ ਦਾ ਮਨ ਉਸ ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਹੈ,

੬. ਨਾਨਕ ਬੇਨਤੀ ਕਰਦਾ ਹੈ ਕਿ ਉਸ ਨੂੰ ਕਾਲ ਨਹੀਂ ਖਾ ਸਕਦਾ (ਉਹ ਜਨਮ ਮਰਨ ਮੁਕਾ ਦਿੰਦਾ ਹੈ) । ੧੦ ।

੧੧

**੧. ਨਾਉ ਨਉਮੀ ਨਵੇ ਨਾਥ ਨਵ ਖੰਡਾ ।**
**੨. ਘਟਿ ਘਟਿ ਨਾਥੁ ਮਹਾ ਬਲਵੰਡਾ ।**
**੩. ਆਈ ਪੂਤਾ ਇਹੁ ਜਗੁ ਸਾਰਾ ।**
**੪. ਪ੍ਰਭ ਆਦੇਸੁ ਆਦਿ ਰਖਵਾਰਾ ।**
**੫. ਆਦਿ ਜੁਗਾਦੀ ਹੈ ਭੀ ਹੋਗੁ ।**
**੬. ਓਹੁ ਅਪਰੰਪਰੁ ਕਰਣੈ ਜੋਗੁ । ੧੧ ।**

## ਟੀਕਾ

੧. ਨਾਵੀਂ ਥਿਤ (ਦੁਆਰਾ ਉਪਦੇਸ਼ ਹੈ ਕਿ) ਹਰੀ ਦਾ ਨਾਮ ਜੋਗੀਆਂ ਦੇ ਵੱਡੇ ਨੌਂ ਨਾਥ ਅਤੇ ਧਰਤੀ ਦੇ ਨੌਂ ਹਿਸਿਆਂ ਦੇ ਜੀਵ (ਜਪਦੇ ਹਨ) ।
੨. ਉਹ ਹਰੀ ਹਰ ਹਿਰਦੇ ਦਾ ਮਹਾਬਲੀ ਮਾਲਕ ਹੈ ।
੩. ਉਸੇ ਮਾਤਾ (ਹਰੀ) ਦੀ ਇਹ ਸਾਰਾ ਜਗਤ ਸੰਤਾਨ ਹੈ ।
੪. ਉਸ ਪ੍ਰਭੂ ਨੂੰ ਨਮਸਕਾਰ ਕਰਨੀ ਚਾਹੀਦੀ ਹੈ, ਉਹ ਸਭ ਦਾ ਰਾਖਾ ਹੈ ।
੫. ਉਹ ਆਦਿ ਤੋਂ ਹੈ, ਜੁਗਾਂ ਦੇ ਅਰੰਭ ਤੋਂ ਹੈ, ਹੁਣ ਹੈ, ਅੱਗੋਂ ਰਹੇਗਾ ।
੬. ਉਹ ਪਰੇ ਤੋਂ ਪਰੇ ਹੈ ਅਤੇ ਸਭ ਕੁਝ ਕਰਨ ਦੇ ਸਮਰੱਥ ਹੈ । ੧੧ ।

੧੨

**੧. ਦਸਮੀ ਨਾਮੁ ਦਾਨੁ ਇਸਨਾਨੁ ।**
**੨. ਅਨਦਿਨੁ ਮਜਨੁ ਸਚਾ ਗੁਣ ਗਿਆਨੁ ।**
**੩. ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ।**
**੪. ਬਿਲਮੁ ਨ ਤੂਟਸਿ ਕਾਚੈ ਤਾਗੈ ।**
**੫. ਜਿਉ ਤਾਗਾ ਜਗੁ ਏਵੈ ਜਾਣਹੁ ।**
**੬. ਅਸਥਿਰੁ ਚੀਤੁ ਸਾਚਿ ਰੰਗੁ ਮਾਣਹੁ । ੧੨ ।**

## ਟੀਕਾ

੧. (ਦਸਵੀਂ ਥਿਤ ਦਾ ਸੁਨੇਹਾ ਇਹ ਹੈ ਕਿ) ਨਾਮ ਜਪੋ, ਵੰਡ ਛਕੋ ਤੇ ਪਵਿੱਤਰ ਰਹਿਣੀ ਰਖੋ ।

੨. ਹਰੀ ਦੇ ਗੁਣਾਂ ਦਾ ਸੱਚਾ ਗਿਆਨ ਪ੍ਰਾਪਤ ਕਰਨਾ ਇਹ ਨਿਤ ਦਾ ਇਸ਼ਨਾਨ ਸਮਝੋ ।
੩. ਸੱਚ ਵਿਚ ਜੁੜਿਆਂ ਮਨ ਨੂੰ ਮੈਲ ਨਹੀਂ ਲਗਦੀ, ਭਰਮ ਤੇ ਡਰ ਦਰ ਹੁੰਦੇ ਹਨ ।
੪. (ਇਸ ਜਗਤ ਦੇ) ਕੱਚੇ ਧਾਗੇ ਨੂੰ ਨਾਸ ਹੁੰਦਿਆਂ ਦੇਰ ਨਹੀਂ ਲਗਦੀ ।
੫. ਜੋ ਹਾਲਤ ਧਾਗੇ ਦੀ ਹੈ, ਉਹੀ ਸੰਸਾਰ ਦੀ ਸਮਝੋ ।
੬. ਆਪਣੇ ਮਨ ਨੂੰ ਸੱਚੇ ਪ੍ਰਭੂ ਵਿਚ ਟਿਕਾਓ ਅਤੇ ਸੱਚ ਦੁਆਰਾ ਆਤਮਕ ਆਨੰਦ ਮਾਣੋ । ੧੨ ।

### ੧੩

**੧. ਏਕਾਦਸੀ ਇਕੁ ਰਿਦੈ ਵਸਾਵੈ ।**
**੨. ਹਿੰਸਾ ਮਮਤਾ ਮੋਹੁ ਚੁਕਾਵੈ ।**
**੩. ਫਲੁ ਪਾਵੈ ਬ੍ਰਤੁ ਆਤਮ ਚੀਨੈ ।**
**੪. ਪਾਖੰਡਿ ਰਾਚਿ ਤਤੁ ਨਹੀ ਬੀਨੈ ।**
**੫. ਨਿਰਮਲੁ ਨਿਰਾਹਾਰੁ ਨਿਹਕੇਵਲੁ ।**
**੬. ਸੂਚੈ ਸਾਚੇ ਨਾ ਲਾਗੈ ਮਲੁ । ੧੩ ।**

### ਟੀਕਾ

੧. ਇਕਾਦਸੀ ਦੁਆਰਾ ਉਪਦੇਸ਼ ਹੈ ਕਿ ਜੋ ਮਨੁੱਖ ਇਕ ਪਰਮਾਤਮਾ ਨੂੰ ਹਿਰਦੇ ਵਿਚ ਵਸਾਵੇ,
੨. ਉਹ ਨਿਰਦਇਤਾ, ਮਾਇਆ ਦੀ ਮਮਤਾ ਅਤੇ ਮੋਹ ਛਡ ਦਿੰਦਾ ਹੈ ।
੩. ਜੋ ਆਪਣੇ ਸਰੂਪ ਦੀ ਪਛਾਣ ਰੂਪ ਵਰਤ ਰਖਦਾ ਹੈ ਉਸ ਨੂੰ ਫਲ ਮਿਲਦਾ ਹੈ (ਹਰੀ ਦੀ ਪ੍ਰਾਪਤੀ ਰੂਪ) ।
੪. ਪਰ ਜੋ ਪਖੰਡ ਵਿਚ ਲਗਾ ਹੈ, ਉਸ ਨੂੰ ਸੱਚ ਦੀ ਸੂਝ ਹੀ ਨਹੀਂ ਹੁੰਦੀ ।
੫. ਹਰੀ ਨਿਰਮਲ ਹੈ, ਖਾਣ ਪੀਣ ਦੀ ਲੋੜ ਤੋਂ ਉੱਚਾ ਹੈ, ਨਿਰਲੇਪ ਹੈ ।
੬. ਜੋ ਜੀਵ ਉਸ ਸੱਚੇ ਵਿਚ ਜੁੜਦੇ ਹਨ ਉਹ ਸੱਚੇ ਹੋ ਜਾਂਦੇ ਹਨ ਤੇ ਉਨ੍ਹਾਂ ਨੂੰ ਵਿਕਾਰਾਂ ਦੀ ਮੈਲ ਨਹੀਂ ਲਗਦੀ । ੧੩ ।

### ੧੪

**੧. ਜਹ ਦੇਖਉ ਤਹ ਏਕੋ ਏਕਾ ।**
**੨. ਹੋਰਿ ਜੀਅ ਉਪਾਏ ਵੇਕੋ ਵੇਕਾ ।**

੩. ਫਲੋਹਾਰ ਕੀਏ ਫਲੁ ਜਾਇ ।
੪. ਰਸ ਕਸ ਖਾਏ ਸਾਦੁ ਗਵਾਇ ।
੫. ਕੂੜੈ ਲਾਲਚਿ ਲਪਟੈ ਲਪਟਾਇ ।
੬. ਛੂਟੈ ਗੁਰਮੁਖਿ ਸਾਚੁ ਕਮਾਇ । ੧੪ ।

## ਟੀਕਾ

੧. ਜਿਧਰ ਵੀ ਵੇਖਦਾ ਹਾਂ ਇਕੋ ਇਕ ਵਾਹਿਗੁਰੂ ਦਿਸਦਾ ਹੈ ।
੨. (ਭਾਵੇਂ ਜ਼ਾਹਰਾ ਤੌਰ ਤੇ) ਉਸ ਦੇ ਭਾਂਤ ਭਾਂਤ ਦੇ ਪੈਦਾ ਕੀਤੇ ਕਈ ਜੀਵ ਦਿਸਦੇ ਹਨ ।
੩. ਕੋਈ ਨਿਰੇ ਫਲ ਹੀ ਖਾਂਦੇ ਹਨ ਪਰ ਐਸੇ ਵਰਤ ਦਾ ਕੋਈ ਫਲ ਨਹੀਂ ਮਿਲਦਾ (ਕਿਉਂਕਿ ਨਿਰਾ ਅੰਨ ਛੱਡਣ ਨਾਲ ਨਹੀਂ, ਵਿਕਾਰ ਛੱਡਿਆਂ ਫਲ ਮਿਲਦਾ ਹੈ) ।
੪. ਕੋਈ ਹੋਰ ਸੁਆਦੀ ਖੱਟੇ ਮਿੱਠੇ ਖਾਣੇ ਖਾਂਦੇ ਹਨ ਪਰ ਸੁਆਦ ਗਵਾ ਲੈਂਦੇ ਹਨ,
੫. ਕਿਉਂਕਿ ਉਹ ਝੂਠੇ ਲੋਭ ਵਿਚ ਫਸੇ ਹੁੰਦੇ ਹਨ ।
੬. ਜੋ ਗੁਰੂ ਦੇ ਸਨਮੁਖ ਹੋ ਕੇ ਸੱਚ ਦੀ ਕਮਾਈ ਕਰਦਾ ਹੈ, ਉਹ ਝੂਠੇ ਲੋਭ ਤੋਂ ਬਚਦਾ ਹੈ । ੧੪ ।

## ੧੫

੧. ਦੁਆਦਸਿ ਮੁਦ੍ਰਾ ਮਨੁ ਅਉਧੂਤਾ ।
੨. ਅਹਿਨਿਸਿ ਜਾਗਹਿ ਕਬਹਿ ਨ ਸੂਤਾ ।
੩. ਜਾਗਤੁ ਜਾਗਿ ਰਹੈ ਲਿਵ ਲਾਇ ।
੪. ਗੁਰ ਪਰਚੈ ਤਿਸੁ ਕਾਲੁ ਨ ਖਾਇ ।
੫. ਅਤੀਤ ਭਏ ਮਾਰੇ ਬੈਰਾਈ ।
੬. ਪ੍ਰਣਵਤਿ ਨਾਨਕ ਤਹ ਲਿਵ ਲਾਈ । ੧੫ ।

## ਪਦ-ਅਰਥ

**ਅਉਧੂਤਾ**—ਤਿਆਗੀ; **ਮੁਦ੍ਰਾ**—ਚਿੰਨ੍ਹ; **ਅਤੀਤ**—ਤਿਆਗੀ; **ਬੈਰਾਈ**—ਵੈਰੀ, ਕਾਮਾਦਿਕ ।

## ਟੀਕਾ

੧. (ਦੁਆਦਸੀ ਦੁਆਰਾ ਉਪਦੇਸ਼ ਹੈ ਕਿ) ਉਹ ਗੁਰਮੁਖ ਮਾਨੋ ੧੨ ਹੀ ਮੁਦ੍ਰਾ (੫ ਚਿੰਨ੍ਹ ਬ੍ਰਹਮਚਾਰੀ ਦੇ—ਜਨੇਊ, ਮ੍ਰਿਗਛਾਲਾ, ਮੁੰਜ ਦੀ ਤੜਾਗੀ, ਕਰਮੰਡਲੁ, ਸ਼ਿਖਾ; ੩ ਚਿੰਨ੍ਹ ਵੈਸ਼ਨਾਵਾਂ ਦੇ—ਤਿਲਕ, ਕੰਠੀ, ਤੁਲਸੀ-ਮਾਲਾ; ੨ ਚਿੰਨ੍ਹ ਸ਼ੈਵਾਂ ਦੇ ਰੁਦ੍ਰਾਖਸ਼—ਮਾਲਾ, ਤ੍ਰਿਪੁੰਡ; ੧ ਚਿੰਨ੍ਹ ਯੋਗੀ ਦਾ—ਮੁੰਦਰਾਂ; ਅਤੇ ੧ ਚਿੰਨ੍ਹ ਸੰਨਿਆਸੀ ਦਾ—ਤ੍ਰਿਚੰਡ) ਦੇ ਧਾਰਨੀ ਹੁੰਦੇ ਹਨ ਜਿਨ੍ਹਾਂ ਦਾ ਮਨ ਤਿਆਗੀ ਹੋ ਗਇਆ ਹੈ।

੨. ਜੋ ਦਿਨ ਰਾਤ ਭਾਵ ਸਦਾ (ਕਾਮਾਦਿਕ ਵੈਰੀਆਂ ਤੋਂ) ਸੁਚੇਤ ਰਹਿੰਦੇ ਹਨ ਤੇ ਕਦੇ ਗ਼ਫਲਤ ਨਹੀਂ ਕਰਦੇ,

੩. ਜੋ ਮਨੁੱਖ ਸੁੱਚੇ ਰਹਿੰਦਿਆਂ ਪ੍ਰਭੂ ਨਾਲ ਲਿਵ ਜੋੜਦਾ ਹੈ

੪. ਉਹ ਗੁਰੂ ਦੇ ਉਪਦੇਸ਼ ਨਾਲ ਪਰਚਿਆ ਹੁੰਦਾ ਹੈ ਤੇ ਉਸ ਨੂੰ ਮੌਤ ਖਾਂਦੀ ਨਹੀਂ (ਜਨਮ ਮਰਨ ਤੋਂ ਰਹਤ ਹੋ ਜਾਂਦਾ ਹੈ)

੫. ਅਸਲ ਤਿਆਗੀ ਉਹ ਹੁੰਦੇ ਹਨ ਜਿਨ੍ਹਾਂ ਨੇ ਕਾਮਾਦਿਕ ਵੈਰੀ ਮਾਰੇ ਹੁੰਦੇ ਹਨ।

੬. ਨਾਨਕ ਬੇਨਤੀ ਕਰਦਾ ਹੈ ਕਿ ਉਨ੍ਹਾਂ ਦੀ ਲਿਵ ਪ੍ਰਭੂ ਵਿਚ ਲਗੀ ਹੁੰਦੀ ਹੈ ।੧੫।

## ੧੬

**੧. ਦੁਆਦਸੀ ਦਇਆ ਦਾਨੁ ਕਰਿ ਜਾਣੈ ।**
**੨. ਬਾਹਰਿ ਜਾਤੋ ਭੀਤਰਿ ਆਣੈ ।**
**੩. ਬਰਤੀ ਬਰਤ ਰਹੈ ਨਿਹਕਾਮ ।**
**੪. ਅਜਪਾ ਜਾਪੁ ਜਪੈ ਮੁਖਿ ਨਾਮ ।**
**੫. ਤੀਨਿ ਭਵਣ ਮਹਿ ਏਕੋ ਜਾਣੈ ।**
**੬. ਸਭਿ ਸੁਚਿ ਸੰਜਮ ਸਾਚੁ ਪਛਾਣੈ ।੧੬।**

## ਪਦ_ਅਰਥ

**ਬਰਤੀ ਬਰਤ**—ਵਰਤਾਂ ਤੋਂ ਉੱਤਮ ਵਰਤ; **ਨਿਹਕਾਮ**—ਕਾਮਨਾ (ਇੱਛਾ) ਰਹਤ ।

## ਟੀਕਾ

੧. ਦੁਆਦਸ (ਦੁਆਰਾ ਉਪਦੇਸ਼ ਹੈ ਕਿ) ਉਹ ਮਨੁੱਖ ਮਾਨੋ ਦਇਆ ਤੇ ਦਾਨ ਕਰਨਾ ਜਾਣਦਾ ਹੈ,

੨. ਜੋ ਬਾਹਰ ਵਲ ਦੌੜਦੇ ਮਨ ਨੂੰ ਆਪਣੇ ਅੰਦਰ ਵਲ ਮੋੜਦਾ ਹੈ।
੩. ਜੋ ਮਨੁੱਖ ਨਿਸ਼ਕਾਮ ਰਹਿੰਦਾ ਹੈ ਉਹ ਮਾਨੋਂ ਸ੍ਰੇਸ਼ਟ ਵਰਤ ਰਖਦਾ ਹੈ।
੪. ਉਸ ਦਾ ਮੁਖ ਤੋਂ ਨਾਮ ਜਪਣਾ ਮਾਨੋਂ ਅਜਪਾ ਜਾਪ ਹੈ।
੫. ਕਿਉਂਕਿ ਤਿੰਨਾਂ ਭਵਨਾਂ ਵਿਚ ਉਹ ਇਕੋ ਪਰਮਾਤਮਾ ਨੂੰ ਹੀ ਵਿਆਪਕ ਸਮਝਦਾ ਹੈ।
੬. ਜੋ ਸੱਚ ਨੂੰ ਪਛਾਣ ਲੈਂਦਾ ਹੈ ਉਹ ਸਮਝੋ ਸਾਰੇ ਸੁਚ ਅਤੇ ਸੰਜਮ ਕਰ ਰਹਿਆ ਹੈ। ੧੬।

੧੭

**੧. ਤੇਰਸਿ ਤਰਵਰ ਸਮੁਦ ਕਨਾਰੈ।**
**੨. ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ।**
**੩. ਡਰ ਡਰਿ ਮਰੈ ਨ ਬੂਡੈ ਕੋਇ।**
**੪. ਨਿਡਰੁ ਬੂਡਿ ਮਰੈ ਪਤਿ ਖੋਇ।**
**੫. ਡਰ ਮਹਿ ਘਰੁ ਘਰ ਮਹਿ ਡਰੁ ਜਾਣੈ।**
**੬. ਤਖਤਿ ਨਿਵਾਸੁ ਸਚੁ ਮਨਿ ਭਾਣੈ। ੧੭।**

## ਪਦ-ਅਰਥ

**ਤਰਵਰ**—ਬ੍ਰਿਛ; **ਮੂਲ**—ਜੜ੍ਹ; **ਬੂਡਿ**—ਡੁਬ ਮਰਦਾ ਹੈ।

## ਟੀਕਾ

੧. (ਤ੍ਰੌਦਸੀ ਦੁਆਰਾ ਕਹਿੰਦੇ ਹਨ ਕਿ) ਮਨੁੱਖ ਦੀ ਜ਼ਿੰਦਗੀ ਸਮੁੰਦਰ ਦੇ ਕੰਢੇ ਤੇ ਖੜੇ ਰੁੱਖਾਂ ਦੀ ਤਰ੍ਹਾਂ ਹੈ।
੨. ਪਰ ਜੋ ਪ੍ਰਭੂ ਨਾਲ ਲਿਵ ਲਾਂਦਾ ਹੈ ਉਹ ਤਰ ਜਾਂਦਾ ਹੈ। ਮੁੜ ਉਸ ਦੀ ਜੜ੍ਹ ਅਮਰ ਹੋ ਜਾਂਦੀ।
੩. ਜੋ ਮਨੁੱਖ ਪ੍ਰਭੂ ਡਰ ਵਿਚ ਮਰਦਾ ਹੈ, ਉਹ ਡੁਬਦਾ ਨਹੀਂ ਹੈ।
੪. ਜੋ ਪ੍ਰਭ ਦੇ ਡਰ ਤੋਂ ਰਹਤ ਹੈ ਉਹ ਮਰਦਾ ਹੈ ਅਤੇ ਇਜ਼ਤ ਗਵਾਂਦਾ ਹੈ।
੫. ਜਿਸ ਨੇ ਪ੍ਰਭੂ ਡਰ ਵਿਚ ਆਪਣਾ ਟਿਕਾਣਾ ਬਣਾਇਆ ਹੈ ਅਤੇ ਆਪਣੇ ਹਿਰਦੇ ਘਰ ਵਿਚ ਪ੍ਰਭੂ-ਡਰ ਨੂੰ ਕਾਇਮ ਕੀਤਾ ਹੈ,
੬. ਉਸ ਨੂੰ ਸੱਚਾ ਹਰੀ ਚੰਗਾ ਲਗਦਾ ਹੈ ਤੇ ਉਸ ਨੂੰ ਪ੍ਰਭੂ-ਤਖਤ ਤੇ ਨਿਵਾਸ ਮਿਲਦਾ ਹੈ, ਭਾਵ ਉਹ ਪ੍ਰਭੂ ਨਾਲ ਇਕ ਮਿਕ ਹੁੰਦਾ ਹੈ। ੧੭।

੧੮

੧. ਚਉਦਸਿ ਚਉਥੇ ਥਾਵਹਿ ਲਹਿ ਪਾਵੈ ।
੨. ਰਾਜਸ ਤਾਮਸ ਸਤ ਕਾਲ ਸਮਾਵੈ ।
੩. ਸਸੀਅਰ ਕੈ ਘਰਿ ਸੂਰੁ ਸਮਾਵੈ ।
੪. ਜੋਗ ਜੁਗਤਿ ਕੀ ਕੀਮਤਿ ਪਾਵੈ ।
੫. ਚਉਦਸਿ ਭਵਨ ਪਾਤਾਲ ਸਮਾਏ ।
੬. ਖੰਡ ਬ੍ਰਹਮੰਡ ਰਹਿਆ ਲਿਵ ਲਾਏ । ੧੮ ।

## ਟੀਕਾ

੧. ਚੌਦਸ ਦੁਆਰਾ ਉਪਦੇਸ਼ ਹੈ ਕਿ ਜੋ ਮਨੁੱਖ ਚੌਥਾ ਪਦ ਜਾਂ ਤੁਰੀਆ ਲਭ ਲੈਂਦਾ ਹੈ,

੨. ਉਹੋ ਤਿੰਨਾਂ ਗੁਣਾਂ ਤੇ ਤਿੰਨ ਕਾਲਾਂ ਨੂੰ ਦੂਰ ਕਰਦਾ ਹੈ ।

੩. ਉਸ ਦੇ ਹਿਰਦੇ ਚੰਨ ਵਿਚ ਸੂਰਜ ਸਮਾ ਜਾਂਦਾ ਹੈ (ਸ਼ਾਂਤੀ ਦੇ ਘਰ ਜਾਣ ਨਾਲ ਮਨ ਦੀ ਤਪਸ਼ ਮੁਕ ਜਾਂਦੀ ਹੈ) ।

੪. ਉਸ ਨੂੰ ਪ੍ਰਭੂ ਮਿਲਾਪ ਦੀ ਜੁਗਤੀ ਪਤਾ ਲਗਦੀ ਹੈ;

੫. ਤਦੋਂ ਉਹ ਉਸ ਪਰਮਾਤਮਾ ਵਿਚ ਲਿਵ ਜੋੜਦਾ ਹੈ ਜੋ ਚੋਦਾਂ ਭਵਨਾਂ ਅਤੇ ਪਾਤਾਲ ਵਿਚ,

੬. ਖੰਡਾਂ ਤੇ ਬ੍ਰਹਮੰਡਾਂ ਵਿਚ ਸਮਾਇਆ ਹੋਇਆ ਹੈ । ੧੮ ।

੧੯

੧. ਅਮਾਵਸਿਆ ਚੰਦੁ ਗੁਪਤੁ ਗੈਣਾਰਿ ।
੨. ਬੂਝਹੁ ਗਿਆਨੀ ਸਬਦੁ ਬੀਚਾਰਿ ।
੩. ਸਸੀਅਰੁ ਗਗਨਿ ਜੋਤਿ ਤਿਹੁ ਲੋਈ ।
੪. ਕਰਿ ਕਰਿ ਵੇਖੈ ਕਰਤਾ ਸੋਈ ।
੫. ਗੁਰ ਤੇ ਦੀਸੈ ਸੋ ਤਿਸ ਹੀ ਮਾਹਿ ।
੬. ਮਨਮੁਖਿ ਭੂਲੇ ਆਵਹਿ ਜਾਹਿ । ੧੯ ।

## ਟੀਕਾ

੧. ਜਿਵੇਂ ਅਮਾਵਸ ਨੂੰ ਚੰਦ੍ਰਮਾ ਆਕਾਸ਼ ਵਿਚ ਹੀ ਗੁਪਤ ਰਹਿੰਦਾ ਹੈ (ਤਿਵੇਂ ਪਰਮਾਤਮਾ ਹਰ ਹਿਰਦੇ ਵਿਚ ਗੁਪਤ ਹੈ) ।

੨. ਹੇ ਪ੍ਰਭੂ ਦੇ ਗਿਆਨ ਦੇ ਖੋਜੀ ਜੀਵ, ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾ ਕੇ ਇਸ ਭੇਤ ਨੂੰ ਸਮਝੋ ।

੩. ਜਿਵੇਂ ਚੰਨ ਆਕਾਸ਼ ਵਿਚ ਹੁੰਦਾ ਹੈ ਪਰ ਉਸ ਦਾ ਪ੍ਰਕਾਸ਼ ਤਿੰਨਾਂ ਲੋਕਾਂ ਵਿਚ ਹੁੰਦਾ ਹੈ ਤਿਵੇਂ ਪਰਮਾਤਮਾ ਦੀ ਜੋਤ ਵੀ ਸਾਰੇ ਪਾਸੇ ਪਸਰੀ ਹਈ ਹੈ ।

੪. ਉਹ ਪਰਮਾਤਮਾ ਹੀ ਸਭ ਜੀਵਾਂ ਨੂੰ ਪੈਦਾ ਕਰ ਕੇ ਉਨ੍ਹਾਂ ਦੀ ਸੰਭਾਲ ਕਰਦਾ ਹੈ ।

੫. ਜਿਸ ਨੂੰ ਗੁਰੂ ਕਿਰਪਾ ਨਾਲ ਪ੍ਰਭੂ ਦਿਸਦਾ ਹੈ, ਉਹ ਉਸ ਵਿਚ ਹੀ ਸਮਾ ਜਾਂਦਾ ਹੈ,

੬. ਪਰ ਮਨਮੁਖ ਜਨਮ ਮਰਨ ਵਿਚ ਰਹਿੰਦੇ ਹਨ । ੧੯ ।

## ੨੦

**੧. ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵ ।**

**੨. ਆਪੁ ਪਛਾਣੈ ਜਾ ਸਤਿਗੁਰੁ ਪਾਵੈ ।**

**੩. ਜਹ ਆਸਾ ਤਹ ਬਿਨਸਿ ਬਿਨਾਸਾ ।**

**੪. ਫੂਟੈ ਖਪਰੁ ਦੁਬਿਧਾ ਮਨਸਾ ।**

**੫. ਮਮਤਾ ਜਾਲ ਤੇ ਰਹੈ ਉਦਾਸਾ ।**

**੬. ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ । ੨੦ । ੧ ।**

## ਟੀਕਾ

੧. ਉਹ ਮਨੁੱਖ ਪ੍ਰਭੂ-ਘਰ-ਦਰ ਤੇ ਆਪ ਟਿਕਾਣਾ ਬਣਾ ਕੇ ਸਥਿਰ ਹੁੰਦਾ ਹੈ ਅਤੇ ਸੋਹਣੇ ਜੀਵਨ ਵਾਲਾ ਬਣਦਾ ਹੈ

੨. ਅਤੇ ਆਪਣੇ ਆਪ ਦੀ ਸੋਝੀ ਪ੍ਰਾਪਤ ਕਰਦਾ ਹੈ, ਜਿਸ ਨੂੰ ਸੱਚਾ ਗੁਰੂ ਮਿਲਦਾ ਹੈ ।

੩. ਜਿਸ ਹਿਰਦੇ ਵਿਚ ਆਸਾ ਤ੍ਰਿਸ਼ਨਾ ਹੈ, ਉਹ ਨਾਸ਼ ਹੁੰਦਾ ਹੈ ।

੪. ਉਹ ਹਿਰਦਾ ਰੂਪੀ ਭਾਂਡਾ, ਟੁੱਟਦਾ ਹੈ ਜਿਥੇ ਦ੍ਵੈਤ ਤੇ ਵਾਸ਼ਨਾ ਹੈ ।

੫. ਪਰ ਜੋ ਮਨੁੱਖ ਮਾਇਆ ਦੇ ਮਮਤਾ ਜਾਲ ਤੋਂ ਉਚੇਰਾ ਰਹਿੰਦਾ ਹੈ,

੬. ਨਾਨਕ ਕਹਿੰਦਾ ਹੈ ਮੈਂ ਉਸ ਦਾ ਦਾਸ ਹਾਂ । ੨੦ । ੧ ।

## ਬਿਲਾਵਲ ਮਹਲਾ ੧

### ਛੰਤ

੧

੧. ਮੁੰਧ ਨਵੇਲੜੀਆ ਗੋਇਲਿ ਆਈ ਰਾਮ ।
੨. ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ ।
੩. ਲਿਵ ਲਾਇ ਹਰਿ ਸਿਉ ਰਹੀ ਗੋਇਲਿ ਸਹਜਿ ਸਬਦਿ ਸੀਗਾਰੀਆ ।
੪. ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਮਿਲਹੁ ਸਾਚਿ ਪਿਆਰੀਆ ।
੫. ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧੁ ਨਿਵਾਰਿਆ ।
੬. ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ ।੧।
੭. ਸਚਿ ਨਵੇਲੜੀਏ ਜੋਬਨਿ ਬਾਲੀ ਰਾਮ ।
੮. ਆਉ ਨ ਜਾਉ ਕਹੀ ਅਪਨੇ ਸਹ ਨਾਲੀ ਰਾਮ ।
੯. ਨਾਹ ਅਪਨੇ ਸੰਗਿ ਦਾਸੀ ਮੈ ਭਗਤਿ ਹਰਿ ਕੀ ਭਾਵਏ ।
੧੦. ਅਗਾਧਿ ਬੋਧਿ ਅਕਥੁ ਕਥੀਐ ਸਹਜਿ ਪ੍ਰਭ ਗੁਣ ਗਾਵਏ ।
੧੧. ਰਾਮਨਾਮ ਰਸਾਲ ਰਸੀਆ ਰਵੈ ਸਾਚਿ ਪਿਆਰੀਆ ।
੧੨. ਗੁਰਿ ਸਬਦੁ ਦੀਆ ਦਾਨੁ ਕੀਆ ਨਾਨਕਾ ਵੀਚਾਰੀਆ ।੨।
੧੩. ਸ੍ਰੀਧਰ ਮੋਹਿਅੜੀ ਪਿਰ ਸਗਿ ਸੂਤੀ ਰਾਮ ।
੧੪. ਗੁਰ ਕੈ ਭਾਇ ਚਲੋ ਸਾਚਿ ਸੰਗੂਤੀ ਰਾਮ ।
੧੫. ਧਨ ਸਾਚਿ ਸੰਗੂਤੀ ਹਰਿ ਸੰਗਿ ਸੂਤੀ ਸੰਗਿ ਸਖੀ ਸਹੇਲੀਆ ।
੧੬. ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ ।
੧੭. ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ।
੧੮. ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ।੩।
੧੯. ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ।
੨੦. ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ।
੨੧. ਅਲਖ ਅਪਾਰ ਅਪਾਰ ਸਾਚਾ ਆਪੁ ਮਾਰਿ ਮਿਲਾਈਐ ।

**੨੨. ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ ।**
**੨੩. ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣਹਾਰਿਆ ।**
**੨੪. ਹਰਿਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ ਨਾਨਕਾ ਉਰਧਾਰਿਆ ।੪।੧।**

## ਪਦ-ਅਰਥ

**ਮੁੰਧ**—ਜੁਆਨ ਇਸਤ੍ਰੀ; **ਨਵੇਲੜੀਆ**—ਨਵੀਂ ਜੁਆਨ; **ਗੋਇਲਿ**—ਚਰਾਂਦ, ਜਿਥੇ ਗੁੱਜਰ ਲੋਕ ਬਰਖਾ ਰੁੱਤ ਵਿਚ ਆਪਣੇ ਮਾਲ ਨੂੰ ਚਾਰਨ ਲਈ ਲੈ ਜਾਂਦੇ ਹਨ; **ਮਟਕੀ**—ਚਾਟੀ, ਸੰਸਾਰਕ ਜੰਜਾਲ; **ਕਰ**—ਹੱਥ; **ਸਾਧਾਰਿਆ**—ਆਸਰੇ ਸਹਿਤ ਕੀਤਾ; **ਅਗਾਧਿ ਬੋਧਿ**—ਜਿਸ ਦਾ ਗਿਆਨ ਅਥਾਹ ਹੈ; **ਰਸਾਲ**—ਰਸਾਂ ਦਾ ਘਰ; **ਸ੍ਰੀਧਰ**—ਲਛਮੀ ਦਾ ਪਤੀ, ਵਿਸ਼ਨੂੰ, ਵਾਹਿਗੁਰੂ; **ਸੰਗੂਤੀ**—ਜੋੜੀ ਹੋਈ; **ਭਉ ਭੰਜਨੋ**—ਡਰ ਨੂੰ ਦੂਰ ਕਰਨ ਵਾਲਾ ਹਰੀ; **ਉਰਧਾਰਿਆ**—ਦਿਲ ਵਿਚ ਵਸਾਇਆ ।

## ਟੀਕਾ

੧. (ਦੇਖੋ, ਭਾਈ) ਨਵੀਂ ਜਵਾਨੀ ਚੜ੍ਹੀ ਜੀਵ ਇਸਤ੍ਰੀ ਇਸ ਸੰਸਾਰ-'ਗੋਇਲ' ਵਿਚ ਆਈ ਹੈ ।

੨. ਇਸ ਜੀਵ-ਇਸਤ੍ਰੀ ਨੇ ਸੰਸਾਰੀ ਧੰਧਿਆਂ ਨੂੰ ਪਰ੍ਹੇ ਸਿਟ ਦਿੱਤਾ ਹੈ ਅਤੇ ਪ੍ਰਭੂ ਨਾਲ ਪ੍ਰੇਮ ਲਾਇਆ ਹੈ ।

੩. ਪ੍ਰਭ ਨਾਲ ਪ੍ਰੇਮ ਲਾ ਕੇ, ਜੀਵ-ਇਸਤ੍ਰੀ, ਗੋਇਲ-ਰੂਪ ਸੰਸਾਰ ਵਿਚ ਰਹਿੰਦੀ ਹੈ ਤੇ ਉਸ ਨੇ ਸਹਿਜ ਵਿਚ ਹੋ ਕੇ ਆਪੇ ਨੂੰ ਸ਼ਬਦ ਦੁਆਰਾ ਸ਼ਿੰਗਾਰਿਆ ਹੈ ।

੪. ਉਹ ਹੱਥ ਜੋੜ ਕੇ ਗੁਰੂ ਪਾਸ ਬੇਨਤੀ ਕਰਦੀ ਹੈ ਕਿ ਹੇ ਗੁਰੂ ਮੈਨੂੰ ਮਿਲ ਤਾਂ ਜੋ ਮੈਂ ਤੇਰੀ ਸਹਾਇਤਾ ਨਾਲ ਸੱਚ ਵਿਚ ਹੋ ਕੇ ਪ੍ਰਭੂ ਨੂੰ ਪਿਆਰ ਕਰ ਸਕਾਂ ।

੫. ਇਹ ਇਸਤ੍ਰੀ ਪ੍ਰੇਮਾ ਭਗਤੀ ਦੁਆਰਾ ਪ੍ਰੀਤਮ ਦੇ ਦਰਸ਼ਨ ਕਰ ਕੇ ਆਪਣੇ ਅਦਰੋਂ ਕਾਮ, ਕ੍ਰੋਧ ਨੂੰ ਦੂਰ ਕਰਦੀ ਹੈ ।

੬. (ਨਾਨਕ) ਇਸ ਤਰ੍ਹਾਂ ਇਹ ਨਵੀਂ ਸੁੰਦਰ ਜਵਾਨ ਜੀਵ-ਇਸਤ੍ਰੀ ਪ੍ਰੀਤਮ ਨੂੰ ਦੇਖ ਕੇ ਆਸਰੇ ਵਾਲੀ ਹੋ ਜਾਂਦੀ ਹੈ ।੧।

੭. ਹੇ ਸੱਚੇ ਪ੍ਰਭ ਦੇ ਪ੍ਰੇਮ ਦੁਆਰਾ ਨਿਤ ਨਵੀਂ ਰਹਿਣ ਵਾਲੀਏ, ਹੇ ਜੋਬਨ ਵਾਲੀ ਕੁੜੀਏ ! (ਕੁਝ ਆਪਣਾ ਹਾਲ ਦਸ)।

੮. (ਉਤਰ ਦਿੰਦੀ ਹੈ) ਮੈਂ ਇਧਰ ਉਧਰ ਭਟਕਦੀ ਨਹੀਂ, ਆਪਣੇ ਪਤੀ ਨਾਲ ਜੁੜੀ ਰਹਿੰਦੀ ਹਾਂ ।

੯. ਮੈਂ ਆਪਣੇ ਪਤੀ-ਪ੍ਰਭੂ ਦੀ ਸੰਗਤ ਵਿਚ ਰਹਿੰਦੀ ਦਾਸੀ ਹਾਂ, ਮੈਨੂੰ ਉਸ ਪ੍ਰਭੂ ਦੀ ਭਗਤੀ ਪਸੰਦ ਹੈ ।

੧੦. (ਸੋ ਹੇ ਸਹੇਲੀਏ) ਜਿਸ ਪ੍ਰਭੂ ਦਾ ਗਿਆਨ ਅਥਾਹ ਹੈ ਤੇ ਜੋ ਅਕੱਥ ਹੈ, ਉਸ ਦਾ ਕਥਨ ਕਰੀਦਾ ਹੈ ਅਤੇ ਸਹਿਜ ਵਿਚ ਅਪੜ ਕੇ ਉਸ ਦੇ ਗੁਣ ਹੀ ਗਾਈਦੇ ਹਨ ।

੧੧. (ਕਿਉਂਕਿ ਉਸ) ਪ੍ਰਭੂ, ਰਸਾਂ ਦੇ ਘਰ ਨੂੰ, ਰਾਮ ਨਾਮ ਦਾ ਰਸ ਹੈ ਤੇ ਸੱਚ ਵਿਚ ਲਗੀਆਂ ਪਿਆਰੀਆਂ ਨੂੰ ਉਹ ਮਾਣਦਾ ਹੈ ।

੧੨. ਹੇ ਨਾਨਕ ਜਿਸ ਜੀਵ-ਇਸਤ੍ਰੀ ਨੂੰ ਗੁਰੂ ਨੇ ਸ਼ਬਦ ਦਿੱਤਾ, ਜਿਸ ਨੂੰ ਇਹ (ਵਡਮੁੱਲਾ) ਦਾਨ ਬਖਸ਼ਿਆ, ਉਹ ਪ੍ਰਭੂ ਦੀ ਵਿਚਾਰਵਾਨ ਹੋ ਗਈ । ੨ ।

੧੩. ਜਿਹੜੀ ਜੀਵ-ਇਸਤ੍ਰੀ ਨੂੰ ਪ੍ਰਭੂ ਪਤੀ ਨੇ ਮੋਹਿਆ ਹੈ, ਉਹ ਪ੍ਰਭੂ ਨਾਲ ਸੁਤੀ ਹੈ (ਮਿਲਾਪ ਦੇ ਅੰਨੰਦ ਨੂੰ ਮਾਣਦੀ ਹੈ)

੧੪. ਉਹ ਗੁਰੂ ਦੇ ਪ੍ਰੇਮ ਵਿਚ ਚਲਦੀ ਹੈ ਤੇ ਸੱਚ ਨਾਲ ਮਿਲ ਜਾਂਦੀ ਹੈ

੧੫. ਉਹ ਜੀਵ-ਇਸਤ੍ਰੀ, ਭਗਤ ਸਹੇਲੀਆਂ ਦੀ ਸੰਗਤ ਕਰ ਕੇ ਅਤੇ ਸੱਚ ਵਿਚ ਲੀਨ ਹੋ ਕੇ ਪ੍ਰਭੂ ਨੂੰ ਮਾਣਦੀ ਹੈ ।

੧੬. (ਉਹ ਸਹੇਲੀਆਂ ਨੂੰ ਦਸਦੀ ਹੈ ਕਿ ਭੈਣੋ) ਇਕ ਹਰੀ ਦੇ ਪ੍ਰੇਮ ਵਿਚ, ਇਕਾਗਰ ਚਿਤ ਹੋਣ ਕਰਕੇ ਹਿਰਦੇ ਵਿਚ ਨਾਮ ਆ ਵਸਦਾ ਹੈ ਤੇ ਫੇਰ ਸਤਿਗੁਰੂ ਸਾਨੂੰ ਪ੍ਰਭੂ ਨਾਲ ਮੇਲਦਾ ਹੈ ।

੧੭. ਮਾਇਆ ਤੋਂ ਨਿਰਲੇਪ ਪ੍ਰਭੂ, ਦਿਨ ਰਾਤ ਕਿਸੇ ਸਮੇਂ ਵੀ, ਥੋੜ੍ਹੇ ਛਿਨ ਮਾਤਰ ਲਈ ਵੀ, ਸਾਨੂੰ ਨਹੀਂ ਵਿਸਾਰਦਾ, ਅਸੀਂ ਸੁਆਸ ਸੁਆਸ ਉਸ ਨੂੰ ਸਿਮਰਦੇ ਹਾਂ ।

੧੮. ਹੇ ਨਾਨਕ, (ਇਸਤਰ੍ਹਾਂ) ਜੀਵ ਇਸਤ੍ਰੀਆਂ ਆਪਣੇ ਅੰਦਰ ਸ਼ਬਦ ਦੁਆਰਾ ਪ੍ਰਭੂ ਜੋਤ ਦੀਪਕ ਜਗਾ ਕੇ ਡਰ ਨਾਸ ਕਰ ਲੈਂਦੀ ਹੈ । ੩ ।

੧੯. ਹੇ ਸਹੇਲੀ, ਪ੍ਰਭੂ ਜੋਤ ਸਭ ਥਾਂ ਤਿੰਨਾਂ ਭਵਨਾਂ ਵਿਚ ਵਿਆਪਕ ਹੈ ।

੨੦. ਉਹ ਅਲਖ ਤੇ ਅਪਾਰ ਪ੍ਰਭੂ ਹਰ ਇਕ ਵਿਚ ਵਿਆਪਕ ਹੈ ।

੨੧. ਉਹ ਅਲਖ ਤੇ ਅਪਾਰ ਹੈ, ਸੱਚਾ ਹੈ, ਆਪਾ-ਭਾਵ ਮਾਰ ਕੇ ਉਸ ਨੂੰ ਮਿਲ ਸਕੀਦਾ ਹੈ ।

੨੨. ਹੇ ਸਹੇਲੀਓ, ਹਉਮੈ, ਮੋਹ ਤੇ ਲੋਭ ਸਾੜ ਦਿਓ, ਪਰ ਇਹ ਮੈਲ ਸ਼ਬਦ ਦੁਆਰਾ ਦੂਰ ਹੁੰਦੀ ਹੈ ।

੨੩. ਉਸ ਦੇ ਭਾਣੇ ਵਿਚ ਹੋ ਕੇ ਉਸ ਦੇ ਦਰ ਤੇ ਜਾ ਕੇ ਪ੍ਰਭੂ ਦਾਂ ਦਰਸ਼ਨ ਕਰ ਲੈ (ਅਤੇ ਇਹ ਅਰਦਾਸ ਕਰ ਕਿ) ਹੇ ਤਾਰਨਹਾਰ ਪ੍ਰਭੂ, ਸੰਸਾਰ ਸਾਗਰ ਤੋਂ ਪਾਰ ਲੰਘਾ ਲੈ ।

੨੪. ਜੀਵ ਇਸਤ੍ਰੀ ਹਰੀ ਨਾਮ ਦਾ ਅੰਮ੍ਰਿਤ ਚੱਖ ਕੇ ਰੱਜ ਗਈ ਹੈ, ਹੇ ਨਾਨਕ, ਉਸ ਨੇ ਨਾਮ ਹਿਰਦੇ ਵਿਚ ਵਸਾਇਆ ਹੈ । ੪ । ੧ ।

੨

੧. ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ ।
੨. ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ ।
੩. ਅਵਿਗਤੋ ਹਰਿ ਨਾਥੁ ਨਾਥਹ ਤਿਸੈ ਭਾਵੈ ਸੋ ਥੀਐ ।
੪. ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ ਜੀਅ ।
੫. ਮੈ ਅਵਰ ਗਿਆਨੁ ਨ ਧਿਆਨੁ ਪੂਜਾ ਹਰਿਨਾਮੁ ਅੰਤਰਿ ਵਸਿ ਰਹੇ ।
੬. ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ । ੧ ।
੭. ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ ।
੮. ਨਿਜਘਰਿ ਸੂਤੜੀਏ ਪਿਰਮੁ ਜਗਾਏ ਰਾਮ ।
੯. ਨਵਹਾਣਿ ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ।
੧੦. ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ ।
੧੧. ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣਿਆ ।
੧੨. ਕਰ ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ । ੨ ।
੧੩. ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ।
੧੪. ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ।
੧੫. ਅਕਥ ਕਹਾਣੀ ਪਦੁਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ।
੧੬. ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ ।
੧੭. ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ ।
੧੮. ਓਹੁ ਪੂਰਿ ਰਹਿਆ ਸਰਬ ਠਾਈ ਨਾਨਕਾ ਉਰਿਧਾਰਿਆ । ੩ ।
੧੯. ਮਹਲਿ ਬੁਲਾਇੜੀਏ ਭਗਤਿ ਸਨੇਹੀ ਰਾਮ ।
੨੦. ਗੁਰਮਤਿ ਮਨਿ ਰਹਸੀ ਸੀਝਸਿ ਦੇਹੀ ਰਾਮ ।
੨੧. ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ ।

੨੨. ਮਨੁ ਡੀਗਿ ਡੋਲਿ ਨ ਜਾਇ ਕਤਹੀ ਆਪਣਾ ਪਿਰੁ ਜਾਣਏ ।
੨੩. ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ ।
੨੪. ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ ਝਗਰੁ ਨਿਬੇਰਓ ।੪।੨।

## ਪਦ-ਅਰਥ

**ਘਣਾ**—ਬਹੁਤ; **ਵਿਗਾਸੀ**—ਖਿੜ ਗਈ; **ਅਵਿਗਤੋ**—ਅਦ੍ਰਿਸ਼ਟ, ਅਬਿਨਾਸ਼ੀ; **ਨਾਥੁ ਨਾਥਹੁ**—ਮਾਲਕਾਂ ਦਾ ਮਾਲਕ; **ਭਵਨੀ**—ਤੀਰਥਾਂ ਤੇ ਫਿਰਨਾ; **ਗਹਿ ਰਹੇ**—ਪਕੜਿਆ ਹੈ; **ਭਿੰਨੜੀ ਰੈਣਿ**—ਭਿੱਜੀ ਹੋਈ ਸੁਖਦਾਈ ਰਾਤ; **ਨਵ ਹਾਣਿ**—ਨੌਜਵਾਨ; **ਨਵ ਧਨ**—ਨਵੀਂ ਇਸਤ੍ਰੀ; **ਸਲੋਨੜੀਏ**—ਸੋਹਣੇ ਲੋਇਣਾਂ (ਅੱਖਾਂ) ਵਾਲੀਏ; **ਪਦੁ ਨਿਰਬਾਣੀ**—ਨਿਰਵਾਣ ਪਦ, ਮੁਕਤੀ; **ਅਤੀਤ**—ਨਿਰਲੇਪ, ਤਿਆਗੀ; **ਅਪਰੰਪਰਿ**—ਪਰੇ ਤੋਂ ਪਰੇ; **ਉਰਿਧਾਰਿਆ**—ਦਿਲ ਵਿਚ ਧਾਰ ਰਖਿਆ; **ਡੀਗਿ ਡੋਲਿ**—ਡਿਗਦਾ ਡੋਲਦਾ; **ਤਾਣੁ**—ਬਲ ।

## ਟੀਕਾ

੧. ਹੇ ਸਖੀ, ਮੇਰੇ ਮਨ ਵਿਚ ਨਾਮ ਦਾ ਬਹੁਤ ਚਾਉ ਹੈ, ਸੱਚ ਦੁਆਰਾ ਮੈਂ ਖਿੜ ਗਈ ਹਾਂ ।

੨. ਮੈਨੂੰ ਉਸ ਪਿਆਰੇ ਪ੍ਰੀਤਮ ਦੇ ਪ੍ਰੇਮ ਨੇ ਮੋਹ ਲਇਆ ਹੈ, ਜੋ ਸਦਾ ਕਾਇਮ ਰਹਿਣ ਵਾਲਾ ਹੈ ।

੩. ਉਹ ਪ੍ਰਭੂ ਅਬਿਨਾਸ਼ੀ ਹੈ, ਮਾਲਕਾਂ ਦਾ ਮਾਲਕ ਹੈ ਅਤੇ ਹੁੰਦਾ ਉਹ ਹੈ ਜੋ ਉਸ ਨੂੰ ਭਾਉਂਦਾ ਹੈ ।

੪. ਹੇ ਪ੍ਰਭ, ਤੂੰ ਕਿਰਪਾ ਦਾ ਘਰ ਹੈ, ਸਦਾ ਦਇਆ ਕਰਨ ਵਾਲਾ ਹੈਂ, ਸਦਾ ਦਾਤਾਂ ਦੇਣ ਵਾਲਾ ਹੈਂ, ਤੂੰ ਸਭ ਜੀਵਾਂ ਦੇ ਅੰਦਰ ਜੀਵਨ ਹੈਂ ।

੫. ਹੇ ਸਖੀਓ, ਮੈਨੂੰ ਹੋਰ ਕਿਸੇ ਗਿਆਨ, ਧਿਆਨ ਜਾਂ ਪੂਜਾ ਦੀ ਲੋੜ ਨਹੀਂ ਹੈ, ਕਿਉਂਕਿ ਮੇਰੇ ਅੰਦਰ ਹਰੀ ਨਾਮ ਵਸ ਰਹਿਆ ਹੈ ।

੬. ਹੇ ਨਾਨਕ, ਹੁਣ ਮੈਂ ਕੋਈ ਭੇਖ, ਕੋਈ ਤੀਰਥ ਗਮਨ, ਕੋਈ ਹਠਯੋਗ ਨਹੀਂ ਕਰਦੀ, ਕਿਉਂਕਿ ਮੈਂ ਸੱਚੇ ਪ੍ਰਭੂ ਨੂੰ ਹਿਰਦੇ ਵਿਚ ਪਕੜ ਰਖਿਆ ਹੈ । ੧ ।

੭. ਮੈਂ ਜੀਵ ਇਸਤ੍ਰੀ ਦੀ ਜੀਵਨ-ਰਾਤ ਹੁਣ ਸੁਹਾਵਣੀ ਤੇ ਸੁਖਦਾਈ ਹੋ ਗਈ ਹੈ ਅਤੇ ਦਿਨ ਸੁਭਾਇਮਾਨ ਹੋਏ ਹਨ (ਮੈਨੂੰ ਪਿਰ ਨੇ ਜਗਾ ਦਿੱਤਾ ਹੋਇਆ ਹੈ)

੮. ਹੇ (ਮਾਇਆ ਦੀ ਨੀਂਦ ਵਿਚ) ਸੁਤੀਏ ਸਹੇਲੀਏ, ਤੈਨੂੰ ਵੀ ਪਿਰ ਜਗਾ ਕੇ ਨਿਜ ਘਰ ਵਿਚ ਲੈ ਜਾਏ (ਜਿਵੇਂ ਮੈਨੂੰ ਲੈ ਗਇਆ ਹੈ) ।

੯. ਮੈਂ ਨੌਜਵਾਨ ਇਸਤ੍ਰੀ ਸ਼ਬਦ ਦੁਆਰਾ ਸੁਚਤ ਹੋਈ ਹਾਂ ਤੇ ਹੁਣ ਆਪਣੇ ਪਤੀ-ਪ੍ਰਭੂ ਨੂੰ ਚੰਗੀ ਲਗਦੀ ਹਾਂ ।

੧੦. ਮੈਂ ਕੂੜ, ਕਪਟ, ਦ੍ਵੈਤ ਦਾ ਸੁਭਾ ਤੇ ਹੋਰਾਂ ਦੀ ਚਾਕਰੀ ਛੱਡ ਦਿੱਤੀ ਹੈ ।

੧੧. ਮੈਂ ਪ੍ਰਭੂ ਨਾਮ ਦਾ ਹਾਰ ਹੀ ਗਲ ਵਿਚ ਪਾਇਆ ਹੈ ਅਤੇ ਸੱਚੇ ਸ਼ਬਦ ਮੇਰੇ ਅੰਦਰ ਪ੍ਰਗਟੇ ਹਨ ।

੧੨. ਨਾਨਕ ਵੀ ਹੱਥ ਜੋੜ ਕੇ ਸੱਚਾ ਨਾਮ ਮੰਗਦਾ ਹੈ ਅਤੇ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ, ਜੇ ਤੈਨੂੰ ਚੰਗਾ ਲਗੇ ਤਾਂ ਮੇਰੇ ਉਤੇ ਮਿਹਰ ਦੀ ਨਿਗਾਹ (ਕਰਕੇ ਮੈਨੂੰ ਨਾਮ ਦੇਹ) । ੨ ।

੧੩. ਹੇ ਸੁਹਣੇ ਨੇਤ੍ਰਾਂ ਵਾਲੀ ਜੀਵ-ਇਸਤ੍ਰੀਏ, ਜਾਗ ਤੇ ਸੁਣ, ਗੁਰਬਾਣੀ ਬੋਲ ਰਹੀ ਹੈ:

੧੪. ਜਿਸ ਜੀਵ ਇਸਤ੍ਰੀ ਨੇ ਇਸ ਗੁਰਬਾਣੀ ਨੂੰ ਸੁਣ ਕੇ ਮੰਨਿਆ ਹੈ ਉਹ ਪ੍ਰਭ ਦੀ ਅਕਥ ਕਥਾ ਦੀ ਜਾਣੂ ਹੋ ਜਾਂਦੀ ਹੈ ।

੧੫. ਪ੍ਰਭੂ ਦੀ ਕਥਾ ਸੱਚ ਮੁਚ ਅਕਥ ਹੈ, ਇਸ ਨਾਲ ਨਿਰਬਾਣ ਪਦ ਮਿਲਦਾ ਹੈ, ਪਰ ਕੋਈ ਵਿਰਲਾ ਹੀ ਗੁਰੂ ਦੁਆਰਾ ਇਹ ਜਾਣਦਾ ਹੈ ।

੧੬. ਜੋ ਸ਼ਬਦ ਵਿਚ ਲੀਨ ਹੁੰਦਾ ਹੈ ਤੇ ਆਪਣਾ ਆਪ ਗਵਾਂਦਾ ਹੈ, ਉਸ ਨੂੰ ਤਿੰਨਾਂ ਭਵਨਾਂ ਦਾ ਪਤਾ ਲਗ ਜਾਂਦਾ ਹੈ ।

੧੭. ਉਹ ਮਾਇਆ ਦੇ ਮੋਹ ਤੋਂ ਬਚਿਆ ਰਹਿੰਦਾ ਹੈ, ਬੇਅੰਤ ਪ੍ਰਭੂ ਦੇ ਪ੍ਰੇਮ ਵਿਚ ਮਗਨ ਰਹਿੰਦਾ ਹੈ, ਉਸ ਦੇ ਮਨ ਵਿਚ ਸੱਚ ਵਸਦਾ ਹੈ ਤੇ ਉਹ ਹਰੀ ਦੇ ਗੁਣ ਦ੍ਰਿੜ੍ਹ ਕਰਦਾ ਹੈ ।

੧੮. ਹੇ ਨਾਨਕ ਉਹ ਪ੍ਰਭੂ ਹਿਰਦੇ ਵਿਚ ਧਾਰਨ ਕਰੀ ਰਖਦਾ ਹੈ ਜੋ ਸਰਬ ਵਿਆਪਕ ਹੈ । ੩ ।

੧੯. ਭਗਤੀ ਨੂੰ ਪਿਆਰ ਕਰਨ ਵਾਲੀ ਤੇ ਪ੍ਰਭੂ ਦੇ ਮਹਲ ਵਿਚ ਸੱਦੀ ਹੋਈਏ (ਅਪੜੀ ਹੋਈਏ) ਹੇ ਜੀਵ ਇਸਤ੍ਰੀਏ (ਸਾਨੂੰ ਵੀ ਕੁਝ ਦਸ) ।

੨੦. (ਦਸਦੀ ਹੈ) ਗੁਰੂ ਦੇ ਸ਼ਬਦ ਦੁਆਰਾ ਮਨ ਵਿਚ ਖੇੜਾ ਬਣਿਆ ਰਹਿੰਦਾ ਹੈ ਅਤੇ ਸਰੀਰ ਸਫ਼ਲ ਹੁੰਦਾ ਹੈ ।

੨੧. ਜੋ ਜੀਵ ਇਸਤ੍ਰੀ ਮਨ ਨੂੰ ਜਿੱਤ ਕੇ ਅਨੰਦ ਪ੍ਰਾਪਤ ਕਰਦੀ ਹੈ ਉਹ ਸ਼ਬਦ ਦੁਆਰਾ ਸਫ਼ਲ ਹੁੰਦੀ ਹੈ ਅਤੇ ਤ੍ਰੈਲੋਕੀ ਦੇ ਨਾਥ ਨੂੰ ਪਛਾਣਦੀ ਹੈ ।

੨੨. ਉਸ ਦਾ ਮਨ ਡਿਗਦਾ ਡੋਲਦਾ ਨਹੀਂ, ਉਹ ਆਪਣੇ ਪਤੀ-ਪ੍ਰਭੂ ਨੂੰ ਪਛਾਣ ਜਾਂਦੀ ਹੈ ।

੨੩. ਹੇ ਪ੍ਰਭੂ, ਮੈਨੂੰ ਤਾਂ ਤੇਰਾ ਹੀ ਆਸਰਾ ਹੈ, ਤੂੰ ਮੇਰਾ ਮਾਲਕ ਹੈਂ, ਮੈਨੂੰ ਤੇਰਾ ਹੀ ਸਹਾਰਾ ਹੈ, ਤੇਰਾ ਹੀ ਆਸਰਾ ਹੈ ।

੨੪. (ਨਾਨਕ) ਜਿਹੜਾ ਮਨੁੱਖ ਸੱਚੇ ਪ੍ਰਭੂ ਦੇ ਸਿਮਰਨ ਵਿਚ ਸਦਾ ਲੀਨ ਹੋ ਕੇ ਸੁੱਚਾ ਹੁੰਦਾ ਹੈ, ਉਹ ਗੁਰੂ ਸ਼ਬਦ ਦੁਆਰਾ ਮਾਇਆ ਦੀ ਖਹਿ-ਖਹਿ ਮੁਕਾ ਲੈਂਦਾ ਹੈ । ੪ । ੨ ।

## ਬਿਲਾਵਲ ਕੀ ਵਾਰ ਮਹਲਾ ੪

### ਸਲੋਕ ਮ: ੧

**੧. ਕੋਈ ਵਾਹੇ ਕੋ ਲੁਣੈ ਕੋ ਪਾਏ ਖਲਿਹਾਨਿ ।**

**੨. ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ । ੧ ।**

### ਪਦ-ਅਰਥ

**ਵਾਹੇ**—ਹਲ ਵਾਂਹਦਾ ਹੈ; **ਲੁਣੈ**—ਪੱਕੀ ਫਸਲ ਵਢਦਾ ਹੈ; **ਖਲਿਹਾਨਿ**—ਖਲਵਾੜਾ ਪਾ ਕੇ ਗਾਂਹਦਾ ਹੈ; **ਨਿਦਾਨਿ**—ਓੜਕ, ਅੰਤ ਨੂੰ ।

### ਟੀਕਾ

੧. ਕੋਈ ਮਨੁੱਖ ਹਲ ਵਾਂਹਦਾ ਹੈ, ਕੋਈ ਪੱਕੀ ਫਸਲ ਵੱਢਦਾ ਹੈ, ਕੋਈ ਖਲਵਾੜਾ ਪਾ ਕੇ ਗਾਂਹਦਾ ਹੈ ।

੨. (ਨਾਨਕ) ਪਰ ਇਹ ਨਹੀਂ ਪਤਾ ਕਿ ਓੜਕ ਨੂੰ (ਇਹ ਅੰਨ) ਖਾਏਗਾ ਕੌਣ (ਰਜ਼ਾ ਨੂੰ ਸਮਝਣਾ ਔਖਾ ਹੈ) । ੧ ।

### ਮਹਲਾ ੧

**੧. ਜਿਸੁ ਮਨਿ ਵਸਿਆ ਤਰਿਆ ਸੋਇ ।**

**੨. ਨਾਨਕ ਜੋ ਭਾਵੈ ਸੋ ਹੋਇ । ੨ ।**

### ਟੀਕਾ

੧. ਜਿਸ ਦੇ ਮਨ ਵਿਚ ਪ੍ਰਭੂ ਆ ਵਸਦਾ ਹੈ, ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ ।

੨. (ਨਾਨਕ) (ਫਿਰ ਉਸ ਨੂੰ ਸਮਝ ਆ ਜਾਂਦੀ ਹੈ ਕਿ) ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਉਹੀ ਸੰਸਾਰ ਵਿਚ ਹੁੰਦਾ ਹੈ । ੨ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ।
ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਰਾਮਕਲੀ ਮਹਲਾ ੧

## ਚਉਪਦੇ

੧. ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ।
੨. ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ।
੩. ਅਬਹੀ ਕਬਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ । ੧ ।
੪. ਨ ਜਾਣਾ ਹਰੇ ਮੇਰੀ ਕਵਨ ਗਤੇ ।
੫. ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ । ੧ । ਰਹਾਉ ।
੬. ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ।
੭. ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ । ੨ ।
੮. ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ ।
੯. ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ ਆਈ । ੩ ।
੧੦. ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ ਨਾ ਕਿਸੈ ਬਾਪੁ ਨ ਮਾਈ ।
੧੧. ਪ੍ਰਣਵਤਿ ਨਾਨਕੁ ਜੇ ਤੂ ਦੇਵਹਿ ਅੰਤੇ ਹੋਇ ਸਖਾਈ । ੪ । ੧ ।

## ਪਦ-ਅਰਥ

**ਸਹਸਾਕਿਰਤਾ**—ਸੰਸਕ੍ਰਿਤ ਵਿਚ ਲਿਖੇ ਗ੍ਰੰਥ; **ਜਪਮਾਲੀ**—ਮਾਲਾ; **ਅਬਹੀ**—ਹੁਣ; **ਕਬਹੀ**—ਫੇਰ ਕਦੇ; **ਗਤੇ**—ਹਾਲਤ; **ਊਭਿ**—ਉਚਾ, ਅਸਮਾਨਾਂ ਵਿਚ; **ਪਇਆਲੇ**—ਪਾਤਾਲ ਵਿਚ; **ਕੁੰਡਾ**—ਤਰਫਾਂ; **ਮੰਡਲ**—ਜਗਤ; **ਸਾਜਹਿ**—ਬਣਾਂਦੇ ਹਨ; **ਭਾਹਿ**—ਅੱਗ (ਮੌਤ ਰੂਪ); **ਸਖਾਈ**—ਸਹਾਇਕ ।

## ਟੀਕਾ

੧ ਕੋਈ ਸੰਸਕ੍ਰਿਤ ਵਿਚ ਲਿਖੇ ਗ੍ਰੰਥਾਂ ਦਾ ਪਾਠ ਕਰਦਾ ਹੈ, ਕੋਈ ਪੁਰਾਣ ਪੜ੍ਹਦਾ ਹੈ,

੨. ਕੋਈ ਮਾਲਾ ਦੁਆਰਾ ਨਾਮ ਜਪਦਾ ਹੈ ਕਿਉਂਕਿ ਇਸ ਤਰ੍ਹਾਂ ਉਸ ਦਾ ਧਿਆਨ ਪ੍ਰਭੂ ਵਿਚ ਲਗਦਾ ਹੈ।

੩. ਮੈਂ ਵੀ ਨਾ ਹੁਣ ਤੇ ਨਾ ਕਦੇ ਫੇਰ, ਤੇਰੀ ਪ੍ਰਾਪਤੀ ਲਈ ਕੋਈ ਹੋਰ ਉੱਦਮ ਕਰਦਾ ਹਾਂ, ਮੈਂ ਕੇਵਲ ਤੇਰੇ ਨਾਮ ਨੂੰ ਹੀ ਪਛਾਣਦਾ ਹਾਂ (ਕਿ ਨਾਮ ਦੁਆਰਾ ਪ੍ਰਾਪਤੀ ਹੋ ਜਾਂਦੀ ਹੈ)। ੧।

੪. ਹੇ ਹਰੀ, ਮੈਂ ਨਹੀਂ ਜਾਣਦਾ ਕਿ (ਜੇ ਮੈਂ ਨਾਮ ਤੋਂ ਬਿਨਾਂ ਰਹਾਂ ਤਾਂ) ਮੇਰੀ ਕੀ ਹਾਲਤ ਹੋਵੇਗੀ ?

੫. ਹੇ ਪ੍ਰਭੂ, ਮੈਂ ਮੂਰਖ ਹਾਂ, ਬੇਸਮਝ ਹਾਂ, ਪਰ ਤੇਰੀ ਸ਼ਰਨ ਵਿਚ ਆਇਆ ਹਾਂ, (ਤੂੰ ਕਿਰਪਾ ਕਰਕੇ) ਮੇਰੀ ਲੱਜ ਰਖ ਲੈ। ੧। ਰਹਾਉ।

੬. (ਪਰ ਮੇਰਾ ਮਨ ਟਿਕ ਕੇ ਨਾਮ ਨਹੀਂ ਜਪਦਾ) ਕਦੇ ਇਹ ਮਨ ਉੱਚਾ ਆਕਾਸ਼ ਤੇ ਚੜ੍ਹ ਜਾਂਦਾ ਹੈ ਅਤੇ ਕਦੇ ਪਾਤਾਲ ਵਿਚ ਜਾ ਡਿਗਦਾ ਹੈ (ਕਿਉਂ ? ਉਤਰ ਅੱਗੇ ਹੈ)।

੭. ਇਹ ਲੋਭੀ ਮਨ ਅਡੋਲ ਹੋ ਕੇ ਨਹੀਂ ਟਿਕਦਾ, ਸਾਰੇ ਪਾਸੇ ਲੋਭ ਵਿਚ ਫਿਰਦਾ ਹੈ। ੨।

੮. ਹੇ ਮਾਂ, ਇਹ ਜੀਵ ਆਉਂਦੇ ਤਾਂ ਹਨ ਮਰਨ ਦਾ ਲੇਖ ਲਿਖਾ ਕੇ ਪਰ ਇਥੇ ਜੀਵਨ ਲਈ ਬਾਨ੍ਹਣੂੰ ਬੰਨ੍ਹਦੇ ਰਹਿੰਦੇ ਹਨ (ਜਿਵੇਂ ਸਦਾ ਇਥੇ ਹੀ ਟਿਕੇ ਰਹਿਣਾ ਹੈ)।

੯. ਹੇ ਮਾਲਕ, ਅਸੀਂ ਦੇਖ ਰਹੇ ਹਾਂ ਕਿ ਸਾਡੀਆਂ ਅੱਖਾਂ ਦੇ ਸਾਮ੍ਹਣੇ ਕਿੰਨੇ ਜਾਵ ਤੁਰ ਗਏ ਹਨ, ਮੌਤ ਰੂਪ ਅਗਨੀ ਸਾਡੇ ਵਲ ਵਧਦੀ ਹੀ ਆ ਰਹੀ ਹੈ। ੩।

੧੦. (ਅੰਤ ਸਮੇਂ) ਮਿਤਰ, ਭਰਾ, ਮਾਤਾ ਜਾਂ ਪਿਤਾ ਕੋਈ ਕਿਸੇ ਦੀ ਸਹਾਇਤਾ ਨਹੀਂ ਕਰ ਸਕਦਾ।

੧੧. ਨਾਨਕ ਬੇਨਤੀ ਕਰਦਾ ਹੈ ਹੇ ਪ੍ਰਭੂ ਜੇ ਤੂੰ ਨਾਮ ਬਖਸ਼ ਦੇਵੇਂ ਤਾਂ ਇਹ (ਨਾਮ) ਹੀ ਅੰਤ ਸਮੇਂ ਸਹਾਇਤਾ ਕਰਦਾ ਹੈ। ੪। ੧।

## ੨

**੧. ਸਰਬ ਜੋਤਿ ਤੇਰੀ ਪਸਰਿ ਰਹੀ।**

**੨. ਜਹ ਜਹ ਦੇਖਾ ਤਹ ਨਰਹਰੀ। ੧।**

੩. ਜੀਵਨ ਤਲਬ ਨਿਵਾਰਿ ਸੁਆਮੀ ।
੪. ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉਕਰਿ ਉਤਰਉ ਪਾਰਿ ਸੁਆਮੀ । ੧ । ਰਹਾਉ ।
੫. ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ ।
੬. ਤਿਨ ਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ । ੨ ।
੭. ਆਪੇ ਨੇੜੈ ਆਪੇ ਦੂਰਿ ।
੮. ਆਪੇ ਸਰਬ ਰਹਿਆ ਭਰਪੂਰਿ ।
੯. ਸਤਗੁਰੁ ਮਿਲੈ ਅੰਧੇਰਾ ਜਾਇ ।
੧੦. ਜਹ ਦੇਖਾ ਤਹ ਰਹਿਆ ਸਮਾਇ । ੩ ।
੧੧. ਅੰਤਰਿ ਸਹਸਾ ਬਾਹਰਿ ਮਾਇਆ ਨੈਣੀ ਲਾਗਸਿ ਬਾਣੀ ।
੧੨. ਪ੍ਰਣਵਤਿ ਨਾਨਕੁ ਦਾਸਨਿ ਦਾਸਾ ਪਰਤਾਪਹਿਗਾ ਪ੍ਰਾਣੀ ।੪।੨।

## ਪਦ-ਅਰਥ

**ਨਰਹਰੀ**—ਨਰਸਿੰਘ (ਪਰਮਾਤਮਾ); **ਤਲਬ**—ਖਾਹਿਸ਼ਾਂ; **ਨਿਵਾਰਿ**—ਦੂਰ ਕਰ; **ਅੰਧ ਕੂਪਿ**—ਮਾਇਆ ਦੇ ਅੰਨ੍ਹੇ ਖੂਹ ਵਿਚ; **ਭੀਤਰਿ**—ਵਿਚ, ਅੰਦਰ; **ਸਾਰ**—ਸੰਭਾਲਣਾ; **ਸਹਸਾ**—ਸੰਸਾ; **ਬਾਣੀ**—ਬਨਾਵਟ, ਠਾਠ ਬਾਠ, ਚਮਕ ਦਮਕ, ਭਰਮ; **ਪਰਤਾਪਹਿਗਾ**—ਬਹੁਤ ਤਪੇਂਗਾ, ਦੁਖੀ ਹੋਵੇਂਗਾ ।

## ਟੀਕਾ

੧. ਹੇ ਪ੍ਰਭੂ, ਤੇਰੀ ਜੋਤ ਸਾਰੇ ਪਾਸੇ ਪਸਰੀ ਹੋਈ ਹੈ ਭਾਵ ਸਭ ਜੀਵਾਂ ਵਿਚ ਤੂੰ ਹੈ ।
੨. ਜਿਥੇ ਕਿਤੇ ਮੈਂ ਦੇਖਦਾ ਹਾਂ ਉਥੇ ਤੂੰ, ਹੇ ਪਰਮਾਤਮਾ, ਮੌਜੂਦ ਹੈਂ । ੧ ।
੩. ਹੇ ਮਾਲਕ-ਪ੍ਰਭੂ, ਮੇਰੀ ਜੀਵਨ ਦੀਆਂ (ਬੇਅੰਤ) ਖਾਹਿਸ਼ਾਂ ਦੂਰ ਕਰ ।
੪. ਮੇਰਾ ਮਨ ਮਾਇਆ ਦੇ ਅੰਨ੍ਹੇ-ਖੂਹ ਵਿਚ ਫਸਿਆ ਹੋਇਆ ਹੈ, ਹੇ ਮਾਲਕ, (ਮੈਨੂੰ ਦਸ ਕਿ) ਕਿਸ ਤਰ੍ਹਾਂ ਮੈਂ ਸੰਸਾਰ ਸਾਗਰ ਤੋਂ ਪਾਰ ਹੋ ਜਾਵਾਂ ? । ੧ । ਰਹਾਉ ।
੫. ਜਿਨ੍ਹਾਂ ਦੇ ਅੰਦਰ, ਜਿਨ੍ਹਾਂ ਦੇ ਹਿਰਦੇ ਵਿਚ (ਨਾਮ ਦੀ ਬਰਕਤ ਨਾਲ) ਪ੍ਰਭੂ ਵਸ ਰਹਿਆ ਹੈ, ਉਨ੍ਹਾਂ ਦੇ ਬਾਹਰ ਉਹ ਕਿਉਂ ਨਹੀਂ ਹੈ ? ਭਾਵ ਬਾਹਰ ਵੀ ਉਨ੍ਹਾਂ ਨੂੰ ਉਹੋ ਦਿਸਦਾ ਹੈ ।
੬. ਮਾਲਕ-ਪ੍ਰਭੂ ਉਨ੍ਹਾਂ ਦੀ ਸਦਾ ਸੰਭਾਲਣਾ ਕਰਦਾ ਹੈ । ਉਨ੍ਹਾਂ ਦਾ ਫਿਕਰ ਉਸ ਨੂੰ ਸਦਾ ਹੈ । ੨ ।

੭. ਪ੍ਰਭੂ ਆਪ ਹੀ ਹਰ ਪਾਸੇ ਹੈ, ਨੇੜੇ ਵੀ ਹੈ ਤੇ ਦੂਰ ਵੀ, (ਅਤੇ)

੮. ਆਪ ਹੀ ਸਭ ਜੀਵਾਂ ਵਿਚ ਵਿਆਪਕ ਹੈ ।

੯. ਸਤਿਗੁਰੂ ਦੇ ਮਿਲਾਪ ਨਾਲ ਜਦ ਅਗਿਆਨਤਾ ਦੂਰ ਹੁੰਦੀ ਹੈ,

੧੦. ਤਾਂ ਪ੍ਰਭੂ ਹਰ ਥਾਂ ਵਿਆਪਕ ਦਿਸਦਾ ਹੈ । ੩ ।

੧੧. ਜਿਤਨੇ ਤੀਕ, ਹੇ ਜੀਵ, ਤੇਰੇ ਹਿਰਦੇ ਵਿਚ ਭਰਮ ਹੈ ਉਤਨੇ ਤੀਕ ਬਾਹਰਲੀ ਮਾਇਆ (ਤੇਰੇ ਤੇ ਆਪਣਾ ਅਸਰ ਕਰਦੀ ਰਹੇਗੀ) ਉਸ ਦੀ ਚਮਕ ਦਮਕ ਤੇਰੀਆਂ ਅੱਖਾਂ ਨੂੰ ਲਗਦੀ ਰਹੇਗੀ ।

੧੨. ਪ੍ਰਭ ਦੇ ਦਾਸਾਂ ਦਾ ਦਾਸ ਨਾਨਕ, ਬੇਨਤੀ ਕਰਦਾ ਹੈ ਕਿ ਇਸ ਤਰ੍ਹਾਂ ਤੂੰ ਬਹੁਤ ਦੁਖੀ ਰਹੇਂਗਾ । ੪ । ੨ ।

੩

**੧. ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ।**

**੨. ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ । ੧ ।**

**੩. ਕਿਨ ਬਿਧਿ ਸਾਗਰੁ ਤਰੀਐ ।**

**੪. ਜੀਵਤਿਆ ਨਹ ਮਰੀਐ । ੧ । ਰਹਾਉ ।**

**੫. ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ।**

**੬. ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ । ੨ ।**

**੭. ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ ।**

**੮. ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ । ੩ ।**

**੯. ਜਬ ਆਸਾ ਅੰਦੇਸਾ ਤਬ ਹੀ ਕਿਉਕਰਿ ਏਕੁ ਕਹੈ ।**

**੧੦. ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ । ੪ ।**

**੧੧. ਇਨ ਬਿਧਿ ਸਾਗਰੁ ਤਰੀਐ ।**

**੧੨. ਜੀਵਤਿਆ ਇਉ ਮਰੀਐ । ੧ । ਰਹਾਉ ਦੂਜਾ । ੪ । ੩ ।**

## ਪਦ-ਅਰਥ

**ਬਿਧਿ**—ਤਰੀਕੇ ਨਾਲ; **ਰੋਹੁ**—ਕ੍ਰੋਧ; **ਪਟ**—ਤਾਕ; **ਪੁਰਖੁ**—ਪ੍ਰਭੂ; **ਕਿੰਤੇ**—ਕਿੰਨੇ ਹੀ, ਬਹੁਤ।

## ਟੀਕਾ

੧. ਹੇ ਪ੍ਰਭੂ, ਜਿਸ ਦਰ ਤੇ ਤੂੰ ਵਸਦਾ ਹੈਂ, (ਜਿਥੇ ਤੇਰੇ ਦਰਸ਼ਨ ਹੁੰਦੇ ਹਨ) ਉਹ ਦਰ ਕਿਹੜਾ ਸਮਝਣਾ ਚਾਹੀਦਾ ਹੈ (ਤੇਰੇ ਦਰ ਤਾਂ ਅਨੇਕ ਹਨ-'ਅਸੰਖ ਨਾਵ ਅਸੰਖ ਥਾਵ') ਉਨ੍ਹਾਂ ਅਨੇਕ ਦਰਾਂ ਵਿਚ ਕਿਹੜੇ ਦਰ ਨੂੰ (ਕੋਈ) ਪ੍ਰਾਪਤ ਕਰੇ (ਕਿ ਤੇਰੇ ਸਾਖਿਆਤ ਦਰਸ਼ਨ ਹੋ ਜਾਣ) ?

੨. ਜਿਸ ਦਰ ਲਈ ਮੈਂ ਭਾਲ ਕਰ ਰਹਿਆ ਹਾਂ, ਘਰੋਂ ਬਾਹਰੋਂ ਉਪਰਾਮ ਹੋ ਕੇ, ਉਸ ਦਰ ਦਾ ਪਤਾ ਕੋਈ ਮੈਨੂੰ ਆ ਕੇ ਦੱਸੇ ? । ੧ ।

੩. ਸੰਸਾਰ ਸਾਗਰ ਨੂੰ ਕਿਵੇਂ ਤਰੀਏ ? (ਜੀਵਨ ਸਫਲ ਕਿਵੇਂ ਕਰੀਏ ? ਹਰੀ ਨੂੰ ਪ੍ਰਾਪਤ ਕਰ ਕੇ ਜੋ ਜੀਵਤ ਭਾਵ ਤੋਂ ਮਰਿਆ ਹੁੰਦਾ ਹੈ)।

੪. ਪਰ ਜੀਵਤ ਭਾਵ ਤੋਂ ਮਰਿਆ ਨਹੀਂ ਜਾਂਦਾ (ਕਿਵੇਂ ਮਰੀਏ ?)। । ੧ । ਰਹਾਉ ।

੫. ਜਿਸ ਥਾਂ ਤੇ ਪ੍ਰਭੂ ਅੰਦਰ ਰਹਿੰਦਾ ਹੈ, ਉਸ ਕਿਲ੍ਹੇ ਦਾ ਦਰਵਾਜ਼ਾ ਦੁਖ ਹੈ, ਰਖਵਾਲਾ ਕ੍ਰੋਧ ਹੈ ਅਤੇ ਉਸ ਨੂੰ ਤਾਕ ਆਸ਼ਾ ਤ੍ਰਿਸ਼ਨਾਂ ਦੇ ਜੜੇ ਹੋਏ ਹਨ।

੬. ਉਸ ਦੇ ਦੁਆਲੇ ਮਾਇਆ ਰੂਪ ਖਾਈ ਦਾ ਜਲ (ਤ੍ਰਿਸ਼ਨਾ) ਹੈ ਤੇ ਇਸ (ਤ੍ਰਿਸ਼ਨਾ ਰੂਪ) ਜਲ ਵਿਚ ਉਸ ਦਾ ਘਰ ਬਣਿਆ ਹੋਇਆ ਹੈ (ਇਸ ਤੋਂ ਅਗ੍ਹਾਂ ਲੰਘ ਕੇ) ਪ੍ਰਭੂ ਸਤਿ ਦੇ ਆਸਣ ਤੇ ਬੈਠਾ ਹੋਇਆ ਹੈ । ੨ ।

੭. (ਉਥੇ ਪਹੁੰਚਣ ਲਈ ਕਿਲ੍ਹੇ ਨੂੰ ਸਰ ਕਰ ਕੇ ਫਿਰ ਉਸ ਦੇ ਨਾਮ ਦਾ ਸਿਮਰਨ ਜ਼ਰੂਰੀ ਹੈ। ਕਿਹੜੇ ਨਾਮ ਦਾ ?) ਹੇ ਪ੍ਰਭੂ, ਤੇਰੇ ਕਿਤਨੇ ਨਾਮ ਹਨ (ਅਸੰਖ ਨਾਵ ਹਨ) ਜਿਨ੍ਹਾਂ ਦਾ ਕੋਈ ਅੰਤ ਨਹੀਂ ਤੇ ਤੇਰੇ ਤੁਲ ਹੋਰ ਕੋਈ ਹੈ ਵੀ ਨਹੀਂ (ਤੇਰੇ ਹੀ ਨਾਮ ਰਾਹੀਂ ਤੈਨੂੰ ਸਮਝਣਾ ਤੇ ਪ੍ਰਾਪਤ ਕਰਨਾ ਹੈ)।

੮. (ਨਾਮ ਕੋਈ ਹੋ ਸਕਦਾ ਹੈ, ਤੇ) ਨਾਮ ਨੂੰ ਉੱਚੀ ਕਹਿੰਦੇ ਫਿਰਨ ਦੀ ਵੀ ਲੋੜ ਨਹੀਂ, ਮਨ ਅੰਦਰ ਹੀ ਡੂੰਘਾ ਜਾਣਾ ਹੁੰਦਾ ਹੈ। ਉਹ ਆਪ ਹੀ ਹਰ ਹਿਰਦੇ ਨੂੰ ਜਾਣਦਾ ਹੈ ਤੇ ਆਪ ਹੀ ਮੁੜ ਜਿਵੇਂ ਚਾਹੇ ਉਸ ਹਿਰਦੇ ਨੂੰ ਬਣਾ ਸਕਦਾ ਹੈ (ਮਿਲਾਪ ਦੇ ਯੋਗ) । ੩ ।

੯. ਜਦ ਤੀਕ (ਜੀਵ) ਆਸਾਂ ਵਿਚ ਰਹਿੰਦਾ ਹੈ ਤਦ ਤੀਕ ਉਸ ਦੇ ਡਰ ਵੀ ਬਣੇ ਰਹਿੰਦੇ ਹਨ (ਅਜਿਹੀ ਹਾਲਤ ਵਿਚ ਕੋਈ) ਕਿਵੇਂ ਇਕ ਪ੍ਰਭੂ ਦਾ

ਸਿਮਰਨ ਕਰੇ ? (ਆਸਾ ਤ੍ਰਿਸ਼ਨਾ ਤੋਂ ਰਹਤ ਹੋਣਾ ਪਵੇਗਾ, ਪਰ ਦੁਨੀਆਂ ਛੱਡ ਕੇ ਨਹੀਂ: )

੧੦. (ਨਾਨਕ) ਜਦੋਂ ਜੀਵ ਦੁਨੀਆਂ ਦੀਆਂ ਆਸਾਂ ਵਿਚ ਰਹਿੰਦਾ ਹੋਇਆ, ਆਸਾਂ ਤੋਂ ਨਿਰਲੇਪ ਹੋ ਜਾਂਦਾ ਹੈ, ਤਦੋਂ ਹੀ ਉਸ ਨੂੰ ਪਰਮਾਤਮਾ ਮਿਲਦਾ ਹੈ । ੪ ।

੧੧. ਇਸ ਤਰ੍ਹਾਂ ਸੰਸਾਰ ਸਾਗਰ ਤੋਂ ਪਾਰ ਲੰਘੀਦਾ ਹੈ

੧੨. ਤੇ ਇਸ ਤਰ੍ਹਾਂ ਹੀ ਜੀਵਤ-ਭਾਵ ਤੋਂ ਵੀ ਮਰੀਦਾ ਹੈ । ੧ । ਰਹਾਉ ਦੂਜਾ । ੪ । ੩ ।

## ੪

**੧. ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ।**

**੨. ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ । ੧ ।**

**੩. ਬਾਬਾ ਗੋਰਖੁ ਜਾਗੈ ।**

**੪. ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ । ੧ । । ਰਹਾਉ ।**

**੫. ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ।**

**੬. ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ । ੨ ।**

**੭. ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ।**

**੮. ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ । ੩ ।**

**੯. ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ।**

**੧੦. ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ । ੪ । ੪ ।**

## ਪਦ-ਅਰਥ

**ਸਾਖੀ**—ਗੁਰੂ ਦੀ ਸਿਖਿਆ; **ਪਤੁ**—ਪਾਤ੍ਰ, ਖਪਰ; **ਗੋਰਖੁ**—ਗੋਇ-ਰਖ, ਪ੍ਰਿਥਵੀ ਦਾ ਰਖਿਅਕ, ਵਾਹਿਗੁਰੂ; **ਗੋਇ**—ਪ੍ਰਿਥਵੀ; **ਬਾਰ**—ਦੇਰ; **ਮੁਖਿ ਦੀਏ**—ਮੁਖੀ (ਵੱਡੇ) ਦੀਵੇ ।

## ਟੀਕਾ

੧. (ਹੇ ਜੋਗੀ ਭਰਾਵਾ, ਮੈਂ ਵੀ ਇਕ ਜੋਗੀ ਹਾਂ ਪਰ ਮੇਰਾ ਜੋਗ ਕੁਝ ਨਿਰਾਲਾ ਹੈ) ਮੇਰੀ ਸੁਰਤ ਵਿਚ ਵੀ ਸ਼ਬਦ ਵਜਦਾ ਹੈ (ਕਿਵੇਂ ?) ਗੁਰੂ ਦੀ ਸਿਖਿਆ ਨੂੰ ਮੈਂ ਸਿੰਙੀ ਬਣਾਇਆ ਹੈ । ਜਦ ਇਹ ਵਜਦੀ ਹੈ ਤਾਂ ਲੁਕਾਈ ਸੁਣਦੀ ਹੈ ।

੨. ਮੰਗਣ ਲਈ ਮੈਂ (ਆਪਣੇ ਹਿਰਦੇ ਨੂੰ) ਖਪਰ ਤੇ ਝੋਲੀ ਬਣਾਇਆ ਹੈ ਜਿਸ ਵਿਚ ਨਾਮ ਰੂਪੀ ਭਿਛਿਆ ਪੈਂਦੀ ਹੈ । ੧ ।

੩. ਹੇ ਭਾਈ, ਮੇਰਾ ਗੋਰਖ (ਵਾਹਿਗੁਰੂ) ਸਦਾ ਜਾਗਦਾ ਹੈ ।

੪. ਇਹ ਗੋਰਖ ਉਹ ਹੈ ਜਿਸ ਨੇ ਸਾਰੀ ਪ੍ਰਿਥਵੀ ਦਾ ਭਾਰ ਚੁਕਿਆ ਹੋਇਆ ਹੈ ਤੇ ਜਿਸ ਨੂੰ ਸ੍ਰਿਸ਼ਟੀ ਰਚਦਿਆਂ ਦੇਰ ਨਹੀਂ ਲਗਦੀ । ੧ । ਰਹਾਉ ।

੫. ਜਿਸ ਗੋਰਖ ਨੇ ਪ੍ਰਾਣਾਂ ਨੂੰ ਪਵਨ ਪਾਣੀ ਆਦਿ ਨਾਲ ਬੰਨ੍ਹ ਰਖਿਆ ਹੈ ਤੇ ਚੰਨ ਅਤੇ ਸੂਰਜ ਦੋ ਮੁਖੀ ਦੀਵੇ ਬਣਾ ਦਿੱਤੇ ਹਨ,

੬. ਜਿਸ ਨੇ ਸਾਰੇ ਜੀਵਨ ਲਈ ਮਰਨ ਪ੍ਰਯੰਤ ਧਰਤੀ ਦਾ ਵਾਸਾ ਦਿੱਤਾ ਹੈ-ਉਸ ਦੇ ਇੰਨੇ ਉਪਕਾਰ ਜੀਵ ਨੇ ਭੁਲਾ ਦਿੱਤੇ ਹਨ । ੨ ।

੭. ਕਈ ਸਿਧ ਹਨ, ਯੋਗ ਦੀ ਕਮਾਈ ਕਰਨ ਵਾਲੇ ਹਨ, ਜੋਗੀ ਹਨ, ਜੰਗਮ ਹਨ ਤੇ ਅਨੇਕ ਪੀਰ ਲੋਕ ਹਨ ।

੮. ਪਰ ਜੇ ਮੈਂ ਇਨ੍ਹਾਂ ਨੂੰ ਮਿਲਾਂਗਾ ਤਾਂ ਮੈਂ ਤੇਰੀ ਸਿਫਤ ਸਾਲਾਹ ਹੀ ਕਰਾਂਗਾ, ਮੇਰਾ ਮਨ ਤੇਰਾ ਹੀ ਸਿਮਰਨ ਕਰੇਗਾ । ੩ ।

੯. ਜਿਵੇਂ ਕਾਗਜ਼ ਤੇ ਲੂਣ ਘਿਉ ਵਿਚ ਨਿਰਲੇਪ ਰਹਿੰਦੇ ਹਨ, ਗਲਦੇ ਨਹੀਂ, ਜਿਵੇਂ ਕਮਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ, ਕੁਮਲਾਂਦਾ ਨਹੀਂ,

੧੦. ਤਿਵੇਂ (ਨਾਨਕ) ਭਗਤ ਜਨ ਸੰਸਾਰ ਵਿਚ ਰਹਿੰਦਿਆਂ ਹੋਇਆਂ ਪਰਮਾਤਮਾ ਨਾਲ ਮਿਲੇ ਰਹਿੰਦੇ ਹਨ ('ਅੰਜਨ ਮਾਹਿ ਨਿਰੰਜਨਿ ਰਹੀਐ'), ਜਮ ਉਨ੍ਹਾਂ ਦਾ ਕੀ ਵਿਗਾੜ ਸਕਦਾ ਹੈ ? । ੪ । ੪ ।

## ੫

**੧. ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ।**
**੨. ਵਸਗਤਿ ਪੰਚ ਕਰੇ ਨਹ ਡੋਲੈ ।**
**੩. ਐਸੀ ਜੁਗਤਿ ਜੋਗ ਕਉ ਪਾਲੇ ।**
**੪. ਆਪਿ ਤਰੈ ਸਗਲੇ ਕੁਲ ਤਾਰੇ । ੧ ।**
**੫. ਸੋ ਅਉਧੂਤੁ ਐਸੀ ਮਤਿ ਪਾਵੈ ।**
**੬. ਅਹਿਨਿਸਿ ਸੁੰਨਿ ਸਮਾਧਿ ਸਮਾਵੈ । ੧ । ਰਹਾਉ ।**
**੭. ਭਿਖਿਆ ਭਾਇ ਭਗਤਿ ਭੈ ਚਲੈ ।**
**੮. ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ।**
**੯. ਧਿਆਨ ਰੂਪਿ ਹੋਇ ਆਸਣੁ ਪਾਵੈ ।**
**੧੦. ਸਚਿ ਨਾਮਿ ਤਾੜੀ ਚਿਤੁ ਲਾਵੈ । ੨ ।**

੧੧. ਨਾਨਕੁ ਬੋਲੈ ਅੰਮ੍ਰਿਤ ਬਾਣੀ ।
੧੨. ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ।
੧੩. ਆਸਾ ਮਾਹਿ ਨਿਰਾਸੁ ਵਲਾਏ ।
੧੪. ਨਿਹਚਉ ਨਾਨਕ ਕਰਤੇ ਪਾਏ । ੩ ।
੧੫. ਪ੍ਰਣਵਤਿ ਨਾਨਕ ਅਗਮੁ ਸੁਣਾਏ ।
੧੬. ਗੁਰ ਚੇਲੇ ਕੀ ਸੰਧਿ ਮਿਲਾਏ ।
੧੭. ਦੀਖਿਆ ਦਾਰੂ ਭੋਜਨੁ ਖਾਇ ।
੧੮. ਛਿਅ ਦਰਸਨ ਕੀ ਸੋਝੀ ਪਾਇ । ੪ । ੫ ।

## ਪਦ-ਅਰਥ

**ਮਾਛਿੰਦ੍ਰਾ**—ਮਾਛਿੰਦ੍ਰ ਨਾਥ, ਇਕ ਵੱਡਾ ਜੋਗੀ ਹੋਇਆ ਹੈ; **ਵਸਗਤਿ**—ਆਪਣੇ ਵਸ ਵਿਚ; **ਪੰਚ**—ਕਾਮਾਦਿਕ ਵਿਸ਼ੇ; **ਪਾਲੇ**—ਕਮਾਵੇ; **ਅਉਧੂਤੁ**—ਵਿਰੱਕਤ ਸਾਧੂ; **ਵਲਾਏ**—ਸਮਾਂ ਗੁਜ਼ਾਰੇ; **ਨਿਹਚਉ**—ਨਿਸਚੇ ਨਾਲ, ਯਕੀਨੀ; **ਅਗਮੁ**—ਅਪਹੁੰਚ; **ਸੰਧਿ**—ਮਿਲਾਪ; **ਦੀਖਿਆ**—ਸਿਖਿਆ; **ਛਿਅ ਦਰਸਨ**—ਛੇ ਭੇਖ (ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ ਤੇ ਬੈਰਾਗੀ) ।

## ਟੀਕਾ

੧. ਨਾਨਕ ਕਹਿੰਦਾ ਹੈ-ਹੇ ਮਾਛਿੰਦ੍ਰ ਜੋਗੀ, ਸੁਣ ।

੨. ਜੋ (ਵਿਰੱਕਤ) ਕਾਮਾਦਿਕ ਪੰਜਾਂ ਨੂੰ ਵਸ ਕਰ ਲੈਂਦਾ ਹੈ, ਇਨ੍ਹਾਂ ਦੇ ਪ੍ਰਭਾਵ ਨਾਲ ਕਦੇ ਡੋਲਦਾ ਨਹੀਂ (ਉਸ ਨੂੰ ਜੋਗ ਜੁਗਤ ਲੱਭੀ ਹੈ ਤੇ)

੩. ਐਸੀ ਜੋਗ ਦੀ ਜੁਗਤੀ ਨੂੰ ਜੋ ਪ੍ਰਾਪਤ ਕਰ ਲੈਂਦਾ ਹੈ,

੪. ਉਹ (ਵਿਰੱਕਤ) ਆਪ ਸੰਸਾਰ-ਸਾਗਰ ਤੋਂ ਤਰ ਜਾਂਦਾ ਹੈ ਅਤੇ ਹੋਰ ਸੰਗੀ ਸਾਥੀਆਂ ਨੂੰ ਵੀ ਤਾਰ ਲੈਂਦਾ ਹੈ । ੧ ।

੫. ਅਸਲ ਵਿਰੱਕਤ ਉਹ ਹੈ ਜਿਸ ਨੂੰ ਐਸੀ ਸਮਝ ਆ ਜਾਂਦੀ ਹੈ

੬. ਕਿ ਉਹ ਦਿਨ ਰਾਤ ਅਫੁਰ (ਨਿਰਗੁਣ) ਹਰੀ ਵਿਚ ਲੀਨ ਰਹਿੰਦਾ ਹੈ । ੧ । ਰਹਾਉ ।

੭. ਉਸ ਵਿਰਕੱਤ ਦੀ ਭਿਛਿਆ ਇਹ ਹੈ ਕਿ ਉਹ ਭਗਤੀ-ਭਾਵ ਵਿਚ ਰਹਿ ਕੇ ਪ੍ਰਭੂ ਦੇ ਭੈ ਵਿਚ ਚਲਦਾ ਹੈ ।

੮. ਉਹ ਅਮੋਲਕ ਸੰਤੋਖ ਨਾਲ ਰਜਿਆ ਰਹਿੰਦਾ ਹੈ ।

੯. ਉਹ ਹਰੀ ਦੇ ਸਰੂਪ ਵਿਚ ਇਕ ਧਿਆਨ ਹੋ ਕੇ (ਟਿਕ ਕੇ) ਆਸਣ ਲਾਂਦਾ ਹੈ (ਅਗਲੀ ਸਤਰ ਵਿਚ ਧਿਆਨ ਦੀ ਵਿਆਖਿਆ ਕੀਤੀ ਹੈ)।

੧੦. ਉਹ ਸੱਚੇ ਨਾਮ ਵਿਚ ਤਾੜੀ ਲਾ ਕੇ ਸੁਰਤ ਟਿਕਾਂਦਾ ਹੈ। ੨।

੧੧. ਨਾਨਕ ਕਹਿੰਦਾ ਹੈ ਕਿ ਵਿਰੱਕਤ ਦੇ ਬਚਨ ਅੰਮ੍ਰਿਤ ਹਨ (ਅਮਰ ਕਰਨ ਵਾਲੇ ਹਨ)।

੧੨. ਹੇ ਮਾਛਿੰਦ੍ਰ, ਸੁਣ ਵਿਰੱਕਤ ਦੀ ਇਹੋ ਪਛਾਣ ਹੈ।

੧੩. ਉਹ (ਐਡਾ ਵਡਾ ਹੈ ਕਿ) ਮਾਇਆ ਦੀਆਂ ਆਸਾਂ ਵਿਚ ਰਹਿੰਦਾ ਹੋਇਆ ਵੀ, ਆਸਾ ਰਹਤ ਹੁੰਦਾ ਹੈ।

੧੪. ਇਸ ਲਈ ਉਹ ਯਕੀਨਨ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ। ੩।

੧੫. ਨਾਨਕ ਬੇਨਤੀ ਕਰਦਾ ਹੈ-ਕਿ ਅਸਲ ਵਿਰੱਕਤ ਅਪਹੁੰਚ ਪ੍ਰਭੂ ਦੀਆਂ ਗੱਲਾਂ ਸੁਣਾਂਦਾ ਹੈ।

੧੬. ਉਹ ਚੇਲਾ ਹੋ ਕੇ ਗੁਰੂ ਵਿਚ ਆਪਣਾ ਆਪ ਮਿਲਾ ਦਿੰਦਾ ਹੈ (ਅਭੇਦ ਹੋ ਜਾਂਦਾ ਹੈ)।

੧੭. ਉਹ ਗੁਰੂ ਸਿਖਿਆ ਦੀ ਆਤਮਕ ਖੁਰਾਕ ਅਤੇ ਦਵਾਈ ਖਾਂਦਾ ਹੈ (ਜੋ ਸਭ ਰੋਗਾਂ ਦਾ ਨਾਸ਼ ਕਰਦੀ ਹੈ)

੧੮. ਤੇ ਉਸ ਨੂੰ ਛੇ ਭੇਖਾਂ ਦੀ ਸਾਰੀ ਸੋਝੀ ਹੋ ਜਾਂਦੀ ਹੈ। ੪। ੫।

## ੬

**੧. ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ।**

**੨. ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ।੧।**

**੩. ਗੁਰ ਤਾਰਿ ਤਾਰਣ ਹਾਰਿਆ।**

**੪. ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ। ।੧। ਰਹਾਉ।**

**੫. ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ।**

**੬. ਪਰਸਤ ਪੈਰ ਸਿਝਤ ਤੇ ਸੁਆਮੀ, ਅਖਰੁ ਜਿਨ ਕਉ ਆਇਆ। ।੨।**

**੭. ਜਪ ਤਪ ਸੰਜਮ ਕਰਮ ਨ ਜਾਨਾ, ਨਾਮੁ ਜਪੀ ਪ੍ਰਭ ਤੇਰਾ।**

**੮. ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ। ੩। ੬।**

## ਪਦ-ਅਰਥ

**ਸਿਧ**—ਗੁਰੂ ਸਿਧ; **ਏਕੁ ਸਿਧ**—ਇਕ ਵਾਹਿਗੁਰੂ ਸਿਧ ਨੂੰ; **ਸੰਜਮ**—ਇੰਦ੍ਰੀਆਂ ਨੂੰ ਰੋਕਣ ਦੇ ਸਾਧਨ; **ਭੇਟਿਓ**—ਮਿਲਿਆ; **ਨਿਬੇਰਾ**—ਨਿਬੇੜਾ ਹੋਣਾ, ਜਨਮ ਮਰਨ ਦਾ ਗੇੜ ਖਤਮ ਹੋਣਾ ।

## ਟੀਕਾ

੧. ਹੇ ਗੁਰੂ, ਸਾਡੀ (ਮੇਰੀ) ਜੀਵਨ ਬੇੜੀ ਪਾਪਾਂ ਨਾਲ ਭਰੀ ਹੋਈ ਹੈ, ਮੈਂ ਡਰਦਾ ਹਾਂ ਕਿ ਕਿਤੇ ਇਹ ਹਵਾ ਦੇ ਝੌਂਕੇ ਨਾਲ ਹੀ ਡੁੱਬ ਨਾ ਜਾਏ (ਪਾਪਾਂ ਭਰੀ ਬੇੜੀ ਨੂੰ ਸਦਾ ਡੁੱਬਣ ਦਾ ਖਤਰਾ ਹੈ)।

੨. ਹੇ ਸਿਧ ਗੁਰੂ, ਅਸੀਂ ਹੁਣ ਤੇਰੇ ਸਨਮੁੱਖ ਹੋ ਕੇ (ਦਾਸ ਭਾਵਨਾ ਨਾਲ) ਤੈਨੂੰ ਮਿਲਣ ਲਈ ਆਏ ਹਾਂ, ਤੂੰ ਸਾਨੂੰ ਜ਼ਰੂਰ (ਕਿਰਪਾ ਕਰਕੇ) ਵਡਿਆਈ ਦੇਹ (ਉਚਿਆਂ ਕਰ) । ੧ ।

੩. ਹੇ ਤਾਰਨਹਾਰ ਗੁਰੂ, ਮੈਨੂੰ ਸੰਸਾਰ ਸਾਗਰ ਤੋਂ ਤਾਰ ਲੈ।

੪. ਮੈਨੂੰ ਵੀ ਉਸ ਪ੍ਰਭੂ ਦੀ ਭਗਤੀ ਦੇਹ, ਜੋ ਪੂਰਨ ਹੈ ਅਤੇ ਸਦਾ ਕਾਇਮ ਰਹਿਣ ਵਾਲਾ ਹੈ, ਮੈਂ ਤੈਥੋਂ ਕੁਰਬਾਨ ਜਾਵਾਂ । ੧ । ਰਹਾਉ ।

੫. ਹੇ ਗੁਰੂ, ਜਿਨ੍ਹਾਂ ਨੇ ਇਕੋ ਸਿਧ (ਵਾਹਿਗੁਰੂ) ਨੂੰ ਸਿਮਰਿਆ ਹੈ, ਉਹੀ ਅਸਲ ਸਿਧ, ਸਾਧਿਕ ਜੋਗੀ ਅਤੇ ਜੰਗਮ ਹਨ ।

੬. ਜਿਨ੍ਹਾਂ ਨੂੰ ਤੇਰਾ ਉਪਦੇਸ਼ ਮਿਲ ਜਾਂਦਾ ਹੈ, ਉਹ ਮਾਲਕ ਪ੍ਰਭੂ ਦੇ ਪੈਰ ਛੋਂਹਦੇ ਹਨ ਅਤੇ ਜੀਵਨ ਮੰਤਵ ਵਿਚ ਕਾਮਯਾਬ ਹੋ ਜਾਂਦੇ ਹਨ । ੨ ।

੭. ਹੇ ਪ੍ਰਭੂ ਮੈਂ ਜਪ, ਤਪ, ਸੰਜਮ ਆਦਿ ਕਰਮ ਨਹੀਂ ਜਾਣਦਾ (ਇਹ ਕਰਮ ਮੈਂ ਕਦੇ ਕੀਤੇ ਨਹੀਂ) ਮੈਂ ਕੇਵਲ ਤੇਰਾ ਨਾਮ ਹੀ ਜਪਦਾ ਹਾਂ ।

੮. (ਨਾਨਕ) ਜਿਸ ਨੂੰ ਪਰਮੇਸ਼ਰ ਰੂਪ ਗੁਰੂ ਮਿਲ ਪੈਂਦਾ ਹੈ, ਗੁਰੂ ਦੇ ਸੱਚੇ ਸ਼ਬਦ ਦੁਆਰਾ ਉਸ ਦੇ ਜਨਮ ਜਨਮਾਂਤਰਾਂ ਦਾ ਲੇਖਾ ਨਿਬੜ ਜਾਂਦਾ ਹੈ । ੩ । ੬ ।

### ੭

**੧. ਸੁਰਤੀ ਸੁਰਤਿ ਰਲਾਈਐ ਏਤੁ ।**
**੨. ਤਨੁ ਕਰਿ ਤੁਲਹਾ ਲੰਘਹਿ ਜੇਤੁ ।**
**੩. ਅੰਤਰਿ ਭਾਹਿ ਤਿਸੈ ਤੂ ਰਖੁ ।**
**੪. ਅਹਿਨਿਸਿ ਦੀਵਾ ਬਲੈ ਅਥਕੁ । ੧ ।**
**੫. ਐਸਾ ਦੀਵਾ ਨੀਰਿ ਤਰਾਇ ।**
**੬. ਜਿਤੁ ਦੀਵੈ ਸਭ ਸੋਝੀ ਪਾਇ । ੧ । ਰਹਾਉ ।**

੭. ਹਛੀ ਮਿਟੀ ਸੋਝੀ ਹੋਇ ।
੮. ਤਾ ਕਾ ਕੀਆ ਮਾਨੈ ਸੋਇ ।
੯. ਕਰਣੀ ਤੇ ਕਰਿ ਚਕਹੁ ਢਾਲਿ ।
੧੦. ਐਥੈ ਓਥੈ ਨਿਬਹੀ ਨਾਲਿ । ੨ ।
੧੧. ਆਪੇ ਨਦਰਿ ਕਰੇ ਜਾ ਸੋਇ ।
੧੨. ਗੁਰਮੁਖਿ ਵਿਰਲਾ ਬੂਝੈ ਕੋਇ ।
੧੩. ਤਿਤੁ ਘਟਿ ਦੀਵਾ ਨਿਹਚਲੁ ਹੋਇ ।
੧੪. ਪਾਣੀ ਮਰੈ ਨ ਬੁਝਾਇਆ ਜਾਇ ।
੧੫. ਐਸਾ ਦੀਵਾ ਨੀਰਿ ਤਰਾਇ । ੩ ।
੧੬. ਡੋਲੈ ਵਾਉ ਨ ਵਡਾ ਹੋਇ ।
੧੭. ਜਾਪੈ ਜਿਉ ਸਿੰਘਾਸਣਿ ਲੋਇ ।
੧੮. ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ।
੧੯. ਨਿਰਤਿ ਨ ਪਾਈਆ ਗਣੀ ਸਹੰਸ ।
੨੦. ਐਸਾ ਦੀਵਾ ਬਾਲੇ ਕੋਇ ।
੨੧. ਨਾਨਕ ਸੋ ਪਾਰੰਗਤਿ ਹੋਇ । ੪ । ੭ ।

## ਪਦ-ਅਰਥ

**ਸੁਰਤੀ**—ਸੁਰਤ (ਸੋਝੀ) ਵਾਲੇ, ਗਿਆਨ ਵਾਲੇ ਪ੍ਰਭੂ; **ਤੁਲਹਾ**—ਬੇੜਾ; **ਭਾਹਿ**—ਅਗਨੀ, ਤ੍ਰਿਸ਼ਨਾ, ਰੂਪ; **ਨ ਵਡਾ ਹੋਇ**—ਬੁਝਦਾ ਨਹੀਂ; **ਪਾਰੰਗਤਿ ਹੋਇ**—ਪਾਰ ਪਹੁੰਚਦਾ ਹੈ, ਮੁਕਤ ਹੁੰਦਾ ਹੈ ।

## ਟੀਕਾ

ਨੋਟ:- (ਹਿੰਦੂ ਇਸਤ੍ਰੀਆਂ ਨੂੰ ਆਟੇ ਦੇ ਦੀਵੇ ਬਣਾ ਕੇ ਤੁਲਹੇ ਤੇ ਤਾਰਦੀਆਂ ਵੇਖ, ਇਕ ਸਫਲ ਜੀਵਨ ਰੂਪ ਦੀਵਾ ਬਣਾ ਕੇ ਸੰਸਾਰ ਸਾਗਰ ਤੋਂ ਤਰਾਣ ਦੀ ਵਿਧੀ ਦਸੀ ਹੈ) ।

੧. ਉਸ ਸਭ ਗਿਆਨ ਦੇ ਮਾਲਕ ਵਾਹਿਗੁਰੂ ਨਾਲ ਆਪਣੀ ਸੁਰਤ ਇਸ ਤਰ੍ਹਾਂ ਜੋੜਨੀ ਚਾਹੀਦੀ ਹੈ (ਉਸ ਦੀ ਸੁਰਤ ਨਾਲ ਆਪਣੀ ਸੁਰਤ ਇਕ ਸੁਰ ਕਰਨ ਦਾ ਤਰੀਕਾ ਇਹ ਹੈ:-) !

੨. (ਪਹਿਲਾਂ) ਇਸ ਸਰੀਰ ਨੂੰ ਬੇੜਾ ਬਣਾ ਜਿਸ ਦੁਆਰਾ ਸੰਸਾਰ ਸਾਗਰ ਤੋਂ ਤੂੰ ਪਾਰ ਹੋ ਜਾਏਂ (ਜੀਵਨ-ਦੀਵੇ ਲਈ ਸਰੀਰ ਤੁਲਹਾ ਬਣੇ)

੩. ਪਰ ਅੰਦਰ ਤ੍ਰਿਸ਼ਨਾ ਦੀ ਜੋ ਅਗ ਹੈ ਇਸ ਨੂੰ ਰੋਕ ਕੇ ਰਖ।
੪. ਇਸ ਤਰ੍ਹਾਂ ਸਦਾ ਚਾਨਣ ਦੇਣ ਵਾਲਾ ਦੀਵਾ ਜਗਦਾ ਹੈ। ੧।
੫. ਹੇ ਭਾਈ, ਤੂੰ ਜੀਵਨ ਸਾਗਰ ਵਿਚ ਇਸ ਤਰ੍ਹਾਂ ਦਾ ਦੀਵਾ ਤਾਰ।
੬. ਜਿਸ ਕਰਕੇ ਤੈਨੂੰ ਜੀਵਨ-ਸਫਰ ਦੀ ਸਾਰੀ ਸੋਝੀ ਹੋਵੇ। ੧। ਰਹਾਉ।
੭. ਚੰਗੀ ਸੂਝ ਬੂਝ ਇਸ ਦੀਵੇ ਲਈ ਮਿੱਟੀ ਹੋਵੇ;
੮. (ਕਿਉਂਕਿ) ਪ੍ਰਭੂ ਐਸੇ ਬਣੇ ਦੀਵੇ ਨੂੰ ਹੀ ਪਰਵਾਨ ਕਰਦਾ ਹੈ।
੯. ਸ਼ੁਭ ਕਰਨੀ ਦੇ ਚੱਕ ਤੇ ਉਸ ਦੀਵੇ ਨੂੰ ਢਾਲੋ।
੧੦. ਅਜਿਹਾ ਦੀਵਾ ਹੀ ਲੋਕ ਪਰਲੋਕ ਵਿਚ ਸਹਾਈ ਹੋਵੇਗਾ। ੨।
੧੧. ਜਦੋਂ ਵਾਹਿਗੁਰੂ ਆਪ ਹੀ ਮਿਹਰ ਕਰਦਾ ਹੈ
੧੨. ਤਾਂ ਕੋਈ ਵਿਰਲਾ ਗੁਰੂ ਦੇ ਸਨਮੁਖ ਹੋ ਕੇ ਇਸ ਦੀਵੇ ਦੇ ਭੇਦ ਨੂੰ ਸਮਝਦਾ ਹੈ।
੧੩. ਅਜਿਹੇ ਗੁਰਮੁਖ ਦੇ ਹਿਰਦੇ ਵਿਚ ਇਹ ਦੀਵਾ (ਪੱਕਾ ਹੋ ਕੇ) ਟਿਕ ਜਾਂਦਾ ਹੈ।
੧੪. (ਐਸਾ ਪੱਕਾ ਕਿ) ਨਾ ਇਹ ਦੀਵਾ ਪਾਣੀ ਵਿਚ ਡੁੱਬਦਾ ਹੈ, ਨਾ ਹੋਰ ਕਿਸੇ ਤਰ੍ਹਾਂ ਬੁਝਾਇਆ ਜਾ ਸਕਦਾ ਹੈ।
੧੫. ਹੇ ਭਾਈ, ਤੂੰ ਭੀ ਐਸਾ ਦੀਵਾ (ਜੀਵਨ ਨਦੀ ਦੇ ਪਾਣੀ ਵਿਚ) ਤਾਰ। ੩।
੧੬. (ਵਿਕਾਰਾਂ ਦੀ) ਹਵਾ, ਅਨ੍ਹੇਰੀ ਵੀ ਇਸ ਨੂੰ ਡੁਲਾਂਦੀ ਨਹੀਂ ਤੇ ਨਾ ਇਹ ਬੁੱਝਦਾ ਹੈ।
੧੭. ਇਸ ਦੀਵੇ ਦੇ ਚਾਨਣ ਵਿਚ ਪ੍ਰਭੂ ਹਿਰਦੇ ਸਿੰਘਾਸਣ ਤੇ ਬੈਠਾ ਦਿਸ ਪੈਂਦਾ ਹੈ।
੧੮. ਖਤ੍ਰੀ, ਬ੍ਰਾਹਮਣ, ਸੂਦਰ ਜਾਂ ਵੈਸ਼,
੧੯. ਕੋਈ ਵੀ ਹੋਵੇ (ਉਸ ਦੀਵੇ ਤੋਂ ਬਿਨਾਂ) ਸਹੀ ਜੀਵਨ ਦੀ ਕੀਮਤ ਨਹੀਂ ਪਾ ਸਕਦੇ ਭਾਵੇਂ ਮੈਂ ਉਨ੍ਹਾਂ ਵਿਚ ਹਜ਼ਾਰਾਂ ਗਿਣ ਛੱਡਾਂ।
੨੦. ਪਰ ਜੇ ਕੋਈ ਵੀ ਮਨੁੱਖ ਐਸਾ ਦੀਵਾ ਬਾਲ ਲਵੇ।
੨੧. (ਨਾਨਕ) ਉਹ ਸੰਸਾਰ ਸਾਗਰ ਤੋਂ ਪਾਰ ਹੁੰਦਾ ਹੈ ਭਾਵ ਮੁਕਤ ਹੁੰਦਾ ਹੈ (ਭਾਵੇਂ ਉਹ ਕਿਸੇ ਜਾਤੀ ਦਾ ਹੋਵੇ)। ੪। ੭।

## ੮

**੧. ਤੁਧ ਨੋ ਨਿਵਣੁ ਮੰਨਣੁ ਤੇਰਾ ਨਾਉ।**
**੨. ਸਾਚੁ ਭੇਟ ਬੈਸਣ ਕਉ ਥਾਉ।**

੩. ਸਤੁ ਸੰਤੋਖੁ ਹੋਵੈ ਅਰਦਾਸਿ ।
੪. ਤਾ ਸੁਣਿ ਸਦਿ ਬਹਾਲੇ ਪਾਸਿ । ੧ ।
੫. ਨਾਨਕ ਬਿਰਥਾ ਕੋਇ ਨ ਹੋਇ ।
੬. ਐਸੀ ਦਰਗਹ ਸਾਚਾ ਸੋਇ । ੧ । ਰਹਾਉ ।
੭. ਪ੍ਰਾਪਤਿ ਪੋਤਾ ਕਰਮੁ ਪਸਾਉ ।
੮. ਤੂ ਦੇਵਹਿ ਮੰਗਤ ਜਨ ਚਾਉ ।
੯. ਭਾਡੇ ਭਾਉ ਪਵੈ ਤਿਤੁ ਆਇ ।
੧੦. ਧੁਰਿ ਤੈ ਛੋਡੀ ਕੀਮਤਿ ਪਾਇ । ੨ ।
੧੧. ਜਿਨਿ ਕਿਛੁ ਕੀਆ ਸੋ ਕਿਛੁ ਕਰੈ ।
੧੨. ਅਪਨੀ ਕੀਮਤਿ ਆਪੇ ਧਰੈ ।
੧੩. ਗੁਰਮੁਖਿ ਪਰਗਟੁ ਹੋਆ ਹਰਿਰਾਇ ।
੧੪. ਨਾ ਕੋ ਆਵੈ ਨਾ ਕੋ ਜਾਇ । ੩ ।
੧੫. ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ ।
੧੬. ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ । ੪ । ੮ ।

## ਪਦ-ਅਰਥ

**ਬਿਰਥਾ**—ਖਾਲੀ; **ਪੋਤਾ**—ਖਜ਼ਾਨਾ; **ਕਰਮੁ**—ਬਖਸ਼ਿਸ਼; **ਪਸਾਉ**—ਦਾਤ; **ਭਾਡੇ**—ਹਿਰਦੇ ਰੂਪ ਭਾਂਡੇ ਵਿਚ; **ਧਿਕਾਰੁ**—ਫਿਟਕਾਰ, ਧਿਰਕਾਰ ।

## ਟੀਕਾ

੧. (ਅਰਦਾਸ ਕੀ ਹੈ ਤੇ ਕੀ ਨਹੀਂ ਹੈ ? ਇਸ ਦਾ ਨਿਰਣਾ ਇਸ ਸ਼ਬਦ ਵਿਚ ਹੈ । ਮੰਗਤਾ ਕਿਸੇ ਅਮੀਰ ਦੇ ਸਾਹਮਣੇ ਅਦਬ ਨਾਲ ਭੇਟਾ ਲੈ ਕੇ ਜਾਂਦਾ ਹੈ । ਪ੍ਰਭੂ ਦੇ ਭਗਤਾਂ ਦੀ ਕੀ ਭੇਟਾ ਤੇ ਕੀ ਅਰਦਾਸ ਆਦਿਕ ਹੁੰਦੇ ਹਨ, ਇਸ ਨੂੰ ਚੰਗੀ ਤਰ੍ਹਾਂ ਸਮਝਾਇਆ ਹੈ) ਹੇ ਪ੍ਰਭੂ, ਤੇਰਾ ਨਾਮ ਮੰਨਣਾ ਹੀ ਤੈਨੂੰ ਨਿਉਂ ਕੇ ਮੱਥਾ ਟੇਕਣਾ ਹੈ ।

੨. ਤੇਰੇ ਅਗੇ ਰਖਣ ਲਈ ਭੇਟਾ ਸੱਚ ਦੀ ਹੈ (ਤੇਰੀ ਦਰਗਾਹ ਵਿਚ ਇਸ ਤਰ੍ਹਾਂ ਦੀ ਭੇਟਾ ਨਾਲ ਹੀ) ਬੈਠਣ ਨੂੰ ਥਾਂ ਮਿਲਦੀ ਹੈ ।

੩. ਸਤਿ ਤੇ ਸੰਤੋਖ ਦੀ ਅਰਦਾਸ ਤੇਰੇ ਸਾਹਮਣੇ ਕੀਤੀ ਜਾਣੀ ਹੁੰਦੀ ਹੈ ।

੪. ਇਸ ਅਰਦਾਸ ਨੂੰ ਸੁਣ ਕੇ ਤੂੰ ਜੀਵ ਨੂੰ ਬੁਲਾ ਕੇ (ਆਦਰ ਨਾਲ) ਆਪਣੇ ਪਾਸ ਬਿਠਾਂਦਾ ਹੈਂ । ੧ ।

੫. (ਨਾਨਕ) ਉਸ ਦੀ ਦਰਗਾਹ ਤੋਂ ਖਾਲੀ ਕੋਈ ਨਹੀਂ ਆਉਂਦਾ । (ਜੇ ਉਹ ਐਸੀ ਅਰਦਾਸ ਕਰੇ ਜਿਸ ਦਾ ਜ਼ਿਕਰ ਇਸ ਸ਼ਬਦ ਵਿਚ ਹੈ)

੬. ਐਸਾ ਸੱਚਾ ਉਹ ਆਪ ਹੈ ਅਤੇ ਐਸੀ ਹੀ ਉਸ ਦੀ ਕਚਹਿਰੀ ਹੈ (ਉਹ ਸੱਚਾ ਹੋਣ ਕਰਕੇ ਸੱਚੀ ਅਰਦਾਸ ਹੀ ਸੁਣਦਾ ਹੈ । (ਸੱਚੀ ਅਰਦਾਸ ਕਿਹੜੀ ਹੈ ? ਇਸ ਸ਼ਬਦ ਵਿਚ ਦਸੀ ਹੈ) । ੧ । ਰਹਾਉ ।

੭. ਉਥੋਂ (ਨਾਮ ਦਾ) ਖਜ਼ਾਨਾ ਹੀ ਬਖਸ਼ਿਸ਼ ਅਤੇ ਦਾਤ ਵਿਚ ਪ੍ਰਾਪਤ ਹੁੰਦਾ ਹੈ ।

੮. ਹੇ ਪ੍ਰਭੂ, ਜਦੋਂ ਤੂੰ ਇਹ ਨਾਮ ਦੀ ਦਾਤ ਦਿੰਦਾ ਹੈਂ ਤਾਂ ਮੰਗਣ ਵਾਲੇ ਸੇਵਕ ਨੂੰ ਪ੍ਰਸੰਨਤਾ ਹੁੰਦੀ ਹੈ ।

੯. ਅਜਿਹੇ ਮੰਗਤੇ ਦੇ ਹਿਰਦੇ ਰੂਪ ਭਾਂਡੇ ਵਿਚ ਪ੍ਰੇਮ ਦੀ ਦਾਤ ਆ ਪੈਂਦੀ ਹੈ ।

੧੦. ਇਹ (ਅਰਦਾਸ ਦੀ) ਕੀਮਤ ਤੂੰ ਧੁਰ ਤੋਂ ਹੀ ਉਸ ਮਾਂਗਤ ਦੇ ਹਿਰਦੇ ਵਿਚ ਪਾ ਰੱਖੀ ਹੈ । ੨ ।

੧੧. ਜਿਸ ਪ੍ਰਭੂ ਨੇ ਇਹ ਸਾਰੀ ਰਚਨਾ ਰਚੀ ਹੈ, ਉਹੀ ਕਿਸੇ ਵਡਭਾਗੀ ਜੀਵ ਦੇ ਹਿਰਦੇ ਵਿਚ ਪ੍ਰੇਮ ਵੀ ਪੈਦਾ ਕਰਦਾ ਹੈ ।

੧੨. ਉਹ ਜੀਵ ਦੇ ਹਿਰਦੇ ਵਿਚ ਆਪਣੀ ਕੀਮਤ ਵੀ ਆਪ ਟਿਕਾਂਦਾ ਹੈ ।

੧੩. ਗੁਰੂ ਦੁਆਰਾ ਪ੍ਰਭੂ ਜੀਵ ਦੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ (ਫਿਰ ਸਮਝ ਆਉਂਦੀ ਹੈ ਕਿ)

੧੪. ਨਾ ਕੋਈ ਜੰਮਦਾ ਹੈ ਨਾ ਕੋਈ ਮਰਦਾ ਹੈ (ਇਹ ਸਾਰੀ ਖੇਡ ਉਸ ਦੀ ਆਪਣੀ ਹੈ) । ੩ ।

੧੫. ਲੋਕੀਂ ਮੰਗਣ ਵਾਲੇ ਨੂੰ ਧਿਰਕਾਰ ਕਰਦੇ ਹਨ । ਉਹ ਕਹਿੰਦੇ ਹਨ ਕਿ ਮੰਗਦਿਆਂ ਇਜ਼ਤ ਨਹੀਂ ਹੁੰਦੀ ।

੧੬. (ਮੈਂ ਵੀ ਠੀਕ ਮੰਗਤਾ ਹੀ ਹਾਂ ਪਰ ਮੈਂ ਕੋਈ ਦੁਨਿਆਵੀ ਮੰਗਾਂ ਨਹੀਂ ਮੰਗੀਆਂ, ਮੈਂ ਨਾਮ ਮੰਗਿਆ ਹੈ) ਮੈਂ ਮਾਲਕ ਪ੍ਰਭੂ ਦੀਆਂ ਗੱਲਾਂ ਕੀਤੀਆਂ ਹਨ । ਮੈਂ ਉਸ ਦੇ ਦਰ ਦੀਆਂ ਗੱਲਾਂ ਆਖੀਆਂ ਹਨ ਅਤੇ ਮੰਗਤਾ ਕਹਾਇਆ ਹਾਂ ਹੇ ਪ੍ਰਭੂ, ਇਸ ਲਈ ਇਹ ਗੱਲਾਂ ਗਲਤ ਨਹੀਂ ਹੋ ਸਕਦੀਆਂ । (ਨਾਮ ਦੀ ਦਾਤ ਲਈ ਅਰਦਾਸ ਕਰਨੀ ਠੀਕ ਅਰਦਾਸ ਹੈ) । ੪ । ੮ ।

## ੯

**੧. ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ।**

**੨. ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ । ੧ ।**

੩. ਐਸਾ ਗਿਆਨੁ ਬੀਚਾਰੈ ਕੋਈ ।
੪. ਤਿਸ ਤੇ ਮੁਕਤਿ ਪਰਮ ਗਤਿ ਹੋਈ । ੧ । ਰਹਾਉ ।
੫. ਦਿਨ ਮਹਿ ਰੈਣਿ ਰੈਣਿ ਮਹਿ ਦੀਨੀਅਰੁ ਉਸਨ ਸੀਤ ਬਿਧਿ ਸੋਈ ।
੬. ਤਾ ਕੀ ਗਤਿ ਮਿਤਿ ਅਵਰ ਨ ਜਾਣੈ ਗੁਰ ਬਿਨੁ ਸਮਝ ਨ ਹੋਈ । ੨ ।
੭. ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ।
੮. ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ । ੩ ।
੯. ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ।
੧੦. ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ । ੪ । ੯ ।

## ਪਦ-ਅਰਥ

**ਬਿਧਿ**—ਵਿਧੀ, ਜੁਗਤੀ, ਵਿਉਂਤ; **ਉਤਭੁਜ**—ਧਰਤੀ ਵਿਚੋਂ ਉਗਣ ਵਾਲੀ ਬਨਾਸਪਤੀ; **ਚਲਤ**—ਵਚਿਤ੍ਰ, ਖੇਡ; **ਪਰਮਗਤਿ**—ਉੱਚੀ ਤੋਂ ਉੱਚੀ ਗਤੀ; **ਦਿਨੀਅਰੁ**—ਸੂਰਜ; **ਉਸਨ**—ਗਰਮੀ; **ਸੀਤ**—ਸਰਦੀ; **ਗਤਿ ਮਿਤਿ**—ਉਸ ਦੀ ਗਤੀ (ਹਾਲਤ) ਦਾ ਅੰਦਾਜ਼ਾ; **ਧੁਨਿ**—ਸ਼ਬਦ ਦੀ ਧੁਨੀ, ਕੀਰ੍ਤਨ; **ਪੰਚ**—ਪੰਜ ਗਿਆਨ ਇੰਦ੍ਰੇ ।

## ਟੀਕਾ

੧. ਸਾਗਰ ਵਿਚ ਬੂੰਦ ਹੈ ਅਤੇ ਬੂੰਦ ਵਿਚ ਸਾਗਰ ਦੇ ਗੁਣ ਹਨ (ਆਤਮਾ ਪਰਮਾਤਮਾ ਤੋਂ ਨਿਕਲੀ ਹੈ ਤੇ ਪਰਮਾਤਮਾ ਉਸ ਆਤਮਾ ਵਿਚ ਵਸਦਾ ਵੀ ਹੈ) ਇਸ ਦੇ ਭੇਦ ਨੂੰ ਕੌਣ ਜਾਣਦਾ ਹੈ ? । ਕੇਵਲ ਉਹ ਕਰਤਾ ਜੋ ਸਾਰੀ ਵਿਉਂਤ ਨੂੰ ਜਾਣਦਾ ਹੈ ।
੨. ਜੋ ਉਤਭੁਜ ਆਦਿਕ ਖਾਣੀਆਂ ਦੀ ਵਚਿੱਤਰ ਰਚਨਾ ਆਪ ਰਚ ਕੇ ਆਪ ਹੀ ਉਸ ਦੇ ਭੇਦ ਨੂੰ ਸਮਝਦਾ ਹੈ ਅਤੇ ਆਪ ਹੀ ਉਸ ਅੰਦਰ ਤੱਤ ਵਸਤੂ ਨੂੰ ਪਛਾਣਦਾ ਹੈ । ੧ ।
੩. ਇਸ ਗਿਆਨ ਨੂੰ ਕੋਈ ਵਿਰਲਾ ਵਿਚਾਰਦਾ ਹੈ
੪. ਕਿ ਮੁਕਤੀ ਅਤੇ ਪਰਮਗਤੀ ਕੇਵਲ ਪ੍ਰਭ ਪਾਸੋਂ ਹੀ ਪ੍ਰਾਪਤ ਹੁੰਦੀ ਹੈ (ਉਹ ਆਪ ਜੁ ਸਾਰੀ ਖੇਡ ਦਾ ਕਰਤਾ ਹੋਇਆ) । ੧ । ਰਹਾਉ ।

੫. ਜਿਵੇਂ ਦਿਨ ਵਿਚ ਰਾਤ ਸਮਾਈ ਹੋਈ ਹੈ (ਦਿਨ ਨਿਰੋਲ ਪ੍ਰਕਾਸ਼ ਦਾ ਰੂਪ ਨਹੀਂ ਇਸ ਵਿਚ ਕੁਝ ਨਾ ਕੁਝ ਰਾਤ ਦਾ ਹਨੇਰਾ ਵੀ ਹੈ, ਪ੍ਰਕਾਸ਼ ਦੇ ਗਲਬੇ ਨੇ ਹਨੇਰਾ ਲੁਕਾ ਦਿੱਤਾ ਹੈ ਪਰ ਹੈ ਜ਼ਰੂਰ) ਅਤੇ ਰਾਤ ਵਿਚ ਦਿਨ ਹੈ (ਦਿਨ ਦਾ ਪ੍ਰਕਾਸ਼ ਹੈ ਭਾਵੇਂ ਥੋੜ੍ਹਾ ਹੈ) ਗਰਮੀ ਤੇ ਸਰਦੀ ਹਰਾਰਤ ਦੀਆਂ ਹੀ ਦੋਵੇਂ ਹਾਲਤਾਂ ਹਨ, ਵਧ ਘਟ ਹਰਾਰਤ ਦੀਆਂ, ਤਿਵੇਂ ਹਰੀ ਦਾ ਪ੍ਰਕਾਸ਼ ਸਭ ਜੀਵਾਂ ਵਿਚ ਹੈ ਭਾਵੇਂ ਵਧ ਘਟ ਹੈ (ਕੋਈ ਜੀਵ ਪੂਰਨ ਨਹੀਂ ਤੇ ਨਾ ਹੀ ਕੋਈ ਬਿਲਕੁਲ ਅਪੂਰਨ ਹੈ। ਸਭ ਜੀਵਾਂ ਵਿਚ ਉਹ ਆਪ ਹੀ ਵਰਤ ਰਹਿਆ ਹੈ)।

੬. ਗੁਰੂ ਤੋਂ ਬਿਨਾਂ ਉਸ ਪ੍ਰਭੂ ਦੀ ਗਤ ਮਿਤ (ਹਾਲਤ ਦਾ ਅੰਦਾਜ਼ਾ) ਸਮਝ ਵਿਚ ਨਹੀਂ ਆਉਂਦੀ ਕਿਉਂਕਿ ਕੋਈ ਹੋਰ ਇਹ ਭੇਦ ਜਾਣਦਾ ਨਹੀਂ।੨।

੭. ਜਿਵੇਂ ਪੁਰਸ਼ ਵਿਚ ਨਾਰੀ ਦਾ ਅੰਸ਼ ਹੈ ਅਤੇ ਨਾਰੀ ਵਿਚ ਪੁਰਸ਼ ਦਾ (ਪੁਰਸ਼ ਦੇ ਵੀਰਜ ਤੋਂ ਨਾਰ ਦੀ ਉਤਪਤੀ ਹੈ ਅਤੇ ਇਸਤ੍ਰੀ ਦੀ ਰਕਤ ਤੋਂ ਪੁਰਸ਼ ਪੈਦਾ ਹੁੰਦਾ ਹੈ (ਤਿਵੇਂ ਹਰੀ ਨੇ ਆਪ ਹੀ ਸਭ ਹਾਲਤਾਂ ਵਿਚ ਆਪਣਾ ਆਪ ਧਰਿਆ ਹੋਇਆ ਹੈ) ਹੇ ਬ੍ਰਹਮ ਗਿਆਨੀ, ਇਸ ਭੇਤ ਨੂੰ ਸਮਝੋ (ਇਸ ਨਜ਼ਰ ਵਿਚ ਸਾਰੇ ਬ੍ਰਹਮ ਦਾ ਪ੍ਰਕਾਸ਼ ਹੈ)।

੮. (ਫਿਰ ਉਸ ਨੂੰ ਜਾਣਿਆ ਕਿਵੇਂ ਜਾਏ ? ਇਸ ਦਾ ਉਤਰ ਇਹ ਹੈ ਕਿ ਬ੍ਰਹਮ ਵਿਚ ਸ਼ਬਦ ਹੈ ਅਰਥਾਤ ਸ਼ਬਦ ਬ੍ਰਹਮ ਤੋਂ ਉਪਜਿਆ ਹੈ ਤੇ ਸ਼ਬਦ ਵਿਚ ਬ੍ਰਹਮ ਹੈ ਅਰਥਾਤ ਸ਼ਬਦ ਰਾਹੀਂ ਉਹ ਜਾਣਿਆ ਜਾਂਦਾ ਹੈ। ਕਿਵੇਂ ?) ਗੁਰ ਸ਼ਬਦ ਦੀ ਧੁਨੀ ਵਿਚ ਧਿਆਨ ਲਗੇ ਅਤੇ ਧਿਆਨ ਵਿਚ (ਉਹ ਧੁਨੀ ਐਸੀ ਪਕੇ ਕਿ) ਉਹ ਜਾਣਿਆ ਜਾਏ। ਪਰ ਗੁਰਾਂ ਦੁਆਰਾ ਇਸ ਅਕਥ ਕਹਾਣੀ ਦੀ ਸਮਝ ਪੈਂਦੀ ਹੈ। ੩।

੯. (ਜੋ ਸ਼ਬਦ ਵਿਚ ਲਿਵ ਲਾਂਦੇ ਹਨ ਉਨ੍ਹਾਂ ਦੇ) ਮਨ ਵਿਚ ਪ੍ਰਭੂ-ਜੋਤ ਪ੍ਰਗਟ ਹੋ ਜਾਂਦੀ ਹੈ ਅਤੇ ਫਿਰ ਪ੍ਰਭੂ ਜੋਤ ਵਿਚ ਉਨ੍ਹਾਂ ਦਾ ਮਨ ਟਿਕਿਆ ਰਹਿੰਦਾ ਹੈ ਤੇ ਪੰਜੇ ਗਿਆਨ ਇੰਦ੍ਰੇ ਗੁਰ ਭਾਈਆਂ ਵਾਂਗ ਮਿਲ ਕੇ ਤੁਰਦੇ ਹਨ (ਜੀਵਨ ਨੂੰ ਇਕਸਾਰਤਾ ਵਿਚ ਤੋਰਦੇ ਹਨ। ਪ੍ਰਸਪਰ ਵਿਰੋਧ ਤੇ ਖਿਚਾ ਖਿੱਚੀ ਨਹੀਂ ਰਹਿੰਦੀ)।

੧੦. (ਨਾਨਕ) ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਕੇਵਲ ਸ਼ਬਦ ਵਿਚ ਲਿਵ ਲਾਈ ਹੈ। ੪। ੯।

## ੧੦

**੧. ਜਾ ਹਰਿਪ੍ਰਭਿ ਕਿਰਪਾ ਧਾਰੀ।**

**੨. ਤਾ ਹਉਮੈ ਵਿਚਹੁ ਮਾਰੀ।**

੩. ਸ ਸਵਕਿ ਰਾਮ ਪਿਆਰੀ ।
੪. ਜੋ ਗੁਰ ਸਬਦੀ ਬੀਚਾਰੀ ।੧।
੫. ਸੋ ਹਰਿਜਨੁ ਹਰਿ ਪ੍ਰਭ ਭਾਵੈ ।
੬. ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ ।੧। ਰਹਾਉ ।
੭. ਧੁਨਿ ਵਾਜੇ ਅਨਹਦ ਘੋਰਾ ।
੮. ਮਨੁ ਮਾਨਿਆ ਹਰਿ ਰਸਿ ਮੋਰਾ ।
੯. ਗੁਰ ਪੂਰੈ ਸਚੁ ਸਮਾਇਆ ।
੧੦. ਗੁਰੁ ਆਦਿ ਪੁਰਖੁ ਹਰਿ ਪਾਇਆ ।੨।
੧੧. ਸਭਿ ਨਾਦ ਬੇਦ ਗੁਰਬਾਣੀ ।
੧੨. ਮਨੁ ਰਾਤਾ ਸਾਰਿਗਪਾਣੀ ।
੧੩. ਤਹ ਤੀਰਥ ਵਰਤ ਤਪ ਸਾਰੇ ।
੧੪. ਗੁਰ ਮਿਲਿਆ ਹਰਿ ਨਿਸਤਾਰੇ ।੩।
੧੫. ਜਹ ਆਪੁ ਗਇਆ ਭਉ ਭਾਗਾ ।
੧੬. ਗੁਰ ਚਰਣੀ ਸੇਵਕੁ ਲਾਗਾ ।
੧੭. ਗੁਰਿ ਸਤਿਗੁਰਿ ਭਰਮੁ ਚੁਕਾਇਆ ।
੧੮. ਕਹੁ ਨਾਨਕ ਸਬਦਿ ਮਿਲਾਇਆ ।੪।੧੦।

## ਪਦ-ਅਰਥ

**ਸੇਵਕਿ**—ਦਾਸੀ; **ਅਹਿਨਿਸਿ**—ਦਿਨ ਰਾਤ; **ਲਾਜ**—ਲੋਕ ਲਾਜ; **ਘੋਰਾ**—ਗਰਜ; **ਸਾਰਿਗਪਾਣੀ**—ਧਰਤੀ ਹੈ ਜਿਸਦੇ ਹੱਥ ਵਿਚ, ਪਰਮਾਤਮਾ; **ਆਪੁ**—ਆਪਾ ਭਾਵ, ਹੰਕਾਰ ।

## ਟੀਕਾ

੧. ਜਦੋਂ ਪ੍ਰਭੂ ਨੇ (ਆਪਣੇ ਸੇਵਕ ਤੇ) ਕਿਰਪਾ ਕੀਤੀ
੨. ਤਦ ਉਸ ਨੇ ਆਪਣੇ ਅੰਦਰੋਂ ਹਉਮੈਂ ਦਾ ਨਾਸ਼ ਕੀਤਾ ।
੩. ਉਹ ਸੇਵਕ (ਦਾਸੀ) ਪ੍ਰਭੂ ਨੂੰ ਪਿਆਰੀ ਹੁੰਦੀ ਹੈ,
੪. ਜੋ ਗੁਰੂ ਦੇ ਸ਼ਬਦ ਦੁਆਰਾ ਵਿਚਾਰਵਾਨ ਹੋ ਜਾਂਦੀ ਹੈ ।੧।
੫. ਪ੍ਰਭੂ ਨੂੰ ਉਹੋ ਭਗਤ ਪਿਆਰਾ ਲਗਦਾ ਹੈ,
੬. ਜੋ ਦਿਨ ਰਾਤ ਭਗਤੀ ਕਰਦਾ ਹੈ, ਜੋ ਲੋਕ ਲਾਜ ਨੂੰ ਛੱਡ ਕੇ ਪ੍ਰਭੂ ਦੇ ਗੁਣ ਗਾਉਂਦਾ ਹੈ ।੧। ਰਹਾਉ ।

੭. ਸ਼ਬਦ ਦੀ ਧੁਨੀ ਦੁਆਰਾ ਮੇਰੇ ਅੰਦਰ ਅਨਹਦ ਵਾਜਿਆਂ ਦੀ ਘਨਘੋਰ ਹੋ ਰਹੀ ਹੈ (ਸ਼ਬਦ ਤੋਂ ਉਪਜਿਆ ਆਨੰਦ ਸੰਗੀਤਕ ਹੋ ਗਇਆ ਹੈ),

੮. ਤੇ ਮੇਰਾ ਮਨ ਪ੍ਰਭੂ-ਪ੍ਰੇਮ ਵਿਚ ਪਤੀਜ ਗਇਆ ਹੈ ।

੯. ਪੂਰੇ ਗੁਰੂ ਦੁਆਰਾ ਸੱਚ ਮੇਰੇ ਅੰਦਰ ਹੁਣ ਸਮਾ ਗਇਆ ਹੈ ।

੧੦. ਉਸ ਆਦਿ ਪੁਰਖ ਪ੍ਰਭੂ-ਗੁਰੂ ਨੂੰ ਮੈਂ ਪਾਇਆ ਹੈ । ੨ ।

੧੧. ਮੇਰੇ ਲਈ ਗੁਰਬਾਣੀ ਹੀ ਨਾਦ ਹੈ, ਗੁਰਬਾਣੀ ਹੀ ਵੇਦ ਹੈ ।

੧੨. (ਗੁਰਬਾਣੀ ਦੁਆਰਾ) ਮੇਰਾ ਮਨ ਵਾਹਿਗੁਰੂ ਵਿਚ ਰੰਗਿਆ ਗਇਆ ਹੈ ।

੧੩. (ਗੁਰਬਾਣੀ ਵਿਚ ਹੀ) ਸਾਰੇ ਤੀਰਥ ਤਪ ਆਦਿ ਦੇ ਫਲ ਆ ਜਾਂਦੇ ਹਨ ।

੧੪. ਜਦ ਕਿਸੇ ਨੂੰ ਗੁਰੂ ਮਿਲ ਪੈਂਦਾ ਹੈ ਤਾਂ ਉਸ ਨੂੰ ਸੰਸਾਰ ਸਾਗਰ ਤੋਂ ਪਾਰ ਕਰਦਾ ਹੈ । ੩ ।

੧੫. ਜਿਸ ਹਿਰਦੇ ਵਿਚੋਂ ਆਪਾ-ਭਾਵ ਦੂਰ ਹੋ ਗਇਆ, ਸਾਰਾ ਡਰ ਸਹਿਮ ਵੀ ਓਥੋਂ ਦੂਰ ਹੋ ਗਇਆ,

੧੬. ਉਹ ਸੇਵਕ ਹੋ ਕੇ ਗੁਰੂ ਚਰਨਾ ਵਿਚ ਲਗ ਗਇਆ,

੧੭. ਗੁਰੂ ਸਤਿਗੁਰੂ ਨੇ ਉਸ਼ ਦੇ ਸਭ ਭਰਮ ਦੂਰ ਕਰ ਦਿੱਤੇ,

੧੮. ਅਤੇ ਉਸ ਨੂੰ ਸ਼ਬਦ ਦੁਆਰਾ ਪ੍ਰਭੂ ਨਾਲ ਮਿਲਾ ਦਿੱਤਾ । ੪ । ੧੦ ।

## ੧੧

**੧. ਛਾਦਨੁ ਭੋਜਨੁ ਮਾਗਤੁ ਭਾਗੈ ।**

**੨. ਖੁਧਿਆ ਦੁਸਟ ਜਲੈ ਦੁਖੁ ਆਗੈ ।**

**੩. ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ।**

**੪. ਗੁਰਮਤਿ ਭਗਤਿ ਪਾਵੈ ਜਨੁ ਕੋਈ । ੧ ।**

**੫. ਜੋਗੀ ਜੁਗਤਿ ਸਹਜ ਘਰਿ ਵਾਸੈ ।**

**੬. ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ । ੧ । ਰਹਾਉ ।**

**੭. ਪੰਚ ਬੈਲ ਗਡੀਆ ਦੇਹ ਧਾਰੀ ।**

**੮. ਰਾਮ ਕਲਾ ਨਿਬਹੈ ਪਤਿ ਸਾਰੀ ।**

**੯. ਧਰ ਤੂਟੀ ਗਾਡੋ ਸਿਰ ਭਾਰਿ ।**

**੧੦. ਲਕਰੀ ਬਿਖਰਿ ਜਰੀ ਮੰਝ ਭਾਰਿ । ੨ ।**

**੧੧. ਗੁਰ ਕਾ ਸਬਦੁ ਵੀਚਾਰਿ ਜੋਗੀ ।**

੧੨. ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ ।
੧੩. ਭੁਗਤਿ ਨਾਮੁ ਗੁਰਸਬਦਿ ਬੀਚਾਰੀ ।
੧੪. ਅਸਥਿਰੁ ਕੰਧੁ ਜਪੈ ਨਿਰੰਕਾਰੀ । ੩ ।
੧੫. ਸਹਜ ਜਗੋਟਾ ਬੰਧਨ ਤੇ ਛੂਟਾ ।
੧੬. ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ।
੧੭. ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ।
੧੮. ਨਾਨਕ ਰਾਮ ਭਗਤਿ ਜਨ ਤਰਣਾ । ੪ । ੧੧ ।

## ਪਦ-ਅਰਥ

**ਛਾਦਨੁ**—ਬਸਤਰ; **ਖੁਧਿਆ**—ਭੁਖ; **ਧਰ**—ਧੁਰਾ; **ਭੁਗਤਿ**—ਭੋਜਨ; **ਕੰਧੁ**—ਸਰੀਰ; **ਜਗੋਟਾ**—ਲੰਗੋਟਾ ।

## ਟੀਕਾ

੧. (ਜਿਹੜਾ ਜੋਗੀ) ਅੰਨ ਬਸਤਰ ਹੀ ਮੰਗਦਾ ਫਿਰਦਾ ਹੈ,

੨. ਉਹ ਇਥੇ ਚੰਦਰੀ ਭੁੱਖ ਵਿਚ ਸੜਦਾ ਹੈ ਅਗੇ ਜਾ ਕੇ ਵੀ ਦੁੱਖ ਭੋਗਦਾ ਹੈ ।

੩. (ਇਸ ਦਾ ਕਾਰਨ ਇਹ ਹੈ ਕਿ) ਉਸ ਨੇ ਗੁਰੂ ਦੀ ਮੱਤ ਪ੍ਰਾਪਤ ਨਹੀਂ ਕੀਤੀ, ਆਪਣੀ ਖੋਟੀ ਮੱਤ ਦੇ ਪਿਛੇ ਲਗ ਕੇ ਇਜ਼ਤ ਗਵਾ ਲਈ ਹੈ ।

੪. ਕੋਈ ਵਿਰਲਾ ਹੀ ਹੁੰਦਾ ਹੈ ਜੋ ਗੁਰੂ ਦੀ ਮੱਤ ਦੁਆਰਾ ਭਗਤੀ ਪ੍ਰਾਪਤ ਕਰਦਾ ਹੈ । ੧ ।

੫. ਜੋਗੀ ਦੀ ਅਸਲ ਜੁਗਤੀ ਇਹ ਹੈ ਕਿ ਉਹ ਸਹਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ ।

੬. ਉਹ ਸਭਨਾਂ ਵਿਚ ਇਕੋ ਪ੍ਰਭੂ ਨੂੰ ਵੇਖਦਾ ਹੈ, ਉਹ ਪ੍ਰੇਮ ਦੁਆਰਾ ਸ਼ਬਦ ਵਿਚ ਜੁੜ ਕੇ ਤ੍ਰਿਪਤ ਹੁੰਦਾ ਹੈ, ਇਹੋ ਉਸ ਦੀ ਭਿਖਿਆ ਹੈ । ੧ । ਰਹਾਉ ।

੭. ਪੰਜ ਗਿਆਨ ਇੰਦ੍ਰੇ ਮਾਨੋ ਬਲਦ ਹਨ ਜੋ ਸਰੀਰ ਗੱਡੀ ਨੂੰ ਚਲਾਂਦੇ ਹਨ ।

੮. ਪਰਮਾਤਮਾ ਦੀ ਦਿੱਤੀ ਸਤਿਆ ਨਾਲ ਇਸ ਸਰੀਰ ਗੱਡੀ ਦੀ ਖੇਡ ਇਜ਼ਤ (ਚੱਜ) ਨਾਲ ਨਿਭਦੀ ਹੈ ।

੯. (ਨਹੀਂ ਤਾਂ) ਜਦੋਂ ਰਾਮ ਧੁਰਾ ਟੁਟ ਜਾਂਦਾ ਹੈ ਤਾਂ ਸਰੀਰ ਰੂਪੀ ਗੱਡੀ ਢਹਿ ਪੈਂਦੀ ਹੈ ।

੧੦. ਗੱਡੀ ਦੀਆਂ ਲਕੜਾਂ ਖਿਲਰ ਜਾਂਦੀਆਂ ਹਨ ਅਤੇ ਉਹ ਆਪਣੇ ਵਿਚਲੇ ਲੱਦੇ ਭਾਰ ਨਾਲ ਹੀ ਸੜ ਜਾਂਦੀ ਹੈ । ੨ ।

੧੧. ਇਸ ਲਈ ਹੇ ਜੋਗੀ, ਗੁਰੂ ਦੇ ਸ਼ਬਦ ਦਾ ਵਿਚਾਰ ਕਰ।
੧੨. ਦੁਖ ਤੇ ਸੁਖ, ਸੋਗ ਤੇ ਵਿਯੋਗ ਨੂੰ ਇਕੋ ਜਿਹਾ ਕਰਨਾ (ਸਿਖ)।
੧੩. ਤੇਰਾ ਭੋਜਨ ਨਾਮ ਹੋਵੇ ਤੇ ਗੁਰ ਸ਼ਬਦ ਦੁਆਰਾ ਤੂੰ ਵਿਚਾਰਵਾਨ ਹੋ ਜਾਏਂ।
੧੪. ਇਸ ਤਰ੍ਹਾਂ ਨਿਰੰਕਾਰ ਦਾ ਜਾਪ ਕਰਕੇ ਤੇਰਾ ਜੀਵਨ ਅਡੋਲ ਹੋ ਜਾਏ। ੩।
੧੫. ਜਿਸ ਜੋਗੀ ਨੇ ਸਹਿਜ ਦਾ ਲੰਗੋਟਾ ਬੱਧਾ ਹੈ, ਉਹ ਮਾਇਆ ਦੇ ਬੰਧਨਾਂ ਤੋਂ ਛੁਟ ਜਾਂਦਾ ਹੈ।
੧੬. ਉਹ ਕਾਮ, ਕ੍ਰੋਧ ਨੂੰ ਗੁਰ ਸ਼ਬਦ ਦੁਆਰਾ ਲੁਟਾ ਦਿੰਦਾ ਹੈ।
੧੭. ਉਸ ਦੀਆਂ ਮੁੰਦ੍ਰਾਂ ਹਨ ਗੁਰੂ ਦੀ ਸ਼ਰਨ ਵਿਚ ਹੋ ਕੇ ਹਰੀ ਨੂੰ ਮਨ ਵਿਚ ਟਿਕਾਣਾ।
੧੮. (ਨਾਨਕ) ਜੀਵ ਪ੍ਰਭੂ ਭਗਤੀ ਨਾਲ ਸੰਸਾਰ ਸਾਗਰ ਤੋਂ ਤਰਦਾ ਹੈ। ੪। ੧੧।

## ਰਾਮਕਲੀ ਮਹਲਾ ੧ ਅਸ਼ਟਪਦੀਆ

### ੧

੧. ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ।
੨. ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ। ੧।
੩. ਜੀਵਨ ਤਲਬ ਨਿਵਾਰਿ।
੪. ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ। ।੧। ਰਹਾਉ।
੫. ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ।
੬. ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ। ੨।
੭. ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ।
੮. ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ। ੩।
੯. ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ।
੧੦. ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ। ੪।
੧੧. ਆਖੁ ਗੁਣਾ ਕਲਿ ਆਈਐ।
੧੨. ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ। ।੧। ਰਹਾਉ।
੧੩. ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ।
੧੪. ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ। ੫।

੧੫. ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ।
੧੬. ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ।੬।
੧੭. ਕਲਿ ਪਰਵਾਣੁ ਕਤੇਬ ਕੁਰਾਣੁ ।
੧੮. ਪੋਥੀ ਪੰਡਿਤ ਰਹੇ ਪੁਰਾਣ ।
੧੯. ਨਾਨਕ ਨਾਉ ਭਇਆ ਰਹਮਾਣੁ ।
੨੦. ਕਰਿ ਕਰਤਾ ਤੂ ਏਕੋ ਜਾਣੁ । ੭ ।
੨੧. ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ।
੨੨. ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ।
।੮।੧।

## ਪਦ-ਅਰਥ

**ਦਿਨੀਅਰੁ**—ਸੂਰਜ; **ਜੀਵਨ ਤਲਬ**—ਜੀਵਨ ਦੀਆਂ ਖਾਹਿਸ਼ਾਂ; **ਨਿਵਾਰਿ**—ਦੂਰ ਕਰੋ; **ਧਿਙਾਣਾ**—ਧੱਕਾ; **ਲਖਣ**—ਲਛਣ, ਨਿਸ਼ਾਨੀ; **ਛੀਜੇ**—ਖ਼ਰਾਬ ਹੁੰਦਾ ਹੈ; **ਸਿਕਦਾਰੀ**—ਸਿਰਦਾਰੀ; **ਜੇਜੀਰੀ**—ਜ਼ੰਜੀਰਾਂ; **ਤਪਾਵਸੁ**—ਨਿਆਂ, ਇਨਸਾਫ ਦੀ ਗੱਲ; **ਕਲਵਾਲੀ**—ਕਲਹ, ਦੁਖ ਵਾਲੀ; **ਪਤਿ**—ਇਜ਼ਤ; **ਸੰਜਮੁ**—ਇੰਦ੍ਰਿਆਂ ਨੂੰ ਵਿਕਾਰਾਂ ਤੋਂ ਰੋਕਣ ਦੀ ਕਿਰਿਆ ।

## ਟੀਕਾ

੧. (ਕਿਸੇ ਪੰਡਤ ਪਰਥਾਏ ਇਹ ਸ਼ਬਦ ਉਚਾਰਿਆ ਗਇਆ ਜੋ ਕਹਿੰਦਾ ਸੀ ਕਿ ਧਰਮ ਦੀ ਗਿਲਾਨੀ ਦਾ ਕਾਰਨ ਇਹ ਹੈ ਕਿ ਧਰਤੀ ਤੇ ਕਲਜੁਗ ਆਇਆ ਹੋਇਆ ਹੈ) । (ਹੇ ਪੰਡਤ) ਉਹੋ ਚੰਦ ਤੇ ਉਹੋ ਤਾਰੇ ਸਦਾ ਚੜ੍ਹਦੇ ਹਨ, ਉਹੋ ਸੂਰਜ (ਅਸਮਾਨਾਂ ਵਿਚ) ਤਪਦਾ ਹੈ ।

੨. ਉਹੋ ਧਰਤੀ ਹੈ, ਉਹੋ ਹਵਾ ਝੁਲਦੀ ਹੈ; ਕਲਜੁਗ ਦਾ ਅਸਰ ਜੀਵਾਂ ਦੇ ਮਨਾਂ ਤੇ ਹੁੰਦਾ ਹੈ, ਖਾਸ ਥਾਵਾਂ ਵਿਚ ਕਿਵੇਂ ਹੋ ਸਕਦਾ ਹੈ ? । ੧ ।

੩. ਹੇ ਪੰਡਤ, ਜੀਵਨ ਦੀਆਂ (ਬੇਅੰਤ) ਖਾਹਿਸ਼ਾਂ ਦੂਰ ਕਰ (ਆਪੇ ਕਲਜੁਗ ਚਲਾ ਜਾਏਗਾ, ਕਲਿਜੁਗ ਅੰਦਰ ਮਨਾਂ ਦੀ ਗਿਰਾਵਟ ਹੈ) ।

੪. ਕਲਜੁਗ ਦੀ ਨਿਸ਼ਾਨੀ ਇਹੋ ਸਮਝ ਕਿ ਕਈ ਦੂਜਿਆਂ ਨਾਲ ਧੱਕਾ ਕਰਦੇ ਹਨ । ਪਰ ਉਨ੍ਹਾਂ ਦਾ ਇਹ ਧਕਾ ਵੀ ਪਰਵਾਨ ਚੜ੍ਹਦਾ ਹੈ ।। ੧। ਰਹਾਉ ।

੫. (ਨਹੀਂ ਤਾਂ) ਕਲਜੁਗ ਕਦੇ ਕਿਸੇ ਖਾਸ ਦੇਸ ਆਇਆ ਨਹੀਂ ਸੁਣਿਆ ਗਇਆ (ਹੁਣ ਸਾਡੇ ਦੇਸ ਅੰਦਰ ਗਿਰਾਵਟ ਹੈ ਤੇ ਇਹੋ ਕਲਜੁਗ ਹੈ) ਨਾ ਹੀ

ਕਿਸੇ ਤੀਰਥ ਤੇ ਬੈਠਾ ਸੁਣਿਆ ਗਇਆ ਹੈ (ਪਰ ਹੁਣ ਤੀਰਥਾਂ ਤੇ ਵੀ ਗਿਰਾਵਟ ਹੈ)।

੬. ਜਿਥੇ ਕੋਈ ਦਾਤਾ ਦਾਨ ਕਰਦਾ ਹੈ, ਉਥੇ ਵੀ ਕਲਜੁਗ ਨਹੀਂ ਬੈਠਾ ਸੁਣਿਆ ਗਇਆ (ਪਰ ਹੁਣ ਦਾਨ ਪੁੰਨ ਦੀ ਥਾਂ ਤੇ ਵੀ ਗਿਰਾਵਟ ਹੈ ਕਿਉਂਕਿ ਮਨੁੱਖਾਂ ਦੇ ਅੰਦਰ ਗਿਰਾਵਟ ਦਾਖ਼ਲ ਹੋ ਗਈ ਹੈ। ਇਹੋ ਕਲਜੁਗ ਹੈ) ਤੇ ਨਾ ਕਿਧਰੇ ਹੋਰ ਥ੍ਹਾਂ ਮਹਲ ਉਸਾਰ ਕੇ ਪੱਕਾ ਹੋ ਬੈਠਾ ਹੈ। (ਉਸ ਦਾ ਕੋਈ ਖ਼ਾਸ ਥਾਂ ਨੀਯਤ ਨਹੀਂ। ਜਿਥੇ ਗਿਰਾਵਟ ਹੈ ਓਥੇ ਉਹ ਹੈ)।੨।

੭. (ਕਲਜੁਗ ਦੇ ਲੱਛਣ ਇਹ ਹਨ ਕਿ) ਜਿਹੜਾ ਕੋਈ ਸਤਿ-ਧਰਮ ਕਰੇ, ਉਹ ਖ਼ਰਾਬ ਹੁੰਦਾ ਹੈ, ਕਰੜੀ ਘਾਲ ਕਰਨ ਵਾਲੇ ਨੂੰ ਘਾਲ ਦਾ ਫਲ ਨਹੀਂ ਮਿਲਦਾ।

੮. ਜੋ ਰੱਬ ਦਾ ਨਾਮ ਲੈਂਦਾ ਹੈ, ਉਸ ਦੀ ਸਗੋਂ ਬਦਨਾਮੀ ਹੁੰਦੀ ਹੈ, ਇਹ ਕਲਜੁਗ ਦੇ ਲੱਛਣ ਹਨ।੩।

੯. (ਪਰ ਜ਼ੋਰ ਜ਼ੁਲਮ ਕਰਨ ਵਾਲਿਆਂ ਦਾ ਅੰਤ ਵੀ ਮਾੜਾ ਹੀ ਹੈ) ਜਿਸ ਕਿਸੇ ਨੂੰ ਸਰਦਾਰੀ ਮਿਲੀ ਹੁੰਦੀ, ਉਸ ਦੀ ਆਖ਼ਰ ਖ਼ੁਆਰੀ ਹੁੰਦੀ ਹੈ, ਉਦੋਂ ਚਾਕਰਾਂ ਨੂੰ ਕਾਹਦਾ ਡਰ ਹੈ ? (ਉਨ੍ਹਾਂ ਪਾਸ ਕੀ ਹੈ ਜਿਸ ਦੇ ਖੁੱਸਣ ਦਾ ਡਰ ਹੈ)

੧੦. ਸਗੋਂ ਸਰਦਾਰਾਂ ਨੂੰ ਜਦੋਂ ਜ਼ੰਜੀਰਾਂ ਪੈਂਦੀਆਂ ਹਨ ਤਾਂ ਉਹ ਉਨ੍ਹਾਂ ਨੌਕਰਾਂ ਹਥੋਂ ਹੀ ਮਰਦੇ ਹਨ। (ਉਹ ਬੇਵਫ਼ਾ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਦੇ ਮਨ ਵਿਚ ਵੀ ਸਰਦਾਰਾਂ ਦੇ ਖ਼ਿਲਾਫ਼ ਗਿਲੇ ਹੁੰਦੇ ਹਨ)।੪।

੧੧. ਹੇ ਪੰਡਿਤ, ਆਖ (ਦਸ) ਕਿ ਜੇ ਕਲਜੁਗ ਆਇਆ ਹੈ ਤਾਂ ਉਸ ਦੇ ਗੁਣ (ਵਸਫ਼) ਕੀ ਹਨ ?

੧੨. ਉਹ ਇਹ ਹਨ ਪਹਿਲੇ ਤਿੰਨਾਂ ਜੁਗਾਂ ਦਾ ਨਿਆਂ (ਇਨਸਾਫ਼ ਦੀ ਗੱਲ) ਹੁਣ ਰਹਿ ਗਇਆ (ਮੁਕ ਗਇਆ) ਹੈ ਪਰ ਜੇ ਤੂੰ ਹਰੀ ਗੁਣ ਦੇਵੇਂ ਤਾਂ ਇਸ ਜਗ ਵਿਚ ਵੀ ਉਹੋ ਨਿਆਂ ਹੁਣ ਮਿਲ ਸਕਦਾ ਹੈ।੧।ਰਹਾਉ।

੧੩. (ਕਲਜੁਗ ਦੇ ਵਸਫ਼ ਹੁਣ ਇਹ ਹਨ) ਇਸ ਕਲਹ ਵਾਲੇ ਕਲਜੁਗ ਵਿਚ ਫੈਸਲੇ ਸ਼ਰ੍ਹਾ ਕਰਦੀ ਹੈ ਅਤੇ ਕਾਜ਼ੀ ਨੀਲੇ ਕਪੜੇ ਪਾ ਕੇ ਕ੍ਰਿਸ਼ਨ ਦੀ ਥਾਂ ਲੈ ਬੈਠਾ ਹੈ (ਜਿਥੇ ਅੱਗੇ ਕ੍ਰਿਸ਼ਨ ਦੇ ਅਸੂਲ ਫੈਸਲਾ ਦਿੰਦੇ ਸਨ, ਹੁਣ ਕਾਜ਼ੀ ਫੈਸਲੇ ਦਿੰਦਾ ਹੈ)।

੧੪. ਭਾਵੇਂ ਕਲਜੁਗ ਲਈ ਬ੍ਰਹਮਾ ਦੀ ਬਾਣੀ ਅਥਰਵਣ ਵੇਦ ਹੈ ਜਿਸ ਨੇ ਹਰੀ ਦਾ ਜਸ ਤੇ ਸ਼ੁਭ ਕਰਨੀ ਨੂੰ ਹੀ ਪਰਧਾਨ ਮੰਨਿਆ ਸੀ।੫।

੧੫. ਪਰ ਹੇ ਪੰਡਿਤ, ਤੂੰ ਦੱਸ, ਕਿ ਜੇ ਤੇਰੀ ਇਜ਼ਤ ਨਹੀਂ ਤਾਂ ਪੂਜਾ ਕਾਹਦੀ ? ਸਤ ਤੋਂ ਬਿਨਾਂ ਸੰਜਮ (ਮਨ ਇੰਦ੍ਰਿਆਂ ਨੂੰ ਰੋਕਣਾ) ਕਾਹਦਾ ਤੇ ਜਤ ਬਿਨਾ ਜਨੇਊ ਕਾਹਦਾ ?

੧੬. ਹੇ ਪੰਡਤ, ਤੂੰ ਤੀਰਥ ਇਸ਼ਨਾਨ ਕਰਦਾ ਹੈਂ, ਤਿਲਕ ਲਗਾਂਦਾ ਹੈ ਪਰ ਸੁੱਚੀ ਰਹਿਣੀ ਬਿਨਾਂ ਪਵਿਤਰਤਾ ਨਹੀਂ ਹੋ ਸਕਦੀ । ੬ ।

੧੭. (ਵੇਖ, ਕਲਜੁਗ ਦੀ ਹੋਰ ਨਿਸ਼ਾਨੀ) ਕਲਜੁਗ ਵਿਚ ਹੁਣ ਕਤੇਬ ਕੁਰਾਣ ਪਰਧਾਨ ਹੋ ਗਏ ਹਨ । (ਮੁਸਲਮ ਰਾਜ ਵਿਚ ਹਿੰਦੂਆਂ ਦੀ ਆਪਣੀ ਕਲਚਰ ਪਿਛੇ ਪੈ ਗਈ ਹੈ) ।

੧੮. ਪੰਡਤਾਂ ਦੇ ਪੋਥੀ ਪੁਰਾਣ ਹੁਣ ਮੰਨੇ ਨਹੀਂ ਜਾਂਦੇ ।

੧੯. (ਨਾਨਕ) (ਇਥੋਂ ਤੀਕ ਕਿ) ਪ੍ਰਭੂ ਦਾ ਨਾਮ ਵੀ ਹੁਣ ਰਹਮਾਨ ਕਰਕੇ ਪ੍ਰਸਿਧ ਹੋ ਗਇਆ ਹੈ ।

੨੦. ਤੂੰ ਹੇ ਪੰਡਤ ਇਕ ਕਰਤੇ ਨੂੰ ਸਾਰੇ ਸਮਿਆਂ ਵਿਚ ਕਰਨਹਾਰ ਸਮਝ (ਉਸ ਦੇ ਹੁਕਮ, ਉਸ ਦੇ ਨਿਯਮਾਂ ਅਨੁਸਾਰ ਸਭ ਕੁਝ ਹੋ ਰਹਿਆ ਹੈ) । ੭ ।

੨੧ (ਨਾਨਕ) (ਇਹ ਸੱਚ ਜਾਣ ਕਿ) ਜੋ ਨਾਮ ਜਪਦਾ ਹੈ ਉਸ ਨੂੰ ਵਡਿਆਈ ਮਿਲਦੀ ਹੈ, ਨਾਮ ਤੋਂ ਉਚੇਰਾ ਕੋਈ ਹੋਰ ਕਰਮ ਨਹੀਂ ਹੈ ।

੨੨. ਜੇ ਵਾਹਿਗੁਰੂ ਤਾਂ ਤੇਰੇ ਘਰ ਹੋਵੇ ਪਰ ਤੂੰ ਬਾਹਰ ਭਟਕਦਾ ਫਿਰੇਂ ਤਾਂ ਦੱਸ ਕਿ ਉਲ੍ਹਾਮਾ ਤੇਰੇ ਆਪਣੇ ਸਿਰ ਹੈ (ਜਾਂ ਕਿਸੇ ਹੋਰ ਦੇ ਸਿਰ । ਤੂੰ ਆਪ ਕਲਜੁਗ ਦੇ ਅਸਰ ਨੂੰ ਜ਼ਾਇਲ ਕਰ ਸਕਦਾ ਹੈਂ ਤੇ ਆਪ ਹੀ ਕਲਜੁਗ ਨੂੰ ਲਿਆਉਂਦਾ ਹੈਂ) । ੮ ।

## ੨

੧. ਜਗੁ ਪਰਬੋਧਹਿ ਮੜੀ ਬਧਾਵਹਿ ।
੨. ਆਸਣੁ ਤਿਆਗਿ ਕਾਹੇ ਸਚੁ ਪਾਵਹਿ ।
੩. ਮਮਤਾ ਮੋਹੁ ਕਾਮਣਿ ਹਿਤਕਾਰੀ ।
੪. ਨਾ ਅਉਧੂਤੀ ਨਾ ਸੰਸਾਰੀ । ੧ ।
੫. ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ।
੬. ਘਰਿ ਘਰਿ ਮਾਗਤ ਲਾਜ ਨ ਲਾਗੈ । ੧ । ਰਹਾਉ ।
੭. ਗਾਵਹਿ ਗੀਤ ਨ ਚੀਨਹਿ ਆਪੁ ।
੮. ਕਿਉ ਲਾਗੀ ਨਿਵਰੈ ਪਰਤਾਪੁ ।
੯. ਗੁਰ ਕੈ ਸਬਦਿ ਰਚੈ ਮਨ ਭਾਇ ।
੧੦. ਭਿਖਿਆ ਸਹਜ ਵੀਚਾਰੀ ਖਾਇ । ੨ ।
੧੧. ਭਸਮ ਚੜਾਇ ਕਰਹਿ ਪਾਖੰਡੁ ।
੧੨. ਮਾਇਆ ਮੋਹਿ ਸਹਹਿ ਜਮ ਡੰਡੁ ।

੧੩. ਫੂਟੈ ਖਾਪਰੁ ਭੀਖ ਨਾ ਭਾਇ ।
੧੪. ਬੰਧਨਿ ਬਾਧਿਆ ਆਵੈ ਜਾਇ । ੩ ।
੧੫. ਬਿੰਦੁ ਨ ਰਾਖਹਿ ਜਤੀ ਕਹਾਵਹਿ ।
੧੬. ਮਾਈ ਮਾਗਤ ਤ੍ਰੈ ਲੋਭਾਵਹਿ ।
੧੭. ਨਿਰਦਇਆ ਨਹੀ ਜੋਤਿ ਉਜਾਲਾ ।
੧੮. ਬੂਡਤ ਬੂਡੇ ਸਰਬ ਜੰਜਾਲਾ । ੪ ।
੧੯. ਭੇਖ ਕਰਹਿ ਖਿੰਥਾ ਬਹੁ ਥਟੂਆ ।
੨੦. ਝੂਠੋ ਖੇਲੁ ਖੇਲੈ ਬਹੁ ਨਟੂਆ ।
੨੧. ਅੰਤਰਿ ਅਗਨਿ ਚਿੰਤਾ ਬਹੁ ਜਾਰੇ ।
੨੨. ਵਿਣ ਕਰਮਾ ਕੈਸੇ ਉਤਰਸਿ ਪਾਰੇ । ੫ ।
੨੩. ਮੁੰਦ੍ਰਾ ਫਟਕ ਬਨਾਈ ਕਾਨਿ ।
੨੪. ਮੁਕਤਿ ਨਹੀ ਬਿਦਿਆ ਬਿਗਿਆਨਿ ।
੨੫. ਜਿਹਵਾ ਇੰਦ੍ਰੀ ਸਾਦਿ ਲੋਭਾਨਾ ।
੨੬. ਪਸੂ ਭਏ ਨਹੀਂ ਮਿਟੈ ਨੀਸਾਨਾ । ੬ ।
੨੭. ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ।
੨੮. ਸਬਦ ਵੀਚਾਰੈ ਚੂਕਸਿ ਸੋਗਾ ।
੨੯. ਊਜਲੁ ਸਾਚ ਸੁ ਸਬਦੁ ਹੋਇ ।
੩੦. ਜੋਗੀ ਜੁਗਤਿ ਵੀਚਾਰੇ ਸੋਇ । ੭ ।
੩੧. ਤੁਝ ਪਹਿ ਨਉਨਿਧਿ ਤੂ ਕਰਣੈ ਜੋਗੁ ।
੩੨. ਥਾਪਿ ਉਥਾਪੇ ਕਰੇ ਸੁ ਹੋਗੁ ।
੩੩. ਜਤੁ ਸਤੁ ਸੰਜਮੁ ਸਚੁ ਸੁਚੀਤੁ ।
੩੪. ਨਾਨਕ ਜੋਗੀ ਤ੍ਰਿਭਵਣ ਮੀਤੁ । ੮ । ੨ ।

## ਪਦ-ਅਰਥ

**ਪਰਬੋਧਹਿ**—ਉਪਦੇਸ਼ ਦਿੰਦਾ ਹੈ; **ਮੜੀ**—ਸਰੀਰ; **ਬਧਾਵਹਿ**—ਵਧਾਉਂਦਾ ਹੈ; **ਆਸਣੁ**—ਟਿਕਾਉ, ਅਡੋਲਤਾ; **ਹਿਤਕਾਰੀ**—ਪ੍ਰੇਮੀ; **ਅਉਧੂਤੀ**—ਤਿਆਗੀ; **ਬੈਸਿ ਰਹਹੁ**—ਟਿਕ ਜਾਵੋ; **ਚੀਨਹਿ**—ਸਮਝਦਾ; **ਪਰਤਾਪੁ**—ਵਿਸ਼ੇਸ਼ ਕਰਕੇ ਲਗੀ ਤਪਸ਼; **ਨਿਵਰੈ**—ਦੂਰ ਹੁੰਦੀ ਹੈ; **ਖਿੰਥਾ**—ਕਫਨੀ; **ਥਟੂਆ**—ਠਾਟ, ਬਨਾਵਟ; **ਫਟਕ**—ਕੱਚ ਦੀਆਂ; **ਸੁਚੀਤੁ**—ਪਵਿਤਰ ਦਿਲ ਵਾਲਾ; **ਤ੍ਰਿਭਵਣ**—ਤਿੰਨਾਂ ਲੋਕਾਂ ਦਾ ।

## ਟੀਕਾ

੧. ਹੇ ਜੋਗੀ, ਤੂੰ ਜਗਤ ਨੂੰ ਉਪਦੇਸ਼ ਦਿੰਦਾ ਹੈਂ ਅਤੇ ਆਪਣੀ ਪੇਟ ਪੂਜਾ ਨਾਲ ਸਰੀਰ ਰੂਪੀ 'ਮੜੀ' ਵਧਾਉਂਦਾ ਹੈਂ ।

੨. (ਪਰ ਸੋਚ ਕਿ) ਜਦ ਤੂੰ ਆਪ ਆਪਣੀ ਅਡੋਲਤਾ ਛਡ ਬੈਠਾ ਹੈਂ ਤਾਂ ਤੂੰ ਸੱਚ ਕਿਵੇਂ ਪਾ ਸਕਦਾ ਹੈਂ ?

੩. ਤੂੰ ਮੋਹ ਮਮਤਾ ਵਿਚ ਫਸਿਆ ਹੈਂ ਅਤੇ (ਕਾਮ ਅਧੀਨ) ਇਸਤ੍ਰੀ ਦਾ ਪ੍ਰੇਮੀ ਹੈਂ ।

੪. ਇਸ ਲਈ ਨਾ ਤੂੰ ਤਿਆਗੀ ਹੈਂ ਤੇ ਨਾ ਗ੍ਰਿਹਸਥੀ ਹੈਂ । ੧ ।

੫. ਹੇ ਜੋਗੀ, ਤੂੰ (ਆਪਣੇ ਸਰੂਪ ਵਿਚ) ਟਿਕ ਜਾ, ਤਾਂ ਜੋ ਤੇਰਾ ਦੁਚਿਤੇਪਨ ਵਿਚ ਭਟਕਣ ਦਾ ਦੁਖ ਦੂਰ ਹੋਵੇ ।

੬. ਕੀ ਤੈਨੂੰ ਘਰ ਘਰ ਮੰਗਦਿਆਂ ਸ਼ਰਮ੍ ਨਹੀਂ ਆਉਂਦੀ ? । ੧ । ਰਹਾਉ ।

੭. (ਹੇ ਜੋਗੀ, ਤੂੰ ਲੋਕਾਂ ਨੂੰ ਸੁਣਾਨ ਵਾਸਤੇ) ਭਜਨ ਤਾਂ ਗਾਉਂਦਾ ਹੈਂ ਪਰ ਆਪਣੇ ਸਰੂਪ ਨੂੰ ਤੂੰ ਸਮਝਦਾ ਨਹੀਂ ।

੮. ਇਸ ਤਰ੍ਹਾਂ ਤੇਰੇ ਅੰਦਰ ਲਗੀ ਤਪਸ਼ ਕਿਵੇਂ ਦੂਰ ਹੋ ਸਕਦੀ ਹੈ ?

੯. ਜੋ ਤਨੋ ਮਨੋ ਪ੍ਰੇਮ ਨਾਲ ਗੁਰੂ ਦੇ ਸ਼ਬਦ ਦੀ ਵਿਚਾਰ ਵਿਚ ਲਗਦਾ ਹੈ ।

੧੦. ਉਹ ਵਿਚਾਰਵਾਨ ਹੋ ਕੇ ਸਹਜ ਦੀ ਭਿਖਿਆ ਖ਼ਾਂਦਾ ਹੈ । ੨ ।

੧੧. ਹੇ ਜੋਗੀ, ਤੂੰ ਸਰੀਰ ਤੇ ਸੁਆਹ ਮਲ ਕੇ ਪਾਖੰਡ ਕਰਦਾ ਹੈਂ ।

੧੨. ਪਰ ਮਾਇਆ ਦੇ ਮੋਹ ਦੇ ਕਾਰਨ ਨੂੰ ਜਮਡੰਡ ਸਹਿੰਦਾ ਹੈਂ ।

੧੩. ਉਸ ਜੋਗੀ ਦਾ ਹਿਰਦਾ ਰੂਪ ਖਪਰ (ਮਾਇਆ ਦੇ ਪ੍ਰਭਾਵ ਨਾਲ) ਟੁੱਟਾ ਪਇਆ ਹੈ ਜੋ ਪ੍ਰਭੂ ਦੇ ਪ੍ਰੇਮ ਦੁਆਰਾ ਉਸ ਵਿਚ (ਨਾਮ ਦੀ) ਭਿਖਿਆ ਨਹੀਂ ਪਾਂਦਾ ।

੧੪. ਉਹ ਮਾਇਆ ਬੰਧਨ ਵਿਚ ਬੱਧਾ ਹੋਇਆ ਜੰਮਦਾ ਮਰਦਾ ਰਹਿੰਦਾ ਹੈ । ੩ ।

੧੫. ਹੇ ਜੋਗੀ, ਤੂੰ ਕਾਮ ਤੋਂ ਤਾਂ ਬਚਦਾ ਨਹੀਂ ਪਰ ਮੁੜ ਵੀ ਜਤੀ ਅਖਵਾਂਦਾ ਹੈਂ।

੧੬. ਮਾਇਆ ਮੰਗਦਾ ਮੰਗਦਾ ਤੂੰ ਤਿੰਨਾਂ ਗੁਣਾਂ ਵਿਚ ਲੁਭਾਇਮਾਨ ਹੈਂ ।

੧੭. ਤੂੰ ਦਇਆ ਰਹਤ ਹੈਂ ਇਸ ਲਈ ਤੇਰੇ ਹਿਰਦੇ ਵਿਚ ਰੱਬ ਦੀ ਜੋਤ ਦਾ ਉਜਾਲਾ ਨਹੀਂ ਹੋਇਆ ।

੧੮. ਤੂੰ ਜੰਜਾਲਾਂ ਵਿਚ ਡੁਬਦਾ ਡੁਬ ਹੀ ਗਇਆ ਹੈਂ । ੪ ।

੧੯. ਹੇ ਜੋਗੀ, ਤੂੰ ਭੇਖਾਧਾਰੀ ਹੈਂ ਅਤੇ ਕਫਨੀ ਪਾ ਕੇ ਬਨਾਵਟ ਬਣਾਉਂਦਾ ਹੈਂ ।

੨੦. ਤੂੰ ਮਦਾਰੀ ਦੀ ਤਰ੍ਹਾਂ ਝੂਠਾ ਪਸਾਰਾ ਬਣਾਇਆ ਹੈ ।

੨੧. ਜਿਸ ਜੀਵ ਦੇ ਅੰਦਰ ਚਿੰਤਾ ਅਗਨੀ ਸਾੜਦੀ ਹੈ,

੨੨. ਬਿਨ੍ਹਾਂ ਸ਼ੁਭ ਕਰਮਾਂ ਦੇ ਉਹ ਸੰਸਾਰ ਸਾਗਰ ਤੋਂ ਕਿਵੇਂ ਪਾਰ ਹੋ ਸਕਦਾ ਹੈਂ ? । ੫ ।

੨੩. ਹੇ ਜੋਗੀ, ਤੂੰ ਕੱਚ ਦੀਆਂ ਮੁੰਦ੍ਰਾਂ ਕੰਨਾਂ ਵਿਚ ਪਾਂਦਾ ਹੈਂ ।

੨੪. ਪਰ ਵਿਦਿਆ ਤੋਂ ਬੇਗਿਆਨੇ ਨੂੰ ਮੁਕਤੀ ਨਹੀਂ ਮਿਲ ਸਕਦੀ ।

੨੫. ਜਿਹੜਾ ਜੀਭ ਅਤੇ ਇੰਦ੍ਰੀ ਦੇ ਸੁਆਦ ਵਿਚ ਲੁਭਿਤ ਹੈ,

੨੬. ਉਹ ਪਸ਼ੂ ਬਣਿਆ ਹੈ ਅਤੇ ਉਸ ਦੇ ਪਸ਼ੂਪੁਣੇ ਦਾ ਨਿਸ਼ਾਨ (ਲੱਛਣ) ਮਿਟਦਾ ਨਹੀਂ । ੬ ।

੨੭. ਜਿਵੇਂ ਸੰਸਾਰੀ ਤਿਵੇਂ ਜੋਗੀ ਭੀ ਤਿੰਨਾਂ ਗੁਣਾਂ ਵਾਲੀ ਮਾਇਆ ਵਿਚ ਗ੍ਰਸਿਆ ਰਹਿੰਦਾ ਹੈ ।

੨੮. ਪਰ ਜੋ ਸ਼ਬਦ ਵਿਚਾਰਦਾ ਹੈ ਉਸ ਦਾ ਦੁਖ ਦੂਰ ਹੁੰਦਾ ਹੈ ।

੨੯. ਸੱਚ ਉਜਲ ਹੈ ਤੇ ਸ਼ਬਦ ਸੱਚ ਹੈ ।

੩੦. ਇਸ ਲਈ ਉਹ ਜੋਗੀ ਸਹੀ ਜੁਗਤੀ ਵਾਲਾ ਹੈ ਜੋ ਸ਼ਬਦ ਦਾ ਵੀਚਾਰੀ ਹੈ । ੭ ।

੩੧. ਹੇ ਜੋਗੀ ਤੇਰੇ ਪਾਸ ਨੌਂ ਨਿਧੀਆਂ ਹਨ, ਤੂੰ ਸਭ ਕੁਝ ਕਰਨ ਯੋਗ ਹੈਂ ।

੩੨. (ਕਿਉਂਕਿ ਤੂੰ ਉਸਦਾ ਰੂਪ ਹੈਂ ਜੋ) ਸ੍ਰਿਸ਼ਟੀ ਨੂੰ ਪੈਦਾ ਕਰਕੇ ਫਿਰ ਨਾਸ਼ ਕਰਦਾ ਹੈ ਤੇ ਜੋ ਉਹ ਕਰਦਾ ਹੈ, ਉਹੋ ਹੁੰਦਾ ਹੈ ।

੩੩. ਇਸ ਲਈ ਉਸ ਸੱਚ ਨੂੰ ਉਸ ਸ਼ੁਧ ਚਿਤ ਵਾਲੇ ਪ੍ਰਭੂ ਨੂੰ ਪ੍ਰਾਪਤ ਕਰ । ਫਿਰ ਸਭ ਜਤ, ਸਤ ਅਤੇ ਸੰਜਮ ਤੈਨੂੰ ਪ੍ਰਾਪਤ ਹੋ ਜਾਣਗੇ ।

੩੪. (ਨਾਨਕ) ਫਿਰ ਤੂੰ ਉਹ ਜੋਗੀ ਹੋਵੇਂਗਾ ਜੋ ਸਾਰੇ ਸੰਸਾਰ ਦਾ ਮਿਤਰ ਬਣਦਾ ਹੈ । ੮ । ੨ ।

### ੩

**੧. ਖਟੁ ਮਟੁ ਦੇਹੀ ਮਨੁ ਬੈਰਾਗੀ ।**

**੨. ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ।**

**੩. ਵਾਜੈ ਅਨਹਦੁ ਮੇਰਾ ਮਨੁ ਲੀਣਾ ।**

**੪. ਗੁਰ ਬਚਨੀ ਸਚਿ ਨਾਮਿ ਪਤੀਣਾ । ੧ ।**

**੫. ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ।**

**੬. ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ । ੧ । ਰਹਾਉ ।**

**੭. ਮਾਇਆ ਮੋਹੁ ਬਿਵਰਜਿ ਸਮਾਏ ।**

੮. ਸਤਿਗੁਰੁ ਭੇਟੈ ਮੇਲਿ ਮਿਲਾਏ ।
੯. ਨਾਮੁ ਰਤਨੁ ਨਿਰਮੋਲਕੁ ਹੀਰਾ ।
੧੦. ਤਿਤੁ ਰਾਤਾ ਮੇਰਾ ਮਨੁ ਧੀਰਾ । ੨ ।
੧੧. ਹਉਮੈ ਮਮਤਾ ਰੋਗੁ ਨ ਲਾਗੈ ।
੧੨. ਰਾਮ ਭਗਤਿ ਜਮ ਕਾ ਭਉ ਭਾਗੈ ।
੧੩. ਜਮੁ ਜੰਦਾਰੁ ਨ ਲਾਗੈ ਮੋਹਿ ।
੧੪. ਨਿਰਮਲ ਨਾਮੁ ਰਿਦੈ ਹਰਿ ਸੋਹਿ । ੩ ।
੧੫. ਸਬਦੁ ਬੀਚਾਰਿ ਭਏ ਨਿਰੰਕਾਰੀ ।
੧੬. ਗੁਰਮਤਿ ਜਾਗੇ ਦੁਰਮਤਿ ਪਰਹਾਰੀ ।
੧੭. ਅਨਦਿਨੁ ਜਾਗਿ ਰਹੇ ਲਿਵ ਲਾਈ ।
੧੮. ਜੀਵਨ ਮੁਕਤਿ ਗਤਿ ਅੰਤਰਿ ਪਾਈ । ੪ ।
੧੯. ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ।
੨੦. ਤਸਕਰ ਪੰਚ ਸਬਦਿ ਸੰਘਾਰੇ ।
੨੧. ਪਰ ਘਰ ਜਾਇ ਨ ਮਨੁ ਡੋਲਾਏ ।
੨੨. ਸਹਜ ਨਿਰੰਤਰਿ ਰਹਉ ਸਮਾਏ । ੫ ।
੨੩. ਗੁਰਮੁਖਿ ਜਾਗਿ ਰਹੇ ਅਉਧੂਤਾ ।
੨੪. ਸਦ ਬੈਰਾਗੀ ਤਤੁ ਪਰੋਤਾ ।
੨੫. ਜਗੁ ਸੂਤਾ ਮਰਿ ਆਵੈ ਜਾਇ ।
੨੬. ਬਿਨੁ ਗੁਰ ਸਬਦ ਨ ਸੋਝੀ ਪਾਇ । ੬ ।
੨੭. ਅਨਹਦ ਸਬਦੁ ਵਜੈ ਦਿਨੁ ਰਾਤੀ ।
੨੮. ਅਵਿਗਤ ਕੀ ਗਤਿ ਗੁਰਮੁਖਿ ਜਾਤੀ ।
੨੯. ਤਉ ਜਾਨੀ ਜਾ ਸਬਦਿ ਪਛਾਨੀ ।
੩੦. ਏਕੋ ਰਵਿ ਰਹਿਆ ਨਿਰਬਾਨੀ । ੭ ।
੩੧. ਸੁੰਨ ਸਮਾਧਿ ਸਹਜਿ ਮਨੁ ਰਾਤਾ ।
੩੨. ਤਜਿ ਹਉ ਲੋਭਾ ਏਕੋ ਜਾਤਾ ।
੩੩. ਗੁਰ ਚੇਲੇ ਅਪਨਾ ਮਨੁ ਮਾਨਿਆ ।
੩੪. ਨਾਨਕ ਦੂਜਾ ਮੇਟਿ ਸਮਾਨਿਆ । ੮ । ੩ ।

## ਪਦ-ਅਰਥ

**ਖਟੁ**—ਛੇ ਚੱਕਰ (ਯੋਗ ਅਨੁਸਾਰ ਸਰੀਰ ਦੇ ਛੇ ਚੱਕਰ ਇਹ ਹਨ: ਮੂਲਧਾਰਾ-ਗੁਦਾ ਮੰਡਲ ਦਾ ਚੱਕਰ, ਸ੍ਵਾਧਿਸ਼ਠਾਨ-ਲਿੰਗ ਦੀ ਜੜ ਵਿਚ, ਮਣਿਪੁਰ-ਧੁੰਨੀ ਦੇ ਕੋਲ, ਅਨਾਹਤ ਚੱਕਰ-ਦਿਲ ਵਿਚ, ਵਿਸ਼ੁਧ ਚੱਕਰ-ਗਲੇ ਵਿਚ, ਆਗਿਆ ਚੱਕਰ-ਭੌਹਾਂ ਦੇ ਵਿਚਕਾਰ); **ਮਟੁ**—ਮੱਠ; **ਬਿਵਰਜਿ**—ਰੋਕ ਕੇ; **ਜਮ ਜੰਦਾਰੁ**—ਜ਼ਾਲਮ ਜਮ; **ਪਰਹਾਰੀ**—ਦੂਰ ਕਰ ਕੇ; **ਨਿਰਾਰੇ**—ਨਿਰਲੇਪ; **ਤਸਕਰ**—ਚੋਰ; **ਸੰਘਾਰੇ**—ਮਾਰੇ ਹਨ; **ਅਉਧੂਤਾ**—ਤਿਆਗੀ; **ਤਤੁ ਪਰੋਤਾ**—ਮੂਲ ਤੱਤ ਹਰੀ ਨੂੰ ਆਪਣੇ ਅੰਦਰ ਪਰੋਤਾ (ਧਾਰਿਆ); **ਅਵਿਗਤ**—ਅਬਿਨਾਸ਼ੀ, ਅਦ੍ਰਿਸ਼ਟ, ਪ੍ਰਭੂ; **ਸੁੰਨ ਸਮਾਧਿ**—ਅਫੁਰ ਸਮਾਧੀ।

## ਟੀਕਾ

੧. (ਹੇ ਜੋਗੀ, ਗੁਰੂ ਦੀ ਸ਼ਰਨ ਪੈ ਕੇ) ਮੈਂ ਖਟ-ਚੱਕਰੀ ਸਰੀਰ ਨੂੰ ਹੀ ਮਠ ਬਣਾਇਆ ਹੈ, ਉਸ ਵਿਚ ਰਹਿਣ ਵਾਲਾ ਮੇਰਾ ਮਨ ਵੈਰਾਗੀ ਹੈ।

੨. ਮੇਰੀ ਸੁਰਤ ਵਿਚ (ਆਤਮ ਮੰਡਲ ਵਿਚ ਸੰਗੀਤ ਹੋ ਰਹਿਆ ਹੈ) ਸ਼ਬਦ ਟਿਕਿਆ ਹੈ, ਇਸ ਦੀ ਧੁਨੀ ਮੇਰੇ ਅੰਦਰ ਜਾਗੀ ਹੈ।

੩. ਮੇਰੇ ਅੰਦਰ ਅਨਹਦ ਸ਼ਬਦ ਵਜਿਆ ਹੈ ਤੇ ਮੇਰਾ ਮਨ ਉਸ ਵਿਚ ਲੀਨ ਹੋਇਆ ਹੈ।

੪. ਗੁਰੂ ਦੀ ਸਿਖਿਆ ਦੁਆਰਾ (ਇਹ ਮਨ) ਸੱਚੇ ਨਾਮ ਵਿਚ ਪਤੀਜ ਗਇਆ ਹੈ। ੧।

੫. ਹੇ ਜੀਵ, ਪ੍ਰਭੂ-ਭਗਤੀ ਨਾਂਲ ਹੀ ਸੁਖ ਪਾਈਦਾ ਹੈ।

੬. ਗੁਰੂ ਦੁਆਰਾ ਹਰੀ ਮਿੱਠਾ ਲਗਦਾ ਹੈ ਜਦੋਂ ਹਰੀ ਨਾਮ ਵਿਚ ਲੀਨ ਹੋ ਜਾਈਦਾ ਹੈ। ੧। ਰਹਾਉ।

੭. ਉਹ ਜੀਵ ਮਾਇਆ ਦਾ ਮੋਹ ਰੋਕ ਕੇ ਪ੍ਰਭੂ ਵਿਚ ਸਮਾ ਜਾਂਦਾ ਹੈ,

੮. ਜਿਸ ਨੂੰ ਸਤਿਗੁਰੂ ਮਿਲਦਾ ਹੈ ਫਿਰ ਗੁਰੂ ਉਸ ਨੂੰ ਸ਼ਬਦ ਵਿਚ ਲੀਨ ਕਰ ਕੇ ਪ੍ਰਭੂ ਨਾਲ ਮਿਲਾ ਦਿੰਦਾ ਹੈ।

੯. ਇਹ ਨਾਮ ਰਤਨ ਹੈ, ਨਿਰਮੋਲਕ ਹੀਰਾ ਹੈ।

੧੦. ਇਸ ਨਾਮ ਵਿਚ ਰੰਗੇ ਹੋਣ ਕਰਕੇ ਹੀ ਮੇਰੇ ਮਨ ਨੂੰ ਵੀ ਧੀਰਜ ਮਿਲਿਆ ਹੈ। ੨।

੧੧ (ਨਾਮ ਵਿਚ ਲੀਨ ਹੋਣ ਕਰਕੇ) ਜੀਵ ਨੂੰ ਹਉਮੈ ਤੇ ਮਮਤਾ ਦੇ ਰੋਗ ਨਹੀਂ ਲਗਦੇ।

੧੨. ਪ੍ਰਭੂ ਭਗਤੀ ਕਰਕੇ ਜਮ ਦਾ ਡਰ ਦੂਰ ਹੋ ਜਾਂਦਾ ਹੈ।

੧੩. (ਇਸੇ ਨੁਸਖੇ ਦੀ ਵਰਤੋਂ ਕਰਕੇ) ਮੈਨੂੰ ਵੀ ਹੁਣ ਜ਼ਾਲਮ ਜਮ ਨਹੀਂ ਸਤਾਂਦਾ।

੧੪. ਕਿਉਂਕਿ ਮੇਰੇ ਹਿਰਦੇ ਵਿਚ ਪਵਿਤਰ ਨਾਮ ਸੋਭਦਾ ਹੈ। ੩।

੧੫. ਸ਼ਬਦ ਦੀ ਵਿਚਾਰ ਦੁਆਰਾ ਅਸੀਂ ਨਿਰੰਕਾਰ ਦੇ ਹੋ ਗਏ ਹਾਂ।

੧੬. ਗੁਰੂ ਦੀ ਮਤ ਪ੍ਰਕਾਸ਼ਮਾਨ ਹੋਣ ਨਾਲ ਖੋਟੀ ਮਤ ਦੂਰ ਹੋ ਗਈ ਹੈ।

੧੭. ਜਿਨ੍ਹਾਂ ਦੀ ਲਿਵ ਪ੍ਰਭੂ ਵਿਚ ਲਗੀ ਹੈ, ਉਹ ਸਦਾ ਸੁਚੇਤ ਰਹਿੰਦੇ ਹਨ।

੧੮. ਉਨ੍ਹਾਂ ਨੂੰ ਜੀਵਨ ਮੁਕਤ ਪਦਵੀ ਅੰਦਰੋਂ ਦੀ ਮਿਲ ਗਈ ਹੈ। ੪।

੧੯. ਸਰੀਰ ਸਰੂਪ ਗੁਫਾ ਵਿਚ ਹਰੀ ਦੇ ਭਗਤ ਨਿਰਲੇਪ (ਮਾਇਆ ਦੇ ਪ੍ਰਭਾਵ ਤੋਂ) ਰਹਿੰਦੇ ਹਨ।

੨੦. ਉਨ੍ਹਾਂ ਗੁਰੂ ਸ਼ਬਦ ਦੁਆਰਾ ਕਾਮਾਦਿਕ ਪੰਜ ਚੋਰ ਮਾਰ ਲਏ ਹਨ।

੨੧. ਉਹ ਪਰਾਏ ਘਰ ਪਿਛੇ ਮਨ ਨਹੀਂ ਡੋਲਾਂਦੇ।

੨੨. (ਮੈਂ ਵੀ ਇਸੇ ਨੁਸਖ਼ੇ ਦੀ ਵਰਤੋਂ ਕਰਕੇ) ਆਪਣੇ ਧੁਰ ਅੰਦਰ ਸਹਿਜ ਵਿਚ ਟਿਕਿਆ ਰਹਿੰਦਾ ਹਾਂ। ੫।

੨੩. ਅਸਲ ਤਿਆਗੀ ਉਹ ਹੈ ਜੋ ਗੁਰੂ ਦੁਆਰਾ ਜਾਗਦਾ ਹੈ।

੨੪. ਸਦਾ ਵੈਰਾਗੀ ਉਹ ਹੈ ਜਿਸ ਨੇ ਆਪਣੇ ਅੰਦਰ ਤੱਤ ਨੂੰ ਪਰੋਤਾ ਹੈ।

੨੫. ਪਰ ਅਗਿਆਨਤਾ ਵਿਚ ਸੁੱਤਾ ਸੰਸਾਰ ਜੰਮਦਾ ਮਰਦਾ ਰਹਿੰਦਾ ਹੈ

੨੬. ਤੇ ਗੁਰੂ ਦੇ ਸ਼ਬਦ ਤੋਂ ਬਿਨਾਂ ਗਿਆਨ ਹੁੰਦਾ ਨਹੀਂ। ੬।

੨੭. ਉਨ੍ਹਾਂ ਦੇ ਅੰਦਰ ਦਿਨ ਰਾਤ ਅਨਹਦ ਸ਼ਬਦ ਵਜਦਾ ਹੈ।

੨੮. ਜਿਨ੍ਹਾਂ ਨੇ ਗੁਰੂ ਦੁਆਰਾ ਅਬਿਨਾਸ਼ੀ ਪ੍ਰਭੂ ਦੀ ਗਤੀ ਨੂੰ ਜਾਣਿਆ ਹੈ (ਕਿ ਪ੍ਰਭੂ ਕੈਸਾ ਹੈ ?)

੨੯. ਪਰ ਉਨ੍ਹਾਂ ਨੂੰ ਇਸ ਗਤੀ ਦਾ ਪਤਾ ਸ਼ਬਦ ਦੁਆਰਾ ਲਗਦਾ ਹੈ।

੩੦. (ਫਿਰ ਉਨ੍ਹਾਂ ਨੂੰ ਸਮਝ ਆਉਂਦੀ ਹੈ ਕਿ) ਕੇਵਲ ਪ੍ਰਭੂ ਹੀ ਸਰਬ ਵਿਆਪੀ ਹੋ ਕੇ ਫਿਰ ਨਿਰਲੇਪ ਵੀ ਹੈ। ੭।

੩੧. ਜਿਸ ਜੀਵ ਦਾ ਮਨ ਅਫੁਰ ਸਮਾਧੀ ਦੁਆਰਾ ਸਹਿਜ ਵਿਚ ਜਾ ਕੇ ਹਰੀ ਦੇ ਪ੍ਰੇਮ ਵਿਚ ਰੰਗਿਆ ਗਇਆ ਹੈ;

੩੨. ਉਸ ਨੇ ਹਉਮੈ ਤੇ ਲੋਭ ਨੂੰ ਛਡ ਕੇ ਇਕ ਪ੍ਰਭੂ ਨੂੰ ਜਾਣਿਆ ਹੈ।

੩੩. (ਗੁਰੂ ਦੀ ਸ਼ਰਨ ਪਏ) ਚੇਲੇ ਦਾ ਆਪਣਾ ਮਨ ਗੁਰੂ ਦੀ ਸਿਖਿਆ ਨਾਲ ਪਤੀਜ ਜਾਂਦਾ ਹੈ।

੩੪. (ਨਾਨਕ) ਉਹ ਦ੍ਵੈਤ ਦੂਰ ਕਰ ਕੇ ਇਕ ਹਰੀ ਵਿਚ ਲੀਨ ਰਹਿੰਦਾ ਹੈ।੮।੩।

੧. ਸਾਹਾ ਗਣਹਿ ਨ ਕਰਹਿ ਬੀਚਾਰੁ ।
੨. ਸਾਹੇ ਊਪਰਿ ਏਕੰਕਾਰੁ ।
੩. ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ।
੪. ਗੁਰਮਤਿ ਹੋਇ ਤ ਹੁਕਮੁ ਪਛਾਣੈ । ੧ ।
੫. ਝੂਠੁ ਨ ਬੋਲਿ ਪਾਡੇ ਸਚੁ ਕਹੀਐ ।
੬. ਹਉਮੈ ਜਾਇ ਸਬਦਿ ਘਰੁ ਲਹੀਐ । ੧ । ਰਹਾਉ ।
੭. ਗਣਿ ਗਣਿ ਜੋਤਕੁ ਕਾਂਡੀ ਕੀਨੀ ।
੮. ਪੜੈ ਸੁਣਾਵੈ ਤਤੁ ਨ ਚੀਨੀ ।
੯. ਸਭਸੈ ਊਪਰਿ ਗੁਰ ਸਬਦੁ ਬੀਚਾਰੁ ।
੧੦. ਹੋਰ ਕਥਨੀ ਬਦਉ ਨ ਸਗਲੀ ਛਾਰੁ । ੨ ।
੧੧. ਨਾਵਹਿ ਧੋਵਹਿ ਪੂਜਹਿ ਸੈਲਾ ।
੧੨. ਬਿਨੁ ਹਰਿ ਰਾਤੇ ਮੈਲੋ ਮੈਲਾ ।
੧੩. ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ।
੧੪. ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ । ੩ ।
੧੫. ਵਾਚੈ ਵਾਦੁ ਨ ਬੇਦੁ ਬੀਚਾਰੈ ।
੧੬. ਆਪਿ ਡੁਬੈ ਕਿਉ ਪਿਤਰਾ ਤਾਰੈ ।
੧੭. ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ।
੧੮. ਸਤਿਗੁਰੁ ਮਿਲੈ ਤ ਸੋਝੀ ਹੋਇ । ੪ ।
੧੯. ਗਣਤ ਗਣੀਐ ਸਹਸਾ ਦੁਖੁ ਜੀਐ ।
੨੦. ਗੁਰ ਕੀ ਸਰਣਿ ਪਵੈ ਸੁਖੁ ਥੀਐ ।
੨੧. ਕਰਿ ਅਪਰਾਧ ਸਰਣਿ ਹਮ ਆਇਆ ।
੨੨. ਗੁਰ ਹਰਿ ਭੇਟੇ ਪੁਰਬਿ ਕਮਾਇਆ । ੫ ।
੨੩. ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ ।
੨੪. ਭਰਮਿ ਭੁਲਾਈਐ ਜਨਮਿ ਮਰਿ ਆਈਐ ।
੨੫. ਜਮ ਦਰਿ ਬਾਧਉ ਮਰੈ ਬਿਕਾਰੁ ।
੨੬. ਨਾ ਰਿਦੈ ਨਾਮੁ ਨ ਸਬਦੁ ਅਚਾਰੁ । ੬ ।
੨੭. ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ।
੨੮. ਦੁਬਿਧਾ ਰਾਤੇ ਮਹਲੁ ਨ ਪਾਵਹਿ ।

੨੯. ਜਿਸੁ ਗੁਰ ਪਰਸਾਦੀ ਨਾਮੁ ਅਧਾਰੁ ।
੩੦. ਕੋਟਿ ਮਧੇ ਕੋ ਜਨੁ ਆਪਾਰੁ । ੭ ।
੩੧. ਏਕੁ ਬੁਰਾ ਭਲਾ ਸਚੁ ਏਕੈ ।
੩੨. ਬੂਝੁ ਗਿਆਨੀ ਸਤਗੁਰ ਕੀ ਟੇਕੈ ।
੩੩. ਗੁਰਮੁਖਿ ਵਿਰਲੀ ਏਕੋ ਜਾਣਿਆ ।
੩੪. ਆਵਣੁ ਜਾਣਾ ਮੇਟਿ ਸਮਾਣਿਆ । ੮ ।
੩੫. ਜਿਨ ਕੈ ਹਿਰਦੈ ਏਕੰਕਾਰੁ ।
੪੬. ਸਰਬਗੁਣੀ ਸਾਚਾ ਬੀਚਾਰ ।
੩੭. ਗੁਰ ਕੈ ਭਾਣੈ ਕਰਮ ਕਮਾਵੈ ।
੩੮. ਨਾਨਕ ਸਾਚੇ ਸਾਚਿ ਸਮਾਵੈ । ੯ । ੪ ।

## ਪਦ-ਅਰਥ

**ਸਾਹਾ**—ਚੰਗਾ ਦਿਨ, ਸ਼ਗਨ, ਮਹਰਤ; **ਘਰੁ**—ਆਪਣਾ ਸਰੂਪ; **ਜੋਤਕੁ**—ਜੋਤਸ਼; **ਕਾਂਡੀ**—ਪਤ੍ਰੀ, ੧੨ ਕਾਂਡਾਂ ਵਾਲੀ ਪਤ੍ਰੀ; **ਬਦਉ**—ਆਖਦਾ; **ਸੈਲਾ**—ਪੱਥਰ ਬੁਤ; **ਗਰਬੁ**—ਹੰਕਾਰ; **ਸਾਰਥਿ**—ਅਰਥ ਸਹਿਤ ਕਰਨ ਵਾਲਾ, ਧਨ ਆਦਿਕ ਲੋੜਾਂ ਪੂਰੀਆਂ ਕਰਨ ਵਾਲਾ; **ਕਿਰਤਾਰਥਿ**—ਸਫਲ ਕਰਨ ਵਾਲਾ; **ਵਾਦੁ**—ਝਗੜਾ; **ਗਣਤ**—ਗਿਣਤੀ, ਸਾਹਾਂ ਆਦਿ ਦੀ ਗਿਣਤੀ; **ਅਚਾਰੁ**—ਰਹਿਣੀ ।

## ਟੀਕਾ

੧. ਹੇ ਪੰਡਤ ਤੂੰ ਸ਼ੁਭ ਮਹੂਰਤ ਗਿਣਦਾ ਰਹਿੰਦਾ ਹੈਂ ਪਰ ਇਹ ਵਿਚਾਰ ਨਹੀਂ ਕਰਦਾ,

੨. ਕਿ ਪਰਮਾਤਮਾ ਮਹੂਰਤ ਤੋਂ ਉਤੇ ਹੈ ਭਾਵ ਇਨ੍ਹਾਂ ਦੇ ਅਸਰ ਤੋਂ ਰਹਤ ਹੈ ।

੩. ਜਿਸ ਨੂੰ ਗੁਰੂ ਮਿਲਦਾ ਹੈ ਉਸ ਨੂੰ ਇਸ ਵਿਧੀ ਦਾ ਪਤਾ ਲਗਦਾ ਹੈ (ਕਿ ਸਮਿਆਂ ਨੂੰ ਕਿਵੇਂ ਆਪ ਹੀ ਸ਼ੁਭ ਕਰ ਸਕੀਦਾ ਹੈ ?) ।

੪. ਜਦੋਂ ਕਿਸੇ ਨੂੰ ਗੁਰਮਤ ਪ੍ਰਾਪਤ ਹੋ ਜਾਂਦੀ ਹੈ ਤਦੋਂ ਉਸ ਨੂੰ ਹੁਕਮ ਸਮਝ ਆਉਂਦਾ ਹੈ, (ਫਿਰ ਉਹ ਮਹੂਰਤਾਂ ਦੇ ਵਹਿਮਾਂ ਵਿਚ ਨਹੀਂ ਪੈਂਦਾ । ਸਾਰੇ ਹੁਕਮ ਵਰਤਦਾ ਸਮਝਦਾ ਹੈ, ਉਸ ਅਨੁਸਾਰ ਚਲਣਾ ਚਾਹੀਦਾ ਹੈ) । ੧ ।

੫. ਹੇ ਪੰਡਤ, ਐਵੇਂ ਝੂਠ ਬੋਲ ਬੋਲ ਕੇ ਸ਼ਗਨ ਨਾ ਦਸਦਾ ਫਿਰ । ਸੱਚ ਬੋਲਣਾ ਚਾਹੀਦਾ ਹੈ (ਦੂਜਿਆਂ ਨੂੰ ਗੁਮਰਾਹ ਨਹੀਂ ਕਰਨਾ ਚਾਹੀਦਾ) । ੧ ।

੬. ਜਦ ਹਉਮੈਂ ਨਾਸ ਹੋ ਜਾਂਦੀ ਹੈ ਤਾਂ ਸ਼ਬਦ ਦੁਆਰਾ ਆਪਣੇ ਘਰ (ਆਪਣੇ ਸਰੂਪ) ਦੀ ਸਮਝ ਪੈਂਦੀ ਹੈ (ਫਿਰ ਸਾਰੇ ਭਰਮ ਵਹਿਮ ਕਟੇ ਜਾਂਦੇ ਹਨ) । ੧ । ਰਹਾਉ ।

੭. ਪੰਡਤ ਜੋਤਸ਼ ਗਿਣ ਗਿਣ ਕੇ ਜਨਮ ਪਤ੍ਰੀ ਬਣਾਂਦਾ ਹੈ ।

੮. ਉਹ ਪਤ੍ਰੀ ਪੜ੍ਹ ਕੇ ਸੁਣਾਂਦਾ ਹੈ, ਪਰ ਸੱਚ ਨੂੰ ਨਹੀਂ ਸਮਝਦਾ ।

੯. ਗੁਰੂ ਸ਼ਬਦ ਦਾ ਵਿਚਾਰ ਸਭ ਵਿਚਾਰਾਂ ਤੋਂ ਉੱਤਮ ਵਿਚਾਰ ਹੈ ।

੧੦. ਮੈਂ ਹੋਰ ਗੱਲਾਂ (ਮਹੂਰਤ ਆਦਿ ਵਹਿਮਾਂ ਦੀਆਂ) ਨਹੀਂ ਕਰਦਾ, ਉਹ ਸਾਰੀਆਂ ਗਲਾਂ ਸੁਆਹ ਹਨ (ਨਿਕੰਮੀਆਂ ਹਨ) । ੨ ।

੧੧. ਕਈ ਲੋਕ ਤੀਰਥਾਂ ਤੇ ਇਸ਼ਨਾਨ ਕਰਦੇ ਹਨ, ਸਰੀਰ ਧੋਂਦੇ ਹਨ ਅਤੇ ਬੁਤ ਪੂਜਦੇ ਹਨ ।

੧੨. (ਪਰ) ਪ੍ਰਭੂ ਵਿਚ ਪ੍ਰੇਮ ਲਗਾਣ ਤੋਂ ਬਿਨਾਂ ਉਹ ਮੈਲੇ ਹੀ ਮੈਲੇ ਰਹਿੰਦੇ ਹਨ ।

੧੩. ਹੰਕਾਰ ਦੂਰ ਕਰਕੇ ਹੀ ਜੀਵ ਪ੍ਰਭੂ ਨੂੰ ਮਿਲਦਾ ਹੈ ਜੋ ਸਾਰੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੈ ।

੧੪. ਜੀਵਨ ਸਫਲ ਕਰਨ ਵਾਲੇ ਪ੍ਰਭੂ ਦਾ ਨਾਮ ਜਪ ਕੇ ਪ੍ਰਾਣ (ਜੀਵਨ) ਮੁਕਤੀ ਪ੍ਰਾਪਤ ਕਰਦਾ ਹੈ । ੩ ।

੧੫. ਪਰ ਪੰਡਤ ਝਗੜਾ ਵਾਚਦਾ ਹੈ, (ਵੇਦਾਂ ਵਿਚ ਆਏ ਮਸਲਿਆਂ ਤੇ ਫੋਕੀਆਂ ਬਹਿਸਾਂ ਕਰਦਾ ਹੈ), ਵੇਦ ਨੂੰ (ਸਹੀ ਅਰਥਾਂ ਵਿਚ) ਨਹੀਂ ਵਿਚਾਰਦਾ ।

੧੬. ਉਹ ਆਪ ਡੁੱਬਦਾ ਹੈ, ਪਿਤਰਾਂ ਆਦਿਕ ਨੂੰ ਕਿਵੇਂ ਤਾਰ ਸਕਦਾ ਹੈ ?

੧੭. ਕੋਈ ਵਿਰਲਾ ਸੇਵਕ ਪਰਮਾਤਮਾ ਨੂੰ ਹਰ ਹਿਰਦੇ ਵਿਚ ਵਿਆਪਕ ਜਾਣਦਾ ਹੈ ।

੧੮. ਪਰ ਸਤਿਗੁਰੂ ਦੇ ਮਿਲਣ ਨਾਲ ਐਸੀ ਸੋਝੀ ਹੁੰਦੀ ਹੈ । ੪ ।

੧੯. ਸ਼ਗਨਾਂ ਆਦਕ ਦੀ ਗਿਣਤੀ ਗਿਣਦਿਆਂ ਜਿੰਦ ਨੂੰ ਸਹਸਾ ਤੇ ਦੁਖ ਬਣਿਆ ਰਹਿੰਦਾ ਹੈ ।

੨੦. ਪਰ ਜਦੋਂ ਕੋਈ ਗੁਰੂ ਦੀ ਸ਼ਰਣ ਪੈਂਦਾ ਹੈ ਤਾਂ ਉਸ ਨੂੰ ਸੁਖ ਹੁੰਦਾ ਹੈ ।

੨੧. ਅਪਰਾਧ ਕਰ ਕਰ ਕੇ ਵੀ ਜਦੋਂ ਅਸੀਂ ਗੁਰੂ ਦੀ ਸ਼ਰਨ ਵਿਚ ਆ ਜਾਂਦੇ ਹਾਂ,

੨੨. ਤਾਂ ਗੁਰੂ ਪਿਛਲੇ ਕਰਮਾਂ ਦੀ ਕਮਾਈ ਦੇ ਕਾਰਨ ਪ੍ਰਭੂ ਨਾਲ ਮਿਲਾਂ ਦਿੰਦਾ ਹੈ। ੫।

੨੩. ਪਰ ਜੇ ਗੁਰੂ ਦੀ ਸ਼ਰਨ ਨਾ ਆਈਏ ਤਾਂ ਪਰਮਾਤਮਾ ਨਹੀਂ ਪਾਈਦਾ,

੨੪. ਤੇ ਅਸੀਂ ਭਰਮਾਂ ਵਿਚ ਭਟਕਦੇ ਹਾਂ ਅਤੇ ਜੰਮਦੇ ਮਰਦੇ ਰਹਿੰਦੇ ਹਾਂ ।

੨੫. (ਗੁਰੂ ਤੋਂ ਬੇ-ਮੁਖ ਜੀਵ) ਜਮ ਦੇ ਦਰ ਤੇ ਬੱਧਾ ਵਿਅਰਥ ਮਰਦਾ ਹੈ ।

੨੬. (ਕਿਉਂਕਿ) ਨਾ ਉਸ ਦੇ ਹਿਰਦੇ ਵਿਚ ਨਾਮ ਹੁੰਦਾ ਹੈ, ਨਾ ਸ਼ਬਦ ਵਸਦਾ ਹੈ ਤੇ ਨਾ ਚੰਗੀ ਰਹਿਣੀ ਹੁੰਦੀ ਹੈ। ੬।

੨੭. ਕਈ ਆਪਣੇ ਆਪ ਨੂੰ ਪਾਂਧੇ, ਪੰਡਤ ਤੇ ਮਿਸਰ ਅਖਵਾਂਦੇ ਹਨ।

੨੮. (ਪਰ) ਉਹ ਦ੍ਵੈਤ ਵਿਚ ਹੋਣ ਕਰਕੇ ਪ੍ਰਭੂ ਦੇ ਮਹਲ ਨੂੰ ਪ੍ਰਾਪਤ ਨਹੀਂ ਕਰਦੇ।

੨੯. ਪਰ ਗੁਰੂ ਦੀ ਕਿਰਪਾ ਨਾਲ ਜਿਸ ਦਾ ਆਸਰਾ ਹਰੀਨਾਮ ਹੋ ਗਇਆ ਹੈ,

੩੦. ਉਹ ਕਰੋੜਾਂ ਵਿਚੋਂ ਕੋਈ ਵਿਰਲਾ ਤੇ ਅਦੁੱਤੀ ਪੁਰਸ਼ ਹੈ। ੭।

੩੧. ਉਹ ਸੱਚਾ ਵਾਹਿਗੁਰੂ ਆਪ ਹੀ ਬੁਰਾ ਭਲਾ ਹੋ ਕੇ ਵਰਤ ਰਹਿਆ ਹੈ (ਕਿਸੇ ਸ਼ਗਨ ਮਹੂਰਤ ਨਾਲ ਨਾ ਕੋਈ ਮੰਦਾ ਹੈ ਨਾ ਚੰਗਾ)।

੩੨. ਇਸ ਗੱਲ ਨੂੰ, ਹੇ ਗਿਆਨੀ, ਸਤਿਗੁਰੂ ਦੇ ਆਸਰੇ ਸਮਝ।

੩੩. ਗੁਰੂ ਦੀ ਰਾਹੀਂ ਕਿਸੇ ਵਿਰਲੇ ਨੇ ਇਕ ਨੂੰ ਹੀ ਸਾਰੇ (ਵਰਤਦਾ) ਜਾਣਿਆ ਹੈ।

੩੪. ਪਰ ਜਿਸ ਨੇ ਜਾਣਿਆ ਹੈ, ਉਹ ਜਨਮ ਮਰਨ ਮੁਕਾ ਕੇ ਉਸ ਵਿਚ ਸਮਾ ਗਇਆ ਹੈ। ੮।

੩੫. ਜਿਨ੍ਹਾਂ ਦੇ ਦਿਲ ਵਿਚ ਏਕੰਕਾਰ ਵਸਦਾ ਹੈ,

੩੬. ਓਹ ਸਾਰੇ ਗੁਣਾਂ ਵਾਲੇ ਹਨ ਅਤੇ ਉਨ੍ਹਾਂ ਦਾ ਵਿਚਾਰ ਸੱਚਾ (ਠੀਕ) ਹੈ।

੩੭. ਜੋ ਕੋਈ ਗੁਰੂ ਦੇ ਹੁਕਮ ਅਨੁਸਾਰ ਕਰਮ ਕਰਦਾ ਹੈ,

੩੮. (ਨਾਨਕ) ਉਹ ਸੱਚੇ ਨਾਮ ਦੁਆਰਾ ਸੱਚ ਵਿਚ ਲੀਨ ਹੁੰਦਾ ਹੈ। ੯। ੪।

੫

**੧. ਹਠੁ ਨਿਗ੍ਰਹੁ ਕਰਿ ਕਾਇਆ ਛੀਜੈ।**

**੨. ਵਰਤੁ ਤਪਨੁ ਕਰਿ ਮਨੁ ਨਹੀਂ ਭੀਜੈ।**

**੩. ਰਾਮਨਾਮ ਸਰਿ ਅਵਰੁ ਨ ਪੂਜੈ। ੧।**

**੪. ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ।**

**੫. ਜਮੁ ਜੰਦਾਰੁ ਜੋਹਿ ਨਹੀਂ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ। ੧। ਰਹਾਉ।**

**੬. ਵਾਦੁ ਪੜੈ ਰਾਗੀ ਜਗੁ ਭੀਜੈ।**

**੭. ਤ੍ਰੈ ਗੁਣ ਬਿਖਿਆ ਜਨਮਿ ਮਰੀਜੈ।**

**੮. ਰਾਮ ਨਾਮ ਬਿਨੁ ਦੂਖੁ ਸਹੀਜੈ। ੨।**

**੯. ਚਾੜਸਿ ਪਵਨੁ ਸਿੰਘਾਸਨੁ ਭੀਜੈ।**

**੧੦. ਨਿਉਲੀ ਕਰਮ ਖਟੁ ਕਰਮ ਕਰੀਜੈ।**

**੧੧. ਰਾਮਨਾਮ ਬਿਨੁ ਬਿਰਥਾ ਸਾਸੁ ਲੀਜੈ। ੩।**

੧੨. ਅੰਤਰਿ ਪੰਚ ਅਗਨਿ ਕਿਉਂ ਧੀਰਜੁ ਧੀਜੈ ।

੧੩. ਅੰਤਰਿ ਚੋਰੁ ਕਿਉ ਸਾਦੁ ਲਹੀਜੈ ।

੧੪. ਗੁਰਮੁਖਿ ਹੋਇ ਕਾਇਆ ਗੜੁ ਲੀਜੈ । ੪ ।

੧੫. ਅੰਤਰਿ ਮੈਲੁ ਤੀਰਥ ਭਰਮੀਜੈ ।

੧੬. ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ।

੧੭. ਕਿਰਤੁ ਪਇਆ ਦੋਸੁ ਕਾ ਕਉ ਦੀਜੈ । ੫ ।

੧੮. ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ।

੧੯. ਬਿਨੁ ਗੁਰ ਗਿਆਨ ਤ੍ਰਿਪਤਿ ਨਹੀਂ ਥੀਜੈ ।

੨੦. ਮਨਮੁਖਿ ਜਨਮੈ ਜਨਮਿ ਮਰੀਜੈ । ੬ ।

੨੧. ਸਤਿਗੁਰ ਪੂਛਿ ਸੰਗਤਿ ਜਨ ਕੀਜੈ ।

੨੨. ਮਨ ਹਰਿ ਰਾਚੈ ਨਹੀ ਜਨਮਿ ਮਰੀਜੈ ।

੨੩. ਰਾਮਨਾਮ ਬਿਨੁ ਕਿਆ ਕਰਮੁ ਕੀਜੈ । ੭ ।

੨੪. ਊਂਦਰ ਦੂੰਦਰ ਪਾਸਿ ਧਰੀਜੈ ।

੨੫. ਧੁਰ ਕੀ ਸੇਵਾ ਰਾਮੁ ਰਵੀਜੈ ।

੨੬. ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ । ੮ । ੫ ।

## ਪਦ-ਅਰਥ

**ਹਠੁ**—ਹਠਯੋਗ, ਹਠ ਨਾਲ ਸਰੀਰ ਨੂੰ ਕਈ ਤਰ੍ਹਾਂ ਕਸ਼ਟਾਂ ਵਿਚ ਪਾ ਕੇ ਮਨ ਨੂੰ ਇਕਾਗਰ ਕਰਨ ਦੇ ਯਤਨ; **ਨਿਗ੍ਰਹੁ**—ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ; **ਕਾਇਆ**—ਸਰੀਰ; **ਛੀਜੈ**—ਟੁਟਦੀ ਹੈ, ਕਮਜ਼ੋਰ ਹੁੰਦੀ ਹੈ; **ਭੀਜੈ**—ਭਿਜਦਾ, ਪਤੀਜਦਾ; **ਨਿਉਲੀ**—ਯੋਗ ਆਸਣ ਦੁਆਰਾ ਆਂਦਰਾਂ ਸਾਫ਼ ਕਰਨ ਦਾ ਕਰਮ; **ਖਟ ਕਰਮ**—ਹਠ ਯੋਗ ਅਨੁਸਾਰ ਛੇ ਕਰਮ (ੳ) ਧੋਤੀ (ਕਪੜੇ ਦੀ ਪੱਟੀ ਅੰਦਰ ਨਿਗਲ ਕੇ ਬਾਹਰ ਕਢਣੀ), (ਅ) ਨੇਤੀ (ਸੂਤ ਦੀ ਡੋਰੀ ਨੱਕ ਰਾਹੋਂ ਚੜ੍ਹਾ ਕੇ ਮੂੰਹ ਰਾਹੀਂ ਕਢਣੀ), (ੲ) ਨਿਉਲੀ (ਸਿੱਧੇ ਬੈਠ ਕੇ ਪ੍ਰਾਣਾਂ ਦੇ ਬਲ ਨਾਲ ਪੇਟ ਨੂੰ ਮਧਾਣੀ ਵਾਂਗ ਰਿੜਕਣਾ), (ਸ) ਵਸਤੀ (ਥੋਥੀ ਬਾਂਸ ਦੀ ਪੋਰੀ ਗੁਦਾ ਵਿਚ ਰਖ ਕੇ ਸਾਸਾਂ ਦੇ ਜ਼ੋਰ ਨਾਲ ਉਸ ਦੇ ਰਾਹੀਂ ਪਾਣੀ ਚੜ੍ਹਾ ਕੇ ਅੰਤੜੀ ਸਾਫ਼ ਕਰਨੀ), (ਹ) ਤ੍ਰਾਟਕ (ਅੱਖਾਂ ਦੀ ਨੀਝ ਕਿਸੇ ਚੀਜ਼ ਉਤੇ ਲਾ ਰਖਣੀ), (ਕ) ਕਪਾਲ ਭਾਤੀ (ਲੋਹਾਰ ਦੀ ਧੌਂਕਣੀ ਵਾਕਰ ਸੁਆਸ ਚੜ੍ਹਾਉਣਾ ਤੇ ਉਤਾਰਨਾ); **ਊਂਦਰ**—ਚੂਹਾ; **ਦੂੰਦਰ**—ਸ਼ੇਰ ।

## ਟੀਕਾ

੧. ਹਠ ਯੋਗ ਰਾਹੀਂ (ਸੁਆਸ ਚੜ੍ਹਾਣ ਆਦਿ ਨਾਲ) ਤੇ ਇੰਦ੍ਰਿਆਂ ਨੂੰ ਗੈਰ-ਕੁਦਰਤੀ ਤਰੀਕੇ ਨਾਲ ਰੋਕਿਆਂ ਸਰੀਰ ਟੁਟਦਾ ਹੈ (ਥਕਦਾ ਤੇ ਕਮਜ਼ੋਰ ਹੁੰਦਾ ਹੈ)।

੨. ਵਰਤ ਰਖਣ ਅਤੇ ਤਪ ਤਪਣ ਨਾਲ ਵੀ ਮਨ ਨਹੀਂ ਪਤੀਜਦਾ।

੩. ਰਾਮ ਨਾਮ ਦੇ ਬਰਾਬਰ ਹੋਰ ਕੋਈ ਸਾਧਨ ਵੀ (ਮਨ ਨੂੰ ਕਾਬੂ ਕਰਨ ਲਈ) ਨਹੀਂ ਹੈ। ੧।

੪. ਹੇ ਮਨ, ਗੁਰੂ ਦੀ ਸੇਵਾ ਵਿਚ ਲਗ ਅਤੇ ਸੰਤਾਂ ਦੀ ਸੰਗਤ ਕਰ।

੫. ਤੂੰ ਹਰਿਨਾਮ ਰਸ ਮਾਣਦਾ ਰਹੋ ਫਿਰ ਜ਼ਾਲਮ ਜਮ ਤੇਰੇ ਵਲ ਵੇਖੇਗਾ ਨਹੀਂ (ਤੈਨੂੰ ਦੁਖ ਦੇਣ ਲਈ) ਅਤੇ ਮਾਇਆ ਸੱਪਣੀ ਤੈਨੂੰ ਡੰਗ ਨਹੀਂ ਮਾਰੇਗੀ। ੧। ਰਹਾਉ।

੬. ਸੰਸਾਰ (ਧਾਰਮਕ) ਝਗੜੇ ਦੀ ਕਥਾ ਪੜ੍ਹਦਾ ਹੈ ਅਤੇ ਰਾਗ ਨਾਦ ਦੁਆਰਾ ਮਨ ਨੂੰ ਪਰਚਾਉਂਦਾ ਹੈ।

੭. (ਸਿਟਾ ਇਹ ਹੈ ਕਿ) ਤ੍ਰੈਗੁਣੀ ਮਾਇਆ ਦੀ ਜ਼ਹਿਰ ਕਾਰਨ ਜੰਮਦਾ ਮਰਦਾ ਰਹਿੰਦਾ ਹੈ।

੮. ਰਾਮ ਨਾਮ ਤੋਂ ਬਿਨਾਂ ਇਹ ਦੁਖ ਹੀ ਸਹਾਰਦਾ ਹੈ। ੨।

੯. ਜੋਗੀ ਸੁਆਸਾਂ ਨੂੰ ਦਸਮ ਦੁਆਰ ਵਿਚ ਚਾੜ੍ਹਦਾ ਹੈ ਅਤੇ ਉਸ ਦਾ ਸਿੰਘਾਸਣ ਵੀ ਭਿੱਜ ਜਾਂਦਾ ਹੈ (ਮੜ੍ਹਕੇ ਨਾਲ)।

੧੦. ਨਿਉਲੀ ਕਰਮ ਤੇ ਖਟ ਕਰਮ ਕਰਦਾ ਹੈ।

੧੧. ਪਰ ਰਾਮ ਨਾਮ ਤੋਂ ਬਿਨਾਂ ਸੁਆਸ ਵਿਅਰਥ ਹੀ ਲੈਂਦਾ ਹੈ (ਬੇਅਰਥ ਜੀਵਨ ਜੀਉਂਦਾ ਹੈ)। ੩।

੧੨. ਜਦੋਂ (ਜੋਗੀ ਦੇ) ਅੰਦਰ (ਕਾਮਾਦਿਕ) ਪੰਜ ਅੱਗਾਂ ਹਨ ਤਾਂ ਉਹ ਧੀਰਜ ਕਿਵੇਂ ਧਰ ਸਕਦਾ ਹੈ?

੧੩. ਜਦੋਂ ਉਸ ਦੇ ਅੰਦਰ ਵਿਕਾਰ ਰੂਪ ਚੋਰ ਵੜਿਆ ਹੈ ਤਾਂ ਉਹ ਜੀਵਨ ਦਾ ਸੁਆਦ ਕਿਵੇਂ ਪ੍ਰਾਪਤ ਕਰ ਸਕਦਾ ਹੈ?

੧੪. ਉਹ ਗੁਰੂ ਦਾ ਅਨੁਸਾਰੀ ਹੋ ਕੇ ਹੀ ਸਰੀਰ ਕਿਲ੍ਹੇ ਨੂੰ ਜਿਤ ਸਕਦਾ ਹੈ। ੪।

੧੫. ਜਦੋਂ (ਜੋਗੀ ਦੇ) ਅੰਦਰ ਮੈਲ ਹੈ ਤਾਂ ਉਸ ਦਾ ਤੀਰਥਾਂ ਤੇ ਫਿਰਨਾ ਕਿਸ ਫਲ ਹੈ?

੧੬. ਜਦੋਂ ਮਨ ਸੁੱਚਾ ਨਹੀਂ ਤਾਂ ਨਿਰੀ ਸਰੀਰਕ ਸੁੱਚ ਦਾ ਕੀ ਲਾਭ ਹੈ?

੧੭. ਪਰ ਉਹ ਕਿਰਤ ਅਨੁਸਾਰ ਇਹ ਕੁਝ ਕਰੀ ਜਾਂਦਾ ਹੈ, ਇਸ ਲਈ ਕਿਸੇ ਨੂੰ ਦੋਸ਼ ਕੀ ਦਿਤਾ ਜਾਵੇ ? । ੫ ।

੧੮. ਜਿਹੜੇ ਅੰਨ ਨਹੀਂ ਖਾਂਦੇ, ਉਹ ਸਰੀਰ ਨੂੰ ਹੀ ਦੁਖ ਦਿੰਦੇ ਹਨ ।

੧੯. ਗੁਰੂ ਦੇ ਗਿਆਨ ਤੋਂ ਬਿਨਾਂ ਕਿਸੇ ਦੀ ਤ੍ਰਿਪਤੀ ਨਹੀਂ ਹੁੰਦੀ ।

੨੦. ਗੁਰੂ ਤੋਂ ਜੋ ਬੇ-ਮੁਖ ਹੁੰਦਾ ਹੈ ਉਹ ਜੰਮਦਾ ਤੇ ਮਰਦਾ ਰਹਿੰਦਾ ਹੈ । ੬ ।

੨੧. ਹੇ ਭਾਈ, ਸਤਿਗੁਰੂ ਦੀ ਸਿਖਿਆ ਲੈ ਕੇ ਸੰਤਾਂ ਦੀ ਸੰਗਤ ਕਰ ।

੨੨. ਜੇ ਮਨ ਹਰਿਨਾਮ ਵਿਚ ਲੀਨ ਹੋ ਜਾਏ ਤਾਂ ਜੀਵ ਜੰਮਦਾ ਮਰਦਾ ਨਹੀਂ ਹੈ ।

੨੩. ਰਾਮ ਨਾਮ ਤੋਂ ਛੁਟ ਹੋਰ ਕਰਮ ਕਿਸ ਅਰਥ ਕਰਦੇ ਫਿਰਦੇ ਹੋ ? । ੭ ।

੨੪. ਹੇ ਭਾਈ, ਚੂਹੇ ਵਾਕਰ ਅੰਦਰੋਂ ਅੰਦਰ ਸ਼ੋਰ ਮਚਾਣ ਵਾਲੇ ਮਨ ਦੇ ਸੰਕਲਪਾਂ ਵਿਕਲਪਾਂ ਨੂੰ ਦੂਰ ਕਰੋ,

੨੫. ਤਾਂ ਜੋ ਧੁਰ ਤੋਂ ਦਸੀ ਹੋਈ ਸੇਵਾ ਅਰਥਾਤ ਨਾਮ ਦਾ ਸਿਮਰਨ ਹੋ ਸਕੇ ।

੨੬. (ਨਾਨਕ) ਇਹ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ ਕਿਰਪਾ ਕਰ ਤਾਂ ਜੋ ਮੈਨੂੰ ਨਾਮ ਮਿਲੇ । ੮ । ੫ ।

## ੬

੧. ਅੰਤਰਿ ਉਤਭੁਜੁ ਅਵਰੁ ਨ ਕੋਈ ।

੨. ਜੋ ਕਹੀਐ ਸੋ ਪ੍ਰਭ ਤੇ ਹੋਈ ।

੩. ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ ।

੪. ਉਤਪਤਿ ਪਰਲਉ ਅਵਰੁ ਨ ਕੋਈ । ੧ ।

੫. ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ।

੬. ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ ਲਗੋ ਜਮ ਤੀਰੁ । ੧ । ਰਹਾਉ ।

੭. ਨਾਮੁ ਰਤਨੁ ਹੀਰਾ ਨਿਰਮੋਲੁ ।

੮. ਸਾਚਾ ਸਾਹਿਬੁ ਅਮਰੁ ਅਤੋਲੁ ।

੯. ਜਿਹਵਾ ਸੂਚੀ ਸਾਚਾ ਬੋਲੁ ।

੧੦. ਘਰਿ ਦਰਿ ਸਾਚਾ ਨਾਹੀ ਰੋਲੁ । ੨ ।

੧੧. ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ ।

੧੨. ਨਾਮੁ ਬਿਸਾਰਿ ਪਚਹਿ ਅਭਿਮਾਨੁ ।

੧੩. ਨਾਮ ਬਿਨਾ ਕਿਆ ਗਿਆਨ ਧਿਆਨੁ ।

੧੪. ਗੁਰਮੁਖਿ ਪਾਵਹਿ ਦਰਗਹਿ ਮਾਨੁ । ੩ ।
੧੫. ਹਠੁ ਅਹੰਕਾਰੁ ਕਰੈ ਨਹੀ ਪਾਵੈ ।
੧੬. ਪਾਠ ਪੜੈ ਲੇ ਲੋਕ ਸੁਣਾਵੈ ।
੧੭. ਤੀਰਥਿ ਭਰਮਸਿ ਬਿਆਧਿ ਨ ਜਾਵੈ ।
੧੮. ਨਾਮ ਬਿਨਾ ਕੈਸੇ ਸੁਖੁ ਪਾਵੈ । ੪ ।
੧੯. ਜਤਨ ਕਰੈ ਬਿੰਦੁ ਕਿਵੈ ਨ ਰਹਾਈ ।
੨੦. ਮਨੂਆ ਡੋਲੈ ਨਰਕੇ ਪਾਈ ।
੨੧. ਜਮਪੁਰਿ ਬਾਧੋ ਲਹੈ ਸਜਾਈ ।
੨੨. ਬਿਨੁ ਨਾਵੈ ਜੀਉ ਜਲਿ ਬਲਿ ਜਾਈ । ੫ ।
੨੩. ਸਿਧ ਸਾਧਿਕ ਕੇਤੇ ਮੁਨਿ ਦੇਵਾ ।
੨੪. ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ।
੨੫. ਸਬਦੁ ਵੀਚਾਰਿ ਗਹਹਿ ਗੁਰ ਸੇਵਾ ।
੨੬. ਮਨਿ ਤਨਿ ਨਿਰਮਲ ਅਭਿਮਾਨ ਅਭੇਵਾ । ੬ ।
੨੭. ਕਰਮਿ ਮਿਲੈ ਪਾਵੈ ਸਚੁ ਨਾਉ ।
੨੮. ਤੁਮ ਸਰਣਾਗਤਿ ਰਹਉ ਸੁਭਾਉ ।
੨੯. ਤੁਮ ਤੇ ਉਪਜਿਓ ਭਗਤੀ ਭਾਉ ।
੩੦. ਜਪੁ ਜਾਪਉ ਗੁਰਮੁਖਿ ਹਰਿਨਾਉ । ੭ ।
੩੧. ਹਉਮੈ ਗਰਬੁ ਜਾਇ ਮਨ ਭੀਨੈ ।
੩੨. ਝੂਠਿ ਨ ਪਾਵਸਿ ਪਾਖੰਡਿ ਕੀਨੈ ।
੩੩. ਬਿਨੁ ਗੁਰ ਸਬਦ ਨਹੀ ਘਰੁ ਬਾਰੁ ।
੩੪. ਨਾਨਕ ਗੁਰਮੁਖਿ ਤਤੁ ਬੀਚਾਰੁ । ੮ । ੬ ।

## ਪਦ-ਅਰਥ

**ਉਤਭੁਜੁ**—ਉਤਭੁਜ ਖਾਣੀ; **ਉਤਪਤਿ**—ਸ੍ਰਿਸ਼ਟੀ ਦੀ ਉਤਪਤੀ; **ਪਰਲਉ**—ਸ੍ਰਿਸ਼ਟੀ ਦਾ ਨਾਸ; **ਗਹਿਰ ਗੰਭੀਰੁ**—ਡੂੰਘਾ ਤੇ ਅਥਾਹ; **ਰੋਲੁ**—ਰੌਲਾ, ਗੜਬੜ; **ਡੂਗਰਿ**—ਪਹਾੜ ਤੇ; **ਪਚਹਿ**—ਸੜਦੇ ਹਨ; **ਬਿਆਧਿ**—ਦੁਖ; **ਬਿੰਦੁ**—ਵੀਰਜ ਦੀ ਬੂੰਦ, ਕਾਮ; **ਭੇਵਾ**—ਭੇਦ; **ਗਹਹਿ**—ਦ੍ਰਿੜ੍ਹ ਕਰਦੇ ਹਨ, ਪਕੜਦੇ ਹਨ; **ਅਭੇਵਾ**—ਅਭਾਵ; **ਘਰੁ ਬਾਰੁ**—ਹਰੀ ਦਾ ਘਰ, ਦਰ ।

## ਟੀਕਾ

੧. ਉਤਭੁਜ ਖਾਣੀ ਆਦਿ ਭਾਵ ਸ੍ਰਿਸ਼ਟੀ ਦੀ ਉਤਪਤੀ ਦੀ ਸ਼ਕਤੀ ਉਸ ਹਰੀ ਦੇ ਆਪਣੇ ਹੀ ਅੰਦਰ ਹੈ, ਹੋਰ ਉਤਪਤੀ ਕਰਨ ਵਾਲਾ ਕੋਈ ਨਹੀਂ ਹੈ।

੨. ਜੋ ਕੁਝ ਵੀ ਸ੍ਰਿਸ਼ਟੀ ਵਿਚ ਕਹੀ ਸੁਣੀਦਾ ਹੈ, ਉਸ ਹਰੀ ਤੋਂ ਹੀ ਪੈਦਾ ਹੋਇਆ ਹੈ।

੩. ਜੁਗਾਂ ਜੁਗਾਂ ਵਿਚ (ਭਾਵ ਸਦਾ ਹੀ) ਉਹ ਹੀ ਸੱਚਾ ਮਾਲਕ ਹੈ।

੪. ਸ੍ਰਿਸ਼ਟੀ ਦੀ ਰਚਨਾ ਤੇ ਨਾਸ ਕਰਨ ਵਾਲਾ ਹੋਰ ਕੋਈ ਨਹੀਂ ਹੈ। ੧।

੫. ਐਸਾ ਹੈ ਮੇਰਾ ਮਾਲਕ ਪ੍ਰਭੂ ਜੋ ਡੂੰਘਾ ਤੇ ਅਥਾਹ ਹੈ।

੬. ਜਿਸ ਨੇ ਉਸ ਦਾ ਨਾਮ ਜਪਿਆ ਹੈ ਉਸੇ ਨੇ ਸੁਖ ਪਾਇਆ ਹੈ। ਹਰਿਨਾਮ ਦੇ ਸਿਮਰਨ ਨਾਲ ਜਮ ਦਾ ਤੀਰ ਨਹੀਂ ਲਗ ਸਕਦਾ। ੧। ਰਹਾਉ।

੭. ਨਾਮ ਐਸਾ ਰਤਨ ਹੈ, ਹੀਰਾ ਹੈ ਜਿਸ ਦਾ ਮੁਲ ਨਹੀਂ ਪਾਇਆ ਜਾ ਸਕਦਾ।

੮. ਹਰੀ ਸੱਚਾ ਮਾਲਕ ਹੈ, ਉਹ ਅਮਰ ਹੈ, ਤੋਲ ਤੋਂ ਬਾਹਰ ਹੈ।

੯. ਜਿਸ ਜੀਭ ਦਾ ਬੋਲ ਸੱਚਾ ਹਰੀ ਹੈ, ਉਹੋ ਸੁਚੀ ਹੁੰਦੀ ਹੈ।

੧੦. ਜਿਸ ਹਿਰਦੇ ਘਰ ਵਿਚ ਸੱਚਾ ਹਰੀ ਹੈ ਉਥੇ (ਮਾਇਆ ਦੀ) ਗੜ ਬੜ ਨਹੀਂ ਹੁੰਦੀ। ੨।

੧੧. ਕਈ ਜੰਗਲ ਵਿਚ ਜਾ ਸਮਾਧੀ ਲਾਉਂਦੇ ਹਨ, ਕਈ ਪਹਾੜਾਂ ਤੇ ਜਾ ਟਿਕਾਣਾ ਬਣਾਂਦੇ ਹਨ।

੧੨. ਉਹ ਨਾਮ ਨੂੰ ਭੁਲਾ ਕੇ ਹੰਕਾਰ ਵਿਚ ਸੜਦੇ ਹਨ।

੧੩. ਨਾਮ ਤੋਂ ਬਿਨਾਂ ਗਿਆਨ ਧਿਆਨ ਕਿਸੇ ਅਰਥ ਨਹੀਂ।

੧੪. ਗੁਰੂ ਦੀ ਸਰਨ ਆਉਣ ਵਾਲੇ ਪ੍ਰਭੂ ਦੀ ਦਰਗਾਹ ਵਿਚ ਮਾਣ ਪਾਉਂਦੇ ਹਨ। ੩।

੧੫. ਜੋ ਹਠ ਤੇ ਹੰਕਾਰ ਕਰਦਾ ਹੈ, ਉਹ ਹਰੀ ਨੂੰ ਨਹੀਂ ਪਾ ਸਕਦਾ।

੧੬. ਜੋ ਨਿਰੇ ਪਾਠ ਪੜ੍ਹਦਾ ਹੈ ਅਤੇ ਲੋਕਾਂ ਨੂੰ ਵੀ ਸੁਣਾਂਦਾ ਹੈ (ਉਹ ਵੀ ਹਰੀ ਨੂੰ ਨਹੀਂ ਪਾਂਦਾ)

੧੭. ਜੋ ਤੀਰਥਾਂ ਤੇ ਭੌਂਦਾ ਹੈ, ਉਸ ਦਾ ਦੁਖ ਜਾਂਦਾ ਨਹੀਂ,

੧੮. ਨਾਮ ਤੋਂ ਬਿਨਾਂ ਕਿਵੇਂ ਕਿਸੇ ਨੂੰ ਸੁਖ ਮਿਲ ਸਕਦਾ ਹੈ ? । ੪।

੧੯. ਮਨੁੱਖ ਅਨੇਕ ਯਤਨ ਕਰਦਾ ਹੈ (ਤੀਰਥ ਆਦਿਕ) ਪਰ ਕਾਮ-ਵਾਸ਼ਨਾ ਰੁਕਦੀ ਨਹੀਂ ਹੈ,

੨੦. ਮਨ ਡੋਲਦਾ ਹੈ (ਕਾਮਵਸ ਹੋ ਕੇ) ਅੰਤ ਨਰਕ ਵਿਕ ਜਾ ਪੈਂਦਾ ਹੈ।

੨੧. ਜੀਵ ਜਮ ਪੁਰੀ ਵਿਚ ਵਿਕਾਰਾਂ ਨਾਲ ਬੱਧਾ ਲਿਜਾਇਆ ਜਾਂਦਾ ਹੈ ਤੇ ਸਜ਼ਾ ਭੁਗਤਦਾ ਹੈ ।

੨੨. ਨਾਮ ਤੋਂ ਬਿਨਾਂ ਉਸ ਦੀ ਜਿੰਦ ਸੜ ਬਲ ਜਾਂਦੀ ਹੈ । ੫ ।

੨੩. ਕਿਤਨੇ ਹੀ ਸਿਧ, ਸਾਧਿਕ, ਮੁਨੀ, ਦੇਵਤੇ

੨੪. ਹਠ ਤੇ ਨਿਗ੍ਰਹਿ ਆਦਿਕ ਕਰਦੇ ਹਨ ਪਰ ਉਹ ਅੰਦਰਲੀ ਵਿਖੇਪਤਾ ਨੂੰ ਨਹੀਂ ਮਿਟਾ ਸਕਦੇ ।

੨੫. ਕਈ ਸ਼ਬਦ ਦੀ ਵਿਚਾਰ ਦ੍ਰਿੜ੍ਹ ਕਰਕੇ ਗੁਰੂ ਸੇਵਾ ਵਿਚ ਲਗਦੇ ਹਨ ।

੨੬. ਉਹ ਮਨ ਤਨ ਕਰਕੇ ਨਿਰਮਲ ਅਤੇ ਅਭਿਮਾਨ ਰਹਤ ਹੋ ਜਾਂਦੇ ਹਨ । ੬ ।

੨੭. ਜਿਸ ਨੂੰ ਹਰੀ ਦੀ ਬਖਸ਼ਿਸ਼ ਦੁਆਰਾ ਨਾਮ ਮਿਲਦਾ ਹੈ, ਉਹ ਹੀ ਨਾਮ ਪਾਂਦਾ ਹੈ

੨੮. ਮੈਂ ਵੀ, ਹੇ ਪ੍ਰਭੂ, ਤੇਰੀ ਸ਼ਰਨ ਆਇਆ ਹਾਂ, ਐਸਾ ਪ੍ਰੇਮ ਦੇਹ ਕਿ ਮੈਂ ਇਥੇ ਟਿਕਿਆ ਰਹਾਂ ।

੨੯. ਕਿਉਂਕਿ ਤੇਰੀ ਮਿਹਰ ਨਾਲ ਹੀ ਤੇਰੀ ਭਗਤੀ ਤੇ ਤੇਰਾ ਪ੍ਰੇਮ ਪੈਦਾ ਹੁੰਦਾ ਹੈ ।

੩੦. ਹੇ ਪ੍ਰਭੂ, (ਤੇਰੀ ਮਿਹਰ ਹੋਵੇ ਤਾਂ) ਮੈਂ ਗੁਰੂ ਦੀ ਸ਼ਰਨ ਪੈ ਕੇ ਤੇਰਾ ਨਾਮ ਜਪਦਾ ਰਹਾਂ । ੭ ।

੩੧. (ਨਾਮ ਵਿਚ) ਮਨ ਦੇ ਪਤੀਜਣ ਨਾਲ ਹਉਮੈ ਹੰਕਾਰ ਦੂਰ ਹੁੰਦਾ ਹੈ ।

੩੨. ਝੂਠ ਦੁਆਰਾ ਪ੍ਰਭੂ ਨਹੀਂ ਮਿਲਦਾ, ਨਾ ਉਹ ਪਾਖੰਡ ਕਰਨ ਨਾਲ ਮਿਲਦਾ ਹੈ ।

੩੩. ਗੁਰ ਦੇ ਸ਼ਬਦ ਤੋਂ ਬਿਨਾਂ ਹਰੀ ਦਾ ਦਰ ਘਰ ਨਹੀਂ ਮਿਲਦਾ ।

੩੪. (ਨਾਨਕ) ਗੁਰੂ ਰਾਹੀਂ ਇਹ ਤੱਤ ਵਿਚਾਰ ਪ੍ਰਾਪਤ ਹੁੰਦਾ ਹੈ । ੮ । ੬ ।

੭

**੧. ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ।**

**੨. ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ । ੧ ।**

**੩. ਤਨੁ ਧਨੁ ਦੇਖਤ ਗਰਬਿ ਗਇਆ ।**

**੪. ਕਨਿਕ ਕਾਮਨੀ ਸਿਉ ਹੇਤੁ ਵਧਾਇਹਿ ਕੀ ਨਾਮੁ ਵਿਸਾਰਹਿ ਭਰਮਿ ਗਇਆ । ੧ । ਰਹਾਉ ।**

**੫. ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ ।**

੬. ਪੁੰਨ ਦਾਨੁ ਇਸਨਾਨੁ ਨ ਸੰਜਮੁ ਸਾਧ ਸੰਗਤਿ ਬਿਨੁ ਬਾਦਿ ਜਇਆ ।੨।

੭. ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ ।

੮. ਜਾ ਜਮੁ ਧਾਇ ਕੇਸ ਗਹਿ ਮਾਰੈ ਸੁਰਤਿ ਨਹੀ ਮੁਖਿ ਕਾਲ ਗਇਆ ।੩।

੯. ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ ।

੧੦. ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮ ਨਾਮ ਬਿਨੁ ਨਰਕਿ ਗਇਆ ।੪।

੧੧. ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ ।

੧੨. ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ ।੫।

੧੩. ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ ।

੧੪. ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ । ।੬।

੧੫. ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ ।

੧੬. ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ ।੭।

੧੭. ਅੰਤਿਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ ।

੧੮. ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿਨਾਮੁ ਰਿਦੈ ਲੈ ਪਾਰਿ ਪਇਆ ।੮।

੧੯. ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ ਪਇਆ ।

੨੦. ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ ਪਇਆ ।੯।

੨੧. ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ।

੨੨. ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ । ੧੦ ।

੨੩. ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ ।

੨੪. ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ । ੧੧ ।

੨੫. ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ ।

੨੬. ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ । ੧੨ । ੭ ।

## ਪਦ-ਅਰਥ

**ਬਉਰੇ**—ਹੇ ਸ਼ੁਦਾਈ; **ਭਵਜਲਿ**—ਸੰਸਾਰ ਸਾਗਰ, ਜਨਮ ਮਰਨ; **ਕਨਿਕ**—ਸੋਨਾ; **ਕਾਮਨੀ**—ਇਸਤ੍ਰੀ; **ਸੰਜਮੁ**—ਇੰਦ੍ਰਿਆਂ ਦਾ ਰੋਕਣਾ; **ਸੀਲੁ**—ਸੁੰਦਰ ਸੁਭਾ; **ਕਾਸਟੁ**—ਕਾਠ, ਲਕੜ; **ਜਇਆ**—ਜੀਵਿਆ; **ਤਾਤਿ**—ਸਾੜਾ, ਈਰਖਾ; **ਨਟੂਆ**—ਨਟ, ਸਵਾਂਗੀ; **ਗਲਤੁ**—ਗਲਤਾਨ; **ਵਿਥਾਰ**—ਵਿਸਤਾਰ, ਖਿਲਾਰੇ; **ਸੰਪਤਿ**—ਧਨ; **ਸਾਕਤ**—ਮਾਇਆ ਧਾਰੀ; **ਮਇਆ**—ਕਿਰਪਾ ਦੁਆਰਾ; **ਅਸਰਾਲਿ**—ਭਿਆਨਕ; **ਪਰਾਲਿ**—ਪਰਾਲੀ ਵਿਚ, ਨਿਕੰਮੇ ਕੰਮਾਂ ਵਿਚ; **ਰਸਾਇਣੁ**—ਰਸਾਂ ਦਾ ਘਰ; **ਸਮ**—ਬਰਾਬਰ; **ਬਿਰਕਤੁ**—ਨਿਰਲੇਪ; **ਆਪੁ**—ਆਪਾ ਭਾਵ, ਹਉਮੈ ।

## ਟੀਕਾ

੧. ਹੇ ਸ਼ੁਦਾਈ ਜੀਵ, ਜਿਵੇਂ ਤੂੰ (ਸੰਸਾਰ ਤੇ) ਆਇਆ ਸੀ ਤਿਵੇਂ ਹੀ ਤੂੰ (ਖਾਲੀ ਦਾ ਖਾਲੀ) ਚਲਿਆ ਹੈਂ, ਜਿਸ ਤਰ੍ਹਾਂ ਤੇਰਾ ਜਨਮ ਹੋਇਆ ਸੀ ਤਿਵੇਂ ਤੇਰਾ ਮਰਨ ਹੋ ਗਇਆ ਹੈ (ਤੂੰ ਆਪਣਾ ਕੁਝ ਨਹੀਂ ਬਣਾਇਆ । ਅਜਾਂਈਂ ਜੀਵਨ ਨੂੰ ਗਵਾਇਆ ਹੈ)

੨. ਜਿਉਂ ਜਿਉਂ ਤੂੰ ਸੰਸਾਰ ਦੇ ਰਸਾਂ ਦੇ ਭੋਗ ਭੋਗਦਾ ਹੈਂ ਤਿਉਂ ਤਿਉਂ ਹੀ ਤੈਨੂੰ ਦੁਖ ਲਗਦਾ ਹੈ । ਤੂੰ ਨਾਮ ਨੂੰ ਭੁਲਾ ਕੇ ਜਨਮ ਮਰਨ ਦੇ ਚੱਕਰ ਵਿਚ ਪੈ ਗਇਆ ਹੈਂ । ੧ ।

੩. ਤੂੰ ਤਨ ਤੇ ਧਨ ਦੇਖ ਕੇ ਹੰਕਾਰ ਵਿਚ ਆਉਂਦਾ ਹੈਂ ।

੪. ਤੂੰ ਸੋਨੇ ਅਤੇ ਇਸਤ੍ਰੀ ਨਾਲ ਪਿਆਰ ਵਧਾਂਦਾ ਹੈਂ । ਤੂੰ ਕਿਉਂ ਨਾਮ ਵਿਸਾਰਦਾ ਹੈਂ ਤੇ ਭਰਮ ਵਿਚ ਭਟਕ ਰਹਿਆ ਹੈਂ । ੧ । ਰਹਾਉ ।

੫. ਤੂੰ ਨਾ ਜਤ, ਸਤ, ਸੰਜਮ ਕੀਤਾ ਹੈ ਤੇ ਨਾ ਸੁੰਦਰ ਸੁਭਾ ਬਣਾਇਆ ਹੈ ਅਤੇ ਪਸ਼ੂ ਹੋਏ ਆਪਣੇ ਸਰੀਰ ਵਿਚ ਤੂੰ ਲਕੜ ਵਰਗਾ ਸਖ਼ਤ-ਦਿਲ ਹੋ ਚੁਕਾ ਹੈਂ ।

੬. ਤੂੰ ਪੁੰਨ, ਦਾਨ, ਇਸ਼ਨਾਨ ਨਹੀਂ ਕੀਤੇ, ਸੰਜਮ ਨਹੀਂ ਰਖਿਆ, ਗੁਰੂ ਦੀ ਸੰਗਤ ਤੋਂ ਬਿਨਾਂ ਫਜ਼ੂਲ ਜੀਵਨ ਜੀਵਿਆ ਹੈ । ੨ ।

੭. ਹੇ ਜੀਵ, ਤੂੰ ਲਾਲਚ ਵਿਚ ਗ਼ਲਤਾਨ ਹੈਂ, ਨਾਮ ਤੂੰ ਭੁਲਾ ਦਿੱਤਾ ਹੈ; ਜਨਮ ਮਰਨ ਦੇ ਗੇੜ ਵਿਚ ਫਸ ਗਇਆ ਹੈਂ ਅਤੇ ਜੀਵਨ ਅਜਾਂਈਂ ਚਲਾ ਗਇਆ ਹੈ ।

੮. ਜਦੋਂ ਜਮ ਦੌੜਿਆ ਆ ਕੇ ਕੇਸਾਂ ਤੋਂ ਪਕੜ ਕੇ ਮਾਰੇਗਾ, ਉਸ ਵੇਲੇ ਹੋਸ਼ ਨਹੀਂ ਲੱਭਣੀ ਅਤੇ ਕਾਲ ਦੇ ਮੂੰਹ ਵਿਚ ਪੈ ਜਾਏਂਗਾ । ੩ ।

੯. ਤੂੰ ਦਿਨ, ਰਾਤ ਪਰਾਈ ਨਿੰਦਾ ਕਰਦਾ ਹੈਂ, ਈਰਖਾ ਕਰਦਾ ਹੈਂ, ਨਾ ਤੇਰੇ ਹਿਰਦੇ ਵਿਚ ਨਾਮ ਹੈ, ਨਾ ਦਇਆ ਹੈ ।

੧੦. ਗੁਰੂ ਦੇ ਸ਼ਬਦ ਤੋਂ ਬਿਨਾਂ ਨਾ ਤੇਰੀ ਗਤੀ ਹੋਵੇਗੀ ਨਾ ਤੇਰੀ ਪਰਲੋਕ ਵਿਚ ਇਜ਼ਤ ਹੋਵੇਗੀ । ਰਾਮ ਨਾਮ ਤੋਂ ਬਿਨਾਂ ਤੂੰ ਨਰਕਾਂ ਵਿਚ ਗਇਆ ਸਮਝ ਲੈ । ੪ ।

੧੧. ਹੇ ਜੀਵ, ਤੂੰ ਮਾਇਆ ਕਾਰਨ ਛਿਨ ਵਿਚ ਸ੍ਵਾਂਗੀ ਵਾਂਗ ਵੇਸ ਕਰਦਾ ਹੈਂ, ਤੂੰ ਮੋਹ ਪਾਪ ਵਿਚ ਗ਼ਲਤਾਨ ਹੈਂ ।

੧੨. ਹਰ ਪਾਸੇ ਮਾਇਆ ਪੱਸਰੀ ਹੋਈ ਵੇਖ ਕੇ ਮੋਹ ਮਾਇਆ ਵਿਚ ਮਗਨ ਹੈਂ । ੫ ।

੧੩. ਹੇ ਜੀਵ, ਤੂੰ ਫਜ਼ੂਲ ਬਹੁਤੇ ਖਿਲਾਰੇ ਬਣਾਂਦਾ ਹੈਂ, ਤੂੰ ਬਿਨਾਂ ਸ਼ਬਦ ਵਿਚ ਸੁਰਤ ਜੋੜਨ ਦੇ ਭਰਮ ਵਿਚ ਪਇਆ ਹੈਂ ।

੧੪. ਤੈਨੂੰ ਹਉਮੈਂ ਦਾ ਰੋਗ ਜੋ ਮਹਾਂ ਦੁਖ ਹੈ, ਲਗਾ ਹੋਇਆ ਹੈ, ਤੂੰ ਗੁਰੂ ਦੀ ਸਿਖਿਆ ਲੈ ਤਾਂ ਜੋ ਹਉਮੈ ਰੋਗ ਨਾਸ ਹੋਵੇ । ੬ ।

੧੫. ਜਿਉਂ ਜਿਉਂ ਇਹ ਮਾਇਆਧਾਰੀ ਜੀਵ ਸੁਖ ਤੇ ਧਨ ਪਦਾਰਥ ਆਪਣੇ ਪਾਸ ਆਉਂਦਾ ਵੇਖਦਾ ਹੈ, ਉਸ ਦੇ ਮਨ ਵਿਚ ਹੰਕਾਰ ਪੈਦਾ ਹੁੰਦਾ ਹੈ ।

੧੬. ਜਿਸ ਪ੍ਰਭੂ ਦਾ ਇਹ ਤਨ-ਧਨ ਹੈ ਉਹੀ ਫਿਰ ਇਸ ਨੂੰ ਵਾਪਸ ਲੈ ਲੈਂਦਾ ਹੈ, ਪਰ ਜੀਵ ਦੇ ਆਪਣੇ ਅੰਦਰ ਸਹਸਾ ਤੇ ਦੁਖ ਬਣਿਆ ਰਹਿੰਦਾ ਹੈ । ੭ ।

੧੭. ਹੇ ਜੀਵ, ਅੰਤ ਸਮੇਂ ਕੁਝ ਵੀ ਤੇਰੇ ਨਾਲ ਨਹੀਂ ਜਾਂਦਾ । (ਤੈਨੂੰ ਇਹ ਭੁਲ ਜਾਂਦਾ ਹੈ ਕਿ) ਜੋ ਕੁਝ ਤੇਰੇ ਪਾਸ ਤੈਨੂੰ ਦਿਸਦਾ ਹੈ ਉਹ ਉਸ ਪ੍ਰਭੂ ਦੀ ਕਿਰਪਾ ਨਾਲ ਮਿਲਿਆ ਹੈ ।

੧੮. ਉਹ ਪ੍ਰਭੂ ਆਦਿ ਪੁਰਖ ਹੈ (ਸੰਸਾਰ ਦਾ ਮੂਲ ਹੈ) ਪਾਰਾਵਾਰ ਰਹਤ ਹੈ, ਜੋ ਜੀਵ ਉਸ ਦਾ ਨਾਮ ਦਿਲ ਵਿਚ ਟਿਕਾਂਦਾ ਹੈ ਉਹ ਪਾਰ ਹੁੰਦਾ ਹੈ । ੮ ।

੧੯. ਹੇ ਜੀਵ, ਤੂੰ ਮੋਏ ਨੂੰ ਰੋਂਦਾ ਹੈਂ ਪਰ ਕਿਸ ਨੂੰ ਸੁਣਾਂਦਾ ਹੈਂ ? ਸੰਸਾਰ ਸਾਗਰ ਤਾਂ ਬੜਾ ਭਿਆਨਕ ਹੈ (ਸਭ ਮਰਨਹਾਰ ਹਨ) ।

੨੦. ਮਾਇਆਧਾਰੀ ਆਪਣੇ ਕੁਟੰਬ ਨੂੰ, ਮਾਇਆ ਨੂੰ, ਘਰ-ਮੰਦਰ ਨੂੰ ਦੇਖ ਕੇ ਫਜ਼ੂਲ ਜੰਜਾਲਾਂ ਵਿਚ ਪੈਂਦਾ ਹੈ । ੯ ।

੨੧. ਜਦੋਂ ਮਨੁੱਖ ਇਸ ਸੰਸਾਰ ਵਿਚ ਆਉਂਦੇ ਹਨ ਤਾਂ ਉਸ ਹਰੀ ਦੇ ਭੇਜੇ ਹੋਏ ਆਉਂਦੇ ਹਨ, ਜਦੋਂ ਇਥੋਂ ਜਾਂਦੇ ਹਨ ਤਾਂ ਉਸ ਦੇ ਬੁਲਾਉਣ ਤੇ ਜਾਂਦੇ ਹਨ ।

੨੨. ਜੋ ਉਸ ਨੂੰ ਮਨਜ਼ੂਰ ਹੈ ਉਹ ਕਰ ਰਹਿਆ ਹੈ । ਉਸ ਬਖਸ਼ਣਹਾਰ ਨੇ ਕਈ ਜੀਵਾਂ ਨੂੰ ਬਖਸ਼ ਲਇਆ (ਜਿਹੜੇ ਉਸ ਨੂੰ ਭਾਉਂਦੇ ਹਨ) । ੧੦ ।

੨੩. ਜਿਨ੍ਹਾਂ ਨੇ ਨਾਮ ਰਸ, ਜੋ ਸਾਰੇ ਰਸਾਂ ਦਾ ਸੋਮਾ ਹੈ, ਚਖਿਆ ਹੈ ਉਨ੍ਹਾਂ ਦੀ ਸੰਗਤ ਵਿਚੋਂ ਉਸ ਪਰਮਾਤਮਾ ਦਾ ਪਤਾ ਮਿਲਦਾ ਹੈ ।

੨੪. ਗੁਰੂ ਦੀ ਸ਼ਰਨ ਪਇਆਂ ਹੀ ਰਿਧ, ਸਿਧ, ਬੁੱਧ, ਗਿਆਨ ਤੇ ਮੁਕਤ ਪਦਾਰਥ ਮਿਲਦੇ ਹਨ । ੧੧ ।

੨੫. ਜੋ ਗੁਰੂ ਦੀ ਸ਼ਰਨ ਪੈਂਦਾ ਹੈ ਉਹ ਦੁਖ ਸੁਖ ਸਮਾਨ ਸਮਝਦਾ ਹੈ ਅਤੇ ਖੁਸ਼ੀ ਗ਼ਮੀ ਤੋਂ ਨਿਰਲੇਪ ਹੋ ਜਾਂਦਾ ਹੈ ।

੨੬. ਗੁਰ ਦੁਆਰਾ ਜੀਵ ਆਪਾ ਭਾਵ ਗਵਾ ਕੇ ਪ੍ਰਭੂ ਨੂੰ ਮਿਲਦਾ ਹੈ ਅਤੇ (ਨਾਨਕ) ਸਹਿਜ ਵਿਚ ਅਪੜ ਕੇ ਉਸ ਹਰੀ ਵਿਚ ਸਮਾਇਆ ਰਹਿੰਦਾ ਹੈ । ੨ । ੭ ।

## ੮

**੧. ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ । । ੧ ।**

**੨. ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ।**

**੩. ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ । ੧ । । ਰਹਾਉ ।**

**੪. ਰਹੈ ਗਗਨਪੁਰਿ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ।੨।**

**੫. ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ । ੩ ।**

**੬. ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ । । ੪ ।**

**੭. ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ । ੫ ।**

**੮. ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ।੬।**

੯. ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ।੭।
੧੦. ਸਚੇ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ । ੮ ।
੧੧. ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ।੯।
੧੨. ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ।੧੦।੮।

## ਪਦ-ਅਰਥ

**ਦ੍ਰਿੜਾਇਆ**—ਦ੍ਰਿੜ੍ਹ ਕਰਾਇਆ; **ਪਤੀਣਾ**—ਪਤੀਜਦਾ ਹੈ; **ਗਗਨ ਪੁਰਿ**—ਗਗਨ ਪੁਰੀ ਵਿਚ, ਦਸਮ ਦੁਆਰ ਵਿਚ; **ਦ੍ਰਿਸਟਿ ਸਮੇਸਰਿ**—ਸਮ-ਦ੍ਰਿਸ਼ਟੀ ਵਾਲੀ ਨਜ਼ਰ; **ਕੁਪੀਨ**—ਲੰਗੋਟਾ; **ਸਖਾਈ**—ਮਿੱਤਰ ।

## ਟੀਕਾ

੧. (ਮੇਰੇ ਗੁਰੂ ਨੇ ਮੇਰੇ ਜੀਵਨ ਵਿਚ) ਜਤ, ਸਤ, ਸੰਜਮ ਤੇ ਸੱਚ ਦ੍ਰਿੜ੍ਹ ਕਰਾ ਦਿਤਾ ਹੈ । ਉਹ ਆਪ ਵੀ ਸੱਚੇ ਸ਼ਬਦ ਦੁਆਰਾ ਪ੍ਰਭੂ ਦੇ ਪ੍ਰੇਮ ਵਿਚ ਲੀਨ ਰਹਿੰਦਾ ਹੈ । ੧ ।

੨. ਮੇਰਾ ਗੁਰੂ ਦਿਆਲੂ ਹੈ ਅਤੇ ਸਦਾ ਪ੍ਰਭੂ-ਪ੍ਰੇਮ ਵਿਚ ਲੀਨ ਹੈ ।

੩. ਦਿਨ ਰਾਤ ਉਸ ਦੀ ਬਿਰਤੀ ਇਕ-ਪ੍ਰਭੂ ਵਿਚ ਲਗੀ ਰਹਿੰਦੀ ਹੈ, ਕਿਉਂਕਿ ਉਹ ਸੱਚੇ ਪ੍ਰਭੂ ਨੂੰ ਦੇਖ ਕੇ ਪਤੀਜ ਗਇਆ ਹੋਇਆ ਹੈ । ੧ । ਰਹਾਉ ।

੪. ਮੇਰਾ ਗੁਰੂ ਸਦਾ ਦਸਮ ਦੁਆਰ (ਭਾਵ ਉਸ ਆਤਮ ਮੰਡਲ ਵਿਚ ਰਹਿੰਦਾ ਹੈ, ਜਿਥੇ ਪ੍ਰਭੂ ਦਾ ਮੇਲ ਹੈ) ਉਸ ਦੀ ਨਜ਼ਰ ਸਮ-ਦ੍ਰਿਸ਼ਟੀ ਵਾਲੀ ਹੈ ਅਤੇ ਉਹ ਅਨਹਦ ਸ਼ਬਦ ਵਿਚ ਰੰਗਿਆ ਰਹਿੰਦਾ ਹੈ (ਆਤਮ ਆਨੰਦ ਦੀ ਹਾਲਤ ਛਾਈ ਰਹਿੰਦੀ ਹੈ) । ੨ ।

੫. ਗੁਰੂ ਸਤ ਦਾ ਲੰਗੋਟਾ ਬੰਨ੍ਹ ਕੇ ਭਰਪਰ ਵਾਹਿਗੁਰੂ ਵਿਚ ਲੀਨ ਰਹਿੰਦਾ ਹੈ ਤੇ ਉਸ ਦੀ ਜੀਭ ਪ੍ਰੇਮ ਵਿਚ ਰਸੀ ਰਹਿੰਦੀ ਹੈ । ੩ ।

੬. ਮੇਰੇ ਸੱਚੇ ਗੁਰੂ ਜੀ ਨੂੰ ਉਹ ਹਰੀ ਮਿਲਦਾ ਹੈ ਜਿਸ ਨੇ ਰਚਨਾ ਰਚੀ ਹੈ ਅਤੇ ਜਿਹੜਾ ਸਾਡੇ ਜੀਵਾਂ ਦੀ ਕਰਨੀ ਨੂੰ ਵਿਚਾਰ ਕੇ ਪ੍ਰਸੰਨ ਹੁੰਦਾ ਹੈ । ੪ ।

੭. ਸਭ ਕੁਝ ਇਕ ਪ੍ਰਭੂ ਵਿਚ ਹੈ ਅਤੇ ਸਭ ਵਿਚ ਇਕੋ ਪ੍ਰਭੂ ਹੈ-ਇਹ ਗੱਲ ਸਤਿਗੁਰ ਨੇ ਆਪ ਸਹੀ ਕਰਕੇ ਹੋਰਾਂ ਨੂੰ ਦਿਖਾਈ ਹੈ । ੫ ।

੮. ਉਹ ਪਰਮਾਤਮਾ ਜਿਸ ਨੇ ਖੰਡ, ਮੰਡਲ ਤੇ ਬ੍ਰਹਮੰਡ ਸਾਜੇ ਹਨ, ਸਮਝ ਵਿਚ ਨਹੀਂ ਆਉਂਦਾ (ਫਿਰ ਵੀ ਗੁਰੂ ਨੇ ਅੰਤਰਆਤਮੇ ਦਰਸ਼ਨ ਕਰਾ ਦਿਤੇ ਹਨ ।) ਉਹ ਕਿਵੇਂ । ੬ ।

੯. ਗੁਰੂ ਰੂਪ ਦੀਵੇ ਨੇ ਮਨੁੱਖਾਂ ਦੇ ਹਿਰਦੇ ਰੂਪ ਦੀਵੇ ਨੂੰ ਜਗਾਇਆ ਹੈ ਅਤੇ ਤਿੰਨਾਂ ਭਵਨਾਂ ਵਿਚ ਇਕੋ ਜੋਤਿ ਦਿਖਾ ਦਿੱਤੀ ਹੈ। ੭।

੧੦. ਗੁਰੂ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਸੱਚੇ ਤਖਤ ਤੇ ਬੈਠਦਾ ਹੈ ਅਤੇ ਨਿਡਰ ਸਮਾਧੀ ਵਿਚ ਅਸਥਿਤ ਹੈ (ਉਹ ਸਮਾਧੀ ਜੋ ਐਸੀ ਕੁਦਰਤੀ ਹੈ ਕਿ ਕਿਸੇ ਡਰ ਨਾਲ ਟੁਟਦੀ ਨਹੀਂ)। ੮।

੧੧. ਗੁਰੂ ਬੈਰਾਗੀ ਜੋਗੀ ਨੇ ਸਾਨੂੰ ਮੋਹ ਲਇਆ ਹੈ ਤੇ ਸਾਡੇ ਜੀਵਾਂ ਅੰਦਰ ਕਿੰਗਰੀ ਵਜਾ ਦਿੱਤੀ ਹੈ (ਪ੍ਰਭੂ ਦੇ ਮੇਲ ਦਾ ਆਨੰਦ ਦਿੱਤਾ ਹੈ)। ੯।

੧੨. (ਨਾਨਕ) ਸੱਚਾ ਪ੍ਰਭੂ ਸਤਿਗੁਰੂ ਦਾ ਮਿੱਤਰ ਹੈ ਇਸ ਲਈ ਗੁਰੂ ਰਾਹੀਂ ਪ੍ਰਭੂ ਦੀ ਸਰਨ ਪੈ ਕੇ ਜੀਵ ਸੰਸਾਰ ਸਾਗਰ ਤੋਂ ਬਚ ਜਾਂਦੇ ਹਨ। ੧੦। ੮।

## ੯

੧. **ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ। ੧।**

੨. **ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ। ੧। ਰਹਾਉ।**

੩. **ਮਮਤਾ ਮਾਰਿ ਹਉਮੈ ਸੋਖੇ ਤ੍ਰਿਭਵਣਿ ਜੋਤਿ ਤੁਮਾਰੀ। ੨।**

੪. **ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ।੩।**

੫. **ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ।੪।**

੬. **ਪਰਪੰਚ ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ।੫।**

੭. **ਪੰਚਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ।੬।**

੮. **ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ। ੭।**

੯. **ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ।੮।**

੧੦. **ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ।੯।**

੧੧. **ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ।੧੦।**

੧੨. **ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ। ੧੧।**

੧੩. **ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ।੧੨।**

੧੪. **ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ।੧੩।**

੧੫. **ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ। ੧੪।**

੧੬. ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ । ੧੫

੧੭. ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ । ੧੬ ।

੧੮. ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ।੧੭।

੧੯. ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ । ੧੮ ।

੨੦. ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ ।੧੯।

੨੧. ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ । ੨੦ ।

੨੨. ਸਬਦਿ ਮਰੈ ਮਨੁ ਮਾਰੈ ਅਉਧੂ ਜੋਗ ਜੁਗਤਿ ਵੀਚਾਰੀ । ੨੧ ।

੨੩. ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ । ੨੨ ।

੨੪. ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ।੨੩।

੨੫. ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ । ੨੪ ।

੨੬. ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ।੨੫।੯।

## ਪਦ-ਅਰਥ

**ਅਉਹਠਿ**—ਹਿਰਦੇ ਵਿਚ; **ਮੜੀ**—ਸਰੀਰ; **ਛਾਇਆ**—ਬਣਾਇਆ ਹੈ; **ਕਲ**—ਸ਼ਕਤੀ; **ਕੇਤੀ**—ਕਿਤਨੀ ਲੋਕਾਈ; **ਸੋਖੈ**—ਸੁਕਾ ਦੇਵੇ, ਖਤਮ ਕਰ ਦੇਵੇ; **ਪਰਪੰਚ**—ਸ੍ਰਿਸ਼ਟੀ; **ਰਵਿ**—ਸੂਰਜ (ਇੜਾ); **ਸਸਿ**—ਚੰਦਰਮਾ (ਪਿੰਗਲਾ); **ਲਉਕੇ**—ਤੂੰਬੇ; **ਸਿਵ ਨਗਰੀ**—ਵਾਹਿਗੁਰੂ ਦੀ ਨਗਰੀ; **ਅਉਧੂ**—ਹੇ ਜੋਗੀ; **ਬਿਕਾਲੁ**—ਜੀਵਨ; **ਭਵ ਸਾਗਰੁ**—ਸੰਸਾਰ ਸਮੁੰਦਰ; **ਸਾਰੀ**—ਸ੍ਰੇਸ਼ਟ ।

## ਟੀਕਾ

੧. ਹੇ ਅਉਧੂ, ਉਹ ਯੋਗੀ ਤਰਿਆ ਹੈ ਜੋ ਹਿਰਦੇ ਰੂਪੀ ਹੱਥ ਵਿਚ (ਨਾਮ ਦੀ ਭਿਛਿਆ ਮੰਗਦਾ ਹੈ) ਉਸ ਨੇ ਆਪਣੇ ਸਰੀਰ ਨੂੰ ਘਰ ਬਣਾਇਆ ਹੋਇਆ ਹੈ (ਜਿਥੇ ਟਿਕ ਕੇ ਉਸ ਪ੍ਰਭੂ ਦੇ ਦਰਸ਼ਨ ਕਰਦਾ ਹੈ ਜਿਸ ਦੀ) ਕਲਾ ਧਰਤੀ ਅਕਾਸ਼ ਵਿਚ ਕੰਮ ਕਰ ਰਹੀ ਹੈ । ੧ ।

੨. ਹੇ ਸੰਤ ਜਨੋਂ, ਪ੍ਰਭੂ ਨੇ ਕਿਤਨੀ ਹੀ ਲੋਕਾਈ ਗੁਰੂ ਦੀ ਸ਼ਰਨ ਵਿਚ ਲਇਆ ਕੇ ਸ਼ਬਦ ਦੁਆਰਾ ਤਾਰ ਦਿੱਤੀ ਹੈ । ੧ । ਰਹਾਉ ।

੩. (ਇਨ੍ਹਾਂ ਤਰਨ ਵਾਲਿਆਂ ਵਿਚ ਯੋਗੀ ਵੀ ਹਨ, ਉਹ ਕਿਹੜੇ ? ਜਿਨ੍ਹਾਂ ਦਾ ਜ਼ਿਕਰ ਸ਼ਬਦ ਵਿਚ ਹੈ ਇਨ੍ਹਾਂ ਯੋਗੀਆਂ ਦੇ ਸਾਰੇ ਸਾਧਨਾਂ ਨਾਲ ਗੁਰੂ ਜੀ ਦਾ ਇਤਫ਼ਾਕ ਨਹੀਂ। ਮਸਲਨ ਸੁਆਸ ਚਾੜ੍ਹਨ ਦੀ ਕ੍ਰਿਆ ਨੂੰ ਉਹ ਗੈਰ-ਕੁਦਰਤੀ ਸਮਝਦੇ ਹਨ। (ਦੇਖੋ ਅਸ਼ਟਪਦੀ ਛੇਵੀਂ) ਪਰ ਜਿਹੜੇ ਯੋਗੀ ਇਸ ਕ੍ਰਿਆ ਨੂੰ ਨਿਰਾ ਇਕਾਗਰਤਾ ਲਈ ਸਹਾਰਾ ਬਣਾਦੇ ਹਨ ਤੇ ਉਹ ਕੁਝ ਪ੍ਰਾਪਤ ਕਰ ਲੈਂਦੇ ਹਨ ਜੋ ਸ਼ਬਦ ਵਿਚ ਆਇਆ ਹੈ ਤਾਂ ਉਹ ਵੀ ਮੁਬਾਰਕ ਹਨ।)(ਉਹ ਯੋਗੀ) ਮਾਇਆ ਦੀ ਮਮਤਾ ਨੂੰ ਮਾਰ ਕੇ ਹਉਮੈ ਨੂੰ ਸੁਕਾ ਦਿੰਦਾ ਹੈ ਅਤੇ ਤਿੰਨਾਂ ਭਵਨਾਂ ਵਿਚ ਹੇ ਹਰੀ, ਤੇਰੀ ਜੋਤ ਦੇਖਦਾ ਹੈ। ੨।

੪. ਜੋ ਮਨ ਦੇ ਫੁਰਨੇ ਮਾਰ ਕੇ ਮਨ ਵਿਚ ਹੀ ਦਬਾ ਦਿੰਦਾ ਹੈ, ਉਹ ਸਤਿਗੁਰੂ ਦੇ ਸ਼ਬਦ ਦਾ ਵੀਚਾਰਵਾਨ ਹੋ ਗਇਆ ਹੈ। ੩।

੫. ਜਿਸ ਦੀ ਸੁਰਤ ਵਿਚ ਹੀ ਆਪਣੇ ਆਪ ਕਿੰਗਰੀ ਵਜਦੀ ਰਹਿੰਦੀ ਹੈ ਅਤੇ ਜਿਸ ਨੂੰ ਹਰ ਹਿਰਦੇ ਵਿਚ, ਹੇ ਪ੍ਰਭੂ, ਤੇਰੀ ਜੋਤ ਦਿਸਦੀ ਹੈ। ੪।

੬. ਜਿਸ ਨੇ ਸਾਰੇ ਪਰਪੰਚ (ਜਗਤ) ਨੂੰ ਵੀਣਾ ਸਮਝ ਕੇ ਉਸ (ਵੀਣਾ ਦੇ ਵਜਾਣ ਵਾਲੇ ਪ੍ਰਭੂ) ਵਿਚ ਮਨ ਟਿਕਾਇਆ ਹੈ ਅਤੇ ਬ੍ਰਹਮ ਅਗਨੀ (ਪ੍ਰਕਾਸ਼ ਰੂਪ ਅਗਨੀ) ਉਸ ਵਿਚ ਬਾਲੀ ਹੈ। ੫।

੭. ਜਿਸ ਨੇ ਸਰੀਰ ਨੂੰ ਪ੍ਰਾਪਤ ਕਰਕੇ ਸਦਾ ਅੰਦਰ ਅਪਾਰ ਵਾਹਿਗੁਰੂ ਦੀ ਜੋਤ ਦਾ ਦੀਵਾ ਬਾਲਿਆ ਹੈ। ੬।

੮. ਜਿਸ ਨੇ ਇੜਾ ਤੇ ਪਿੰਗਲਾ ਨੂੰ ਕਿੰਗਰੀ ਦੇ ਤੂੰਬੇ ਬਣਾਇਆ ਹੈ (ਇੜਾ ਤੇ ਪਿੰਗਲਾ ਦੁਆਰਾ ਸੁਆਸ ਚਾੜ੍ਹਨ ਦੀ ਥਾਂ ਸੁਆਸ ਸੁਆਸ ਨਾਮ ਜਪ ਕੇ ਆਤਮ ਸੰਗੀਤ ਦਾ ਅਨੰਦ ਮਾਣਿਆ ਹੈ) ਤੇ ਇਸ ਤਨ ਨੂੰ ਕਿੰਗਰੀ ਬਣਾਇਆ ਹੈ ਉਸ ਦੇ ਅੰਦਰ ਨਿਰਾਲਾ ਸ਼ਬਦ ਵਜਦਾ ਹੈ। ੭।

੯. ਹੇ ਅਉਧੂ, ਉਸ ਜੋਗੀ ਦਾ ਆਤਮਾ ਦੇ ਮੰਡਲ ਵਿਚ ਆਸਣ ਹੈ ਜਿਥੇ ਅਲਖ, ਅਗੰਮ ਤੇ ਅਪਾਰ ਹਰੀ ਉਸ ਦੇ ਅੰਦਰ ਪ੍ਰਗਟ ਹੋ ਜਾਂਦਾ ਹੈ। ੮।

੧੦. ਉਸ ਦੀ ਕਾਇਆ ਨਗਰੀ ਦਾ ਰਾਜਾ ਮਨ ਹੈ ਅਤੇ ਉਸ ਦੇ ਪੰਜ ਗਿਆਨ ਇੰਦ੍ਰੇ ਵਿਚਾਰਵਾਨ ਹੋ ਕੇ ਵਸਦੇ ਹਨ। ੯।

੧੧. ਮਨ ਰਾਜਾ (ਨਿਜ ਘਰ) ਆਸਣ ਤੇ ਬੈਠ ਕੇ ਸ਼ਬਦ ਦੁਆਰਾ ਜਸ ਕਰਦਾ ਹੈ ਅਤੇ ਗੁਣਵਾਨ ਹੋ ਕੇ ਨਿਆਂ ਕਰਦਾ ਹੈ (ਤੋਲ ਲੈਂਦਾ ਹੈ ਕਿ ਕਿਹੜਾ ਗੁਣ ਪ੍ਰਾਪਤ ਕਰਨ ਯੋਗ ਹੈ)। ੧੦।

੧੨. ਉਸ ਯੋਗੀ ਨੂੰ ਮੌਤ ਤੇ ਜੀਵਨ ਦਾ ਚੱਕਰ ਵਿਚਾਰਾ ਕੀ ਕਹਿ ਸਕਦਾ ਹੈ ਜਦੋਂ ਕਿ ਉਹ ਮਨ ਨੂੰ ਮਾਰ ਕੇ ਜੀਵਤ ਭਾਵ ਤੋਂ ਪਹਿਲਾਂ ਹੀ ਮਰ ਗਇਆ ਹੈ। ੧੧।

੧੩. (ਉਸ ਲਈ) ਬ੍ਰਹਮਾ, ਬਿਸ਼ਨ ਤੇ ਮਹੇਸ਼ ਉਹ ਹਰੀ ਆਪ ਹੀ ਹੈ ਜੋ ਆਪ ਹੀ ਸਭ ਕੁਝ ਕਰਦਾ ਹੈ । ੧੨ ।

੧੪. (ਉਹ) ਸਰੀਰ ਨੂੰ ਪਵਿੱਤਰ ਕਰਕੇ ਤੇ ਆਪਣੇ ਆਪੇ ਨੂੰ ਵੀਚਾਰ ਕੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ । ੧੩ ।

੧੫. ਉਹ ਗੁਰੂ-ਸੇਵਾ ਕਰਕੇ ਸਦੀਵੀ ਸੁਖ ਮਾਣਦਾ ਹੈ, ਉਸ ਦੇ ਅੰਦਰ ਗੁਣ ਪੈਦਾ ਕਰਨ ਵਾਲਾ ਸ਼ਬਦ ਟਿਕਿਆ ਹੈ । ੧੪ ।

੧੬. ਉਸ ਦੀ ਹਉਮੈ, ਤ੍ਰਿਸ਼ਨਾ ਖਤਮ ਕਰਕੇ, ਵਾਹਿਗੁਰੂ ਜੋ ਗੁਣਾਂ ਦਾ ਦਾਤਾ ਹੈ, ਆਪ ਹੀ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ । ੧੫ ।

੧੭. ਉਹ ਤਿੰਨਾਂ ਗੁਣਾਂ ਵਾਲੀ ਅਵਸਥਾ ਤੋਂ ਲੰਘ ਕੇ ਸਹਿਜ ਅਵਸਥਾ ਵਿਚ ਵਰਤਦਾ ਹੈ ਇਹੋ ਉਸ ਦੀ ਨਿਰਾਲੀ ਭਗਤੀ ਹੈ । ੧੬ ।

੧੮. ਇਹ ਗੁਰੂ ਦੁਆਰਾ ਪ੍ਰਾਪਤ ਕੀਤਾ ਜੋਗ ਦਾ ਸਾਧਨ ਹੈ, ਇਸ ਵਿਚ ਉਹ ਸ਼ਬਦ ਦੁਆਰਾ ਆਤਮਾ ਨੂੰ ਖੋਜਦਾ ਹੈ ਅਤੇ ਉਸ ਦੇ ਹਿਰਦੇ ਵਿਚ ਕੇਵਲ ਪਰਮਾਤਮਾ ਹੁੰਦਾ ਹੈ । ੧੭ ।

੧੯. ਓਹ ਸ਼ਬਦ ਵਿਚ ਲੀਨ ਹੁੰਦਾ ਹੈ ਜਿਸ ਕਰਕੇ ਉਸ ਦਾ ਮਨ ਅਡੋਲ ਹੁੰਦਾ ਹੈ, ਉਸ ਲਈ ਇਹੋ ਕਰਣੀ ਸ੍ਰੇਸਟ ਹੈ । ੧੮ ।

੨੦. ਹੇ ਅਉਧੂ, ਉਹ ਵੇਦ ਨੂੰ ਨਿਰਾ ਝਗੜਾ ਨਹੀਂ ਬਣਾਦਾ (ਵੇਦ ਦੀ ਨਿਰੀ ਬਹਿਸ ਨਹੀਂ ਕਰਦਾ ਸਗੋਂ ਅਮਲ ਵਿਚ ਲਿਆਂਦਾ ਹੈ) ਉਹ ਪਾਖੰਡ ਨਹੀਂ ਕਰਦਾ ਹੈ, ਉਹ ਗੁਰੂ ਦੀ ਸ਼ਰਨ ਵਿਚ ਹੋ ਕੇ ਸ਼ਬਦ ਦੁਆਰਾ ਵਿਚਾਰ ਕਰਦਾ ਹੈ । ੧੯ ।

੨੧. ਹੇ ਅਉਧੂ, ਉਹ ਗੁਰੂ ਦੀ ਸ਼ਰਨ ਵਿਚ ਪੈ ਕੇ ਜੋਗ ਕਮਾਉਂਦਾ ਹੈ, ਸ਼ਬਦ ਦੀ ਵਿਚਾਰ ਦੁਆਰਾ ਉਹ ਜਤ, ਸਤ ਦਾ ਧਾਰਨੀ ਹੁੰਦਾ ਹੈ । ੨੦ ।

੨੨. ਹੇ ਅਉਧੂ, ਉਹ ਸ਼ਬਦ ਦੁਆਰਾ ਆਪਾ ਭਾਵ ਤੋਂ ਮਰਦਾ ਹੈ, ਮਨ ਮਾਰਦਾ ਹੈ ਇਸ ਜੋਗ ਦੀ ਜੁਗਤੀ ਦਾ ਉਹ ਵਿਚਾਰੀ ਹੈ । ੨੧ ।

੨੩. ਹੇ ਅਉਧੂ, (ਉਹ ਜਾਣਦਾ ਹੈ ਕਿ) ਮਾਇਆ ਦਾ ਮੋਹ ਹੀ ਜਨਮ ਮਰਨ ਦਾ ਕਾਰਨ ਹੈ, ਇਸ ਲਈ ਉਹ ਸ਼ਬਦ ਦੁਆਰਾ ਤਰਦਾ ਹੈ ਅਤੇ ਕੁਲ ਨੂੰ ਤਾਰਦਾ ਹੈ । ੨੨ ।

੨੪. ਹੇ ਅਉਧੂ, ਅਜਿਹੇ ਯੋਗੀ ਸ਼ਬਦ ਦੁਆਰਾ ਚਾਰ ਜੁਗਾਂ ਦੇ ਸੂਰਮੇ ਬਣੇ ਹਨ ਉਹ ਬਾਣੀ ਦੁਆਰਾ ਭਗਤੀ ਕਰਦੇ ਹਨ ਤੇ ਵਿਚਾਰਵਾਨ ਹੁੰਦੇ ਹਨ । ੨੩ ।

੨੫. ਹੇ ਅਉਧੂ, ਜੀਵਾਂ ਦਾ ਇਹ ਮਨ ਜੋ ਮਾਇਆ ਦਾ ਮੋਹਿਆ ਹੋਇਆ ਹੈ, ਸ਼ਬਦ ਦੀ ਵਿਚਾਰ ਕਰਕੇ ਹੀ ਇਸ ਮੋਹ ਵਿਚੋਂ ਨਿਕਲਦਾ ਹੈ । ੨੪ ।

੨੬. (ਨਾਨਕ) ਪ੍ਰਭੂ ਆਪ ਹੀ ਬਖਸ਼ਿਸ਼ (ਇਸ ਲਈ, ਹੇ ਹਰੀ) ਕਰਕੇ (ਮਾਇਆ ਮੋਹ ਤੋਂ ਬਚਾ ਕੇ) ਜੀਵਾਂ ਨੂੰ ਆਪਣੇ ਨਾਲ ਮਿਲਾਂਦਾ ਹੈ ਮੈਂ ਵੀ ਤੇਰੀ ਸ਼ਰਨ ਆਇਆ ਹਾਂ । ੨੫ । ੬ ।

ੴ ਸਤਿਗੁਰ ਪ੍ਰਸਾਦਿ ॥

## ਰਾਮਕਲੀ ਮਹਲਾ ੧ ਦਖਣੀ ਓਅੰਕਾਰੁ ।

੧

੧. **ਓਅੰਕਾਰਿ ਬ੍ਰਹਮਾ ਉਤਪਤਿ ।**
੨. **ਓਅੰਕਾਰੁ ਕੀਆ ਜਿਨਿ ਚਿਤਿ ।**
੩. **ਓਅੰਕਾਰਿ ਸੈਲ ਜੁਗ ਭਏ ।**
੪. **ਓਅੰਕਾਰਿ ਬੇਦ ਨਿਰਮਏ ।**
੫. **ਓਅੰਕਾਰਿ ਸਬਦਿ ਉਧਰੇ ।**
੬. **ਓਅੰਕਾਰਿ ਗੁਰਮੁਖਿ ਤਰੇ ।**
੭. **ਓਨਮ ਅਖਰ ਸੁਣਹੁ ਬੀਚਾਰੁ ।**
੮. **ਓਨਮ ਅਖਰੁ ਤ੍ਰਿਭਵਣ ਸਾਰੁ । ੧ ।**

### ਪਦ-ਅਰਥ

**ਦਖਣੀ**—ਰਾਮਕਲੀ ਦੀ ਇਕ ਕਿਸਮ; **ਓਅੰਕਾਰਿ**—ਪਰਮਾਤਮਾ ਤੋਂ; **ਸੈਲ**—ਪਹਾੜ; **ਜੁਗ**—ਸਮੇਂ ਦੀਆਂ ਵੰਡਾਂ; **ਨਿਰਮਏ**—ਨਿਰਮਾਣੇ ਗਏ, ਰਚੇ ਗਏ; **ਓਨਮ**—ਓਮ ਨਮੋ ਦਾ ਸੰਖੇਪ; **ਤ੍ਰਿਭਵਣ**—ਤਿੰਨ ਲੋਕ ਦਾ; **ਸਾਰੁ**—ਤੱਤ (ਅਸਲੀਅਤ) ।

### ਟੀਕਾ

੧. ਪਰਮਾਤਮਾ ਤੋਂ ਬ੍ਰਹਮਾ ਦੀ ਉਤਪਤੀ ਹੋਈ ।
੨. ਜਿਸ ਬ੍ਰਹਮਾ ਨੇ ਵੀ ਪਰਮਾਤਮਾ ਨੂੰ ਹੀ ਚਿਤ ਵਿਚ ਸਿਮਰਿਆ (ਤੇ ਮਹਾਨ ਪਦਵੀ ਪਾਈ)

੩. ਪਰਮਾਤਮਾ ਤੋਂ ਪਹਾੜ ਆਦਿਕ ਬਣੇ ਤੇ ਜੁਗ ਪੈਦਾ ਹੋਏ ।

੪. ਪਰਮਾਤਮਾ ਤੋਂ ਵੇਦ ਰਚੇ ਗਏ ।

੫. ਪਰਮਾਤਮਾ ਤੋਂ ਹੀ ਅਨੇਕ ਜੀਵ ਸ਼ਬਦ ਵਿਚ ਲੀਨ ਹੋ ਕੇ ਤਰੇ ।

੬. ਪਰਮਾਤਮਾ ਦੁਆਰਾ ਹੀ ਜੀਵ ਗੁਰੂ ਦੀ ਸ਼ਰਨ ਵਿਚ ਆ ਕੇ ਤਰ ਗਏ ਹਨ ।

੭. ਹੇ ਪੰਡਤ, ਤੁਸੀਂ 'ਓਮ ਨਮੋ' ਦੇ ਅਖਰ ਵਰਤਦੇ ਹੋ, ਉਨ੍ਹਾਂ ਅਖਰਾਂ ਦਾ ਸਾਥੋਂ ਵਿਚਾਰ ਸੁਣੋ ਕਿ ਇਹ ਕੀ ਦਸਦੇ ਹਨ)

੮. 'ਓਮ ਨਮੋ' ਅਖਰ, ਉਸ ਅਖਰ (ਨਾਸ ਰਹਤ ਪ੍ਰਭੂ) ਨੂੰ ਦਸਦੇ ਹਨ ਜੋ ਤਿੰਨ ਲੋਕਾਂ ਦਾ ਤੱਤ (ਅਸਲੀਅਤ) ਹੈ । ੧ ।

**੧. ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ।**
**੨. ਲਿਖੁ ਰਾਮਨਾਮ ਗੁਰਮੁਖਿ ਗੋਪਾਲਾ । ੧ । ਰਹਾਉ ।**

## ਟੀਕਾ

੧. ਹੇ ਪੰਡਤ, ਸੁਣ, ਕਿਉਂ ਨਿਰੇ ਸੰਸਾਰਕ ਧੰਧਿਆਂ ਵਾਲੇ ਲੇਖ ਲਿਖਦਾ ਹੈਂ ?

੨. ਗੁਰੂ ਦੁਆਰਾ ਸ੍ਰਿਸ਼ਟੀ ਦੇ ਪਾਲਕ ਰਾਮ ਦੇ ਨਾਮ ਦਾ ਲੇਖ ਭੀ ਲਿਖ । ੧ । ਰਹਾਉ ।

## ੨

**੧. ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ।**
**੨. ਗੁਰਮੁਖਿ ਵਸਤੁ ਪਰਾਪਤਿ ਹੋਵੈ, ਚੁਣਿ ਲੈ ਮਾਣਕ ਮੋਤੀ ।**
**੩. ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ ।**
**੪. ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ । ੨ ।**

## ਪਦ-ਅਰਥ

**ਵਸਤੂ**—ਨਾਮ ਵਸਤੂ; **ਅੰਤਿ**—ਆਖਰਕਾਰ; **ਨਿਰੰਤਰਿ**—ਚੰਗੀ ਤਰ੍ਹਾਂ ਅੰਦਰ, ਹਿਰਦੇ ਵਿਚ ।

## ਟੀਕਾ

੧. ਸੱਸੇ ਅਖਰ ਦੁਆਰਾ ਉਪਦੇਸ਼ ਹੈ ਕਿ ਸਾਰਾ ਜਗਤ ਉਸ ਪਰਮਾਤਮਾ ਨੇ ਸਹਿਜੇ ਹੀ ਪੈਦਾ ਕੀਤਾ ਅਤੇ ਤਿੰਨ ਲੋਕਾਂ ਵਿਚ ਇਕੋ ਆਪਣੀ ਜੋਤ ਧਰੀ ਹੈ ।

੨. ਜਿਸ ਮਨੁੱਖ ਨੂੰ ਗੁਰੂ ਦੁਆਰਾ ਨਾਮ ਵਸਤੂ ਪ੍ਰਾਪਤ ਹੁੰਦੀ ਹੈ ਉਹ ਇਹ ਨਾਮ ਰੂਪੀ ਮਾਣਕ ਮੋਤੀ ਚੁਣ ਲੈਂਦਾ ਹੈ ।

੩. ਉਹ ਗੁਰੂ ਦੀ ਬਾਣੀ ਦੁਆਰਾ ਸਮਝਦਾ ਹੈ, ਬੁੱਝਦਾ ਹੈ । ਇਸ ਨੂੰ ਮੁੜ ਮੁੜ ਪੜ੍ਹ ਕੇ ਉਸ ਨੂੰ ਸਮਝ ਆ ਜਾਂਦੀ ਹੈ ਕਿ ਆਖਰਕਾਰ ਸੱਚਾ ਕੇਵਲ ਪ੍ਰਭੂ ਹੈ ਜੋ ਸਭ ਦੇ ਅੰਦਰ ਹੈ ।

੪. ਫਿਰ ਉਹ ਗੁਰੂ ਦੁਆਰਾ ਹਰੀ ਨੂੰ ਸਭ ਥਾਈਂ ਵੇਖਦਾ ਹੈ, ਉਸ ਸੱਚ ਸਰੂਪ ਨੂੰ ਸਿਮਰਦਾ ਹੈ । (ਉਸ ਨੂੰ ਯਕੀਨ ਹੈ ਕਿ) ਸੱਚੇ ਪ੍ਰਭੂ ਤੋਂ ਬਿਨਾ ਸਾਰਾ ਜਗਤ ਕੱਚਾ ਹੈ, (ਕੂੜ ਹੈ) । ੨ ।

### ੩

**੧. ਧਧੈ ਧਰਮੁ ਧਰੇ ਧਰਮਾਪੁਰਿ ਗੁਣਕਾਰੀ ਮਨੁ ਧੀਰਾ ।**

**੨. ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ ।**

**੩. ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ।**

**੪. ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ । ੩ ।**

## ਪਦ-ਅਰਥ

**ਧਰਮਾਪੁਰਿ**—ਧਰਮ ਦੀ ਪੁਰੀ ਵਿਚ, ਧਰਮਸਾਲ, ਧਰਮ ਕਮਾਣ ਦੀ ਥਾਂ (ਧਰਤੀ, ਸੰਸਾਰ) ਵਿਚ; **ਧੀਰਾ**—ਟਿਕਿਆ ਹੋਇਆ ਹੈ; **ਧੂਲਿ**—ਧੂੜ; **ਮਨੂਰਾ**—ਜੰਗਾਲਿਆ ਹੋਇਆ ਨਿਕੰਮਾ ਲੋਹਾ; **ਧਰਣੀਧਰੁ**—ਧਰਤੀ ਦਾ ਸਹਾਰਾ; **ਮਿਤਿ**—ਅੰਦਾਜ਼ਾ ।

## ਟੀਕਾ

੧. (ਧਧੇ ਅਖਰ ਦੁਆਰਾ ਉਪਦੇਸ਼ ਹੈ ਕਿ ਗੁਰੂ) ਇਸ ਜਗਤ ਵਿਚ ਧਰਮ ਖਿਲਾਰਦਾ ਹੈ, ਉਹ ਦੂਜਿਆਂ ਵਿਚ ਗੁਣ ਕਰਣਹਾਰ ਹੈ । ਉਸ ਦਾ ਆਪਣਾ ਮਨ (ਧੀਰਜ ਵਿਚ) ਟਿਕਿਆ ਹੋਇਆ ਹੈ ।

੨. ਜਿਸ ਮਨੁੱਖ ਦੇ ਮੂੰਹ-ਮੱਥੇ ਤੇ ਗੁਰੂ ਚਰਨ ਦੀ ਧੂੜ ਪੈ ਜਾਏ, ਉਹ ਨਿਕੰਮੇ ਲੋਹੇ ਵਾਂਗ ਹੋਏ ਮਨੁੱਖ ਨੂੰ ਸੋਨਾ ਕਰ ਦਿੰਦਾ ਹੈ ।

੩. ਉਸ ਦਾ ਧਨ ਉਹ ਹਰੀ ਹੈ ਜੋ ਧਰਤੀ ਦਾ ਸਹਾਰਾ ਹੈ, ਜੋ ਅਜੋਨੀ ਹੈ, ਇਸੇ ਲਈ ਉਹ ਤੋਲ ਬੋਲ ਵਿਚ ਸੱਚਾ ਤੇ ਪੂਰਾ ਹੈ ।

੪. ਕਰਤੇ ਪਰਮਾਤਮਾ ਦੀ ਮਿਤ ਵੀ, ਜਾਂ ਉਹ ਰਚਨਹਾਰ ਜਾਣਦਾ ਹੈ ਜਾਂ ਇਹ ਗੁਰੂ ਸੂਰਮਾ ਜਾਣਦਾ ਹੈ । ੩ ।

੪

੧. **ਙਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ।**

੨. **ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ।**

੩. **ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ।**

੪. **ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ । ੪ ।**

## ਪਦ-ਅਰਥ

**ਗਰਬਿ**—ਹੰਕਾਰ ਵਿਚ; **ਬਾਦ**—ਕਥਨ, ਬਚਨ (ਗੁਰੂ ਦੇ) ।

## ਟੀਕਾ

੧. ਹੁਣ 'ਙ' ਅਖਰ ਨੂੰ ਸਹਾਰਾ ਬਣਾ ਕੇ ਉਪਦੇਸ਼ ਕਰਦੇ ਹਨ (ਜਿਸ ਜੀਵ ਨੇ) ਗੁਰੂ ਦਾ ਗਿਆਨ ਗਵਾ ਛਡਿਆ ਹੈ ਉਸ ਨੂੰ ਦ੍ਵੈਤ ਭਾਵ ਹੀ ਚੰਗਾ ਲਗਦਾ ਹੈ, ਉਹ ਹੰਕਾਰ ਵਿਚ ਸੜਦਾ ਹੈ ਅਤੇ ਉਹ ਮਾਇਆ ਜ਼ਹਿਰ ਖਾਂਦਾ ਹੈ ।

੨. ਉਸ ਨੂੰ ਨਾ ਗੁਰੂ ਦੀ ਬਾਣੀ, ਗੀਤਾਂ ਦਾ ਰਸ ਚੰਗਾ ਲਗਦਾ ਹੈ, ਨਾ ਗੁਰੂ ਦੇ ਬਚਨ ਸੁਣੇ ਹੀ ਚੰਗੇ ਲਗਦੇ ਹਨ । ਉਸ ਨੇ ਗਹਿਰ ਗੰਭੀਰ ਪਰਮਾਤਮਾ ਨੂੰ ਗਵਾ ਲਇਆ ਹੈ ।

੩. ਗੁਰੂ ਦੁਆਰਾ ਜਿਸ ਜੀਵ ਨੇ ਸੱਚੇ ਨੂੰ ਕਹਿਆ (ਸਿਮਰਿਆ) ਹੈ ਉਸ ਨੇ ਅੰਮ੍ਰਿਤ ਪ੍ਰਾਪਤ ਕੀਤਾ ਹੈ, ਉਸ ਦੇ ਮਨ ਤਨ ਵਿਚ ਸੱਚ ਚੰਗਾ ਲਗਦਾ ਹੈ ।

੪. ਪਰਮਾਤਮਾ ਆਪ ਹੀ ਗੁਰੂ ਦੀ ਸ਼ਰਨ ਵਿਚ ਲਿਆਉਂਦਾ ਹੈ, ਆਪ ਹੀ ਨਾਮ ਦਿੰਦਾ ਹੈ ਅਤੇ ਆਪ ਹੀ ਨਾਮ ਅੰਮ੍ਰਿਤ ਪਿਲਾਂਦਾ ਹੈ (ਪੀਣ ਦੀ ਜਾਚ ਦਸਦਾ ਹੈ) । ੪ ।

੫

੧. **ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ।**

੨. **ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ।**

੩. ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸਿਸਟਿ ਸਬਾਈ ।
੪. ਏਕੰਕਾਰੁ ਅਵਰੁ ਨਹੀਂ ਦੂਜਾ ਨਾਨਕ ਏਕੁ ਸਮਾਈ । ੫ ।

## ਟੀਕਾ

੧. ('ਏ' ਅਖਰ ਨੂੰ ਸਹਾਰਾ ਬਣਾ ਕੇ ਉਪਦੇਸ਼ ਕੀਤਾ ਹੈ) ਹਰ ਕੋਈ ਕਹਿੰਦਾ ਹੈ ਕਿ ਇਕੋ ਇਕ ਪਰਮਾਤਮਾ ਵਰਤ ਰਹਿਆ ਹੈ ਪਰ ਫਿਰ ਵੀ ਉਸ ਦੇ ਮਨ ਤੇ ਹਉਮੈ ਹੰਕਾਰ ਗਲਬਾ ਪਾਈ ਰਖਦਾ ਹੈ ।

੨. ਪਰ ਜੋ (ਨਿਰਾ ਕਹਿੰਦਾ ਨਹੀਂ, ਅਮਲੀ ਤੌਰ ਤੇ) ਅੰਦਰ ਬਾਹਰ ਇਕ ਪਰਮਾਤਮਾ ਨੂੰ ਪਛਾਣਦਾ ਹੈ ਇਸ ਤਰ੍ਹਾਂ ਉਹ ਹਰੀ ਦਾ ਘਰ ਮਹਲ (ਸੰਞਾਣ ਲੈਂਦਾ ਹੈ (ਕਿ ਕਿਵੇਂ ਉਥੇ ਅਪੜੀਦਾ ਹੈ ?) ।

੩. ਹੇ ਭਾਈ, ਪਰਮਾਤਮਾ ਨੇੜੇ ਹੈ, ਉਸ ਨੂੰ ਦੂਰ ਨਾ ਸਮਝੋ, ਸਾਰੀ ਸ੍ਰਿਸ਼ਟੀ ਵਿਚ ਉਹ ਇਕ ਹੈ ।

੪. ਹੋਰ ਦੂਜਾ ਕੋਈ ਨਹੀਂ, ਕੇਵਲ ਪਰਮਾਤਮਾ ਹੀ ਹੈ, (ਨਾਨਕ) ਇਹ ਪਰ-ਮਾਤਮਾ ਸਭ ਦੇ ਅੰਦਰ ਸਮਾਇਆ ਹੋਇਆ ਹੈ । ੫ ।

## ੬

੧. ਇਸ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ।
੨. ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ।
੩. ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ।
੪. ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ।੬।

## ਪਦ-ਅਰਥ

**ਗਹਿ**—ਪਕੜ ਕੇ; **ਅਫਰਿਓ**—ਨਾ ਫੜੇ ਜਾਣ ਵਾਲਾ; **ਠਗਉਰੀ**—ਠਗਮੂਰੀ, ਠਗਬੂਟੀ; **ਮੁਹਤਾਜਿ**—ਮੁਥਾਜੀ ਵਿਚ; **ਵਿਗੂਤੇ**—ਖਰਾਬ ਹੁੰਦੇ ਹਨ; **ਸਰੇਵੈ**—ਸੇਵੇ ।

## ਟੀਕਾ

੧. (ਇਥੇ ਵੀ 'ਏ' ਚਲਦੀ ਹੈ) ਇਸ ਕਰਤਾਰ ਨੂੰ ਮੈਂ ਕਿਵੇਂ ਪਕੜ ਰਖਾਂ ? ਉਹ ਨਾ ਫੜਿਆ ਜਾਂਦਾ ਹੈ, (ਦਿਮਾਗ ਨਾਲ ਸਮਝਿਆ ਨਹੀਂ ਜਾਂਦਾ) ਨਾ ਤੋਲਿਆ ਜਾਂਦਾ ਹੈ (ਉਸ ਦੀ ਕੀਮਤ ਨਹੀਂ ਪੈਂਦੀ) ।

੨. ਮਾਇਆ ਦੇ ਮਤਵਾਲੇ ਜੀਵਾਂ ਨੂੰ ਮਾਇਆ-ਝੂਠ ਨੇ ਠਗਉਰੀ ਪਾ ਕੇ ਬੇਹੋਸ਼ ਕੀਤਾ ਹੋਇਆ ਹੈ ।

੩. ਉਹ ਚਸਕੇ, ਲਾਲਚ ਤੇ ਮੁਥਾਜੀ ਵਿਚ ਗ਼ਰਕ ਹੋ ਰਹੇ ਹਨ ਅਤੇ ਉਹ ਹੁਣ ਵੀ ਤੇ ਫੇਰ ਵੀ ਭਾਵ ਸਦਾ ਪਛਤਾਉਂਦੇ ਰਹਿੰਦੇ ਹਨ ।

੪. ਜੋ ਇਕ ਪਰਮਾਤਮਾ ਦੀ ਸੇਵਾ ਕਰਦਾ ਹੈ ਉਸ ਨੂੰ ਉਸ ਦੀ ਗਤੀ ਦਾ ਅੰਦਾਜ਼ਾ ਹੁੰਦਾ ਹੈ ਅਤੇ ਉਸ ਦਾ ਜੰਮਣਾ ਮਰਨਾ ਮੁਕਦਾ ਹੈ । ੬ ।

੭

**੧. ਏਕੁ ਅਚਾਰੁ ਰੰਗੁ ਇਕੁ ਰੂਪੁ ।**

**੨. ਪਉਣ ਪਾਣੀ ਅਗਨੀ ਅਸਰੂਪੁ ।**

**੩. ਏਕੋ ਭਵਰੁ ਭਵੈ ਤਿਹੁ ਲੋਇ ।**

**੪. ਏਕੋ ਬੂਝੈ ਸੂਝੈ ਪਤਿ ਹੋਇ ।**

**੫. ਗਿਆਨੁ ਧਿਆਨੁ ਲੇ ਸਮਸਰਿ ਰਹੈ ।**

**੬. ਗੁਰਮੁਖਿ ਏਕ ਵਿਰਲਾ ਕੋ ਲਹੈ ।**

**੭. ਜਿਸਨੋ ਦੇਇ ਕਿਰਪਾ ਤੇ ਸੁਖੁ ਪਾਏ ।**

**੮. ਗੁਰੂਦੁਆਰੈ ਆਖਿ ਸੁਣਾਏ । ੭ ।**

## ਪਦ-ਅਰਥ

**ਅਸਰੂਪੁ**—ਸਰੂਪ; **ਭਵਰੁ**—ਜੀਵਾਤਮਾ; **ਸਮਸਰਿ**—ਇਕੋ ਜਿਹਾ ।

## ਟੀਕਾ

੧. (ਹੁਣ 'ਅ' ਅਖਰ ਨੂੰ ਉਪਦੇਸ਼ ਲਈ ਸਹਾਰਾ ਕੀਤਾ ਹੈ । ਪਉੜੀ ਦਾ ਆਰੰਭ ਭਾਵੇਂ 'ਏਕ' ਨਾਲ ਹੈ ਪਰ ਪਉੜੀ ਦੀ ਟੇਕ 'ਅਚਾਰ' ਹੈ) ਇਕ ਪਰਮਾਤਮਾ ਆਪ ਹੀ ਕਰਮ ਹੈ ਆਪ ਹੀ ਰੰਗ ਰੂਪ ਹੋ ਰਹਿਆ ਹੈ ।

੨. ਉਹ ਆਪ ਹੀ ਹਵਾ ਪਾਣੀ ਤੇ ਅਗਨੀ ਦਾ ਸਰੂਪ ਹੈ ।

੩. ਇਕੋ ਹੀ ਆਤਮਾ ਸਾਰੀ ਸ੍ਰਿਸ਼ਟੀ ਵਿਚ ਪਸਰੀ ਹੋਈ ਹੈ ।

੪. ਜੋ ਮਨੁੱਖ ਇਕ ਨੂੰ ਬੁੱਝਦਾ ਸਮਝਦਾ ਹੈ, ਹਰੀ ਦੀ ਦਰਗਾਹ ਵਿਚ ਉਸ ਦੀ ਹੀ ਇਜ਼ਤ ਹੁੰਦੀ ਹੈ ।

੫. ਜੋ ਪੁਰਸ਼ ਉਸ ਦਾ ਗਿਆਨ ਤੇ ਉਸ ਵਲ ਧਿਆਨ ਪ੍ਰਾਪਤ ਕਰਕੇ ਇਕੋ ਜਿਹਾ ਰਹਿੰਦਾ ਹੈ (ਸਮਦ੍ਰਿਸ਼ਟਤਾ ਪ੍ਰਾਪਤ ਕਰਦਾ ਹੈ) ,

੬. ਉਹ ਕੋਈ ਵਿਰਲਾ ਹੈ ਤੇ ਉਹ ਗੁਰੂ ਦੁਆਰਾ ਇਕ ਹਰੀ ਨੂੰ ਪਾ ਲੈਂਦਾ ਹੈ।

੭. ਜਿਸ ਨੂੰ ਪਰਮਾਤਮਾ ਆਪ ਕਿਰਪਾ ਕਰਕੇ ਇਹ ਦਾਤ ਦਿੰਦਾ ਹੈ, ਉਹ ਸੁਖ ਪਾਂਦਾ ਹੈ।

੮. ਉਸ ਨੂੰ ਗੁਰੂ ਦੀ ਸ਼ਰਨ ਵਿਚ ਰਖ ਕੇ ਪ੍ਰਭੂ ਇਹ ਉਪਦੇਸ਼ ਆਪ ਸੁਣਾਂਦਾ ਹੈ। ੭।

੮

**੧. ਊਰਮ ਧੂਰਮ ਜੋਤਿ ਉਜਾਲਾ।**
**੨. ਤੀਨਿ ਭਵਣ ਮਹਿ ਗੁਰ ਗੋਪਾਲਾ।**
**੩. ਊਗਵਿਆ ਅਸਰੂਪੁ ਦਿਖਾਵੈ।**
**੪. ਕਰਿ ਕਿਰਪਾ ਅਪੁਨੈ ਘਰਿ ਆਵੈ।**
**੫. ਊਨਵਿ ਬਰਸੈ ਨੀਝਰ ਧਾਰਾ।**
**੬. ਊਤਮ ਸਬਦਿ ਸਵਾਰਣਹਾਰਾ।**
**੭. ਇਸੁ ਏਕੇ ਕਾ ਜਾਣੈ ਭੇਉ।**
**੮. ਆਪੇ ਕਰਤਾ ਆਪੇ ਦੇਉ। ੮।**

## ਪਦ-ਅਰਥ

**ਊਰਮ**—ਊਰਮਿ, ਲਹਿਰ, ਜਲ; **ਧਰਮ**—ਧੂਲਮਈ, ਧੂੜ, ਥਲ; **ਅਸਰਪੁ**—ਆਪਣਾ ਸਰੂਪ; **ਊਨਵਿ**—ਝੁਕ ਕੇ; **ਨੀਝਰ**—ਲਗਾਤਾਰ।

## ਟੀਕਾ

੧. ('ਓ' ਦੁਆਰਾ ਉਪਦੇਸ਼ ਹੈ) ਜਲ ਥਲ ਵਿਚ ਉਸੇ ਦੀ ਜੋਤ ਦਾ ਪ੍ਰਕਾਸ਼ ਹੈ।

੨. ਤਿੰਨਾਂ ਭਵਨਾਂ ਵਿਚ ਮਹਾਨ ਪਰਮਾਤਮਾ ਵਿਆਪਕ ਹੈ।

੩. (ਗੁਰੂ ਦੁਆਰਾ) ਪ੍ਰਗਟ ਹੋ ਕੇ ਆਪਣਾ ਆਪ ਜ਼ਾਹਰ ਕਰਦਾ ਹੈ।

੪. ਉਹ ਆਪ ਹੀ ਕਿਰਪਾ ਕਰਕੇ ਆਪਣੇ ਘਰ ਵਿਚ ਭਾਵ ਭਗਤਾਂ ਦੇ ਹਿਰਦੇ ਵਿਚ ਆ ਕੇ ਵਸਦਾ ਹੈ।

੫. ਉਨ੍ਹਾਂ ਦੇ ਅੰਦਰ ਉਹ ਝੁਕ ਕੇ ਲਗਾਤਾਰ ਇਕ ਰਸ ਨਾਮ-ਅੰਮ੍ਰਿਤ ਦੀ ਵਰਖਾ ਕਰਦਾ ਹੈ।

੬. ਇਸ ਤਰ੍ਹਾਂ ਉਤਮ ਬਾਣੀ ਦੁਆਰਾ ਉਹ ਉਨ੍ਹਾਂ ਭਗਤਾਂ ਨੂੰ ਸਵਾਰਣਹਾਰਾ ਹੈ
੭. (ਇਸ) ਇਕ ਪਰਮਾਤਮਾ ਦਾ ਭੇਦ ਜੋ ਜਾਣਦਾ ਹੈ।
੮. (ਉਸ ਨੂੰ ਪਤਾ ਲਗਦਾ ਹੈ ਕਿ) ਉਹ ਆਪ ਹੀ ਕਰਤਾ ਹੈ ਅਤੇ ਆਪ ਹੀ ਦੇਵ (ਪ੍ਰਕਾਸ਼ ਦੇਣ ਵਾਲਾ) ਹੈ। ੮।

੯

੧. ਉਗਵੈ ਸੂਰੁ ਅਸੁਰ ਸੰਘਾਰੈ।
੨. ਊਚਉ ਦੇਖਿ ਸਬਦਿ ਬੀਚਾਰੈ।
੩. ਊਪਰਿ ਆਦਿ ਅੰਤਿ ਤਿਹੁ ਲੋਇ।
੪. ਆਪੇ ਕਰੈ ਕਥੈ ਸੁਣੈ ਸੋਇ।
੫. ਓਹੁ ਬਿਧਾਤਾ ਮਨੁ ਤਨੁ ਦੇਇ।
੬. ਓਹੁ ਬਿਧਾਤਾ ਮਨਿ ਮੁਖਿ ਸੋਇ।
੭. ਪ੍ਰਭੁ ਜਗਜੀਵਨੁ ਅਵਰੁ ਨ ਕੋਇ।
੮. ਨਾਨਕ ਨਾਮਿ ਰਤੇ ਪਤਿ ਹੋਇ। ੯।

## ਪਦ-ਅਰਥ

**ਸੂਰੁ**—ਸੂਰਜ (ਗਿਆਨ ਰੂਪ); **ਅਸੁਰ**—ਦੈਂਤ (ਕਾਮਾਦਿਕ); **ਬਿਧਾਤਾ**—ਰਚਨਹਾਰ।

## ਟੀਕਾ

੧. (ਇਥੇ ਵੀ 'ਉ' ਹੀ ਚਲਦਾ ਹੈ) ਜਦ ਗੁਰੂ ਦੇ ਗਿਆਨ ਦਾ ਸੂਰਜ ਚੜ੍ਹਦਾ ਹੈ ਤਦ ਜੀਵ ਕਾਮਾਦਿਕ ਦੈਂਤਾਂ ਨੂੰ ਮਾਰ ਲੈਂਦਾ ਹੈ।
੨. (ਫਿਰ) ਉਹ ਉੱਚੀ ਨਜ਼ਰ ਨਾਲ ਵੇਖ ਕੇ ਸ਼ਬਦ ਦੁਆਰਾ ਵਿਚਾਰ ਕਰਦਾ ਹੈ।
੩. (ਇਸੇ ਲਈ) ਉਸ ਨੂੰ ਉਪਰ, ਆਦਿ, ਅੰਤ ਵਿਚ ਅਤੇ ਤਿੰਨਾਂ ਲੋਕਾਂ ਵਿਚ,
੪. ਇਕੋ ਪਰਮਾਤਮਾ ਕਰਦਾ, ਕਹਿੰਦਾ ਅਤੇ ਸੁਣਦਾ ਦਿਸਦਾ ਹੈ।
੫. ਉਹ ਸਮਝਦਾ ਹੈ ਕਿ ਉਹ ਰਚਣਹਾਰ ਪਰਮਾਤਮਾ ਹੀ ਜੀਵਾਂ ਨੂੰ ਤਨ ਮਨ ਦੇਣ ਵਾਲਾ ਹੈ।
੬. ਉਹ ਬਿਧਾਤਾ ਉਨ੍ਹਾਂ ਦੇ ਮਨ ਵਿਚ ਹੈ ਤੇ ਉਹੋ ਆਪ ਉਨ੍ਹਾਂ ਦੇ ਮੁਖ ਵਿਚ ਹੋ ਕੇ ਬੋਲਦਾ ਹੈ।

੭. ਉਹੋ ਜਗਤ ਦਾ ਜੀਵਨ ਹੈ, ਹੋਰ ਕੋਈ ਨਹੀਂ ।

੮. (ਨਾਨਕ) ਉਸ ਦੇ ਨਾਮ ਵਿਚ ਰੰਗੇ ਜਾਣ ਨਾਲ ਦਰਗਾਹ ਵਿਚ ਇਜ਼ਤ ਹੁੰਦੀ ਹੈ । ੯ ।

੧੦

**੧. ਰਾਜਨ ਰਾਮ ਰਵੈ ਹਿਤਕਾਰਿ ।**
**੨. ਰਣ ਮਹਿ ਲੂਝੈ ਮਨੂਆ ਮਾਰਿ ।**
**੩. ਰਾਤਿ ਦਿਨੰਤਿ ਰਹੈ ਰੰਗਿ ਰਾਤਾ ।**
**੪. ਤੀਨਿ ਭਵਨ ਜੁਗ ਚਾਰੇ ਜਾਤਾ ।**
**੫. ਜਿਨਿ ਜਾਤਾ ਸੋ ਤਿਸ ਹੀ ਜੇਹਾ ।**
**੬. ਅਤਿ ਨਿਰਮਾਇਲੁ ਸੀਝਸਿ ਦੇਹਾ ।**
**੭. ਰਹਸੀ ਰਾਮੁ ਰਿਦੈ ਇਕ ਭਾਇ ।**
**੮. ਅੰਤਰਿ ਸਬਦੁ ਸਾਚਿ ਲਿਵ ਲਾਇ । ੧੦ ।**

## ਪਦ-ਅਰਥ

**ਹਿਤਕਾਰਿ**—ਹਿਤ ਵਾਲਾ ਹੋ ਕੇ; **ਜਾਤਾ**—ਜਾਣ ਲੈਂਦਾ ਹੈ; **ਨਿਰਮਾਇਲੁ**—ਪਵਿਤਰ; **ਸੀਝਸਿ**—ਸਫਲ ਹੁੰਦੀ ਹੈ; **ਰਹਸੀ**—ਪ੍ਰਸੰਨ (ਖਿੜਿਆ) ਰਹੇਗਾ; **ਭਾਇ**—ਪ੍ਰੇਮ ਨਾਲ ।

## ਟੀਕਾ

੧. ਜੋ ਰਾਜਾ ਰਾਮ (ਪ੍ਰਭੂ) ਦਾ ਹਿਤਕਾਰੀ ਹੋ ਕੇ ਉਸ ਦਾ ਨਾਮ ਜਪਦਾ ਹੈ,

੨. ਉਹ ਸੰਸਾਰ ਯੁਧ ਵਿਚ (ਕਾਮਾਦਿਕ ਵੈਰੀਆਂ ਨਾਲ) ਲੜਦਾ ਹੈ ਤੇ ਮਨ ਨੂੰ ਮਾਰ ਲੈਂਦਾ ਹੈ ।

੩. ਉਹ ਰਾਤ ਦਿਨ ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ

੪. ਤੇ ਉਸ ਤਿੰਨਾਂ ਭਵਨਾਂ ਵਿਚ ਵਿਆਪਕ ਤੇ ਚਾਰ ਜੁਗਾਂ ਵਿਚ ਇਕੋ ਜਿਹੇ ਵਰਤਦੇ ਪ੍ਰਭੂ ਨੂੰ ਜਾਣ ਲੈਂਦਾ ਹੈ ।

੫. ਜਿਸ ਨੇ ਇਸ ਤਰ੍ਹਾਂ ਪਰਮਾਤਮਾ ਨੂੰ ਜਾਣਿਆ ਹੈ ਉਹ ਉਸ ਵਰਗਾ ਹੀ ਹੋ ਜਾਂਦਾ ਹੈ ।

੬. ਉਹ ਪਵਿਤਰ ਹੋ ਜਾਂਦਾ ਹੈ ਅਤੇ ਉਸ ਦੀ ਦੇਹੀ ਸਫਲ ਹੋ ਜਾਂਦੀ ਹੈ (ਅਰਥਾਤ ਜੀਵਨ ਸਫਲ ਹੋ ਜਾਂਦਾ ਹੈ) ।

੭. ਜੋ ਪ੍ਰੇਮ ਨਾਲ ਇਕ ਹਰੀ ਨੂੰ ਹਿਰਦੇ ਵਿਚ ਵਸਾਂਦਾ ਹੈ ਉਹ ਖਿੜਿਆ ਰਹਿੰਦਾ ਹੈ।

੮. ਉਸ ਦੇ ਅੰਦਰ ਸ਼ਬਦ ਟਿਕਦਾ ਹੈ ਤੇ ਉਹ ਸੱਚ ਵਿਚ ਲਿਵ ਜੋੜਦਾ ਹੈ। ।੧੦।

੧੧

**੧. ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ।**

**੨. ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ।**

**੩. ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ।**

**੪. ਏਕੁ ਸਬਦੁ ਰਾਮਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ।੧੧।**

## ਪਦ-ਅਰਥ

**ਰੋਸੁ**—ਸ਼ਿਕਾਇਤ, ਗਿਲਾ; **ਰੰਕ**—ਕੰਗਾਲ; **ਨਿਰੋਧਰੁ**—ਜਿਸ ਦਾ ਅਸਰ ਨਹੀਂ ਰੋਕਿਆ ਜਾ ਸਕਦਾ; **ਮਤੀ**—ਸਿਆਣਪ।

## ਟੀਕਾ

੧. (ਇਸ ਪਉੜੀ ਵਿਚ ਵੀ ਉਤੇ ਵਾਂਗ 'ਰ' ਅਖਰ ਹੀ ਲਇਆ ਹੈ) (ਜੀਵਨ ਦੇ ਲਹਾਉ ਚੜਾਉ ਤੋਂ ਉਪਜੇ ਦੁਖਾਂ ਦੀ) ਸ਼ਿਕਾਇਤ ਨਾ ਕਰੋ, (ਹੇ ਮਿਤ੍ਰੋ) ਨਾਮ ਅੰਮ੍ਰਿਤ ਪੀਓ, ਇਸ ਸੰਸਾਰ ਵਿਚ ਸਦਾ ਟਿਕਿਆ ਨਹੀਂ ਰਹਿਣਾ।

੨. ਰਾਜੇ, ਅਮੀਰ ਜਾਂ ਕੰਗਾਲ ਕਿਸੇ ਨੇ ਵੀ ਇਥੇ ਸਦਾ ਨਹੀਂ ਰਹਿਣਾ, ਚਾਰੇ ਜੁਗਾਂ ਅੰਦਰ ਜੀਵ ਜੰਮਦੇ ਹਨ ਤੇ ਮਰਦੇ ਵੀ ਹਨ।

੩. ਜਦ ਰਹਿਣ ਦੀਆਂ ਗੱਲਾਂ ਕਹਿਣ ਨਾਲ ਇਥੇ ਕੋਈ ਨਹੀਂ ਰਹਿ ਸਕਦਾ ਤਾਂ ਫਿਰ ਮੈਂ ਕਿਸ ਪਾਸ ਆਪਣਾ ਦੁਖ ਰੋਵਾਂ?

੪. ਆਵਾਗਵਨ ਦੇ ਦੁਖ ਕੱਟਣ ਲਈ ਰਾਮ ਦੇ ਨਾਮ ਦਾ ਇਕ ਸ਼ਬਦ ਐਸਾ ਹੈ ਜਿਸ ਦਾ ਅਸਰ ਰੋਕਿਆ ਨਹੀਂ ਜਾ ਸਕਦਾ, ਪ੍ਰਭੂ ਦੀ ਦਰਗਾਹ ਵਿਚ ਮਾਣ ਪ੍ਰਾਪਤ ਕਰਨ ਲਈ ਇਹੋ ਅਸਲ ਮੱਤ ਹੈ ਜੋ ਗੁਰੂ ਹੀ ਦਿੰਦਾ ਹੈ।੧੧।

੧੨

**੧. ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ।**

**੨. ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ।**

੩. ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ।
੪. ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ । ੧੨ ।

### ਪਦ-ਅਰਥ

**ਲਾਜ**—ਲੋਕ ਲਾਜ; **ਸਾਸੁ**—ਮਾਇਆ; **ਨਿਚਿੰਦੁ**—ਬੇਫਿਕਰ ।

### ਟੀਕਾ

੧. ਜਦ ਉਹ ਬੁੱਧੀ ਜੋ ਲੋਕ ਲਾਜ ਵਿਚ ਸੀ ਮਰ ਜਾਂਦੀ ਹੈ, ਤਾਂ ਜੀਵ-ਇਸਤ੍ਰੀ ਪ੍ਰਗਟ ਹੋ ਕੇ ਜੀਵਨ ਗੁਜ਼ਾਰਦੀ ਹੈ (ਲੋਕ ਲਾਜ ਛਡ ਕੇ ਪ੍ਰਭੂ ਦੇ ਰਾਹ ਤੇ ਨਿਸੰਗ ਚਲਦੀ ਹੈ) ।

੨. ਮਾਇਆ ਰੂਪ ਉਸ ਦੀ ਸੱਸ ਪਾਗਲ ਹੋ ਗਈ ਹੈ (ਆਪਣਾ ਅਸਰ ਛੱਡ ਗਈ ਹੈ) ਹੁਣ ਉਸ ਦੇ ਸਿਰ ਤੋਂ ਸਭ ਸ਼ੰਕਾ ਲਹਿ ਗਈ ਹੈ ।

੩. ਵਾਹਿਗੁਰੂ ਪ੍ਰੇਮ ਸਰੂਪ ਨੇ ਮੌਜ ਵਿਚ ਆ ਕੇ ਉਸ ਨੂੰ ਆਪਣੇ ਪਾਸ ਸੱਦਿਆ ਹੈ, ਉਸ ਦੇ ਮਨ ਵਿਚ ਸ਼ਬਦ ਤੇ ਉਸ ਤੋਂ ਉਪਜਿਆ ਅਨੰਦ ਆਇਆ ਹੈ ।

੪. ਗੁਰੂ ਦੁਆਰਾ ਪਿਆਰੇ ਦੇ ਰੰਗ ਵਿਚ ਲਾਲ ਹੋ ਕੇ ਉਹ ਬੇਫ਼ਿਕਰ ਹੋ ਗਈ ਹੈ । ੧੨ ।

### ੧੩

੧. ਲਾਹਾ ਨਾਮੁ ਰਤਨੁ ਜਪਿ ਸਾਰੁ ।
੨. ਲਬੁ ਲੋਭੁ ਬੁਰਾ ਅਹੰਕਾਰੁ ।
੩. ਲਾੜੀ ਚਾੜੀ, ਲਾਇਤਬਾਰੁ ।
੪. ਮਨਮੁਖੁ ਅੰਧਾ ਮੁਗਧੁ ਗਵਾਰੁ ।
੫. ਲਾਹੇ ਕਾਰਣਿ ਆਇਆ ਜਗਿ ।
੬. ਹੋਇ ਮਜੂਰੁ ਗਇਆ ਠਗਾਇ ਠਗਿ ।
੭. ਲਾਹਾ ਨਾਮੁ ਪੂੰਜੀ ਵੇਸਾਹੁ ।
੮. ਨਾਨਕ ਸਚੀ ਪਤਿ ਸਚਾ ਪਾਤਿਸਾਹ । ੧੩ ।

### ਪਦ-ਅਰਥ

**ਸਾਰੁ**—ਸ੍ਰੇਸ਼ਟ; **ਲਾੜੀ ਚਾੜੀ**—ਲਾਈ ਚਾਈ, ਕਿਸੇ ਨੂੰ ਲਾ ਕੇ ਗੱਲ ਕਹਿਣੀ ਅਤੇ ਕਿਸੇ ਨੂੰ ਚੁਕਣਾ; **ਲਾਇਤਬਾਰੁ**—ਚੁਗਲੀ; **ਮੁਗਧੁ**—ਮੂਰਖ; **ਮਜੂਰੁ**—ਸੇਵਕ; **ਵੇਸਾਹੁ**—ਸਿਦਕ ।

## ਟੀਕਾ

੧. (ਹੇ ਜੀਵ) ਨਾਮ ਰਤਨ ਦਾ ਜਪ ਕਰ, ਇਹੋ ਸ੍ਰੇਸ਼ਟ ਨਫ਼ਾ ਹੈ।
੨. ਚਸਕਾ, ਲਾਲਚ ਤੇ ਹੰਕਾਰ ਮਾੜੇ ਹਨ (ਇਨ੍ਹਾਂ ਤੋਂ ਅੰਤ ਦੁਖ ਨਿਕਲਦਾ ਹੈ)।
੩. ਲਾਈ ਚਾਈ ਅਤੇ ਚੁਗਲੀ ਵੀ (ਮਾੜੇ ਹਨ)।
੪. ਮਨਮੁਖ ਅਗਿਆਨੀ ਹੈ, ਮੂਰਖ ਹੈ, ਗਵਾਰ ਹੈ (ਜੋ ਉਪਰਲੇ ਮਾੜੇ ਕਰਮ ਕਰਦਾ ਹੈ)।
੫. (ਜੀਵ) ਸੰਸਾਰ ਵਿਚ ਆਇਆ ਤਾਂ ਹੈ ਲਾਹੇ ਲਈ
੬. ਪਰ ਇਥੇ (ਮਾਇਆ ਦਾ) ਸੇਵਕ ਹੋ ਕੇ ਫਿਰਦਾ ਹੈ ਤੇ ਠੱਗਣੀ ਮਾਇਆ ਤੋਂ ਆਪਣੇ ਆਪ ਨੂੰ ਠੱਗਾਂਦਾ ਹੈ।
੭. ਜੋ ਮਨੁੱਖ ਸਿਦਕ ਨੂੰ ਪੂੰਜੀ ਬਣਾਂਦਾ ਹੈ ਤੇ ਨਾਮ ਰੂਪ ਨਫ਼ਾ ਖਟਦਾ ਹੈ।
੮. ਨਾਨਕ ਉਸ ਨੂੰ ਸੱਚਾ ਪਾਤਸ਼ਾਹ (ਹਰੀ) ਸੱਚੀ ਇੱਜ਼ਤ (ਬਖ਼ਸ਼ਦਾ ਹੈ)। ੧੩।

## ੧੪

**੧. ਆਇ ਵਿਗੂਤਾ ਜਗੁ ਜਮ ਪੰਥੁ।**
**੨. ਆਈ ਨ ਮੇਟਣ ਕੋ ਸਮਰਥੁ।**
**੩. ਆਥਿ ਸੈਲ ਨੀਚ ਘਰਿ ਹੋਇ।**
**੪. ਆਥਿ ਦੇਖਿ ਨਿਵੈ ਜਿਸੁ ਦੋਇ।**
**੫. ਆਥਿ ਹੋਇ ਤਾ ਮੁਗਧੁ ਸਿਆਨਾ।**
**੬. ਭਗਤਿ ਬਿਹੂਨਾ ਜਗੁ ਬਉਰਾਨਾ।**
**੭. ਸਭ ਮਹਿ ਵਰਤੈ ਏਕੋ ਸੋਇ।**
**੮. ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ। ੧੪।**

## ਪਦ-ਅਰਥ

**ਵਿਗੂਤਾ**—ਖ਼ਰਾਬ ਹੋਇਆ; **ਆਈ**—ਮਾਇਆ; **ਆਥਿ**—ਮਾਇਆ, ਦੌਲਤ; **ਸੈਲ**—ਪਹਾੜ ਜਿੰਨੀ ਬਹੁਤ ਮੌਜ; **ਬਿਹੂਨਾ**—ਖਾਲੀ; **ਬਉਰਾਨਾ**—ਸੁਦਾਈ।

## ਟੀਕਾ

੧. ਜਗਤ (ਮਾਇਆ ਦੇ ਅਸਰ ਹੇਠ) ਜਮ ਦੇ ਰਸਤੇ ਨੂੰ ਫੜਦਾ ਹੈ ਇਥੇ ਖ਼ਰਾਬ ਹੁੰਦਾ ਹੈ।

੨. ਮਾਇਆ ਦੇ ਇਸ ਅਸਰ ਨੂੰ ਮੇਟਣ ਲਈ ਕਿਸੇ ਪਾਸ ਤਾਕਤ ਨਹੀਂ ।
੩. (ਮਾਇਆ ਦਾ ਪ੍ਰਭਾਵ ਇੰਨਾ ਹੈ ਕਿ) ਜੇ ਨੀਚ ਦੇ ਘਰ ਵੀ ਬੇਅੰਤ ਮਾਇਆ ਹੋਵੇ,
੪. ਤਾਂ ਉਸ ਮਾਇਆ ਨੂੰ ਵੇਖ ਕੇ ਦੋਵੇਂ ਅਮੀਰ ਤੇ ਗ਼ਰੀਬ ਉਸ ਨੀਚ ਨੂੰ ਨਿਵਦੇ ਹਨ ।
੫. ਜੇ ਮਾਇਆ ਕਿਸੇ ਦੇ ਪਾਸ ਹੋਵੇ ਤਾਂ ਉਹ ਭਾਵੇਂ ਮੂਰਖ ਹੋਵੇ ਸਿਆਣਾ ਸਮਝਿਆ ਜਾਂਦਾ ਹੈ ।
੬. ਸੱਚ ਹੈ ਭਗਤੀ ਤੋਂ ਖਾਲੀ ਸਾਰਾ ਜਗਤ ਹੀ ਸੁਦਾਈ ਹੋਇਆ ਫਿਰਦਾ ਹੈ ।
੭. (ਉਹ ਕਿਤੇ ਦੂਰ ਨਹੀਂ) ਸਾਰਿਆਂ ਵਿਚ ਇਕ ਆਪ ਹੀ ਵਰਤਦਾ ਹੈ;
੮. (ਪਰ) ਦਿਸਦਾ ਉਸ ਨੂੰ ਹੈ ਜਿਸ ਤੇ ਆਪ ਕਿਰਪਾ ਕਰਦਾ ਹੈ । ੧੪ ।

### ੧੫

**੧. ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ।**
**੨. ਜਨਮਿ ਮਰਣਿ ਨਹੀ ਧੰਧਾ ਧੈਰੁ ।**
**੩. ਜੋ ਦੀਸੈ ਸੋ ਆਪੇ ਆਪਿ ।**
**੪. ਆਪਿ ਉਪਾਇ ਆਪੇ ਘਟ ਥਾਪਿ ।**
**੫. ਆਪਿ ਅਗੋਚਰੁ ਧੰਧੈ ਲੋਈ ।**
**੬. ਜੋਗ ਜੁਗਤਿ ਜਗ ਜੀਵਨੁ ਸੋਈ ।**
**੭. ਕਰਿ ਆਚਾਰੁ ਸਚੁ ਸੁਖੁ ਹੋਈ ।**
**੮. ਨਾਮ ਵਿਹੂਣਾ ਮੁਕਤਿ ਕਿਵ ਹੋਈ । ੧੫ ।**

## ਪਦ-ਅਰਥ

**ਥਾਪਿ**—ਥਾਪ ਕੇ; **ਧੰਧਾ ਧੈਰੁ**—ਧੰਧਿਆਂ ਵਿਚ ਧਾਵਣਾ; **ਅਗੋਚਰੁ**—ਮਨ ਇੰਦ੍ਰਿਆਂ ਤੋਂ ਪਰੇ; **ਲੋਈ**—ਜਗਤ; **ਆਚਾਰੁ**—ਜੀਵਨ ਕਰਮ ।

## ਟੀਕਾ

੧. ਉਹ ਪ੍ਰਭੂ ਜੁਗਾਂ ਜੁਗਾਂ ਵਿਚ ਸੰਸਾਰ ਨੂੰ ਥਾਪ ਕੇ ਸਦਾ ਨਿਰਵੈਰ ਹੈ ।
੨. ਨਾ ਉਹ ਜਨਮ ਮਰਣ ਵਿਚ ਹੈ, ਨਾ ਧੰਧਿਆਂ ਵਿਚ ਧਾਂਵਦਾ ਹੈ ।
੩. ਜੋ ਕੁਝ ਦਿਸਦਾ ਹੈ, ਇਹ ਸਭ ਉਹ ਆਪ ਹੀ ਆਪ ਹੈ ।

੪. ਆਪ ਹੀ ਸੰਸਾਰ ਪੈਦਾ ਕਰ ਕੇ ਆਪ ਹੀ ਸਭ ਜੀਵਾਂ ਨੂੰ ਅਸਥਾਪਨ ਕਰਦਾ ਹੈ।

੫. ਆਪ ਮਨ ਇੰਦ੍ਰਿਆਂ ਤੋਂ ਪਰ੍ਹੇ ਹੈ ਤੇ ਆਪ ਹੀ ਜੀਵਾਂ ਨੂੰ ਜਗਤ ਧੰਧਿਆਂ ਵਿਚ ਲਾਂਦਾ ਹੈ।

੬. ਜੋਗ ਦੀ ਸਹੀ ਜੁਗਤ ਦੁਆਰਾ ਉਹੋ ਜਗ-ਜੀਵਨ ਲੱਭ ਜਾਂਦਾ ਹੈ (ਭਾਵੇਂ ਉਹ ਅਗੋਚਰ ਹੈ)।

੭. (ਹੇ ਭਾਈ), ਸੱਚ ਨੂੰ ਆਪਣਾ ਆਚਾਰ (ਜੀਵਨ-ਕਰਮ) ਬਣਾ ਤਾਂ ਸੁਖ ਮਿਲਦਾ ਹੈ।

੮. ਕਿਉਂਕਿ ਨਾਮ ਤੋਂ ਜੋ ਖਾਲੀ ਹੈ ਕਿਵੇਂ ਉਹ ਮੁਕਤ ਹੋ ਸਕਦਾ ਹੈ? ।੧੫।

## ੧੬

**੧. ਵਿਣੁ ਨਾਵੈ ਵੇਰੋਧੁ ਸਰੀਰ।**
**੨. ਕਿਉ ਨ ਮਿਲਹਿ ਕਾਟਹਿ ਮਨ ਪੀਰ।**
**੩. ਵਾਟ ਵਟਾਊ ਆਵੈ ਜਾਇ।**
**੪. ਕਿਆ ਲੇ ਆਇਆ ਕਿਆ ਪਲੈ ਪਾਇ।**
**੫. ਵਿਣੁ ਨਾਵੈ ਤੋਟਾ ਸਭ ਥਾਇ।**
**੬. ਲਾਹਾ ਮਿਲੈ ਜਾ ਦੇਇ ਬੁਝਾਇ।**
**੭. ਵਣਜੁ ਵਾਪਾਰੁ ਵਣਜੈ ਵਾਪਾਰੀ।**
**੮. ਵਿਣੁ ਨਾਵੈ ਕੈਸੀ ਪਤਿ ਸਾਰੀ।੧੬।**

## ਪਦ–ਅਰਥ

**ਵੇਰੋਧੁ**—ਖਿੱਚਾ ਖਿੱਚੀ; **ਵਟਾਊ**—ਮੁਸਾਫ਼ਰ; **ਪਤਿ ਸਾਰੀ**—ਸ੍ਰੇਸ਼ਟ ਪਤਿ।

## ਟੀਕਾ

੧. ਨਾਮ ਤੋਂ ਬਿਨਾਂ ਸਰੀਰ ਦੇ ਅੰਦਰ ਖਿੱਚਾ ਖਿੱਚੀ ਬਣੀ ਰਹਿੰਦੀ ਹੈ (ਜੀਵਨ ਸਮ-ਤੁਲਨ ਹੋ ਕੇ ਨਹੀਂ ਚਲਦਾ)।

੨. ਹੇ ਭਾਈ, ਤੂੰ ਕਿਉਂ ਨਹੀਂ ਪ੍ਰਭੂ ਨੂੰ ਮਿਲਦਾ ਤੇ ਆਪਣੀ ਸਾਰੀ ਪੀੜ ਕੱਟ ਲੈਂਦਾ।

੩. (ਇਹ ਜੀਵ) ਮੁਸਾਫ਼ਰ ਦੀ ਤਰ੍ਹਾਂ ਆਉਂਦਾ ਹੈ ਅਤੇ ਮੁੜ ਚਲਾ ਜਾਂਦਾ ਹੈ।

੪. ਪਰ ਕੀ ਲੈ ਕੇ ਆਉਂਦਾ ਹੈ ਅਤੇ ਕੀ ਪੱਲੇ ਵਿਚ ਪਾ ਕੇ ਲੈ ਜਾਂਦਾ ਹੈ (ਕੁਝ ਵੀ ਨਹੀਂ)।
੫. ਨਾਮ ਤੋਂ ਬਿਨਾ ਹਰ ਥਾਂ ਇਸ ਨੂੰ ਘਾਟਾ ਹੀ ਘਾਟਾ ਹੈ।
੬. ਨਾਮ ਦਾ ਲਾਹਾ ਤਾਂ ਮਿਲਦਾ ਹੈ ਜੇ ਪਰਮਾਤਮਾ (ਕਿਸੇ ਨੂੰ ਇਹ ਮਾਰਗ) ਬੁਝਾ ਦੇਵੇ।
੭. ਇਹ ਜੀਵ ਵਪਾਰੀ ਹੈ ਤੇ (ਆਪਣੀ ਰੁਚੀ ਅਨੁਸਾਰ) ਵਣਜ ਕਰਦਾ ਹੈ।
੮. ਪਰ ਨਾਮ ਤੋਂ ਬਿਨਾਂ ਕਿਵੇਂ ਦਰਗਾਹ ਵਿਚ ਚੰਗੀ ਇੱਜ਼ਤ ਮਿਲ ਸਕਦੀ ਹੈ? ।੧੬।

੧੭

**੧. ਗੁਣ ਵੀਚਾਰੇ ਗਿਆਨੀ ਸੋਇ।**
**੨. ਗੁਣ ਮਹਿ ਗਿਆਨੁ ਪਰਾਪਤਿ ਹੋਇ।**
**੩. ਗੁਣਦਾਤਾ ਵਿਰਲਾ ਸੰਸਾਰਿ।**
**੪. ਸਾਚੀ ਕਰਣੀ ਗੁਰ ਵੀਚਾਰਿ।**
**੫. ਅਗਮ ਅਗੋਚਰੁ ਕੀਮਤਿ ਨਹੀ ਪਾਇ।**
**੬. ਤਾ ਮਿਲੀਐ ਜਾ ਲਏ ਮਿਲਾਇ।**
**੭. ਗੁਣਵੰਤੀ ਗੁਣ ਸਾਰੇ ਨੀਤ।**
**੮. ਨਾਨਕ ਗੁਰਮਤਿ ਮਿਲੀਐ ਮੀਤ।੧੭।**

## ਪਦ-ਅਰਥ

**ਸਾਰੇ**—ਸੰਭਾਲਦੀ ਹੈ, ਯਾਦ ਕਰਦੀ ਹੈ; **ਨੀਤ**—ਨਿਤ, ਰੋਜ਼।

## ਟੀਕਾ

੧. ਗਿਆਨੀ ਉਹੀ ਹੈ ਜੋ ਪ੍ਰਭੂ ਦੇ ਗੁਣਾਂ ਨੂੰ ਵਿਚਾਰਦਾ ਹੈ।
੨. ਇਨ੍ਹਾਂ ਗੁਣਾਂ ਵਿਚ (ਪ੍ਰਭੂ ਦੇ ਗੁਣਾਂ ਦੀ ਡੂੰਘਾਈ ਵਿਚ ਜਾ ਕੇ ਹੀ) ਉਸ ਦਾ ਗਿਆਨ (ਸਹੀ ਤਸੱਵਰ) ਪ੍ਰਾਪਤ ਹੁੰਦਾ ਹੈ।
੩. ਸੰਸਾਰ ਵਿਚ ਕੋਈ ਵਿਰਲਾ ਹੀ ਹੁੰਦਾ ਹੈ ਜੋ ਇਸ ਤਰ੍ਹਾਂ ਗਿਆਨੀ ਹੋ ਕੇ ਆਪ ਗੁਣਾਂ ਦਾ ਦਾਤਾ ਹੋ ਜਾਂਦਾ ਹੈ।
੪. ਗੁਰੂ ਸ਼ਬਦ ਦੇ ਵਿਚਾਰ ਕਰਕੇ ਉਸ ਦੀ ਕਰਣੀ ਸੱਚੀ ਹੋ ਜਾਂਦੀ ਹੈ।

੫. ਪ੍ਰਭੂ ਮਨ ਇੰਦ੍ਰਿਆਂ ਤੋਂ ਪਰ੍ਹੇ ਹੈ ਉਸ ਦੀ ਕੀਮਤ ਕੋਈ ਨਹੀਂ ਪਾ ਸਕਦਾ।
੬. ਤੇ ਉਸ ਨੂੰ ਤਦ ਮਿਲ ਸਕੀਦਾ ਹੈ ਜੇ ਉਹ (ਜੀਵ ਦੇ ਗੁਣ ਵੇਖ ਕੇ) ਆਪ ਆਪਣੇ ਨਾਲ ਮਿਲਾ ਲਵੇ।
੭. ਇਸ ਲਈ ਗੁਣਵਾਨ ਜੀਵ-ਇਸਤ੍ਰੀ ਸਦਾ ਉਸ ਦੇ ਗੁਣ ਸੰਭਾਲਦੀ (ਯਾਦ ਕਰਦੀ) ਹੈ।
੮. (ਨਾਨਕ) ਗੁਰੂ ਦੀ ਮੱਤ ਦਆਰਾ ਮਿਤਰ ਪ੍ਰਭੂ ਨੂੰ ਮਿਲ ਸਕੀਦਾ ਹੈ। ੧੭।

੧੮

**੧. ਕਾਮ ਕ੍ਰੋਧੁ ਕਾਇਆ ਕਉ ਗਾਲੈ।**
**੨. ਜਿਉ ਕੰਚਨ ਸੋਹਾਗਾ ਢਾਲੈ।**
**੩. ਕਸਿ ਕਸਵਟੀ ਸਹੈ ਸੁ ਤਾਉ।**
**੪. ਨਦਰਿ ਸਰਾਫ ਵੰਨੀ ਸਚੜਾਉ।**
**੫. ਜਗਤੁ ਪਸੂ ਅਹੰ ਕਾਲੁ ਕਸਾਈ।**
**੬. ਕਰਿ ਕਰਤੈ ਕਰਣੀ ਕਰਿ ਪਾਈ।**
**੭. ਜਿਨਿ ਕੀਤੀ ਤਿਨਿ ਕੀਮਤਿ ਪਾਈ।**
**੮. ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ। ੧੮।**

## ਪਦ-ਅਰਥ

**ਗਾਲੈ**—ਗਾਲ ਦੇਵੇ; **ਸੋਹਾਗਾ**—ਖਾਰ; **ਵੰਨੀ ਸਚੜਾਉ**—ਸੱਚੀ ਵੰਨੀ ਵਾਲਾ; **ਕਰਿ**—ਹੱਥ ਵਿਚ।

## ਟੀਕਾ

੧. ਕਾਮ ਤੇ ਕ੍ਰੋਧ (ਕਢਣ ਲਈ) ਸਰੀਰ ਨੂੰ (ਗੁਰਮਤ ਦੁਆਰਾ) ਗਾਲ ਦੇਵੇ (ਸੋਧੇ),
੨. ਜਿਵੇਂ ਸੁਨਿਆਰਾ ਸੋਨੇ ਨੂੰ ਖਾਰ ਪਾ ਕੇ ਪਿਘਲਾਂਦਾ ਹੈ (ਸ਼ੁਧ ਕਰਨ ਲਈ)।
੩. ਮੁੜ ਉਹੋ ਸੋਨਾ ਜਦ ਕਸਵੱਟੀ ਦੀ ਕਸ ਅਤੇ (ਕੁਠਾਲੀ ਦੇ) ਤਾਉ ਨੂੰ ਸਹਿ ਲੈਂਦਾ ਹੈ;
੪. ਤਾਂ ਸਰਾਫ਼ ਦੀ ਨਜ਼ਰ ਵਿਚ ਸੱਚੀ ਵੰਨੀ ਵਾਲਾ ਸਮਝਿਆ ਜਾਂਦਾ ਹੈ (ਤਿਵੇਂ ਸਰੀਰ ਵੀ ਸ਼ੁਧ ਹੋ ਕੇ ਗੁਰੂ ਸਰਾਫ਼ ਦੀ ਪਰਵਾਨਗੀ ਪ੍ਰਾਪਤ ਕਰਦਾ ਹੈ)।

੫. ਪਰ ਜਗਤ ਪਸ਼ੂ ਹੈ (ਇਸ ਭੇਦ ਨੂੰ ਸਮਝਦਾ ਨਹੀਂ) ਹੰਕਾਰ ਜੋ ਉਸ ਦੇ ਕਾਲ (ਜਨਮ ਮਰਨ) ਦਾ ਕਾਰਨ ਹੈ, ਕਸਾਈ ਹੈ।

੬. ਰਚਨਹਾਰ ਨੇ ਰਚਨਾ ਰਚ ਕੇ ਜੀਆਂ ਦੇ ਹੱਥ ਕਰਨੀ ਪਾਈ ਹੈ, ਭਾਵ ਜਿਹੀ ਕਰਨੀ ਉਨ੍ਹਾਂ ਦੀ ਹੋਵੇਗੀ ਤਿਹਾ ਫਲ ਉਹ ਪਾਣਗੇ।

੭. ਜਿਸ ਰਚਨਹਾਰ ਨੇ ਕਰਣੀ ਦਾ ਇਹ ਅਸੂਲ ਬਣਾਇਆ ਹੈ, ਉਹ ਹੀ ਇਸ ਅਸੂਲ ਅਨੁਸਾਰ ਜੀਵਾਂ ਦੀ ਕੀਮਤ ਪਾਂਦਾ ਹੈ।

੮. ਇਸ ਦੇ ਉਲਟ ਹੋਰ ਕੀ ਕਹਿ ਸਕੀਦਾ ਹੈ, ਕੁਝ ਨਹੀਂ ਕਹਿਆ ਜਾ ਸਕਦਾ। ੧੮।

## ੧੯

**੧. ਖੋਜਤ ਖੋਜਤ ਅੰਮ੍ਰਿਤੁ ਪੀਆ।**
**੨. ਖਿਮਾ ਗਹੀ ਮਨੁ ਸਤਗੁਰਿ ਦੀਆ।**
**੩. ਖਰਾ ਖਰਾ ਆਖੈ ਸਭੁ ਕੋਇ।**
**੪. ਖਰਾ ਰਤਨੁ ਜੁਗ ਚਾਰੇ ਹੋਇ।**
**੫. ਖਾਤ ਪੀਅੰਤ ਮੂਏ ਨਹੀ ਜਾਨਿਆ।**
**੬. ਖਿਨ ਮਹਿ ਮੂਏ ਜਾ ਸਬਦੁ ਪਛਾਨਿਆ।**
**੭. ਅਸਥਿਰੁ ਚੀਤੁ ਮਰਨਿ ਮਨੁ ਮਾਨਿਆ।**
**੮. ਗੁਰ ਕਿਰਪਾ ਤੇ ਨਾਮੁ ਪਛਾਨਿਆ। ੧੯।**

## ਪਦ-ਅਰਥ

**ਗਹੀ**—ਪਕੜੀ; **ਅਸਥਿਰੁ**—ਅਡੋਲ।

## ਟੀਕਾ

੧. ਲਭਦਿਆਂ ਲਭਦਿਆਂ (ਨਾਮ) ਅੰਮ੍ਰਿਤ ਉਦੋਂ (ਮਿਲਿਆ) ਤੇ ਪੀਤਾ,

੨. ਜਦੋਂ ਖਿਮਾ ਪਕੜੀ (ਧਾਰਨ ਕੀਤੀ) ਅਤੇ ਮਨ ਨੂੰ ਸਤਿਗੁਰੂ ਦੁਆਰਾ ਪ੍ਰਭੂ ਦੇ ਹਵਾਲੇ ਕੀਤਾ।

੩. ਫਿਰ ਉਸ ਨੂੰ ਸਾਰੇ ਖਰਾ ਖਰਾ ਆਖਦੇ ਹਨ।

੪. ਕਿਉਂਕਿ ਉਸ ਪਾਸ ਖਰਾ ਨਾਮ ਰਤਨ ਹੈ ਜੋ ਚਵ੍ਹਾਂ ਜੁਗਾਂ ਵਿਚ ਹੀ ਖਰਾ ਹੈ।

੫. ਕਈ ਉਹ ਹਨ ਜੋ ਖਾਣ ਪੀਣ ਵਿਚ ਹੀ (ਆਤਮਕ ਮੌਤ) ਮਰ ਗਏ, ਉਨ੍ਹਾਂ ਨਾਮ ਅੰਮ੍ਰਿਤ ਦੀ ਕਦਰ ਨੂੰ ਨਹੀਂ ਜਾਣਿਆ।

੬. ਪਰ ਉਹ ਵੀ ਛਿਨ ਵਿਚ ਆਪਾ ਭਾਵ ਤੋਂ ਮਰ ਗਏ ਜਦੋਂ ਉਨ੍ਹਾਂ ਗੁਰ ਸ਼ਬਦ ਨੂੰ ਸਮਝਿਆ ।

੭. ਉਨ੍ਹਾਂ ਮਨੁੱਖਾਂ ਦਾ ਚਿਤ ਅਡੋਲ ਹੋ ਗਇਆ ਅਤੇ ਇਹ ਮਰਨਾ (ਜੀਵਤ ਭਾਵ ਤੋਂ) ਉਨ੍ਹਾਂ ਨੂੰ ਚੰਗਾ ਲਗਾ,

੮. ਗੁਰੂ ਕਿਰਪਾ ਦੁਆਰਾ ਜਿਨ੍ਹਾਂ ਨੇ ਨਾਮ ਨੂੰ ਜਾਣਿਆ । ੧੯ ।

## ੨੦

੧. **ਗਗਨ ਗੰਭੀਰੁ ਗਗਨੰਤਰਿ ਵਾਸੁ ।**
੨. **ਗੁਣ ਗਾਵੈ ਸੁਖ ਸਹਜਿ ਨਿਵਾਸੁ ।**
੩. **ਗਇਆ ਨ ਆਵੈ ਆਇ ਨ ਜਾਇ ।**
੪. **ਗੁਰ ਪਰਸਾਦਿ ਰਹੈ ਲਿਵ ਲਾਇ ।**
੫. **ਗਗਨੁ ਅਗੰਮੁ ਅਨਾਥੁ ਅਜੋਨੀ ।**
੬. **ਅਸਥਿਰੁ ਚੀਤੁ ਸਮਾਧਿ ਸਗੋਨੀ ।**
੭. **ਹਰਿਨਾਮੁ ਚੇਤਿ ਫਿਰਿ ਪਵਹਿ ਨ ਜੂਨੀ ।**
੮. **ਗੁਰਮਤਿ ਸਾਰੁ ਹੋਰ ਨਾਮ ਬਿਹੂਨੀ । ੨੦ ।**

## ਪਦ-ਅਰਥ

**ਗਗਨ**—ਪਰਮਾਤਮਾ, ਜੋ ਅਕਾਸ਼ ਵਤ ਸਾਰੇ ਵਿਆਪਕ ਹੈ; **ਗਗਨੰਤਰਿ**—ਸਰਬ ਵਿਆਪਕ ਪ੍ਰਭੂ ਵਿਚ; **ਅਨਾਥੁ**—ਜਿਸ ਦਾ ਨਾਥ (ਮਾਲਕ) ਕੋਈ ਨਹੀਂ; **ਸਗੋਨੀ**—ਸਗੁਣੀ, ਗੁਣਾਂ ਸਹਿਤ; **ਸਾਰੁ**—ਸ੍ਰੇਸ਼ਟ ।

## ਟੀਕਾ

੧. ਜਿਸ ਮਨੁੱਖ ਦਾ ਪ੍ਰਭੂ ਵਿਚ ਵਾਸਾ ਹੋ ਜਾਂਦਾ ਹੈ ਉਹ ਗਗਨ (ਪ੍ਰਭੂ) ਵਾਂਗ ਗੰਭੀਰ ਹੋ ਜਾਂਦਾ ਹੈ ।

੨. ਉਹ ਉਸ ਦੇ ਗੁਣ ਗਾਉਂਦਾ ਹੈ ਤੇ ਉਸ ਦਾ ਨਿਵਾਸ ਸਹਜ ਸੁਖ ਵਿਚ ਹੁੰਦਾ ਹੈ ।

੩. ਉਹ ਨਾ ਜੰਮਦਾ ਹੈ, ਨਾ ਮਰਦਾ ਹੈ ।

੪. ਗੁਰੂ ਦੀ ਕ੍ਰਿਪਾ ਨਾਲ ਉਹ ਉਸ ਹਰੀ ਵਿਚ ਸਦਾ ਲਿਵ ਲਾਈ ਰਖਦਾ ਹੈ ।

੫. ਵਾਹਿਗੁਰ ਪਹੁੰਚ ਤੋਂ ਪਰ੍ਹੇ ਹੈ, ਉਸ ਦਾ ਕੋਈ ਮਾਲਕ ਨਹੀਂ ਹੈ, ਉਹ ਜੂਨਾਂ ਵਿਚ ਨਹੀਂ ਆਉਂਦਾ ।

੬. (ਭਾਵੇਂ ਉਹ ਅੰਗਮ, ਅਨਾਥ, ਅਜੋਨੀ ਹੈ) ਪਰ ਸਗੁਣੀ ਸਮਾਧੀ ਦੁਆਰਾ ਅਰਥਾਤ ਸਰਗੁਣ ਸਰੂਪ ਪ੍ਰਭੂ ਵਿਚ ਧਿਆਨ ਜੋੜ ਕੇ ਜੀਵ ਅਡੋਲ ਚਿਤ ਹੋ ਜਾਂਦਾ ਹੈ ।

੭. (ਹੇ ਭਾਈ), ਹਰੀ ਨਾਮ ਨੂੰ ਚੇਤੇ ਕਰ, ਫਿਰ ਤੂੰ ਜੂਨਾਂ ਵਿਚ ਨਹੀਂ ਪਵੇਂਗਾ ।

੮. ਤੂੰ ਗੁਰਮਤ ਨੂੰ ਹੀ ਸ੍ਰੇਸ਼ਟ ਮੱਤ ਮੰਨ, ਕਿਉਂਕਿ ਹੋਰ ਮੱਤ ਨਾਮ ਤੋਂ ਖਾਲੀ ਰਖਦੀ ਹੈ । ੨੦ ।

## ੨੧

**੧. ਘਰ ਦਰ ਫਿਰਿ ਥਾਕੀ ਬਹੁਤੇਰੇ ।**
**੨. ਜਾਤਿ ਅਸੰਖ ਅੰਤ ਨਹੀ ਮੇਰੇ ।**
**੩. ਕੇਤੇ ਮਾਤ ਪਿਤਾ ਸੁਤ ਧੀਆ ।**
**੪. ਕੇਤੇ ਗੁਰ ਚੇਲੇ ਫੁਨਿ ਹੂਆ ।**
**੫. ਕਾਚੇ ਗੁਰ ਤੇ ਮੁਕਤਿ ਨ ਹੂਆ ।**
**੬. ਕੇਤੀ ਨਾਰਿ ਵਰੁ ਏਕੁ ਸਮਾਲਿ ।**
**੭. ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ।**
**੮. ਦਹਦਿਸ ਢੂਢਿ ਘਰੈ ਮਹਿ ਪਾਇਆ ।**
**੯. ਮੇਲੁ ਭਇਆ ਸਤਿਗੁਰੂ ਮਿਲਾਇਆ । ੨੧ ।**

## ਪਦ-ਅਰਥ

**ਜਾਤਿ**—ਜਾਤਾਂ (ਜਨਮਾਂ); **ਫੁਨਿ**—ਫਿਰ ।

## ਟੀਕਾ

੧. ਮੇਰੀ ਜਿੰਦ ਅਨੇਕ ਜਨਮਾਂ ਵਿਚ ਫਿਰਦੀ ਹੋਈ ਥੱਕ ਗਈ ।

੨. ਇਹ ਅਣਗਿਣਤ ਜਨਮਾਂ ਵਿਚੋਂ ਲੰਘੀ, ਉਨ੍ਹਾਂ ਦਾ ਮੈਥੋਂ ਅੰਤ ਨਹੀਂ ਪਾਇਆ ਜਾਂਦਾ ।

੩. ਕਈ ਇਸ ਦੇ ਮਾਤਾ, ਪਿਤਾ, ਪੁਤਰ ਤੇ ਧੀ ਬਣੇ ।

੪. ਕਈ ਇਸ ਦੇ ਗੁਰੂ ਹੋਏ ਅਤੇ ਫਿਰ ਕਈ ਚੇਲੇ ਵੀ ।

੫. (ਫਿਰ ਇਸ ਨੂੰ ਸਮਝ ਆ ਗਈ ਕਿ) ਕਦੇ ਕਚੇ ਗੁਰੂਆਂ ਪਾਸੋਂ ਕਿਸੇ ਦੀ ਮੁਕਤੀ ਨਹੀਂ ਹੁੰਦੀ (ਇਸ ਨੂੰ ਸੱਚਾ ਗੁਰੂ ਮਿਲਣਾ ਚਾਹੀਦਾ ਹੈ)

੬. (ਗੁਰੂ ਨੇ ਦਸਿਆ ਹੈ ਕਿ) ਵਾਹਿਗੁਰੂ ਇਕ ਪਤੀ ਹੈ ਅਤੇ ਕਿਤਨੀਆਂ ਹੀ (ਜੀਵ-ਇਸਤ੍ਰੀਆਂ) ਉਸ ਦੀਆਂ ਨਾਰੀਆਂ ਹਨ ਜਿਨ੍ਹਾਂ ਦੀ ਉਹ ਸੰਭਾਲ ਕਰਦਾ ਹੈ।

੭. ਇਸ ਲਈ ਮੇਰੀ ਜਿੰਦ ਨੇ ਗੁਰੂ ਦੀ ਸ਼ਰਨ ਪੈ ਕੇ ਆਪਣਾ ਮਰਨ ਜੀਵਨ ਉਸ ਪ੍ਰਭੂ ਪਤੀ ਨਾਲ ਹੀ ਬਣਾ ਲਇਆ ਹੈ।

੮. (ਵੇਖੋ ਗੁਰੂ ਦੀ ਕ੍ਰਿਪਾ ਹੋਈ ਕਿ) ਦਸ ਦਿਸ਼ਾਂ ਭਾਵ ਸ-ਰੇ ਪਾਸੇ ਭਾਲ ਕਰਕੇ ਇਸ ਨੇ ਹੁਣ ਆਪਣੇ ਹਿਰਦੇ ਵਿਚੋਂ ਹੀ ਉਸ ਹਰੀ ਨੂੰ ਲੱਭਾ ਹੈ।

੯. ਉਸ ਨਾਲ ਇਸ ਦਾ ਮੇਲ ਹੋਇਆ ਹੈ ਤੇ ਸਤਿਗੁਰੂ ਨੇ ਇਹ ਮੇਲ ਕਰਾਇਆ ਹੈ। ੨੧।

## ੨੨

**੧. ਗੁਰਮੁਖਿ ਗਾਵੈ ਗੁਰਮੁਖਿ ਬੋਲੈ।**
**੨. ਗੁਰਮੁਖਿ ਤੋਲਿ ਤੁਲਾਵੈ ਤੋਲੈ।**
**੩. ਗੁਰਮੁਖਿ ਆਵੈ ਜਾਇ ਨਿਸੰਗੁ।**
**੪. ਪਰਹਰਿ ਮੈਲੁ ਜਲਾਇ ਕਲੰਕੁ।**
**੫. ਗੁਰਮੁਖਿ ਨਾਦ ਬੇਦ ਬੀਚਾਰੁ।**
**੬. ਗੁਰਮੁਖਿ ਮਜਨੁ ਚਜੁ ਅਚਾਰੁ।**
**੭. ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ।**
**੮. ਨਾਨਕ ਗੁਰਮੁਖਿ ਪਾਵੈ ਪਾਰੁ। ੨੨।**

## ਪਦ-ਅਰਥ

**ਗਰਮੁਖਿ**—ਗੁਰੂ ਦੀ ਸ਼ਰਨ ਵਿਚ ਆਇਆ ਜੀਵ; **ਪਰਹਰਿ**—ਦੂਰ ਕਰ ਕੇ; **ਕਲੰਕੁ**—ਦੋਸ਼; **ਮਜਨੁ**—ਇਸ਼ਨਾਨ; **ਚਜੁ**—ਨਿਪੁੰਨਤਾ, ਜਾਚ ਧਾਰਮਕ ਕਰਮਾਂ ਦੀ; **ਅਚਾਰੁ**—ਕਰਮ।

## ਟੀਕਾ

੧ ਗੁਰਮੁਖ ਹਰੀ ਦੇ ਗੁਣ ਗਾਉਂਦਾ ਹੈ ਅਤੇ ਹਰੀ ਦੇ ਗੁਣ ਬੋਲਦਾ ਹੈ।

੨. ਗੁਰਮੁਖ ਆਪ ਹਰੀ ਦੇ ਗੁਣਾਂ ਨੂੰ ਤੋਲਦਾ ਹੈ ਅਤੇ ਦੂਜਿਆਂ ਤੋਂ ਤੁਲਾਉਂਦਾ ਹੈ।

੩. ਗੁਰਮੁਖ ਸ਼ੰਕਾ ਰਹਤ ਹੋ ਕੇ ਆਉਂਦਾ ਜਾਂਦਾ ਹੈ (ਉਸ ਦਾ ਜੀਵਨ ਪੱਕੇ ਵਿਸ਼ਵਾਸਾਂ ਅਨੁਸਾਰ ਸੁਤੇ ਚਲਦਾ ਰਹਿੰਦਾ ਹੈ)

੪. ਉਹ ਆਪਣੀ ਮੈਲ ਦੂਰ ਕਰਕੇ ਹਰ ਦੋਸ਼ ਨੂੰ ਸਾੜ ਸੁਟਦਾ ਹੈ ।

੫. ਗੁਰਮੁਖ ਹੀ ਨਾਦ ਤੇ ਵੇਦ ਦਾ ਵੀਚਾਰ ਹੈ (ਗੁਰਮੁਖ ਦੇ ਦਰਸ਼ਨਾਂ ਵਿਚ ਨਾਦ ਵੇਦ ਦੇ ਫਲ ਆ ਜਾਂਦੇ ਹਨ) ।

੬. ਗੁਰਮੁਖ ਦੇ ਦਰਸ਼ਨਾਂ ਵਿਚ ਹੀ ਤੀਰਥ ਇਸ਼ਨਾਨ, ਸੁਚੱਜ ਤੇ ਕਰਮ ਆ ਜਾਂਦੇ ਹਨ ।

੭. ਗੁਰਮੁਖ ਸ਼ਬਦ ਹੈ, ਸ੍ਰੇਸ਼ਟ ਅੰਮ੍ਰਿਤ ਹੈ (ਉਸ ਦੇ ਜੀਵਨ ਵਿਚ ਸਤਿਗੁਰ ਦਾ ਸ਼ਬਦ ਅਮਲ ਵਿਚ ਆਇਆ ਹੈ । ਉਹ ਇਕ ਤਰ੍ਹਾਂ ਸ਼ਬਦ ਦਾ ਰੂਪ ਹੋ ਗਇਆ ਹੈ । ਸ਼ਬਦ ਗੁਰਮੁਖ ਵਿਚ ਰੂਪਮਾਨ ਹੋਇਆ ਹੈ) ।

੮. (ਨਾਨਕ) ਗੁਰਮੁਖ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ । ੨੨ ।

## ੨੩

**੧. ਚੰਚਲੁ ਚੀਤੁ ਨ ਰਹਈ ਠਾਇ ।**
**੨. ਚੋਰੀ ਮਿਰਗੁ ਅੰਗੂਰੀ ਖਾਇ ।**
**੩. ਚਰਨ ਕਮਲ ਉਰਧਾਰੇ ਚੀਤ ।**
**੪. ਚਿਰੁ ਜੀਵਨੁ ਚੇਤਨੁ ਨਿਤ ਨੀਤ ।**
**੫. ਚਿੰਤਤ ਹੀ ਦੀਸੈ ਸਭੁ ਕੋਇ ।**
**੬. ਚੇਤਹਿ ਏਕੁ ਤਹੀ ਸੁਖੁ ਹੋਇ ।**
**੭. ਚਿਤਿ ਵਸੈ ਰਾਚੈ ਹਰਿਨਾਇ ।**
**੮. ਮੁਕਤਿ ਭਇਆ ਪਤਿ ਸਿਉ ਘਰਿ ਜਾਇ । ੨੩ ।**

## ਪਦ-ਅਰਥ

**ਠਾਇ**—ਥਾਂ ਤੇ; **ਮਿਰਗੁ**—ਮਨ ਰੂਪ ਹਿਰਨ; **ਅੰਗੂਰੀ**—ਪਾਪ ਰੂਪ ਅੰਗੂਰੀ (ਨਵੀਂ ਫੁੱਟੀ ਵੇਲ); **ਉਰਧਾਰੇ**—ਦਿਲ ਵਿਚ ਟਿਕਾਵੇ; **ਚਿੰਤਤ**—ਚਿੰਤਾਤੁਰ, ਫ਼ਿਕਰਮੰਦ ।

## ਟੀਕਾ

੧. ਚੰਚਲ ਮਨ ਇਕ ਥਾਂ ਤੇ ਟਿਕਦਾ ਨਹੀਂ ਹੈ ।

੨. ਇਹ ਮਨ ਰੂਪ ਹਿਰਨ ਪਾਪ ਰੂਪ ਅੰਗੂਰੀ (ਲੁਕ ਲੁਕ ਕੇ) ਖਾਂਦਾ ਹੈ ।

੩. ਪਰ ਜੇ ਇਹ ਮਨ ਹਰੀ ਦੇ ਚਰਨ ਕਮਲ ਹਿਰਦੇ ਵਿਚ ਟਿਕਾ ਕੇ ਰਖੇ,

੪. ਤਾਂ ਇਹ ਚੇਤੰਨ ਤੇ ਵਡ-ਉਮਰਾ ਹੋ ਜਾਏ ।

੫. ਸਭ ਕੋਈ (ਸੰਸਾਰ ਵਿਚ) ਚਿੰਤਾਤੁਰ ਹੀ ਦਿਸਦਾ ਹੈ।
੬. ਪਰ ਜੋ ਇਕ ਪ੍ਰਭੂ ਨੂੰ ਸਿਮਰਦੇ ਹਨ ਉਨ੍ਹਾਂ ਦੇ ਮਨਾਂ ਵਿਚ ਸੁਖ ਹੁੰਦਾ ਹੈ।
੭. ਜਿਸ ਦੇ ਚਿਤ ਵਿਚ ਨਾਮ ਵਸਦਾ ਹੈ ਤੇ ਨਾਮ ਵਿਚ ਉਹ ਪ੍ਰਸੰਨ ਹੁੰਦਾ ਹੈ,
੮. ਉਹ ਮੁਕਤ ਹੁੰਦਾ ਹੈ ਅਤੇ ਇਜ਼ਤ ਨਾਲ ਆਪਣੇ ਅਸਲ ਟਿਕਾਣੇ ਤੇ ਪੁਜਦਾ ਹੈ। ੨੩।

## ੨੪

**੧. ਛੀਜੈ ਦੇਹ ਖੁਲੈ ਇਕ ਗੰਢਿ।**
**੨. ਛੇਆ ਨਿਤ ਦੇਖਹੁ ਜਗਿ ਹੰਢਿ।**
**੩. ਧੂਪ ਛਾਵ ਜੇ ਸਮ ਕਰਿ ਜਾਣੈ।**
**੪. ਬੰਧਨ ਕਾਟਿ ਮੁਕਤਿ ਘਰਿ ਆਣੈ।**
**੫. ਛਾਇਆ ਛੂਛੀ ਜਗਤੁ ਭੁਲਾਨਾ।**
**੬. ਲਿਖਿਆ ਕਿਰਤੁ ਧੁਰੇ ਪਰਵਾਨਾ।**
**੭. ਛੀਜੈ ਜੋਬਨੁ ਜਰੂਆ ਸਿਰਿ ਕਾਲੁ।**
**੮. ਕਾਇਆ ਛੀਜੈ ਭਈ ਸਿਬਾਲੁ। ੨੪।**

## ਪਦ-ਅਰਥ

**ਛੀਜੈ**—ਟੁਟਦੀ ਹੈ; **ਛੇਅ**—ਛੈ, ਨਾਸ, ਖੈ, ਮੌਤ; **ਹੰਢਿ**—ਫਿਰ ਕੇ; **ਧੂਪ ਛਾਵ**—ਦੁਖ ਤੇ ਸੁਖ; **ਛਾਇਆ**—ਮਾਇਆ; **ਛੂਛੀ**—ਥੋਥੀ; **ਜਰੂਆ**—ਬੁਢੇਪਾ; **ਸਿਬਾਲੁ**—ਪਾਣੀ ਦਾ ਜਾਲਾ।

## ਟੀਕਾ

੧. ਜਦ ਸਰੀਰ ਟੁਟਦਾ ਹੈ ਤਾਂ ਸਰੀਰਕ ਅੰਗਾਂ ਦੀ ਜੋ ਗੰਢ ਬਧੀ ਹੋਈ ਸੀ, ਉਹ ਮਾਨੋ ਖੁਲ੍ਹ ਜਾਂਦੀ ਹੈ।
੨. (ਹੇ ਮਿਤ੍ਰੋ) ਮੌਤ ਨਿਤ ਨਿਤ ਹੈ ਜਗਤ ਵਿਚ ਫਿਰ ਕੇ ਦੇਖ ਲਵੋ।
੩. (ਪਰ ਜੇ ਕੋਈ ਇਥੇ) ਦੁਖ ਤੇ ਸੁਖ ਨੂੰ ਇਕੋ ਜਿਹਾ ਕਰ ਕੇ ਸਮਝੇ,
੪. ਤਾਂ ਉਹ ਆਪਣੇ ਬੰਧਨ ਕਟ ਕੇ ਆਪਣੇ ਆਪ ਨੂੰ ਮੁਕਤੀ ਘਰ ਵਿਚ ਲੈ ਆਉਂਦਾ ਹੈ।
੫. ਮਾਇਆ (ਅਸਲੀਅਤ ਵਿਚ ਤਾਂ) ਥੋਥੀ ਹੈ, ਪਰ ਮੁੜ ਵੀ ਜਗਤ ਇਸ ਨਾਲ ਭੁਲਾ ਪਇਆ ਹੈ।

੬. (ਪਰ ਮਨੁੱਖ ਦੇ ਕੀ ਵੱਸ ?) ਧੁਰ ਤੋਂ ਹੀ ਕਰਮਾਂ ਦੀ ਕਿਰਤਾ ਦਾ ਪਰਵਾਨਾ ਲਿਖਿਆ ਹੋਇਆ ਹੁੰਦਾ ਹੈ।
੭. ਜੁਆਨੀ ਮੁਕ ਜਾਂਦੀ ਹੈ ਬੁਢੇਪਾ ਆ ਜਾਂਦਾ ਹੈ ਤੇ ਸਿਰ ਤੇ ਕਾਲ ਖੜਾ ਹੁੰਦਾ ਹੈ।
੮. ਸਰੀਰ ਟੁਟ ਜਾਂਦਾ ਹੈ ਤੇ ਪਾਣੀ ਦੇ ਜਾਲੇ ਵਾਂਗ ਢਿੱਲਾ ਪੈ ਜਾਂਦਾ ਹੈ। ੨੪।

## ੨੫

**੧. ਜਾਪੈ ਆਪਿ ਪ੍ਰਭੂ ਤਿਹੁ ਲੋਇ।**
**੨. ਜੁਗਿ ਜੁਗਿ ਦਾਤਾ ਅਵਰੁ ਨ ਕੋਇ।**
**੩. ਜਿਉ ਭਾਵੈ ਤਿਉ ਰਾਖਹਿ ਰਾਖੁ।**
**੪. ਜਸੁ ਜਾਚਉ ਦੇਵੈ ਪਤਿ ਸਾਖੁ।**
**੫. ਜਾਗਤੁ ਜਾਗਿ ਰਹਾ ਤੁਧੁ ਭਾਵਾ।**
**੬. ਜਾ ਤੂ ਮੇਲਹਿ ਤਾ ਤੁਝੈ ਸਮਾਵਾ।**
**੭. ਜੈ ਜੈ ਕਾਰੁ ਜਪਉ ਜਗਦੀਸ।**
**੮. ਗੁਰਮਤਿ ਮਿਲੀਐ ਬੀਸ ਇਕੀਸ। ੨੫।**

## ਪਦ-ਅਰਥ

**ਤਿਹੁ ਲੋਇ**—ਤਿੰਨਾਂ ਲੋਕਾਂ ਵਿਚ; **ਬੀਸ**—ਵੀਹ ਵਿਸਵੇ, ਯਕੀਨਨ; **ਇਕੀਸ**—ਇਕ ਈਸ਼ਵਰ ਨੂੰ।

## ਟੀਕਾ

੧. ਆਪ ਹੀ ਪਰਮਾਤਮਾ ਤਿੰਨਾਂ ਲੋਕਾਂ ਵਿਚ ਦਿਸਦਾ ਹੈ।
੨. ਉਹ ਜੁਗਾਂ ਜੁਗਾਂ ਵਿਚ (ਸਦਾ) ਦਾਤਾ ਹੈ ਉਸ ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ।
੩. (ਹੇ ਹਰੀ), ਜਿਵੇਂ ਤੈਨੂੰ ਰਖਣਾ ਭਾਉਂਦਾ ਹੈ ਤਿਵੇਂ ਮੈਨੂੰ ਰਖੀਂ।
੪. ਮੈਂ ਤੇਰੀ ਕੇਵਲ ਸਿਫ਼ਤ ਸਾਲਾਹ ਮੰਗਦਾ ਹਾਂ ਕਿਉਂਕਿ ਸਿਫ਼ਤ ਸਾਲਾਹ ਹੀ ਮੈਨੂੰ ਪਤ ਅਤੇ ਸਾਖ ਦਿੰਦੀ ਹੈ।
੫. ਜੇ ਮੈਂ ਪਾਪਾਂ ਤੋਂ ਸੁਚੇਤ ਰਹਾਂ ਤਾਂ ਤੈਨੂੰ ਭਾਉਂਦਾ ਹਾਂ।
੬. ਜੇ ਤੂੰ ਆਪਣੇ ਨਾਲ ਮਿਲਾਵੇਂ ਤਾਂ ਤੇਰੇ ਵਿਚ ਸਮਾ ਜਾਂਦਾ ਹਾਂ।
੭. ਹੇ ਜਗਤ ਦੇ ਮਾਲਕ, ਮੈਂ ਤੇਰੀ ਜੈ ਜੈ ਕਾਰ ਜਪਦਾ ਹਾਂ।

੮. (ਇਸ ਤਰ੍ਹਾਂ) ਗੁਰੂ ਦੀ ਸਿਖਿਆ ਦੁਆਰਾ ਯਕੀਨਨ ਇਕ ਈਸ਼ਵਰ ਨੂੰ ਮਿਲੀਦਾ ਹੈ । ੨੫ ।

## ੨੬

**੧. ਝਖਿ ਬੋਲਣੁ ਕਿਆ ਜਗ ਸਿਉ ਵਾਦੁ ।**
**੨. ਝੂਰਿ ਮਰੈ ਦੇਖੈ ਪਰਮਾਦੁ ।**
**੩. ਜਨਮਿ ਮੂਏ ਨਹੀ ਜੀਵਣ ਆਸਾ ।**
**੪. ਆਇ ਚਲੇ ਭਏ ਆਸ ਨਿਰਾਸਾ ।**
**੫. ਝੁਰਿ ਝੁਰਿ ਝਖਿ ਮਾਟੀ ਰਲਿ ਜਾਇ ।**
**੬. ਕਾਲੁ ਨ ਚਾਂਪੈ ਹਰਿ ਗੁਨ ਗਾਇ ।**
**੭. ਪਾਈ ਨਵਨਿਧਿ ਹਰਿ ਕੈ ਨਾਇ ।**
**੮. ਆਪੇ ਦੇਵੈ ਸਹਜਿ ਸੁਭਾਇ । ੨੬ ।**

## ਪਦ-ਅਰਥ

**ਵਾਦੁ**—ਝਗੜਾ; **ਪਰਮਾਦੁ**—ਪਾਗਲਪੁਣਾ; **ਚਾਂਪੈ**—ਚੱਬਦਾ ਹੈ; **ਸਹਜਿ ਸੁਭਾਇ**—ਸੁਤੇ ਸਿਧ ਹੀ ।

## ਟੀਕਾ

੧. ਜਗਤ ਨਾਲ ਝਗੜੇ ਛੇੜਨ ਦਾ ਕੀ ਲਾਭ ਹੈ ? ਇਹ ਨਿਰੀ ਝਖ ਮਾਰਨਾ ਹੈ (ਇਹ ਪਾਗਲਪਨ ਹੈ) ।

੨. ਜਦ ਇਸ ਪਾਗਲਪਨ ਨੂੰ ਕੋਈ ਵੇਖ ਲਵੇ ਤਾਂ ਉਹ ਝੂਰ ਝੂਰ ਕੇ ਮਰਦਾ ਹੈ (ਕਿ ਕਿਉਂ ਇਉਂ ਹੋਇਆ ?)

੩. ਉਹ ਜੰਮਦੇ ਮਰਦੇ ਹਨ ਜਿਨ੍ਹਾਂ ਨੇ ਸਹੀ ਜੀਵਨ ਦੀ ਆਸ ਨਹੀਂ ਬਣਾਈ ।

੪. ਉਹ ਦੁਨੀਆਂ ਤੇ ਆ ਕੇ ਖਾਲੀ ਤੁਰ ਜਾਂਦੇ ਹਨ ਅਤੇ ਜੀਵਨ ਵਿਚ ਬਣਾਈਆਂ ਆਸਾਂ ਤੋਂ ਨਿਰਾਸ ਹੋ ਕੇ ਜਾਂਦੇ ਹਨ ।

੫. (ਜੀਵ ਬੇਲੋੜਾ) ਝੁਰ ਝੁਰ ਕੇ ਝੱਖਾਂ ਮਾਰ ਮਾਰ ਕੇ ਮਿੱਟੀ ਵਿਚ ਮਿਲ ਜਾਂਦਾ ਹੈ ।

੬. ਪਰ ਜੋ ਹਰੀ ਦੇ ਗੁਣ ਗਾਂਦਾ ਹੈ ਉਸ ਨੂੰ ਕਾਲ ਨਹੀਂ ਚੱਬਦਾ ।

੭. ਹਰੀ ਨਾਮ ਦੁਆਰਾ ਉਹ ਮਾਨੋ ਨੌਂ ਨਿਧੀਆਂ ਪ੍ਰਾਪਤ ਕਰ ਲੈਂਦਾ ਹੈ ।

੮. ਇਹ ਨਾਮ ਦੀ ਦਾਤ ਉਸ ਨੂੰ ਪ੍ਰਭੂ ਸੁਤੇ ਸਿਧ ਹੀ ਦੇ ਦਿੰਦਾ ਹੈ । ੨੬ ।

## ੨੭

੧. ਞਿਆਨੋ ਬੋਲੈ ਆਪੇ ਬੂਝੈ ।
੨. ਆਪੇ ਸਮਝੈ ਆਪੇ ਸੂਝੈ ।
੩. ਗੁਰ ਕਾ ਕਹਿਆ ਅੰਕਿ ਸਮਾਵੈ ।
੪. ਨਿਰਮਲ ਸੂਚੇ ਸਾਚੋ ਭਾਵੈ ।
੫. ਗੁਰੁ ਸਾਗਰੁ ਰਤਨੀ ਨਹੀ ਤੋਟ ।
੬. ਲਾਲ ਪਦਾਰਥ ਸਾਚੁ ਅਖੋਟ ।
੭. ਗੁਰਿ ਕਹਿਆ ਸਾ ਕਾਰ ਕਮਾਵਹੁ ।
੮. ਗੁਰ ਕੀ ਕਰਣੀ ਕਾਹੇ ਧਾਵਹੁ ।
੯. ਨਾਨਕ ਗੁਰਮਤਿ ਸਾਚਿ ਸਮਾਵਹੁ । ੨੭ ।

### ਪਦ-ਅਰਥ

**ਞਿਆਨੋ**—ਗਿਆਨ; **ਅੰਕਿ**—ਹਿਰਦੇ ਵਿਚ; **ਅਖੋਟ**—ਅਖੁਟ, ਅਮੁਕ ।

### ਟੀਕਾ

੧. ਪ੍ਰਭੂ ਆਪੇ ਗਿਆਨ ਉਚਾਰਦਾ ਹੈ ਆਪ ਹੀ ਇਸ ਨੂੰ ਬੁਝਦਾ ਹੈ ।
੨. ਆਪ ਹੀ ਸਮਝਦਾ ਹੈ, ਆਪ ਹੀ ਜਾਣਦਾ ਹੈ ।
੩. ਜਿਸ ਦੇ ਹਿਰਦੇ ਵਿਚ ਗੁਰੂ ਦਾ ਕਹਿਆ ਸਮਾ ਜਾਂਦਾ ਹੈ,
੪. ਉਹ ਨਿਰਮਲ ਤੇ ਸੁੱਚਾ ਹੋ ਕੇ ਸੱਚੇ ਪ੍ਰਭੂ ਨੂੰ ਭਾਉਂਦਾ ਹੈ ।
੫. ਗੁਰੂ ਸਾਗਰ ਹੈ ਜਿਸ ਦੇ ਅੰਦਰ ਰਤਨਾਂ ਦੀ ਥੁੜ ਨਹੀਂ ਹੈ ।
੬. ਜਿਸ ਵਿਚ (ਗੁਣਾਂ ਰੂਪ) ਲਾਲ ਪਦਾਰਥ ਸੱਚ ਹੈ ਜੋ ਅਮੁੱਕ ਹੈ ।
੭. ਇਸ ਲਈ ਹੇ ਭਾਈ ਜੋ ਗੁਰੂ ਨੇ ਕਹਿਆ ਹੈ ਉਹੋ ਕਰੋ ।
੮. ਗੁਰੂ ਦੀ ਕਰਣੀ ਵਲੋਂ ਕਿਉਂ ਭੱਜਦੇ ਹੋ ? (ਉਸ ਤੇ ਸਿਦਕ ਲਿਆਉ, ਉਸ ਤੇ ਤਰਕਾਂ ਨਾ ਕਰਦੇ ਫਿਰੋ) ।
੯. (ਨਾਨਕ) ਗੁਰੂ ਦੀ ਮੱਤ ਦੁਆਰਾ ਸੱਚ ਸਰੂਪ ਪ੍ਰਭੂ ਵਿਚ ਸਮਾ ਜਾਵੋ । ੨੭ ।

## ੨੮

੧. ਟੂਟੈ ਨੇਹੁ ਕਿ ਬੋਲਹਿ ਸਹੀ ।
੨. ਟੂਟੈ ਬਾਹ ਦੁਹੂ ਦਿਸ ਗਹੀ ।

੩. ਟੂਟਿ ਪਰੀਤਿ ਗਈ ਬੁਰ ਬੋਲਿ ।
੪. ਦੁਰਮਤਿ ਪਰਹਰਿ ਛਾਡੀ ਢੋਲਿ ।
੫. ਟੂਟੈ ਗੰਠਿ ਪੜੈ ਵੀਚਾਰਿ ।
੬. ਗੁਰ ਸਬਦੀ ਘਰਿ ਕਾਰਜੁ ਸਾਰਿ ।
੭. ਲਾਹਾ ਸਾਚੁ ਨ ਆਵੈ ਤੋਟਾ ।
੮. ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ । ੨੮ ।

## ਪਦ-ਅਰਥ

**ਸਹੀ**—ਸਾਮ੍ਹਣੇ; **ਬੁਰ**—ਬੁਰਾ; **ਮੋਟਾ**—ਵੱਡਾ ।

## ਟੀਕਾ

੧. (ਗੁਰੂ ਵਲੋਂ ਸਿਦਕਹੀਣ ਹੋਣ ਦਾ ਫਲ ਮਿਸਾਲਾਂ ਨਾਲ ਸਮਝਾਇਆ ਹੈ ਤੇ ਫਿਰ ਟੁੱਟੀ ਪ੍ਰੀਤ ਨੂੰ ਜੋੜਨ ਦਾ ਇਲਾਜ ਵੀ ਦਸਿਆ ਹੈ) ਜਦੋਂ ਮਨੁੱਖ ਸਾਮ੍ਹਣੇ ਹੋ ਕੇ ਇਕ ਦੂਜੇ ਨੂੰ (ਨਾ ਖੁਸ਼ਗਵਾਰ ਗੱਲ) ਕਹਿੰਦੇ ਹਨ ਤਾਂ ਪ੍ਰੀਤ ਟੁਟ ਜਾਂਦੀ ਹੈ (ਸੇਵਕ ਲਈ ਹੋਰ ਵੀ ਜ਼ਰੂਰੀ ਹੈ ਕਿ ਗੁਰੂ ਦੀ ਮਰਜ਼ੀ ਵਿਚ ਰਹੇ) ।

੨. ਦੋ ਪਾਸੀਂ ਖਿੱਚਣ ਨਾਲ ਬਾਂਹ ਟੁਟ ਜਾਂਦੀ ਹੈ (ਪਰਸਪਰ ਖਿੱਚਾ ਖਿੱਚੀ ਅਸ਼ਰਧਕਾਂ ਵਾਲੀ) ਹਾਨੀਕਾਰਕ ਹੁੰਦੀ ਹੈ ।

੩. ਬੁਰੇ ਬਚਨ ਬੋਲਣ ਨਾਲ ਪ੍ਰੀਤ ਟੁਟ ਜਾਂਦੀ ਹੈ (ਸੇਵਕ ਨੂੰ ਬੋਲ ਕਬੋਲ ਛੱਡ ਕੇ ਗੁਰੂ ਦੇ ਅਨੁਸਾਰੀ ਹੋਣਾ ਚਾਹੀਦਾ ਹੈ) ।

੪. ਭੈੜੀ ਮੱਤ ਵਾਲੀ ਇਸਤ੍ਰੀ ਨੂੰ ਢੋਲ (ਪਤੀ) ਨੇ ਛੱਡ ਦਿੱਤਾ ਹੁੰਦਾ ਹੈ ।

੫. (ਪਰ ਯਾਦ ਰਖੋ) ਜੇ ਗੰਢ (ਪ੍ਰੀਤ ਦੀ) ਟੁਟ ਜਾਵੇ ਤਾਂ ਮੁੜ ਵਿਚਾਰ ਦੁਆਰਾ ਪੈ ਵੀ ਸਕਦੀ ਹੈ ।

੬. ਗੁਰ ਸ਼ਬਦ ਦੁਆਰਾ ਜੀਵਨ ਕਾਰਜ ਸੰਭਾਲ ਕੇ ਆਪਣੇ ਘਰ ਵਿਚ ਆ ਜਾਈਦਾ ਹੈ ।

੭. ਫਿਰ ਸੱਚਾ ਲਾਭ ਪ੍ਰਾਪਤ ਹੁੰਦਾ ਹੈ, ਕਦੇ ਘਾਟਾ ਨਹੀਂ ਪੈਂਦਾ ।

੮. ਤਦੋਂ ਤਿੰਨਾਂ ਭਵਨਾਂ ਦਾ ਠਾਕੁਰ, ਉਹ ਪਿਆਰਾ ਤੇ ਵੱਡਾ ਪ੍ਰਭੂ (ਜੀਵਨ ਦਾ ਸਹਾਰਾ ਹੋ ਜਾਂਦਾ ਹੈ) । ੨੮ ।

## ੨੯

੧. ਠਾਕਹੁ ਮਨੂਆ ਰਾਖਹੁ ਠਾਇ ।

੨. ਠਹਕਿ ਮੁਈ ਅਵਗੁਣਿ ਪਛੁਤਾਇ ।

੩. ਠਾਕੁਰੁ ਏਕੁ ਸਬਾਈ ਨਾਰਿ ।

੪. ਬਹੁਤੇ ਵੇਸ ਕਰੇ ਕੂੜਿਆਰਿ ।

੫. ਪਰ ਘਰਿ ਜਾਤੀ ਠਾਕਿ ਰਹਾਈ ।

੬. ਮਹਲਿ ਬੁਲਾਈ ਠਾਕ ਨ ਪਾਈ ।

੭. ਸਬਦਿ ਸਵਾਰੀ ਸਾਚਿ ਪਿਆਰੀ ।

੮. ਸਾਈ ਸੁਹਾਗਣਿ ਠਾਕੁਰਿ ਧਾਰੀ । ੨੯ ।

## ਪਦ-ਅਰਥ

**ਠਾਕਹੁ**—ਰੋਕੋ; **ਠਹਿਕ**—ਟਕਰਾ ਕੇ; **ਜਾਤੀ**—ਜਾਂਦੀ; **ਠਾਕ**—ਰੋਕ ਕੇ; **ਧਾਰੀ**—ਆਸਰੇ ਸਹਿਤ ਕੀਤੀ ।

## ਟੀਕਾ

੧. ਹੇ ਭਾਈ, ਮਨ ਦੀ ਦੌੜ-ਭਜ ਰੋਕੋ ਅਤੇ ਇਸ ਨੂੰ ਇਕ ਥਾਂ ਰਖੋ ।

੨. ਲੁਕਾਈ ਆਪਸ ਵਿਚ ਟਕਰਾ ਟਕਰਾ ਕੇ ਮਰ ਗਈ ਹੈ ਅਤੇ ਔਗੁਣਾਂ ਕਰਕੇ ਪਛਤਾਂਦੀ ਹੈ ।

੩. ਮਾਲਕ ਪ੍ਰਭੂ ਇਕ ਹੈ, ਹੋਰ ਸਾਰੇ ਜੀਵ ਉਸ ਦੀਆਂ ਇਸਤ੍ਰੀਆਂ ਹਨ ।

੪. ਕੂੜੀ (ਦੁਹਾਗਣ) ਨਿਰੇ ਬਹੁਤੇ ਵੇਸ ਹੀ ਕਰਦੀ ਹੈ ।

੫. ਗੁਰੂ ਨੇ ਉਸ ਨੂੰ ਪਰ ਘਰ ਜਾਣ ਤੋਂ ਰੋਕਿਆ ਹੈ (ਬਾਹਰੋਂ ਭਟਕਣੋਂ ਰੋਕ ਕੇ ਸਰੂਪ ਵਿਚ ਟਿਕਾਇਆ ਹੈ) ।

੬. ਤੇ ਫਿਰ ਪ੍ਰਭੂ ਨੇ ਉਸ ਨੂੰ ਮਹਲ ਵਿਚ ਬੁਲਾ ਲਇਆ ਤੇ ਉਸ ਨੂੰ ਕੋਈ ਰੋਕ ਨਾ ਹੋਈ ।

੭. ਗੁਰ ਸ਼ਬਦ ਦੁਆਰਾ ਉਹ ਸਵਾਰੀ ਗਈ ਹੈ ਤੇ ਸਚ ਦੁਆਰਾ ਪ੍ਰਭੂ ਨੂੰ ਪਿਆਰੀ ਲਗੀ ਹੈ ।

੮. ਉਹ ਹੀ ਸੁਹਾਗਣ ਹੈ ਜਿਸ ਨੂੰ (ਗੁਰੂ ਨੇ) ਪ੍ਰਭੂ ਨਾਲ ਜੋੜ ਕੇ ਆਸਰੇ ਸਹਿਤ ਕੀਤਾ ਹੈ । ੨੯ ।

੧. ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ।
੨. ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ ।
੩. ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ।
੪. ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ।
੫. ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ।
੬. ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ।
੭. ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ।
੮. ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ । ੩੦ ।

## ਪਦ-ਅਰਥ

**ਚੀਰ**—ਕਪੜੇ; **ਡਾਹਪਣਿ**—ਸਾੜ ਵਿਚ (ਤ੍ਰਿਸ਼ਨਾ ਦੀ ਅੱਗ ਵਿਚ); **ਡਾਰ**—ਡਾਰਾਂ, ਬੇਅੰਤ ਜੀਵ; **ਡਰਪਿ**—ਡਰ ਕਰਕੇ; **ਡੂਗਰਿ**—ਪਰਬਤ ਤੇ, ਭਾਵ ਹੰਕਾਰ ਵਿਚ; **ਨਿਵਾਰੀ**—ਦੂਰ ਕੀਤੀ; **ਭਰਪੂਰਿ**—ਭਰ ਕੇ, ਰਜ ਕੇ ।

## ਟੀਕਾ

੧. ਹੇ ਸਹੇਲੀ ਅਸ਼ਰਧਕ ਹੋ ਕੇ ਡੋਲਦੇ ਫਿਰਨ ਨਾਲ ਕਪੜੇ ਤੇ ਸ਼ਿੰਗਾਰ ਫਟ ਗਏ ਹਨ (ਪ੍ਰਭੂ ਮਿਲਣ ਦੇ ਸਾਰੇ ਕੀਤੇ ਆਹਰ ਵਿਅਰਥ ਗਏ ਹਨ) ।

੨. ਤ੍ਰਿਸ਼ਨਾ ਦੇ ਹੁੰਦਿਆ ਸਰੀਰ ਵਿਚ ਸੁਖ ਨਹੀਂ ਹੋ ਸਕਦਾ, ਪ੍ਰਭੂ ਦੇ ਡਰ ਨੂੰ ਦਿਲੋਂ ਕਢਣ ਨਾਲ ਅਨੇਕ ਜੀਵ ਨਾਸ਼ ਹੋਏ ਹਨ ।

੩. ਜੋ ਆਪਣੇ ਹਿਰਦੇ ਵਿਚ ਪ੍ਰਭੂ ਦਾ ਡਰ ਰਖਕੇ ਤ੍ਰਿਸ਼ਨਾ ਵਲੋਂ ਮਰ ਗਈ, ਉਸ ਨੂੰ ਸਿਆਣੇ ਕੰਤ ਭਾਵ ਪ੍ਰਭੂ ਨੇ ਪਿਆਰ ਦੀ ਨਜ਼ਰ ਨਾਲ ਦੇਖਿਆ ।

੪. ਉਸ ਨੇ ਆਪਣੇ ਗੁਰੂ ਦੇ ਰਾਹੀਂ ਪ੍ਰਭੂ ਦਾ ਡਰ ਅੰਦਰ ਬਣਾਈ ਰਖਿਆ, ਪ੍ਰਭੂ ਦਾ ਨਿਰਭਉ ਨਾਮ ਸਿਮਰ ਕੇ ।

੫. ਜਦੋਂ ਮੈਂ ਹਉਮੈ ਰੂਪ ਪਰਬਤ ਉਤੇ ਵਸਦੀ ਸਾਂ ਤਾਂ ਮੈਨੂੰ ਤ੍ਰਿਸ਼ਨਾ ਬਹੁਤ ਸੀ, ਪਰ ਜਦੋਂ ਉਸ ਨੂੰ ਦੇਖਿਆ ਤਾਂ ਪਤਾ ਲਗਾ ਕਿ ਉਹ ਨੇੜੇ ਹੀ (ਹਿਰਦੇ ਵਿਚ) ਸੀ ।

੬. ਗੁਰੂ ਦਾ ਸ਼ਬਦ ਮਨ ਵਿਚ ਵਸਿਆ, ਤ੍ਰਿਸ਼ਨਾ ਦੂਰ ਕੀਤੀ, (ਨਾਮ) ਅੰਮ੍ਰਿਤ ਰਜ ਕੇ ਪੀਤਾ ।

੭. ਸਭ ਕੋਈ ਆਖਦਾ ਹੈ, ਹੇ ਪ੍ਰਭੂ, ਨਾਮ ਅੰਮ੍ਰਿਤ ਦੇਹ; ਪਰ ਦਿੰਦਾ ਉਹ ਉਸ ਨੂੰ ਹੈ ਜਿਸ ਤੇ ਉਹ ਪ੍ਰਸੰਨ ਹੁੰਦਾ ਹੈ।

੮. ਜਿਸ ਨੂੰ ਪ੍ਰਭੂ ਗੁਰੂ ਦੁਆਰਾ ਇਹ ਅੰਮ੍ਰਿਤ ਦੇਵੇਗਾ, ਉਹ ਹੀ ਆਪਣੀ ਤ੍ਰਿਸ਼ਨਾ ਦੂਰ ਕਰੇਗਾ। ੩੦।

### ੩੧

**੧. ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ।**
**੨. ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ।**
**੩. ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ।**
**੪. ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲਿ ਮਿਲਾਉ।**
**੫. ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ।**
**੬. ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ।**
**੭. ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ।**
**੮. ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ। ੩੧।**

### ਪਦ–ਅਰਥ

**ਕਰਾਰਿ**—ਕਿਨਾਰੇ ਤੇ ਹੀ; **ਭਾਰੇ**—ਪਾਪਾਂ ਨਾਲ ਭਾਰੇ; **ਅਜਾਚੀ**—ਜੋ ਜਾਂਚਿਆ, ਤੋਲਿਆ ਨਹੀਂ ਜਾ ਸਕਦਾ; **ਅਘੁਲੀਐ**—ਛੁਟੀਦਾ ਹੈ।

### ਟੀਕਾ

੧. ਮੈਂ ਬਹੁਤ ਢੂੰਢ ਫਿਰੀ ਹਾਂ (ਤੇ ਦੇਖਿਆ ਹੈ ਕਿ ਪਾਪਾਂ ਨਾਲ ਭਾਰੇ ਹੋਏ ਬੰਦੇ) ਸੰਸਾਰ ਸਾਗਰ ਦੇ ਉਰਲੇ ਕੰਢੇ ਤੇ ਹੀ ਡਿਗ ਰਹੇ ਹਨ (ਅਗ੍ਹਾਂ ਉਨ੍ਹਾਂ ਕਿਥੇ ਜਾਣਾ ਹੈ) ?

੨. ਪਾਪਾਂ ਨਾਲ ਭਾਰੇ ਹੋਏ ਡਿਗ ਡਿਗ ਪੈਂਦੇ ਹਨ ਪਰ ਹੌਲੇ (ਜਿਨ੍ਹਾਂ ਦੇ ਸਿਰ ਤੇ ਪਾਪਾਂ ਦੀ ਪੰਡ ਨਹੀਂ) ਪਾਰ ਨਿਕਲ ਜਾਂਦੇ ਹਨ।

੩. (ਪਾਰ ਨਿਕਲ ਜਾਣ ਵਾਲਿਆਂ ਜਿਨ੍ਹਾਂ ਗੁਰਮੁਖਾਂ ਨੂੰ) ਅਬਿਨਾਸ਼ੀ ਤੇ ਅਡੋਲ ਪ੍ਰਭੂ ਮਿਲਿਆ ਹੈ, ਮੈਂ ਉਨ੍ਹਾਂ ਤੋਂ ਬਲਿਹਾਰ ਜਾਵਾਂ।

੪. ਉਨ੍ਹਾਂ ਦੀ ਚਰਨ ਧੂੜ ਦੁਆਰਾ ਛੁਟੀਦਾ ਹੈ, ਹੇ ਪ੍ਰਭੂ, ਮੈਂ ਉਨ੍ਹਾਂ ਦੀ ਸੰਗਤ ਤੇ ਉਨ੍ਹਾਂ ਦੇ ਮੇਲ ਵਿਚ ਰਹਾਂ।

੫. ਮੈਂ ਗੁਰੂ ਦੀ ਰਾਹੀਂ ਮਨ ਪ੍ਰਭੂ ਨੂੰ ਦਿਤਾ ਹੈ ਤੇ ਗੁਰੂ ਰਾਹੀਂ ਉਸ ਦਾ ਪਵਿੱਤਰ ਨਾਮ ਪਾਇਆ ਹੈ।

੬. ਜਿਸ ਗੁਰੂ ਨੇ ਮੈਨੂੰ ਨਾਮ ਦਿੱਤਾ ਹੈ ਮੈਂ ਉਸ ਤੋਂ ਬਲਿਹਾਰ ਜਾਂਦੀ ਹਾਂ ਤੇ ਉਸ ਦੀ ਸੇਵਾ ਕਰਾਂਗੀ।

੭. ਜੋ ਪ੍ਰਭੂ ਜਗਤ ਨੂੰ ਬਣਾਂਦਾ ਹੈ, ਉਹੀ ਇਸ ਨੂੰ ਨਾਸ ਕਰੇਗਾ ਉਸ ਤੋਂ ਬਿਨਾਂ ਹੋਰ ਕੋਈ (ਸਮਰਥ) ਨਹੀਂ ਹੈ।

੮. ਜੇ ਮੈਂ ਗੁਰੂ ਦੀ ਕਿਰਪਾ ਨਾਲ ਉਸ ਨੂੰ ਯਾਦ ਕਰਾਂ ਤਾਂ ਮੇਰੇ ਸਰੀਰ ਵਿਚ ਕੋਈ ਦੁਖ ਨਹੀਂ ਰਹੇਗਾ। ੩੧।

## ੩੨

**੧. ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ।**
**੨. ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ।**
**੩. ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ।**
**੪. ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ ਅੰਤਿ।**
**੫. ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ।**
**੬. ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ।**
**੭. ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ।**
**੮. ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ। ੩੨।**

## ਪਦ-ਅਰਥ

**ਵਿਗੁਚੀਐ**—ਖਰਾਬ ਹੋਈਦਾ ਹੈ; **ਕਲਰ ਕੰਧ**—ਕਲਰ ਵਾਲੀ ਕੰਧ; **ਰਸਾਤਲਿ**—ਨਰਕਾਂ ਵਿਚ; **ਤੰਤੁ**—ਤਾਰ।

## ਟੀਕਾ

੧. (ਪ੍ਰਭੂ ਤੋਂ ਬਿਨਾਂ) ਮੈਂ ਕਿਸ ਦਾ ਲੜ ਪਕੜਾਂ ? (ਉਸ ਤੋਂ ਬਿਨਾਂ) ਨਾ ਕੋਈ ਮੇਰਾ ਹੈ, ਨਾ ਸੀ ਤੇ ਨਾ ਹੋਵੇਗਾ।

੨. (ਉਸ ਤੋਂ ਬਿਨਾਂ) ਦੁਚਿਤੇਪਨ ਦਾ ਰੋਗ ਚੰਬੜਿਆ ਹੋਇਆ ਹੈ ਅਤੇ ਸਿੱਟੇ ਦੇ ਤੌਰ ਤੇ ਅਸੀਂ ਜਨਮ ਮਰਨ ਵਿਚ ਖ਼ਰਾਬ ਹੋ ਰਹੇ ਹਾਂ।

੩. ਨਾਮ ਤੋਂ ਖਾਲੀ ਮਨੁੱਖ ਇਵੇਂ ਡਿਗਦੇ ਹਨ ਜਿਵੇਂ ਕਲਰ ਦੀ ਕੰਧ ਡਿਗਦੀ ਹੈ।

੪. ਨਾਮ ਤੋਂ ਬਿਨਾਂ ਕਿਵੇਂ ਬਚ ਸਕੀਦਾ ਹੈ ? (ਨਹੀਂ ਬਚ ਸਕੀਦਾ) ਅੰਤ ਨੂੰ ਨਰਕਾਂ ਵਿਚ ਜਾ ਪਈਦਾ ਹੈ।

੫. ਜੀਵ ਉਸ (ਪ੍ਰਭੂ) ਨੂੰ ਅਖਰਾਂ ਨਾਲ ਬਿਆਨ ਕਰਦਾ ਹੈ।

੬. ਪਰ ਇਹ ਅਗਿਆਨੀ ਤੇ ਮੱਤ ਤੋਂ ਸਖਣੇ ਦਾ ਕਰਤੱਵ ਹੈ; ਗੁਰੂ ਬਿਨਾਂ ਇਸ ਨੂੰ ਗਿਆਨ ਨਹੀਂ ਹੁੰਦਾ।

੭. ਜਿਵੇਂ ਰਬਾਬ ਦੀ ਤਾਰ ਟੁਟ ਜਾਏ ਤਾਂ ਵਿਜੋਗ (ਟੁਟਣ) ਕਰਕੇ ਉਸ ਵਿਚੋਂ ਰਾਗ ਨਹੀਂ ਨਿਕਲਦਾ (ਤਿਵੇਂ ਪ੍ਰਭੂ ਤੋਂ ਵਿਛੜੇ ਜੀਵਾਂ ਵਿਚੋਂ ਜੀਵਨ-ਰਾਗ ਨਹੀਂ ਨਿਕਲਦਾ। ਜਿੰਨਾਂ ਚਿਰ ਉਨ੍ਹਾਂ ਦੇ ਮਨਾਂ ਦੀ ਤਾਰ ਪ੍ਰਭੂ ਨਾਲ ਜੋੜੀ ਨਾ ਜਾਏ, ਉਨ੍ਹਾਂ ਦਾ ਜੀਵਨ ਠੀਕ ਨਹੀਂ ਚਲ ਸਕਦਾ)।

੮. ਪਰ (ਨਾਨਕ) ਪ੍ਰਭੂ (ਗੁਰੂ ਰਾਹੀਂ) ਚੋ ਢੁਕਾਕੇ ਵਿਛੜਿਆਂ ਨੂੰ ਵੀ ਆਪਣੇ ਨਾਲ ਮਿਲਾ ਲੈਂਦਾ ਹੈ। ੩੨।

### ੩੩

**੧. ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ।**
**੨. ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ।**
**੩. ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ।**
**੪. ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ।**
**੫. ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ।**
**੬. ਆਪਿ ਛਡਾਏ ਛੂਟੀਐ ਵਡਾ ਆਪਿ ਧਣੀ।**
**੭. ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ।**
**੮. ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ। ੩੩।**

### ਪਦ-ਅਰਥ

**ਤਰਵਰੁ**—ਰੁਖ, ਬ੍ਰਿਛ; **ਫਾਸ**—ਫਾਹੀ; **ਰੰਚ**—ਜ਼ਰਾ; **ਬੇਗੁਲ**—ਕਾਹਲੀ; **ਘਣੀ**—ਬਹੁਤੀ; **ਕਰਮਿ**—ਬਖ਼ਸ਼ਿਸ਼ ਕਰ ਕੇ; **ਧਣੀ**—ਮਾਲਕ।

### ਟੀਕਾ

੧. ਸਰੀਰ ਰੁਖ ਹੈ, ਮਨ ਪੰਛੀ ਹੈ ਤੇ ਉਸ ਰੁਖ ਤੇ ਹੋਰ ਵੀ ਪੰਜ ਪੰਛੀ (ਗਿਆਨ ਇੰਦ੍ਰੇ) ਹਨ।

੨. ਜਦੋਂ ਇਹ ਪੰਛੀ ਇਕ ਪ੍ਰਭੂ ਨਾਲ ਮਿਲ ਕੇ ਤੱਤ (ਨਾਮ) ਚੁਗਦੇ (ਸਿਮਰਦੇ) ਹਨ ਤਾਂ ਇਨ੍ਹਾਂ ਨੂੰ ਜ਼ਰਾ ਵੀ ਫਾਹੀ ਨਹੀਂ ਪੈਂਦੀ।

੩. (ਪਰ ਜੋ) ਬਹੁਤੇ ਕਾਹਲੇ ਹਨ ਤੇ ਚੋਖੀ ਚੋਗ ਵੇਖ ਕੇ ਕਾਹਲੀ ਕਾਹਲੀ ਉਸ ਚੋਗ ਨੂੰ ਪੈਂਦੇ ਹਨ।

੪. ਉਨ੍ਹਾਂ ਨੂੰ ਫਾਹੀ ਪੈਂਦੀ ਹੈ, ਉਨ੍ਹਾਂ ਦੇ ਖੰਭ ਟੁਟਦੇ ਹਨ ਅਤੇ (ਲੋਭ ਦੇ) ਔਗੁਣ ਕਰਕੇ ਉਨ੍ਹਾਂ ਤੇ ਮੁਸੀਬਤ ਆ ਪੈਂਦੀ ਹੈ ।

੫. ਸਚੇ ਨਾਮ ਤੋਂ ਬਿਨਾਂ (ਮਾਇਆ ਤੋਂ ਛੁਟ, ਨਹੀਂ ਸਕੀਦਾ ਤੇ ਹਰੀ ਗੁਣ ਰੂਪ ਮਣੀ ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੁੰਦੀ ਹੈ ।

੬. ਉਹ ਵੱਡਾ ਮਾਲਕ ਹੈ, ਆਪ ਛੁਡਾਵੇ ਤਾਂ ਛੁਟੀਦਾ ਹੈ ।

੭. ਜੇ ਪ੍ਰਭੂ ਮਿਹਰ ਕਰੇ ਤਾਂ ਗੁਰੂ ਦੀ ਕਿਰਪਾ ਨਾਲ (ਮਾਇਆ ਫਾਹੀ ਤੋਂ) ਛੁਟੀਦਾ ਹੈ ।

੮. ਉਸ ਦੇ ਹੱਥ ਵਿਚ ਸਭ ਵਡਿਆਈਆਂ ਹਨ, ਜਿਸ ਤੇ ਉਸ ਦੀ ਮਿਹਰ ਹੋਵੇ ਉਸ ਨੂੰ ਦਿੰਦਾ ਹੈ । ੩੩ ।

## ੩੪

**੧. ਥਰਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ ।**
**੨: ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ ।**
**੩. ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ।**
**੪. ਸੁਰਿਨਰ ਨਾਥਹਨਾਥੁ ਤੂ ਨਿਧਾਰਾ ਆਧਾਰੁ ।**
**੫. ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ ।**
**੬. ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ।**
**੭. ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ।**
**੮. ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ । ੩੪ ।**

## ਪਦ-ਅਰਥ

**ਕੰਪੈ**—ਕੰਬਦਾ ਹੈ; **ਫੀਟੈ**—ਵਿਗੜਦਾ ਹੈ; **ਥਿਰ**—ਕਾਇਮ ਰਹਿਣ ਵਾਲਾ; **ਥਨੰਤਰੀ**—ਥਾਵਾਂ ਵਿਚ ।

## ਟੀਕਾ

੧. ਜਦੋਂ ਜੀਵ ਸਹਾਰਾ (ਥਾਨ) ਗਵਾ ਬੈਠਦਾ ਹੈ ਤਾਂ ਥਰ ਥਰ ਕੰਬਦਾ ਹੈ ।

੨. ਥਾਂ ਵਾਲਾ ਅਤੇ ਮਾਣ ਵਾਲਾ ਇਕ ਸਚਾ ਹਰੀ ਹੀ ਹੈ; ਉਸ ਦੇ ਆਸਰੇ ਹੋਇਆਂ ਕੋਈ ਕੰਮ ਨਹੀਂ ਵਿਗੜਦਾ ।

੩. ਕਾਇਮ ਰਹਿਣ ਵਾਲਾ ਹਰੀ ਹੈ, ਕਾਇਮ ਰਹਿਣ ਵਾਲਾ ਗੁਰੂ ਹੈ, ਕਾਇਮ ਰਹਿਣ ਵਾਲਾ ਗੁਰੂ ਦਾ ਸਚਾ ਵੀਚਾਰ ਹੈ ।

੪. ਹੇ ਪ੍ਰਭੂ ਤੂੰ ਦੇਵਤੇ ਪੁਰਸ਼ਾਂ ਦਾ ਤੇ ਨਾਥਾਂ ਦਾ ਮਾਲਕ ਹੈਂ, ਤੂੰ ਹੀ ਨਿਆਸਰਿਆਂ ਦਾ ਆਸਰਾ ਹੈਂ ।

੫. ਤੂੰ ਸਾਰੀਆਂ ਥਾਵਾਂ ਅਤੇ ਥਾਵਾਂ ਦੇ ਅੰਦਰ ਵਿਆਪਕ ਹੈਂ; ਤੂੰ ਸਦਾ ਦਾਤਾਂ ਦੇਣ ਵਾਲਾ ਹੈਂ ।

੬. ਜਿਧਰ ਮੈਂ ਦੇਖਦਾ ਹਾਂ ਉਧਰ ਇਕੋ ਤੂੰ ਹੀ ਹੈਂ; ਤੇਰਾ ਅੰਤ, ਪਾਰਾਵਾਰ ਨਹੀਂ ਪਾਇਆ ਜਾ ਸਕਦਾ ।

੭. ਇਹ ਵਿਚਾਰ ਗੁਰੂ ਦੇ ਸ਼ਬਦ ਦੁਆਰਾ ਮਿਲਦੀ ਹੈ ਕਿ ਉਹ ਹਰ ਥਾਂ ਤੇ ਥਾਵਾਂ ਦੇ ਅੰਦਰ ਮੌਜੂਦ ਹੈ ।

੮. ਉਹ ਬਿਨਾਂ ਮੰਗਿਆ ਦਾਨ ਦੇਂਦਾ ਹੈ; ਉਹ ਵੱਡਾ ਹੈ, ਪਹੁੰਚ ਤੋਂ ਪਰੇ ਹੈ, ਬੇਅੰਤ ਹੈ । ੩੪ ।

## ੩੫

**੧. ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ ।**
**੨. ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ।**
**੩. ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ।**
**੪. ਦਾਲਦਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ।੩੫।**

## ਪਦ-ਅਰਥ

**ਦੇਖਣਹਾਰੁ**—ਸੰਭਾਲ ਕਰਨ ਵਾਲਾ; **ਦਾਨਾ**—ਜਾਨਣ ਵਾਲਾ; **ਬੀਨਾ**—ਵੇਖਣ ਵਾਲਾ; **ਦਾਲਦ ਭੰਜਨ**—ਦਰਿਦ੍ਰ, ਕੰਗਾਲਤਾ ਦੇ ਤੋੜਨ ਵਾਲਾ; **ਦੁਖ ਦਲਣ**—ਦੁਖਾਂ ਨੂੰ ਦਲਣ ਵਾਲਾ ।

## ਟੀਕਾ

੧. ਹੇ ਪ੍ਰਭੂ, ਤੂੰ ਦਇਆ ਕਰਨ ਵਾਲਾ, ਦਾਨ ਦੇਣ ਵਾਲਾ ਦਇਆਲੂ ਹੈਂ; ਤੂੰ ਜੀਵਾਂ ਨੂੰ ਪੈਦਾ ਕਰਕੇ ਉਨ੍ਹਾਂ ਦੀ ਸੰਭਾਲ ਕਰਨ ਵਾਲਾ ਹੈਂ ।

੨. ਹੇ ਪ੍ਰਭੂ, ਤੂੰ ਜਿਸ ਤੇ ਬਖ਼ਸ਼ਿਸ਼ ਕਰਦਾ ਹੈਂ ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈਂ, ਤੂੰ ਛਿਨ ਵਿਚ ਢਾਹਣ ਤੇ ਉਸਾਰਨ ਵਾਲਾ ਹੈਂ ।

੩. ਤੂੰ ਸਭ ਜਾਨਣ ਵਾਲਾ ਹੈਂ; ਤੂੰ ਸਭ ਦੇਖਣ ਵਾਲਾ ਹੈਂ; ਤੂੰ ਹੀ ਦਾਤਿਆਂ ਦਾ ਦਾਤਾ ਹੈਂ ।

੪. ਤੂੰ ਹੀ ਦਰਿਦ੍ਰ (ਗਰੀਬੀ) ਦੇ ਤੋੜਨ ਵਾਲਾ ਹੈਂ, ਦੁਖਾਂ ਦੇ ਦਲਣ ਵਾਲਾ ਹੈਂ; ਤੇਰਾ ਗਿਆਨ ਤੇ ਤੇਰਾ ਧਿਆਨ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ ।੩੫।

੧. ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ।
੨. ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ ।
੩. ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ।
੪. ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ ।
੫. ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ ।
੬. ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ।
੭. ਬਨੁ ਬਨੁ ਫਿਰਤੀ ਢੂਢਤੀ ਬਸਤੁ ਰਹੀ ਘਰਿ ਬਾਰਿ ।
੮. ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ ।੩੬।

## ਪਦ-ਅਰਥ

**ਧਾਵਤ**—ਭਜ-ਦੌੜ; **ਬਸਤੁ**—ਵਸਤ; **ਨਿਵਾਰਿ**—ਦੂਰ ਕਰਕੇ ।

## ਟੀਕਾ

੧. ਧਨ ਦੇ ਜਾਣ ਨਾਲ ਮੂਰਖ ਝੂਰਦੇ ਹਨ ਕਿਉਂਕਿ ਮੂਰਖ ਦਾ ਚਿਤ ਧਨ ਵਿਚ ਹੀ ਰਹਿੰਦਾ ਹੈ ।

੨: ਵਿਰਲਿਆਂ ਨੇ ਹੀ ਪਿਆਰ ਦੁਆਰਾ ਪਵਿਤਰ ਨਾਮ ਰੂਪ ਸਚਾ ਧਨ ਜੋੜਿਆ ਹੈ ।

੩. ਹੇ ਭਾਈ, ਤੇਰਾ ਧਨ ਜਾਂਦਾ ਹੈ ਤਾਂ ਜਾਣ ਦੇਹ, ਜੇ ਇਸ ਤਰ੍ਹਾਂ ਤੂੰ ਇਕ ਪ੍ਰਭੂ ਦੇ ਪ੍ਰੇਮ ਵਿਚ ਜੁੜ ਸਕੇਂ ।

੪. ਇਸ ਪ੍ਰੇਮ ਲਈ ਮਨ ਤੇ ਸਿਰ ਦੇ ਕੇ ਵੀ (ਨਿਮਾਣੇ ਹੋ ਕੇ) ਕਰਤਾਰ ਦਾ ਆਸਰਾ ਤਕਣਾ ਚਾਹੀਦਾ ਹੈ ।

੫. ਉਨ੍ਹਾਂ ਮਨੁੱਖਾਂ ਦੇ ਧੰਧੇ ਤੇ ਭਜ-ਦੌੜ ਮੁਕ ਗਏ ਹਨ ਜਿਨ੍ਹਾਂ ਦੇ ਮਨ ਵਿਚ ਸ਼ਬਦ ਵਸ ਗਇਆ ਹੈ ਤੇ ਇਸ ਤਰ੍ਹਾਂ ਉਨ੍ਹਾਂ ਦੇ ਅੰਦਰ ਅਨੰਦ ਬਣ ਗਇਆ ਹੈ ।

੬. ਗੋਬਿੰਦ ਰੂਪ ਗੁਰੂ ਦੇ ਮਿਲਣ ਨਾਲ ਉਹ ਮਾੜੇ ਤੋਂ ਚੰਗੇ ਬਣ ਗਏ ਹਨ ।

੭. ਜਿਸ ਵਸਤ ਨੂੰ ਜੀਵ-ਇਸਤ੍ਰੀ ਜੰਗਲ ਜੰਗਲ ਢੂੰਢਦੀ ਫਿਰਦੀ ਸੀ, ਉਹ ਤਾਂ ਘਰ ਵਿਚ (ਆਪਣੇ ਅੰਦਰ) ਪਈ ਸੀ ।

੮. ਸਤਿਗੁਰੂ ਨੇ ਜਦੋਂ ਮਿਲਾ ਦਿਤੀ ਤਾਂ ਉਸ ਨਾਲ (ਪੱਕਾ) ਮੇਲ ਬਣ ਗਇਆ ਤੇ ਇਸ ਤਰ੍ਹਾਂ ਗੁਰੂ ਨੇ ਜਨਮ ਮਰਨ ਦਾ ਦੁਖ ਦੂਰ ਕਰ ਦਿਤਾ । ੩੬ ।

੧. ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮਪੁਰਿ ਜਾਹਿ ।
੨. ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ ।
੩. ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ ।
੪. ਵਿਣੁ ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ ।
੫. ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ ।
੬. ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਹੀ ਪੁਕਾਰ ।
੭. ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ।
੮. ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ । ੩੭ ।

## ਪਦ-ਅਰਥ

**ਨਾਨਾ**—ਕਈ ਪਰਕਾਰ ਦੇ; **ਅਭਿਮਾਨੁ**—ਹਉਮੈਂ; **ਹਾਥ**—ਡੂੰਘਾਈ ਦਾ ਅੰਦਾਜ਼ਾ ।

## ਟੀਕਾ

੧. ਅਨੇਕ ਪਰਕਾਰ ਦੇ (ਕਰਮ) ਕਰਦਿਆਂ (ਹਉਮੈ ਤੋਂ) ਛੁਟਕਾਰਾ ਨਹੀਂ ਮਿਲਦਾ, ਬਿਨਾਂ ਗੁਣਾਂ ਦੇ ਨਰਕਾਂ ਵਿਚ ਜਾਈਦਾ ਹੈ ।

੨. (ਜੋ ਨਿਰੇ ਕਰਮਾਂ ਦਾ ਆਸਰਾ ਲੈਂਦਾ ਹੈ), ਉਸ ਨੂੰ ਨਾ ਇਸ ਸੰਸਾਰ ਵਿਚ ਢੋਈ ਹੈ ਨਾ ਪਰਲੋਕ ਵਿਚ, ਜੀਵ ਔਗੁਣ ਕਰਕੇ ਆਖਰ ਪਛਤਾਂਦੇ ਹਨ ।

੩. ਐਸੇ ਜੀਵ ਨੂੰ ਨਾ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਨਾ ਹੀ ਪ੍ਰਭੂ ਦਾ ਧਿਆਨ, ਨਾ ਉਸ ਦਾ ਸਹੀ ਧਰਮ ਹੈ, ਨਾ ਉਸ ਦਾ ਸਹੀ ਧਿਆਨ ਹੈ ।

੪. ਨਾਮ ਤੋਂ ਬਿਨਾਂ ਮੈਂ ਨਿਰਭਉ ਪ੍ਰਭੂ ਨੂੰ ਕਿਥੇ ਪਾ ਸਕਦੀ ਹਾਂ ? ਨਾ ਹਉਮੈਂ ਦੇ ਦੁਖ ਨੂੰ ਮੈਂ ਸਮਝ ਸਕਦੀ ਹਾਂ ।

੫. ਮੈਂ ਥੱਕ ਗਈ ਹਾਂ (ਕਰਮ ਕਰ ਕਰਕੇ) ਕਿ ਕਿਵੇਂ ਉਸ ਪ੍ਰਭੂ ਤੀਕ ਪਹੁੰਚਾਂ ਪਰ ਮੈਨੂੰ ਨਾ ਉਸ ਦੀ ਡੂੰਘਾਈ ਦਾ ਪਤਾ ਹੈ ਨਾ ਹੀ ਉਸ ਦੇ ਅੰਤ ਦਾ ।

੬. ਪ੍ਰਭੂ ਪਿਆਰ ਵਾਲਾ ਸੱਜਣ (ਗੁਰੂ) ਮਿਲਿਆ ਨਹੀਂ ਹੈ, ਕਿਸ ਪਾਸ ਮੈਂ ਪੁਕਾਰ ਕਰਾਂ ? (ਆਪਣਾ ਦੁਖ ਰੋਵਾਂ)

੭. (ਨਾਨਕ) ਜੇ ਮੈਂ ਪਿਆਰੇ ਪ੍ਰਭੂ ਦਾ ਸਿਮਰਨ ਕਰਾਂ ਤਾਂ ਉਹ ਆਪ ਮਿਲਾਣ ਵਾਲਾ ਆਪੇ ਹੀ ਮੈਨੂੰ ਮਿਲਾ ਲਵੇਗਾ ।

੮. ਜਿਸ ਨੇ ਮੈਨੂੰ ਵਿਛੋੜਿਆ ਹੈ ਉਹ ਹੀ ਗੁਰੂ ਅਪਾਰ ਪਿਆਰ ਦੁਆਰਾ ਆਪਣੇ ਨਾਲ ਮੇਲੇਗਾ । ੩੭ ।

੧. ਪਾਪੁ ਬੁਰਾ ਪਾਪੀ ਕਉ ਪਿਆਰਾ ।
੨. ਪਾਪਿ ਲਦੇ ਪਾਪੇ ਪਾਸਾਰਾ ।
੩. ਪਰਹਰਿ ਪਾਪੁ ਪਛਾਣੈ ਆਪੁ ।
੪. ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ।
੫. ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ।
੬. ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈਕਾਲੁ ।
੭. ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ।
੮. ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ । ੩੮ ।

## ਪਦ-ਅਰਥ

**ਬੰਚੈ**—ਧੋਖਾ ਦੇਵੇ, ਟਾਲੇ; **ਖੈਕਾਲੁ**—ਖੈ ਜਾਂ ਨਾਸ ਕਰਨ ਵਾਲਾ ਕਾਲ; **ਵੇੜਿਆ**—ਘੇਰਿਆ ਹੋਇਆ; **ਪਚਹਿ ਪਚਾਹਿ**—ਗਲਦੇ ਸੜਦੇ ਹਨ ।

## ਟੀਕਾ

੧. ਪਾਪ ਮਾੜਾ ਹੈ ਪਰ ਫਿਰ ਵੀ ਪਾਪ ਕਰਨ ਵਾਲੇ ਨੂੰ ਪਿਆਰਾ ਲਗਦਾ ਹੈ ।
੨, ਉਹ ਪਾਪਾਂ ਦੇ ਭਾਰ ਹੀ ਲਦਦਾ ਹੈ ਤੇ ਪਾਪ ਦਾ ਖਿਲਾਰਾ ਖਿਲਾਰਦਾ ਹੈ ।
੩. ਜੇ ਪਾਪ ਨੂੰ ਛਡ ਕੇ ਆਪਣੇ ਆਪ ਨੂੰ ਪਛਾਣ ਲਵੇ,
੪. ਤਾਂ ਨਾ ਉਸ ਨੂੰ ਸੋਗ ਹੁੰਦਾ ਹੈ, ਨਾ ਵਿਛੋੜਾ ਤੇ ਨਾ ਦੁਖ ਰਹਿੰਦਾ ਹੈ ।
੫. (ਪਾਪੀ) ਨਰਕਾਂ ਵਿਚ ਪੈਂਦਾ ਕਿਵੇਂ ਬਚੇ ਅਤੇ ਜਮਕਾਲ ਨੂੰ ਕਿਵੇਂ ਧੋਖਾ ਦੇਵੇ ਭਾਵ ਟਾਲੇ ?
੬. ਜਨਮ ਮਰਨ ਕਿਵੇਂ ਖਤਮ ਹੋਵੇ-ਜਦ ਤੀਕ ਝੂਠ ਰੂਪ ਨਾਸ ਕਰਨ ਵਾਲਾ ਕਾਲ ਅੰਦਰ ਮੌਜੂਦ ਹੈ ?
੭. ਮਨ ਜੰਜਾਲਾਂ ਨਾਲ ਘਿਰਿਆ ਹੋਇਆ ਹੈ ਤੇ ਹੋਰ ਹੋਰ ਜੰਜਾਲਾਂ ਵਿਚ ਪੈਂਦਾ ਹੈ ।
੮. ਨਾਮ ਤੋਂ ਬਿਨਾਂ (ਇਨ੍ਹਾਂ ਜੰਜਾਲਾਂ ਤੋਂ) ਛੁੱਟ ਨਹੀਂ ਸਕੀਦਾ, ਸਗੋਂ ਜੀਵ ਪਾਪਾਂ ਵਿਚ ਹੀ ਗਲਦੇ ਸੜਦੇ ਦਖੀ ਹੁੰਦੇ ਹਨ । ੩੮ ।

## ੩੯

੧. ਫਿਰਿ ਫਿਰਿ ਫਾਹੀ ਫਾਸੈ ਕਊਆ ।

੨. ਫਿਰਿ ਪਛੁਤਾਨਾ ਅਬ ਕਿਆ ਹੂਆ ।

੩. ਫਾਥਾ ਚੋਗ ਚੁਗੈ ਨਹੀ ਬੂਝੈ ।

੪. ਸਤਗੁਰੁ ਮਿਲੈ ਆਖੀ ਸੂਝੈ ।

੫. ਜਿਉ ਮਛੁਲੀ ਫਾਥੀ ਜਮ ਜਾਲਿ ।

੬. ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ।

੭. ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ।

੮. ਇਕ ਰੰਗਿ ਰਚੈ ਰਹੈ ਲਿਵ ਲਾਇ ।

੯. ਇਵ ਛੂਟੈ ਫਿਰਿ ਫਾਸ ਨ ਪਾਇ । ੩੯ ।

### ਪਦ-ਅਰਥ

**ਕਊਆ**—ਕਾਂ, ਕਾਂ ਵਰਗੀ ਬਿਰਤੀ ਵਾਲਾ ਜੀਵ ।

### ਟੀਕਾ

੧. ਕਾਂ ਵਰਗੀ ਮਾੜੀ ਬਿਰਤੀ ਵਾਲਾ ਜੀਵ-ਕਾਂ ਮੁੜ ਮੁੜ ਫਾਹੀ ਵਿਚ ਫਸਦਾ ਹੈ,

੨. ਤੇ ਫਿਰ ਪਛਤਾਂਦਾ ਹੈ ਕਿ ਇਹ ਕੀ ਹੋ ਗਇਆ ?

੩. ਫਾਹੀ ਵਿਚ ਫਸਿਆ ਹੋਇਆ ਵੀ ਇਹ ਜੀਵ ਕਾਂ ਚੋਗ ਚੁਗੀ ਜਾਂਦਾ ਹੈ ਤੇ ਆਪਣੀ ਦਸ਼ਾ ਨੂੰ ਨਹੀਂ ਸਮਝਦਾ ।

੪. ਜੇ ਸਤਿਗੁਰ ਇਸ ਨੂੰ ਮਿਲ ਪਵੇ ਤਾਂ ਅਸਲੀਅਤ ਇਸ ਨੂੰ ਅੱਖਾਂ ਨਾਲ ਸੁਝਦੀ ਹੈ ।

੫. ਜਿਵੇਂ ਮੱਛੀ ਜਮ ਰੂਪ ਜਾਲ ਵਿਚ ਫਸ ਜਾਂਦੀ ਹੈ (ਤਿਵੇਂ ਜੀਵ ਪਾਪਾਂ ਦੇ ਜਾਲ ਵਿਚ ਫਸ ਜਾਂਦਾ ਹੈ) ।

੬. ਹੇ ਜੀਵ, (ਨਾਮ ਦੇ ਦਾਤੇ) ਗੁਰੂ ਤੋਂ ਬਿਨਾਂ ਇਸ ਫਾਹੀ ਤੋਂ ਛੁਟਕਾਰਾ ਨਾ ਲਭ (ਤੈਨੂੰ ਨਹੀਂ ਲਭੇਗਾ) ।

੭. (ਪਾਪਾਂ ਦੀ ਫਾਹੀ ਵਿਚ ਫਸਿਆ ਜੀਵ) ਮੁੜ ਮੁੜ ਜੰਮਦਾ ਤੇ ਮਰਦਾ ਹੈ ।

੮. ਜੇ ਜੀਵ ਇਕ ਹਰੀ ਦੇ ਪ੍ਰੇਮ ਵਿਚ ਲਗੇ ਤੇ ਉਸ ਵਿਚ ਲਿਵ ਲਾਏ,

੯. ਤਾਂ ਇਸ ਤਰ੍ਹਾਂ ਉਹ ਫਾਹੀ ਵਿਚੋਂ ਛੁਟਦਾ ਹੈ ਤੇ ਫਿਰ ਫਾਹੀ ਨਹੀਂ ਪੈਂਦੀ । ੩੯ ।

੧. ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ।
੨. ਬੀਚ ਚਲੇ ਘਰਿ ਆਪਣੇ ਬਹਿਣ ਬਿਰਹਿ ਜਲਿ ਜਾਇ ।
੩. ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ।
੪. ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ।
੫. ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ।
੬. ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ।
੭. ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ।
੮. ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ । ੪੦ ।

## ਪਦ-ਅਰਥ

**ਬੈਰਾਇ**—ਬੇਗਾਨੇ, ਓਪਰੇ; **ਬਹਿਣ**—ਭੈਣ; **ਬਾਬੁਲ ਕੇ ਘਰਿ**—ਪੇਕਾ ਘਰ, ਇਹ ਸੰਸਾਰ ।

## ਟੀਕਾ

੧. ਹੇ ਜੀਵ, ਇਹ ਦੇਹੀ ਆਤਮਾ ਨੂੰ ਵੀਰ ਵੀਰ ਆਖਦੀ ਰਹਿ ਜਾਂਦੀ ਹੈ ਅਤੇ ਵੀਰ ਹੋਰੀਂ ਓਪਰੇ ਬਣ ਜਾਂਦੇ ਹਨ ।

੨. ਆਤਮਾ (ਵੀਰ) ਆਪਣੇ ਘਰ ਵਲ ਚਾਲੇ ਪਾ ਦਿੰਦੀ ਹੈ ਅਤੇ ਭੈਣ (ਦੇਹੀ) ਵਿਛੋੜੇ ਵਿਚ ਸੜ ਜਾਂਦੀ ਹੈ ।

੩. ਸੰਸਾਰ ਰੂਪ ਪੇਕੇ ਘਰ ਵਿਚ ਜੀਵ-ਆਤਮਾ ਰੂਪ ਬੇਟੀ (ਵਿਆਹ ਦੀ ਉਡੀਕ ਤੇ ਚਾਉ ਵਿਚ ਹੈ) ਉਸ ਦਾ ਪ੍ਰਭੂ-ਪਤੀ ਨਾਲ ਪਿਆਰ ਹੈ (ਉਹ ਮਿਲਣਾ ਲੋਚਦੀ ਹੈ) ।

੪. ਪਰ ਹੇ ਜੀਵ ਇਸਤ੍ਰੀ, ਜੇ ਪ੍ਰਭੂ-ਵਰ ਚਾਹੁੰਦੀ ਹੈਂ ਤਾਂ ਇਸ ਲਈ ਸਤਿਗੁਰੂ ਦੀ ਸੇਵਾ ਕਰ ।

੫. ਕੋਈ ਵਿਰਲਾ ਗਿਆਨਵਾਨ ਸਮਝਦਾ ਹੈ ਕਿ ਸਤਿਗੁਰੂ ਹੀ ਸੱਚ-ਪ੍ਰਭੂ ਨਾਲ ਮਿਲਾਂਦਾ ਹੈ

੬. ਅਤੇ ਮਾਲਕ-ਪ੍ਰਭੂ ਦੇ ਹੱਥ ਵਿਚ ਵਡਿਆਈਆਂ ਹਨ, ਜਿਸ ਤੇ ਪ੍ਰਸੰਨ ਹੋਵੇ ਉਸ ਨੂੰ ਦਿੰਦਾ ਹੈ ।

੭. ਕੋਈ ਵਿਰਲਾ ਹੀ ਗੁਰਬਾਣੀ ਨੂੰ ਵਿਚਾਰਦਾ ਹੈ, ਜੇ ਕੋਈ ਗੁਰੂ ਦਾ ਅਨੁਸਾਰੀ ਹੋਵੇ ।

੮. ਇਹ ਬਾਣੀ ਸਤਿਗੁਰੂ ਦੀ ਐਸੀ ਹੈ ਕਿ ਇਸ ਦੇ ਵਿਚਾਰ ਨਾਲ ਮਨੁਖ ਆਪਣੇ ਅਸਲ ਘਰ ਵਿਚ (ਆਪਣੇ ਸਰੂਪ ਵਿਚ) ਟਿਕ ਜਾਂਦਾ ਹੈ । ੪੦ ।

### ੪੧

੧. **ਭਨਿ ਭਨਿ ਘੜੀਐ ਘੜਿ ਘੜਿ ਭਜੈ ।**

੨. **ਢਾਹਿ ਉਸਾਰੈ ਉਸਰੇ ਢਾਹੈ ।**

੩. **ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ।**

੪. **ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ ।**

੫. **ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ ।**

੬. **ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ ।**

੭. **ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ ।**

੮. **ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ।**

੯. **ਗੁਰ ਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ । ੪੧ ।**

### ਪਦ-ਅਰਥ

**ਸਰ**—ਸੰਸਾਰ; **ਪੋਖੈ**—ਹੋਰ ਭਰਦਾ ਹੈ; **ਚੀਨੈ**—ਸਮਝੇ, ਪਛਾਣੇ ।

### ਟੀਕਾ

੧. (ਜਗਤ ਦੀ ਬਣਤਰ) ਮੁੜ ਮੁੜ ਕੇ ਭਜਦੀ ਹੈ ਤੇ ਘੜੀਂਦੀ ਹੈ ਤੇ ਘੜ ਘੜ ਕੇ ਫਿਰ ਭਜਦੀ ਹੈ ।

੨. ਹਰੀ ਹੀ ਇਸ ਨੂੰ ਢਾਹ ਕੇ ਉਸਾਰਦਾ ਹੈ ਤੇ ਉਸਾਰ ਕੇ ਮੁੜ ਢਾਹੁੰਦਾ ਹੈ ।

੩. ਪ੍ਰਭੂ ਸੰਸਾਰ ਸਾਗਰ ਨੂੰ ਭਰ ਕੇ ਫਿਰ ਸੁਕਾ ਦਿੰਦਾ ਹੈ, ਫਿਰ ਭਰਕੇ ਹੋਰ ਭਰਦਾ ਹੈ । ਉਹ ਬੇਪਰਵਾਹ ਇਸ ਤਰ੍ਹਾਂ ਕਰਨ ਦੇ ਸਮਰਥ ਹੈ ।

੪. ਪਰ ਜੀਵ ਭਰਮ ਵਿਚ ਭੁਲੇ ਫਿਰਦੇ ਹਨ ਅਤੇ ਪਾਗਲ ਹੋਏ ਹੋਏ ਹਨ; ਬਿਨਾਂ ਭਾਗਾਂ ਦੇ ਉਨ੍ਹਾਂ ਨੂੰ ਕੀ ਮਿਲ ਸਕਦਾ ਹੈ ?

੫. ਮੁਖੀ-ਗੁਰੂ (ਹਰੀ-ਗੁਰੂ) ਦੀ ਗਿਆਨ ਰੂਪ ਡੋਰੀ ਉਸ ਪ੍ਰਭੂ ਨੇ ਆਪਣੇ ਹੱਥ ਪਕੜ ਰਖੀ ਹੈ, ਜਿਨ੍ਹਾਂ ਨੂੰ ਉਹ ਖਿੱਚਦਾ ਹੈ, ਉਹ ਜਾਂਦੇ ਹਨ ।

੬. ਉਹ ਹਰੀ ਦੇ ਗੁਣ ਗਾ ਕੇ ਸਦਾ ਰੰਗ ਵਿਚ ਰੰਗੇ ਰਹਿੰਦੇ ਹਨ, ਉਨ੍ਹਾਂ ਨੂੰ ਮੁੜ ਕੇ ਪਛਤਾਵਾ ਨਹੀਂ ਹੁੰਦਾ ।

੭. ਉਹ (ਪ੍ਰਭੂ ਨੂੰ) ਢੂੰਢਦੇ ਹਨ ਤੇ ਜਦੋਂ ਉਨ੍ਹਾਂ ਨੂੰ ਗੁਰੂ ਦੁਆਰਾ ਸਮਝ ਆ ਜਾਂਦੀ ਹੈ ਤਾਂ ਉਨ੍ਹਾਂ ਨੂੰ ਆਪਣੇ ਸਰੂਪ ਵਿਚ ਵਾਸਾ ਮਿਲਦਾ ਹੈ।

੮. ਸੰਸਾਰ ਭੌਜਲ ਔਖਾ ਰਸਤਾ ਹੈ; ਇਸ ਵਿਚੋਂ ਸੰਸਾਰਕ ਆਸਾਂ ਤੋਂ ਨਿਰਾਸ ਹੋ ਕੇ ਤਰੀਦਾ ਹੈ।

੯. ਗੁਰੂ ਦੀ ਕਿਰਪਾ ਨਾਲ ਆਪਣੇ ਆਪੇ ਨੂੰ ਪਛਾਣੀਏ, ਇਉਂ ਜੀਵਤ ਭਾਵ ਤੋਂ ਮਰ ਜਾਈਦਾ ਹੈ। ੪੧।

## ੪੨

**੧. ਮਾਇਆ ਮਾਇਆ ਕਰਿ ਮੁਏ ਮਾਇਆ ਕਿਸੇ ਨ ਸਾਥਿ।**
**੨. ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ।**
**੩. ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ।**
**੪. ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ।**
**੫. ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ।**
**੬. ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ।**
**੭. ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ।**
**੮. ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ। ੪੨।**

## ਪਦ-ਅਰਥ

**ਡੁਮਣੋ**—ਦੁਚਿਤਾ ਹੋ ਕੇ; **ਆਥਿ**—ਹੈ; **ਜੋਹਿਆ**—ਤਕਿਆ, ਤਾੜਿਆ; **ਉਲਟੋ**—ਸੰਸਾਰ ਵਲੋਂ ਉਲਟਿਆ; **ਕਹਾ**—ਕਿਥੇ ਹਨ; **ਬਾਜੀ**—ਖੇਲ।

## ਟੀਕਾ

੧. ਬੇਅੰਤ ਜੀਵ ਮਾਇਆ ਮਾਇਆ ਕਰਦੇ ਮਰ ਗਏ ਹਨ, ਪਰ ਮਾਇਆ ਕਿਸੇ ਦੇ ਨਾਲ ਨਹੀਂ ਗਈ।

੨. ਜੀਵਾਤਮਾ ਦੁਚਿਤੇਪਨ ਵਿਚ ਉਠ ਕੇ ਟੁਰ ਚਲਦਾ ਹੈ, ਮਾਇਆ ਨੂੰ ਭੁਲਾ ਜਾਂਦਾ ਹੈ।

੩. (ਮਾਇਆ ਲਈ) ਮਨ ਝੂਠ-ਪਾਪ ਕਰਦਾ ਕਰਦਾ ਝੂਠਾ ਹੋ ਗਇਆ ਹੈ ਤੇ ਜਮ ਨੇ ਉਸ ਨੂੰ ਤਾੜਿਆ ਹੈ (ਕਿ ਪਾਪਾਂ ਦਾ ਫਲ ਭੋਗਣਾ ਪਏਗਾ)। ਉਸ ਦੇ ਔਗੁਣ ਵੀ ਨਾਲ ਚਲਦੇ ਹਨ।

੪. ਪਰ ਜੇ ਪਾਸ ਗੁਣ ਹੋਣ ਤਾਂ ਮਨ ਦੇ ਅੰਦਰ ਹੀ ਮਨ ਸੰਸਾਰਕ ਇੱਛਾਵਾਂ ਵਲੋਂ ਉਲਟ ਕੇ ਆਪਾ ਭਾਵ ਤੋਂ ਮਰ ਜਾਂਦਾ ਹੈ।

੫. ਬੇਅੰਤ ਜੀਵ ਨਾਮ ਤੋਂ ਬਿਨਾਂ ਦੁਖ ਪ੍ਰਾਪਤ ਕਰਕੇ ਮੇਰੀ ਮੇਰੀ ਕਰਦੇ ਮਰ ਗਏ।

੬. ਉਨ੍ਹਾਂ ਦੇ ਕਿਲ੍ਹੇ, ਘਰ ਤੇ ਕਚਹਿਰੀ ਕਿਥੇ ਹਨ ? ਇਹ ਤਾਂ ਮਦਾਰੀ ਦੀ ਖੇਲ (ਵਾਂਗ ਅਨਿੱਤ ਹਨ)।

੭. (ਨਾਨਕ) ਸਚੇ ਨਾਮ ਤੋਂ ਬਿਨਾਂ ਇਸ ਸੰਸਾਰ ਵਿਚ ਆਉਣਾ ਤੇ ਚਲੇ ਜਾਣਾ ਸਭ ਝੂਠਾ ਹੈ।

੮. ਪ੍ਰਭੂ ਆਪ ਹੀ ਸਿਆਣਾ ਅਤੇ ਸੁਹਣੇ ਸਰੂਪ ਵਾਲਾ ਹੈ, ਆਪ ਹੀ ਜਾਨਣ ਵਾਲਾ ਤੇ ਸੂਝਵਾਨ ਹੈ (ਜੇ ਉਹ ਆਪ ਹੀ ਕਿਸੇ ਨੂੰ ਰਸਤਾ ਵਿਖਾਲੇ ਤਾਂ ਉਸ ਨੂੰ ਸਹੀ ਸਮਝ ਪਏ)। ੪੨।

## ੪੩

**੧. ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ।**
**੨. ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ।**
**੩. ਸੇ ਜਨ ਉਬਰੇ ਜਿਨ ਹਰਿ ਭਾਇਆ।**
**੪. ਧੰਧਾ ਮੁਆ ਵਿਗੂਤੀ ਮਾਇਆ।**
**੫. ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ।**
**੬. ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ।**
**੭. ਅਸਥਿਰੁ ਕਰਤਾ ਤੂ ਧਣੀ ਤਿਸ ਹੀ ਕੀ ਮੈ ਓਟ।**
**੮. ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ ਮਨਿ ਚੋਟ। ੪੩।**

## ਪਦ-ਅਰਥ

**ਫੁਨਿ**—ਫਿਰ; **ਮੇਦਨੀ**—ਸ੍ਰਿਸ਼ਟੀ; **ਉਤਾਹਿ**—ਉਪਰ ਨੂੰ; **ਵਿਗੂਤੀ**—ਨਾਸ਼ ਹੁੰਦੀ ਹੈ; **ਸਮਪਉ**—ਸੌਂਪਾਂ; **ਧਣੀ**—ਮਾਲਕ।

## ਟੀਕਾ

੧. ਜੋ ਜੀਵ (ਮਾਇਆ ਦੇ ਮੋਹ ਵਿਚ) ਆਉਂਦੇ ਹਨ, ਉਸੇ ਤਰ੍ਹਾਂ ਇਥੋਂ ਜਾਂਦੇ ਹਨ, ਫਿਰ ਜੰਮਦੇ ਮਰਦੇ ਤੇ ਦੁਖੀ ਹੁੰਦੇ ਹਨ।

੨. ਉਨ੍ਹਾਂ ਲਈ ਇਹ ਚੌਰਾਸੀ ਲਖ ਜੂਨਾਂ ਵਾਲੀ ਸ੍ਰਿਸ਼ਟੀ ਨਾ ਘਟਦੀ ਹੈ ਨਾ ਉਤਾਂਹ ਵਧਦੀ ਹੈ (ਭਾਵ ਉਨ੍ਹਾਂ ਨੂੰ ਜੂਨਾਂ ਭੋਗਣੀਆਂ ਪੈਂਦੀਆਂ ਹਨ)।

੩. ਪਰ ਉਹ ਸੇਵਕ (ਆਵਾਗਵਨ ਤੋਂ) ਬਚ ਜਾਂਦੇ ਹਨ ਜਿਨ੍ਹਾਂ ਨੂੰ ਹਰੀ ਚੰਗਾ ਲਗਦਾ ਹੈ ।

੪. ਉਨ੍ਹਾਂ ਲਈ ਧੰਧਾ ਖਤਮ ਹੁੰਦਾ ਹੈ ਅਤੇ ਮਾਇਆ ਨਾਸ਼ ਹੁੰਦੀ ਹੈ ।

੫. ਹੇ ਭਾਈ, ਜੋ ਕੁਝ ਦਿਸਦਾ ਹੈ ਉਹ ਜ਼ਰੂਰ ਨਾਸ਼ ਹੋਵੇਗਾ; ਇਸ ਲਈ ਮੈਂ ਕਿਸ ਨੂੰ ਮਿਤਰ ਬਣਾਵਾਂ ? (ਉਤਰ ਅਗੇ ਹੈ)

੬. ਮੈਂ ਆਪਣੀ ਜਿੰਦ ਪ੍ਰਭੂ ਨੂੰ ਸੌਂਪਾਂ ਤੇ ਤਨ ਮਨ ਉਸ ਨੂੰ ਪੇਸ਼ ਕਰਾਂ (ਜੋ ਸਦਾ ਰਹਿਣ ਵਾਲਾ ਹੈ) ।

੭. ਹੇ ਰਚਨਹਾਰ ਪ੍ਰਭੂ, ਤੂੰ ਸਦਾ ਕਾਇਮ ਹੈਂ; ਤੂੰ ਸਭ ਦਾ ਮਾਲਕ ਹੈਂ; (ਹੇ ਭਾਈ) ਮੈਨੂੰ ਉਸ ਦਾ ਹੀ ਆਸਰਾ ਹੈ ।

੮. ਹਉਮੈਂ ਹਰੀ ਦੇ ਗੁਣਾਂ ਨਾਲ ਮਰਦੀ ਹੈ; ਸ਼ਬਦ ਨਾਲ ਪਿਆਰ ਕੀਤਿਆਂ ਮਨ ਵਿਚ ਚੋਟ ਲਗਦੀ ਹੈ (ਤੇ ਜੀਵਨ-ਰੁਖ ਬਦਲਦਾ ਹੈ) । । ੪੩ ।

੪੪

**੧. ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ।**
**੨. ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ।**
**੩. ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ ।**
**੪. ਮੈ ਤਨਿ ਅਵਗਣ ਝੁਰਿ ਮੁਇ ਵਿਣੁ ਗੁਣ ਕਿਉ ਘਰਿ ਜਾਹ ।**
**੫. ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ।**
**੬. ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ।**
**੭. ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ।**
**੮. ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ । ੪੪ ।**

## ਪਦ-ਅਰਥ

**ਰੰਗੁ**—ਰੰਕ, ਕੰਗਾਲ; **ਤੁੰਗੁ**—ਅਮੀਰ, ਪ੍ਰਧਾਨ; **ਫਕੀਰੁ**—ਮੰਗਤਾ; **ਕੋਇ ਨ ਬੰਧੈ ਧੀਰ**—(ਜ਼ੋਰ ਨਾਲ ਵਗਦੇ ਇਸ ਮੌਤ ਦੇ ਹੜ ਨੂੰ) ਧੀਰਾ ਕਰਕੇ ਕੋਈ ਨਹੀਂ ਬੰਨ੍ਹ ਸਕਦਾ; **ਭੀਹਾਵਲਾ**—ਡਰਾਉਣਾ; **ਡੂਗਰ**—ਪਰਬਤ; **ਅਸਗਾਹ**—ਡੂੰਘਾ ।

## ਟੀਕਾ

੧. (ਜਗਤ ਵਿਚ) ਨਾ ਕੋਈ ਰਾਣਾ, ਰਾਜਾ ਸਦਾ ਰਹਿੰਦਾ ਹੈ ਤੇ ਨਾ ਕੰਗਾਲ, ਅਮੀਰ ਜਾਂ ਮੰਗਤਾ ।

੨. ਆਪ ਆਪਣੀ ਵਾਰੀ ਸਾਰੇ ਤੁਰ ਜਾਂਦੇ ਹਨ, ਕੋਈ ਇਥੇ ਠਹਿਰ ਨਹੀਂ ਸਕਦਾ ।

੩. ਜਗਤ ਦਾ ਪੈਂਡਾ ਬੜਾ ਡਰਾਉਣਾ ਹੈ, ਮਾਨੋਂ ਡੂੰਘਾ ਸਾਗਰ ਤੇ ਪਹਾੜੀ ਰਸਤਾ ਲੰਘਣਾ ਹੈ ।

੪. ਮੇਰੇ ਤਨ ਵਿਚ ਔਗੁਣ ਹਨ ਜਿਨ੍ਹਾਂ ਕਰਕੇ ਮੈਂ ਦੁਖੀ ਹਾਂ । ਬਿਨਾਂ ਗੁਣਾਂ ਦੇ ਕਿਵੇਂ ਆਪਣੇ ਅਸਲ ਘਰ ਵਿਚ ਪਹੁੰਚਾਂ ?

੫. ਗੁਣਾਂ ਵਾਲੇ ਗੁਣ ਨਾਲ ਲੈ ਕੇ ਪ੍ਰਭੂ ਨੂੰ ਮਿਲੇ ਹਨ, ਮੈਂ ਕਿਵੇਂ ਪਿਆਰ ਧਾਰਨ ਕਰਕੇ ਉਨ੍ਹਾਂ ਨੂੰ ਮਿਲਾਂ ? (ਉਤਰ ਅਗਲੀ ਸਤਰ ਵਿਚ ਹੈ)

੬. ਮੈਂ ਹਿਰਦੇ ਵਿਚ ਹਰੀ ਦਾ ਨਾਮ ਜਪ ਕੇ ਉਨ੍ਹਾਂ ਵਰਗੀ ਹੀ ਹੋ ਜਾਵਾਂ, (ਤਦ) ਮਿਲਾਪ ਹੋਵੇਗਾ ।

੭. ਜੀਵ ਔਗੁਣਾਂ ਨਾਲ ਨਕਾ ਨਕ ਭਰਿਆ ਹੋਇਆ ਹੈ ਪਰ ਗੁਣ ਵੀ ਇਸ ਦੇ ਨਾਲ ਰਹਿੰਦੇ ਹਨ ।

੮. ਪਰ ਸਤਿਗੁਰੂ ਤੋਂ ਬਿਨਾਂ ਗੁਣਾਂ ਦਾ ਪਤਾ (ਤਦ ਤੀਕ) ਨਹੀਂ ਲਗਦਾ, ਜਦੋਂ ਤੀਕ ਸ਼ਬਦ ਦੀ ਵਿਚਾਰ ਨਹੀਂ ਕੀਤੀ ਜਾਂਦੀ । ੪੪ ।

## ੪੫

**੧. ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ ।**

**੨. ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ।**

**੩. ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ।**

**੪. ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ ।**

**੫. ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ।**

**੬. ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ।**

**੭. ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ ।**

**੮. ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ । ੪੫ ।**

## ਪਦ-ਅਰਥ

**ਲਸਕਰੀਆ**—ਸਿਪਾਹੀਆਂ ਨੇ (ਜੋ ਜੀਵਨ ਖੇਡ ਖੇਡਣ ਲਈ ਤਿਆਰ ਖੜੇ ਹਨ); **ਵਜਹੁ**—ਤਨਖਾਹ; **ਧਣੀ**—ਮਾਲਕ; **ਗੜਿ**—ਸਰੀਰ ਰੂਪ ਕਿਲ੍ਹੇ ਵਿਚ; **ਦੋਹੀ**—ਹੋਕਾ; **ਸਉਹੇ**—ਸਾਮ੍ਹਣੇ, ਮੂੰਹ ਤੇ; **ਤਖਤ**—ਉਚੀ ਪਦਵੀ ।

## ਟੀਕਾ

੧. (ਇਸ ਜਗਤ ਰੂਪੀ ਰਣ-ਭੂਮੀ ਵਿਚ) ਜੀਵ ਰੂਪ ਸਿਪਾਹੀਆਂ ਨੇ ਆਪੋ ਆਪਣੇ ਡੇਰੇ ਸੰਭਾਲ ਲਏ ਹਨ; ਉਹ ਸਭ (ਪ੍ਰਭੂ ਪਾਸੋਂ) ਤਨਖਾਹ ਲਿਖਾ ਕੇ ਇਥੇ ਆਏ ਹਨ ।

੨. ਪਰ ਉਹ ਸਿਪਾਹੀ ਜੋ ਆਪਣੇ ਸਿਰ ਤੇ ਮਾਲਕ ਦੀ ਕਾਰ ਕਮਾਂਦੇ ਹਨ ਤਨਖਾਹ ਦੇ ਨਾਲ ਕੁਝ ਨਫ਼ਾ ਵੀ ਖਟਦੇ ਹਨ ।

੩. ਉਨ੍ਹਾਂ ਲਬ, ਲੋਭ ਤੇ ਬੁਰਾਈਆਂ ਦਿਲੋਂ ਭੁਲਾ ਛੱਡੀਆਂ ਹਨ ।

੪. ਉਹ ਸਿਪਾਹੀ ਜੋ ਸਰੀਰ ਰੂਪੀ ਕਿਲ੍ਹੇ ਵਿਚ ਖੜਾ ਹੋ ਕੇ ਵਾਹਿਗੁਰੂ ਦਾ ਹੋਕਾ ਦਿੰਦਾ ਹੈ ਉਸ ਨੂੰ ਕਦੇ ਹਾਰ ਨਹੀਂ ਹੁੰਦੀ ।

੫. ਦੂਜੇ ਪਾਸੇ ਉਹ ਸਿਪਾਹੀ ਜੋ ਮਾਲਕ ਦਾ ਸੇਵਕ ਤਾਂ ਅਖਵਾਵੇ ਪਰ ਮਾਲਕ ਦੇ ਮੂੰਹ ਤੇ ਜਵਾਬ ਵੀ ਦੇਵੇ,

੬. ਉਹ ਆਪਣੀ ਤਨਖਾਹ ਵੀ ਗਵਾ ਲੈਂਦਾ ਹੈ ਅਤੇ ਕਿਸੇ ਉਚੀ ਪਦਵੀ ਤੇ ਵੀ ਨਹੀਂ ਬੈਠ ਸਕਦਾ ।

੭. ਪਿਆਰੇ ਪ੍ਰਭੂ ਦੇ ਹੱਥ ਸਾਰੀਆਂ ਵਡਿਆਈਆਂ ਹਨ, ਜਿਸ ਤੇ ਉਹ ਪ੍ਰਸੰਨ ਹੁੰਦਾ ਹੈ, ਉਸ ਨੂੰ ਦਿੰਦਾ ਹੈ ।

੮. ਉਹ ਆਪ ਹੀ ਸਭ ਕੁਝ ਕਰਦਾ ਹੈ, ਕੋਈ ਹੋਰ ਕੁਝ ਨਹੀਂ ਕਰ ਸਕਦਾ, ਕਿਸ ਹੋਰ ਨੂੰ ਆਖੀਏ ? (ਕਿ ਸਾਨੂੰ ਇਹ ਜਾਂ ਉਹ ਵਡਿਆਈ ਦੇਹ । ਉਸੇ ਨੂੰ ਹੀ ਆਖਣਾ ਚਾਹੀਦਾ ਹੈ) । ੪੫ ।

## ੪੬

੧. **ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ।**

੨. **ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ ।**

੩. **ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ ।**

੪. **ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰ ।**

੫. **ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ।**

੬. **ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ ।**

੭. **ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ ਆਕਾਰੁ ।**

੮. **ਗੁਰਮੁਖਿ ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ । ੪੬ ।**

## ਪਦ-ਅਰਥ

**ਬੀਜਉ**—ਦੂਸਰਾ; **ਦੁਲੀਚਾ**—ਆਸਣ ਵਿਛਾ ਕੇ, ਗੱਦੀ ਲਗਾ ਕੇ; **ਨਿਵਾਰਣੁ**—ਦੂਰ ਕਰਨ ਵਾਲਾ; **ਨਰਹ ਨਰੁ**—ਨਰਾਂ ਦਾ ਨਰ, ਵਾਹਿਗੁਰੂ; **ਰਸਿ**—ਪ੍ਰੇਮ ਨਾਲ; **ਪਰਥਾਇ**—ਪਰਲੋਕ ਲਈ।

## ਟੀਕਾ

੧. ਮੈਨੂੰ ਪ੍ਰਭੂ ਤੋਂ ਬਿਨਾਂ ਕੋਈ ਦੂਸਰਾ ਹੋਰ ਐਸਾ ਨਹੀਂ ਦਿਸਦਾ ਜਿਹੜਾ (ਪ੍ਰਭੂ ਵਾਂਗ) ਸਦਾ ਲਈ ਗੱਦੀ ਲਗਾ ਕੇ ਬੈਠੇ (ਭਾਵ ਜਗਤ ਤੇ ਹੁਕਮ ਚਲਾ ਸਕੇ)।

੨. ਜੀਵਾਂ ਦਾ ਨਰਕ ਦੂਰ ਕਰਨ ਵਾਲਾ ਨਰਾਂ ਦਾ ਮਾਲਕ, (ਕੇਵਲ ਪ੍ਰਭੂ ਹੀ ਹੈ) ਤੇ ਉਹ ਸੱਚੇ ਨਾਮ ਦੁਆਰਾ (ਪ੍ਰਾਪਤ ਕੀਤਾ ਜਾ ਸਕਦਾ ਹੈ)।

੩. ਉਸ ਨੂੰ ਜੰਗਲਾਂ ਵਿਚ ਢੂੰਢਦੀ ਮੈਂ ਥੱਕ ਚੁਕੀ ਹਾਂ ਤੇ ਹੁਣ ਆਪਣੇ ਮਨ ਵਿਚ ਹੀ ਵਿਚਾਰਦੀ ਹਾਂ।

੪. (ਤਾਂ ਸੁਝਦਾ ਹੈ ਕਿ) ਲਾਲਾਂ, ਰਤਨਾਂ ਤੇ ਮੋਤੀਆਂ ਭਾਵ ਗੁਣਾਂ ਦਾ ਖਜ਼ਾਨਾ ਤਾਂ ਗੁਰੂ ਦੇ ਹੱਥ ਹੈ।

੫. (ਇਸ ਲਈ ਗੁਰੂ ਤੇ ਗੁਣ ਪ੍ਰਾਪਤ ਕਰ ਕੇ) ਪਹਿਲਾਂ ਮੈਂ ਉੱਤਮ ਹੋ ਜਾਵਾਂ, ਫਿਰ ਇਕ ਮਨ ਹੋ ਕੇ ਪ੍ਰੇਮ ਨਾਲ ਉਸ ਨੂੰ ਸਿਮਰਾਂ, ਤਾਂ ਪ੍ਰਭੂ ਮਿਲ ਪਵੇਗਾ।

੬. (ਨਾਨਕ) ਜਿਨ੍ਹਾਂ ਨੂੰ ਪ੍ਰੇਮ ਦੁਆਰਾ ਪ੍ਰਭੂ ਪ੍ਰੀਤਮ ਮਿਲ ਜਾਵੇ, ਉਹ ਹੀ ਪਰਲੋਕ ਲਈ ਖੱਟੀ ਖਟਦੇ ਹਨ।

੭. ਜਿਸ ਪ੍ਰਭੂ ਨੇ ਸੰਸਾਰ ਦੀ ਰਚਨਾ ਬਣਾਈ ਹੈ ਤੇ ਜਿਸ ਨੇ ਸਾਰਾ ਆਕਾਰ ਬਣਾਇਆ ਹੈ,

੮. ਉਸ ਬੇਅੰਤ ਦਾ, ਜਿਸ ਦਾ ਅੰਤ ਪਾਰਾਵਾਰ ਕੋਈ ਨਹੀਂ ਹੈ, ਗੁਰੂ ਦੁਆਰਾ ਸਿਮਰਨ ਕਰਨਾ ਚਾਹੀਦਾ ਹੈ। ੪੬।

### ੪੭

**੧. ਞਾੜੈ ਰੜਾ ਹਰਿ ਜੀਉ ਸੋਈ।**
**੨. ਤਿਸੁ ਬਿਨੁ ਰਾਜਾ ਅਵਰੁ ਨ ਕੋਈ।**
**੩. ਞਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ।**
**੪. ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ।**
**੫. ਸੋ ਸਾਹੁ ਸਾਚਾ ਜਿਸ ਹਰਿ ਧਨੁ ਰਾਸਿ।**
**੬. ਗੁਰਮੁਖਿ ਪੂਰਾ ਤਿਸੁ ਸਾਬਾਸਿ।**

੭. ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ।
੮. ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ।੪੭।

## ਪਦ-ਅਰਥ

**ਰੂੜਾ**—ਸੁੰਦਰ; **ਗਾਰੁੜੁ**—ਮੰਤਰ, ਜਿਸ ਨਾਲ ਸੱਪ ਦੀ ਵਿਸ਼ ਲਹਿੰਦੀ ਹੈ ।

## ਟੀਕਾ

੧. ('ੜ' ਅਖਰ ਦੁਆਰਾ ਉਪਦੇਸ਼ ਹੈ) ਕੇਵਲ ਉਹ ਪ੍ਰਭੂ ਹੀ ਸੁੰਦਰ ਹੈ ।
੨. ਉਸ ਤੋਂ ਬਿਨਾਂ ਦੂਜਾ ਕੋਈ ਹਾਕਮ ਨਹੀਂ ਹੈ ।
੩. ਹੇ ਭਾਈ, ਤੂੰ ਗੁਰ-ਸ਼ਬਦ ਰੂਪ ਗਾਰੜੂ ਮੰਤਰ ਸੁਣ ਜਿਸ ਕਰਕੇ (ਤੇਰੀ ਮਾਇਆ ਦੀ ਵਿਸ਼ ਉਤਰੇ) ਹਰੀ ਤੇਰੇ ਮਨ ਵਿਚ ਆ ਵਸੇ ।
੪. ਗੁਰੂ ਦੀ ਕਿਰਪਾ ਨਾਲ ਹਰੀ ਪਾਈਦਾ ਹੈ—ਮਤੇ ਕੋਈ ਭਰਮ ਵਿਚ ਟਪਲਾ ਖਾ ਜਾਵੇ (ਕਿ ਸ਼ਾਇਦ ਗੁਰੂ ਦੀ ਕ੍ਰਿਪਾ ਬਿਨਾਂ ਵੀ ਹਰੀ ਨੂੰ ਪਾ ਲਈਦਾ ਹੈ),
੫. ਸੱਚਾ ਸਾਹ ਉਹ ਗੁਰਮੁਖ ਹੈ ਜਿਸ ਪਾਸ ਨਾਮ-ਧਨ ਦੀ ਪੂੰਜੀ ਹੁੰਦੀ ਹੈ ।
੬. ਗੁਰੂ ਦੀ ਰਾਹੀਂ ਉਹ ਪੂਰਨ ਹੋਇਆ ਹੈ, ਉਸ ਨੂੰ ਧੰਨ ਧੰਨ ਆਖੋ ।
੭. ਉਸ ਨੇ ਗੁਰੂ ਦੀ ਸੁੰਦਰ ਬਾਣੀ ਅਤੇ ਸ਼ਬਦ ਦੀ ਵੀਚਾਰ ਕਰ ਕੇ ਹਰੀ ਨੂੰ ਪਾਇਆ ਹੈ ।
੮. (ਗੁਰ-ਸ਼ਬਦ ਰਾਹੀਂ) ਜਿਸ ਜੀਵ-ਇਸਤ੍ਰੀ ਦਾ ਆਪਾ-ਭਾਵ ਮਿਟ ਗਇਆ, ਉਸ ਦਾ ਦੁਖ ਕਟਿਆ ਜਾਂਦਾ ਹੈ; ਉਸ ਜੀਵ-ਇਸਤ੍ਰੀ ਨੂੰ ਪ੍ਰਭੂ-ਪਤੀ ਪ੍ਰਾਪਤ ਹੋ ਜਾਂਦਾ ਹੈ । ੪੭ ।

## ੪੮

੧. ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ ।
੨. ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰ ।
੩. ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ।
੪. ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ ।
੫. ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰ ਤੂ ਹੰਸੁ ।
੬. ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ।
੭. ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ।
੮. ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ । ੪੮ ।

## ਪਦ-ਅਰਥ

**ਰੁਪਾ**—ਚਾਂਦੀ; **ਸੰਚੀਐ**—ਇਕੱਠਾ ਕਰੀਏ; **ਛਾਰੁ**—ਸੁਆਹ; **ਦੁਬਿਧਾ**—ਦ੍ਵੈਤ ਵਿਚ; **ਨਿਰਮਾਇਲੁ**—ਨਿਰਮਲ; **ਜਾਣੁ**—ਸੁਜਾਣ, ਸਿਆਣਾ।

## ਟੀਕਾ

੧. ਸੋਨਾ, ਚਾਂਦੀ ਇਕੱਠਾ ਕਰੀਦਾ ਹੈ, ਪਰ ਇਹ ਧਨ ਹੋਛਾ ਵਿਸ਼-ਰੂਪ ਤੇ ਤੁੱਛ ਹੈ।

੨. ਇਹ ਧਨ ਇਕੱਠਾ ਕਰ ਕੇ ਜੋ ਸ਼ਾਹ ਸਦਵਾਂਦਾ ਹੈ, ਉਹ ਮੇਰ-ਤੇਰ ਦੇ ਦ੍ਵੈਤ ਵਿਚ ਪੈ ਕੇ ਦੁਖੀ ਹੁੰਦਾ ਹੈ।

੩. ਸੱਚੇ ਵਪਾਰੀਆਂ ਨੇ ਸੱਚ ਰੂਪੀ ਧਨ ਇਕਠਾ ਕੀਤਾ ਹੈ ਤੇ ਨਾਮ ਧਨ ਸੱਚਾ ਹੈ, ਅਮੋਲਕ ਹੈ।

੪. ਹਰੀ ਨਿਰਮਲ ਤੇ ਪਵਿਤਰ (ਨਾਮ ਦੁਆਰਾ ਪ੍ਰਾਪਤ ਹੁੰਦਾ) ਹੈ, ਜੋ (ਨਾਮ ਸਿਮਰਦੇ ਹਨ) ਉਨ੍ਹਾਂ ਨੂੰ ਸੱਚੀ ਇੱਜ਼ਤ ਮਿਲਦੀ ਹੈ ਕਿਉਂਕਿ ਸੱਚਾ ਉਨ੍ਹਾਂ ਦਾ ਬੋਲ ਹੁੰਦਾ ਹੈ।

੫. ਹੇ ਹਰੀ, ਤੂੰ ਸਿਆਣਾ ਸੱਜਣ ਹੈਂ ਮਿੱਤਰ ਹੈਂ ਤੂੰ ਆਪ ਹੀ ਸੰਸਾਰ ਸਰੋਵਰ ਹੈਂ ਅਤੇ ਆਪ ਕਿਸੇ ਗੁਰਮੁਖ ਦੇ ਅੰਦਰ ਦਾਖਲ ਹੋ ਕੇ ਹੰਸ ਹੋ ਜਾਂਦਾ ਹੈਂ।

੬. ਮੈਂ ਸਦਕੇ ਹਾਂ ਉਸ ਹੰਸ ਤੋਂ ਜਿਸ ਦੇ ਮਨ ਵਿਚ ਤੂੰ ਸੱਚਾ ਮਾਲਕ ਵਸਦਾ ਹੈਂ।

੭. ਮਾਇਆ ਮੈਂ-ਮੇਰੀ ਦਾ ਭਾਵ ਪੈਦਾ ਕਰਦੀ ਹੈ ਅਤੇ ਮੋਹ ਵੀ ਲੈਂਦੀ ਹੈ, ਪਰ ਜਿਸ ਇਹ ਬਣਾਈ ਹੈ ਉਹ ਸੁਜਾਣ ਹੈ (ਉਸ ਦੀ ਆਪਣੀ ਵਿਉਂਤ ਵਿਚ ਮਾਇਆ ਦੀ ਵੀ ਥਾਂ ਹੈ ਜੋ ਮਾਇਆ ਦੇ ਹੁੰਦਿਆਂ ਇਸ ਦੇ ਪ੍ਰਭਾਵ ਤੋਂ ਬਚ ਕੇ ਕੇਵਲ ਹਰੀ ਨਾਲ ਜੁੜਿਆ ਰਹਿੰਦਾ ਹੈ। ਉਹ ਸਫਲ ਹੈ।)

੮. ਜਿਸ ਨੇ ਉਸ ਸੁਜਾਨ ਪੁਰਖ ਪ੍ਰਭੂ ਨੂੰ (ਜਿਸ ਨੇ ਇਹ ਮਾਇਆ ਬਣਾਈ ਹੈ) ਸਮਝ ਲਇਆ ਹੈ, ਉਸ ਲਈ ਵਿਸ਼ ਤੇ ਅੰਮ੍ਰਿਤ ਇਕ ਹਨ ਭਾਵ ਉਹ ਦੁਖ ਤੇ ਸੁਖ ਨੂੰ ਇਕ ਸਮਾਨ ਸਮਝਦਾ ਹੈ। ੪੮।

## ੪੯

**੧. ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ।**

**੨. ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ।**

**੩. ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ।**

੪. ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖਭਾਇ ।
੫. ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ।
੬. ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ ।
੭. ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ।
੮. ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ ।੪੯।

## ਪਦ-ਅਰਥ

**ਵਿਹੂਣੇ**—ਬਿਨਾਂ; **ਖੂਹਣਿ**—ਖੂਹਣੀਆਂ, ਭਾਰੀ ਗਿਣਤੀ ਦੇ ਲੋਕ, ਬਹੁਤ; **ਬਿਸੰਖ**—ਅਣਗਿਣਤ; **ਸੁਖ ਭਾਇ**—ਸੁਖੈਨ ਹੀ; **ਧੀਰ**—ਧੀਰਜ; **ਪਾਇਅਨੁ**—ਉਸ ਨੇ ਪਾਏ ਹਨ ।

## ਟੀਕਾ

੧. ਖਿਮਾ-ਹੀਣ ਹੋਣ ਕਰਕੇ ਲਖਾਂ, ਅਸੰਖਾਂ ਅਣਗਿਣਤ ਜੀਵ ਨਾਸ ਹੋ ਗਏ ਹਨ ।

੨. ਉਨ੍ਹਾਂ ਦੀ ਗਿਣਤੀ ਹੀ ਨਹੀਂ ਹੋ ਸਕਦੀ, ਮੈਂ ਕਿਵੇਂ ਗਿਣਾਂ ? ਅਣਗਿਣਤ ਹੀ ਖਿਮਾ-ਵਿਹੂਣੇ ਜੀਵ ਖਪ ਖਪ ਕੇ ਨਾਸ ਹੋਏ ਹਨ ।

੩. (ਪਰ) ਜੋ ਆਪਣੇ ਮਾਲਕ ਨੂੰ ਪਛਾਣਦਾ ਹੈ, ਉਸ ਦਾ ਹਰ ਬੰਧਨ ਖੁਲ੍ਹ ਜਾਂਦਾ ਹੈ ਤੇ ਫਿਰ ਪੈਂਦਾ ਨਹੀਂ ।

੪. ਸ਼ਬਦ ਦੁਆਰਾ, ਹੇ ਹਰੀ, ਉਹ ਤੇਰੇ ਮਹਲਾਂ ਵਿਚ ਦਾਖਲ ਹੋ ਜਾਂਦਾ ਹੈ, ਕਿਉਂਕਿ ਤੂੰ ਉਸ ਨੂੰ ਖਰਾ (ਸੁੱਚਾ) ਕਰ ਦਿੱਤਾ ਹੈ । ਖ਼ਿਮਾ ਤੇ ਸੱਚ ਉਸ ਤੋਂ ਸੁਤੇ ਹੀ ਨਿਕਲਦੇ ਹਨ ।

੫. ਤੂੰ ਹੀ (ਉਸ ਦੀ ਜ਼ਿੰਦਗੀ ਦੇ ਸਫਰ ਦਾ) ਖਰਚ ਹੈਂ, ਤੂੰ ਹੀ ਉਸ ਦਾ ਸੱਚਾ ਧਨ ਹੈਂ, ਤੂੰ ਹੀ ਉਸ ਦੀ ਸੁਰਤ ਵਿਚ ਹੁੰਦਾ ਹੈਂ ਤੇ ਤੂੰ ਉਸ ਦੇ ਅੰਦਰ ਵਸਣ ਲਗ ਪਇਆ ਹੈਂ ।

੬. ਉਹ ਮਨ, ਤਨ, ਮੁਖ ਦੁਆਰਾ ਸਦਾ ਤੈਨੂੰ ਜਪਦਾ ਹੈ, ਉਸ ਦੇ ਅੰਦਰ (ਤੇਰੇ) ਗੁਣ ਆ ਜਾਂਦੇ ਹਨ ਅਤੇ ਉਸ ਦੇ ਮਨ ਵਿਚ ਧੀਰਜ ਆ ਜਾਂਦੀ ਹੈ ।

੭. ਹਉਮੈਂ ਵਿਚ ਜੀਵ ਖਪਦਾ ਖਪਾਉਂਦਾ ਰਹਿੰਦਾ ਹੈ; ਕਿਉਂਕਿ ਵਾਹਿਗੁਰੂ ਤੋਂ ਬਿਨਾਂ ਹੋਰ ਦੂਜੀ ਚੀਜ਼ ਹੀ ਵਿਕਾਰ ਰੂਪ ਹੈ ।

੮. ਪ੍ਰਭੂ ਨੇ ਜੀਵ ਪੈਦਾ ਕਰ ਕੇ ਹਉਮੈ ਵਿਚ ਪਾ ਦਿੱਤੇ ਹਨ ਪਰ ਉਹ ਬੇਅੰਤ ਕਰਤਾਰ ਆਪ ਵਖਰਾ ਰਹਿੰਦਾ ਹੈ । ੪੯ ।

## ੫੦

੧. ਸ੍ਰਿਸਟੇ ਭੇਉ ਨ ਜਾਣੈ ਕੋਇ ।

੨. ਸ੍ਰਿਸਟਾ ਕਰੈ ਸੁ ਨਿਹਚਉ ਹੋਇ ।

੩. ਸੰਪੈ ਕਉ ਈਸਰੁ ਧਿਆਈਐ ।

੪. ਸੰਪੈ ਪੁਰਬਿ ਲਿਖੇ ਕੀ ਪਾਈਐ ।

੫. ਸੰਪੈ ਕਾਰਣਿ ਚਾਕਰ ਚੋਰ ।

੬. ਸੰਪੈ ਸਾਥਿ ਨ ਚਾਲੈ ਹੋਰ ।

੭. ਬਿਨੁ ਸਾਚੇ ਨਹੀ ਦਰਗਹ ਮਾਨੁ ।

੮. ਹਰਿ ਰਸੁ ਪੀਵੈ ਛੁਟੈ ਨਿਦਾਨਿ । ੫੦ ।

### ਪਦ-ਅਰਥ

**ਸ੍ਰਿਸਟੇ**—ਸ੍ਰਿਸ਼ਟੀ ਵਾਲੇ (ਵਾਹਿਗੁਰੂ) ਦਾ; **ਨਿਹਚਉ**—ਅਵੱਸ਼, ਜ਼ਰੂਰ; **ਸੰਪੈ**—ਧਨ ਲਈ; **ਨਿਦਾਨਿ**—ਓੜਕ ਨੂੰ ।

### ਟੀਕਾ

੧. ਸ੍ਰਿਸ਼ਟੀ ਵਾਲੇ ਵਾਹਿਗੁਰੂ ਦਾ ਭੇਦ ਕੋਈ ਨਹੀਂ ਜਾਣਦਾ ।

੨. ਜੋ ਉਹ ਕਰਦਾ ਹੈ ਉਹ ਅਵੱਸ਼ ਹੁੰਦਾ ਹੈ ।

੩. ਧਨ ਦੀ ਖ਼ਾਤਰ ਮਨੁੱਖ ਈਸ਼ਵਰ-ਵਾਹਿਗੁਰੂ ਨੂੰ ਧਿਆਉਂਦਾ ਹੈ ।

੪. ਹਾਲਾਂਕਿ ਮਿਲਦਾ ਧਨ ਉਤਨਾ ਹੀ ਹੈ ਜਿਤਨਾ ਕਰਮਾਂ ਅਨੁਸਾਰ ਪਹਿਲਾਂ ਲਿਖਿਆ ਹੋਇਆ ਹੈ ।

੫. ਧਨ ਦੀ ਖਾਤਰ ਮਨੁੱਖ ਨੌਕਰ ਬਣਦੇ ਹਨ । ਧਨ ਲਈ ਚੋਰ ਚੋਰੀ ਕਰਦੇ ਹਨ ।

੬. ਪਰ ਧਨ ਕਿਸੇ ਨਾਲ ਨਹੀਂ ਜਾਂਦਾ (ਮੌਤ ਤੋਂ ਬਾਅਦ ਕਿਸੇ) ਹੋਰ ਪਾਸ ਚਲਾ ਜਾਂਦਾ ਹੈ ।

੭. ਸੱਚੇ ਨਾਮ ਤੋਂ ਬਿਨਾਂ ਪ੍ਰਭੂ ਦਰਗਾਹ ਵਿਚ ਇੱਜ਼ਤ ਨਹੀਂ ਮਿਲਦੀ ।

੮. ਜੋ ਹਰੀ-ਨਾਮ-ਰਸ ਪੀਂਦਾ ਹੈ, ਉਹ ਹੀ ਓੜਕ ਨੂੰ ਛੁਟਦਾ ਹੈ ਭਾਵ ਮੁਕਤ ਹੁੰਦਾ ਹੈ । ੫੦ ।

## ੫੧

੧. ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ।

੨. ਹਉ ਹਉ ਕਰਤੀ ਮੈ ਮੁਈ ਸਬਦਿ ਰਵੈ ਮਨਿ ਗਿਆਨੁ ।

੩. ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰ ।
੪. ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ।
੫. ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ।
੬. ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ।
੭. ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ।
੮. ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ । ੫੧ ।

## ਪਦ-ਅਰਥ

**ਹੇਰਤ**—ਵੇਖ ਕੇ; **ਰਵੈ**—ਸਿਮਰਦੀ ਹੈ; **ਕੰਕਨ**—ਕੰਗਣ, ਕੜੇ; **ਘਣੇ**—ਬਹੁਤ; **ਆਧਾਰੁ**—ਆਸਰਾ ।

## ਟੀਕਾ

੧. ਹੇ ਸਹੇਲੀ, ਉਸ ਹਰੀ ਨੂੰ ਵੇਖ ਵੇਖ ਕੇ (ਉਸ ਦੇ ਸਰੂਪ ਦੇ ਦਰਸ਼ਨ ਕਰ ਕੇ) ਮੈਂ ਹੈਰਾਨ ਹੋ ਰਹੀ ਹਾਂ ।

੨. ਹੁਣ, ਮੈਂ-ਮੈਂ ਕਰਨ ਵਾਲੀ ਮੇਰੀ ਹਉਮੈਂ ਮਰ ਗਈ ਹੈ, ਸ਼ਬਦ ਦੁਆਰਾ ਮੇਰੀ ਜੀਭ ਉਸ ਨੂੰ ਸਿਮਰਦੀ ਰਹਿੰਦੀ ਹੈ, ਮੇਰੇ ਮਨ ਵਿਚ ਗਿਆਨ ਆ ਗਇਆ ਹੈ ।

੩. ਮੈਂ ਹਾਰ, ਡੋਰ, ਕੰਗਣ ਆਦਿ ਦਾ ਸ਼ਿੰਗਾਰ ਕਰ ਕਰ ਕੇ ਥਕ ਚੁਕੀ ਸਾਂ, (ਪਰ ਪ੍ਰੀਤਮ ਨਹੀਂ ਸੀ ਮਿਲਿਆ)

੪. ਹੁਣ ਪ੍ਰੀਤਮ ਨੂੰ ਮਿਲ ਕੇ ਸੁਖ ਪ੍ਰਾਪਤ ਕੀਤਾ ਹੈ ਤੇ ਗੁਣਾਂ ਦਾ ਹਾਰ ਮੇਰੇ ਗਲ ਵਿਚ ਪੈ ਗਇਆ ਹੈ (ਹੁਣ ਹੋਰ ਹਾਰ ਸ਼ਿੰਗਾਰ ਦੀ ਕੀ ਲੋੜ ?)

੫. (ਨਾਨਕ) ਗੁਰੂ ਦੁਆਰਾ ਹਰੀ ਨਾਲ ਪ੍ਰੀਤ-ਪਿਆਰ ਬਣਦਾ ਹੈ ।

੬. ਹੇ ਭਾਈ, ਮਨ ਵਿਚ ਵਿਚਾਰ ਕੇ ਦੇਖੋ ਕਿ ਹਰੀ ਤੋਂ ਬਿਨਾਂ ਕਿਸੇ ਨੂੰ ਕਦੇ ਸੁਖ ਮਿਲਿਆ ਹੈ ?

੭. ਸੋ, ਹੇ ਭਾਈ, ਹਰੀ ਨਾਮ ਪੜ੍ਹ; ਹਰੀ ਨੂੰ ਸਮਝ, ਹਰੀ ਨਾਲ ਪਿਆਰ ਪਾ ।

੮. ਹਰੀ ਨਾਮ ਜਪਣਾ ਤੇ ਹਰੀ ਨੂੰ ਧਿਆਉਣਾ ਚਾਹੀਦਾ ਹੈ ਹਰੀ ਨਾਮ ਹੀ ਜੀਵਨ ਦਾ ਆਧਾਰ ਹੈ । ੫੧ ।

## ੫੨

੧. ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ।
੨. ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ।

੩. ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ।

੪. ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ।

੫. ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ।

੬. ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ।

੭. ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ।

੮. ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ।੫੨।

## ਪਦ–ਅਰਥ

**ਪਗੁ**—ਪੈਰ; **ਫੇਰਿ ਨ ਸਕੀਐ**—ਮੇਟ ਨਹੀਂ ਸਕੀਦਾ; **ਪਚਿ ਮੁਏ**—ਸੜ ਮੋਏ; **ਉਬਰੇ**--ਤਰ ਗਏ ।

## ਟੀਕਾ

੧. ਹੇ ਸਖੀ, (ਪਿਛਲੇ ਕਰਮਾਂ ਅਨੁਸਾਰ) ਕਰਤਾਰ ਨੇ ਜੋ ਲੇਖ (ਸਾਡੇ ਮੱਥੇ ਉਤੇ) ਲਿਖ ਦਿੱਤਾ ਹੈ, ਉਹ ਮਿਟ ਨਹੀਂ ਸਕਦਾ ।

੨. (ਪਰ) ਜਿਸ ਨੇ ਇਹ ਸਾਰਾ ਕਾਰਣ ਬਣਾਇਆ ਹੈ, ਜੇ ਉਹ ਕਿਰਪਾ ਕਰ ਕੇ ਹਿਰਦੇ ਵਿਚ ਆ ਚਰਣ ਪਾਏ (ਵਸੇ) (ਤਾਂ ਲੇਖ ਮਿਟ ਜਾਂਦਾ ਹੈ) ।

੩. ਉਸ ਕਰਤੇ ਦੇ ਹੱਥ ਵਿਚ ਵਡਿਆਈਆਂ ਹਨ, ਗੁਰੂ ਦੇ ਸ਼ਬਦ ਦੀ ਵੀਚਾਰ ਰਾਹੀਂ (ਇਹ ਗੱਲ ਸਮਝੋ; ਜੇ ਉਸ ਦੀ ਪ੍ਰਸੰਨਤਾ ਹੋਵੇ ਤਾਂ ਲੇਖ ਮਿਟ ਜਾਂਦਾ ਹੈ)

੪. ਲਿਖਿਆ ਲੇਖ ਮੇਟ ਨਹੀਂ ਸਕੀਦਾ, ਇਸ ਲਈ, ਹੇ ਵਾਹਿਗੁਰੂ, ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਤੂੰ ਮੇਰੀ ਸੰਭਾਲ ਕਰ (ਤੇਰੇ ਦਰੋਂ ਮੈਂ ਲੇਖ ਮਿਟਾਣਾ ਚਾਹੁੰਦੀ ਹਾਂ ) ।

੫. (ਨਾਨਕ) ਗੁਰ-ਸ਼ਬਦ ਨੂੰ ਵਿਚਾਰ ਕੇ ਸਮਝ ਆ ਗਈ ਹੈ ਕਿ ਤੇਰੀ ਬਖ਼ਸ਼ਿਸ਼ ਦੁਆਰਾ ਸੁਖ ਮਿਲਦਾ ਹੈ ।

੬. ਮਨਮੁਖ ਭੁਲੇ ਹਨ ਤੇ ਦੁਖੀ ਹਨ; ਬਚੇ ਉਹ ਹਨ ਜੋ ਗੁਰ ਸ਼ਬਦ ਦੀ ਵੀਚਾਰ ਵਿਚ ਲਗੇ ਹਨ ।

੭. ਜੇ ਪ੍ਰਭੂ ਨਜ਼ਰ ਨਹੀਂ ਆਉਂਦਾ ਉਸ ਨੂੰ ਕੀ ਆਖ ਕੇ ਬਿਆਨ ਕੀਤਾ ਜਾਵੇ (ਉਹ ਬਿਆਨ ਨਹੀਂ ਹੋ ਸਕਦਾ) ?

੮. ਪਰ ਸਦਕੇ ਹਾਂ ਆਪਣੇ ਗੁਰੂ ਤੋਂ ਜਿਸ ਨੇ ਹਿਰਦੇ ਵਿਚ ਹੀ ਪ੍ਰਭੂ ਦਿਖਾ ਦਿੱਤਾ ਹੈ (ਹਰ ਕਿਸੇ ਨੂੰ ਆਪਣੀ ਆਤਮਾ ਅੰਦਰ ਹੀ ਸਾਖਿਆਤ ਕਰਨਾ ਹੁੰਦਾ ਹੈ, ਉਹ ਨਿਰੇ ਦੱਸਣ ਨਾਲ ਸਮਝ ਵਿਚ ਨਹੀਂ ਪੈਂਦਾ) । ੫੨ ।

### ੫੩

**੧. ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ।**
**੨. ਬਿਦਿਆ ਸੋਧੈ ਤਤੁ ਲਹੈ ਰਾਮਨਾਮ ਲਿਵ ਲਾਇ ।**
**੩. ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ।**
**੪. ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ । ੫੩ ।**

### ਪਦ-ਅਰਥ

**ਬਿਦਿਆ**—ਵਿਦਿਆ; **ਬਿਚਰੈ**—ਵਿਚਰਦਾ ਹੈ, ਚਲਦਾ ਹੈ; **ਬਿਕ੍ਰਦਾ**—ਵੇਚਦਾ ਹੈ; **ਚੀਨਈ**—ਸਮਝਦਾ; **ਕਾਈ**—ਕੋਈ ਵੀ ।

### ਟੀਕਾ

੧. ਉਸ ਪਾਂਧੇ ਨੂੰ ਵਿਦਵਾਨ ਆਖਣਾ ਚਾਹੀਦਾ ਹੈ (ਜੋ ਨਿਰੀਆਂ ਗੱਲਾਂ ਨਹੀਂ ਦਸਦਾ ਬਲਕਿ) ਜੋ ਸੁਤੇ ਹੀ ਵਿਦਿਆ ਰਾਹੀਂ ਜੀਵਨ ਵਿਚ ਵਿਚਰਦਾ ਹੈ (ਜਿਸ ਦਾ ਜੀਵਨ ਵਿਦਿਆ ਦੇ ਪ੍ਰਭਾਵ ਹੇਠ ਸੁਤੇ ਚਲਦਾ ਰਹਿੰਦਾ ਹੈ),

੨. ਉਹ ਵਿਦਿਆ ਦੁਆਰਾ ਆਪੇ ਨੂੰ ਸੋਧਦਾ ਹੈ ਅਤੇ ਰਾਮ-ਨਾਮ ਵਿਚ ਲਿਵ ਜੋੜ ਕੇ ਤੱਤ (ਅਸਲੀਅਤ) ਨੂੰ ਪਛਾਣਦਾ ਹੈ ।

੩. (ਦੂਜੇ ਪਾਸੇ) ਮਨਮੁਖ ਵਿਦਿਆ ਵੇਚਦਾ ਹੈ, ਜ਼ਹਿਰ ਰੂਪ ਮਾਇਆ ਖੱਟਦਾ ਹੈ ਅਤੇ ਜ਼ਹਿਰ ਨੂੰ ਹੀ ਭੋਗਦਾ ਹੈ ।

੪. ਉਹ ਮੂਰਖ ਸ਼ਬਦ ਨੂੰ ਨਹੀਂ ਵਿਚਾਰਦਾ, ਇਸ ਲਈ ਉਸ ਨੂੰ ਕੋਈ ਸੂਝ ਬੂਝ ਨਹੀਂ ਹੁੰਦੀ । ੫੩ ।

### ੫੪

**੧. ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ।**
**੨. ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ।**
**੩. ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ।**
**੪. ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮਨਾਮੁ ਗਲਿ ਹਾਰੁ । ੫੪ । ੧ ।**

## ਪਦ-ਅਰਥ

**ਚਾਟੜਿਆ**—ਵਿਦਿਆਰਥੀਆਂ ਨੂੰ, ਜਗਿਆਸੂਆਂ ਨੂੰ; **ਸਾਰੁ**—ਸਸ਼ਟ **ਬੀਨਾ**—ਸਿਆਣਾ।

## ਟੀਕਾ

੧. ਉਹ ਪਾਂਧਾ ਗੁਰਮੁਖ ਆਖਣਾ ਚਾਹੀਦਾ ਹੈ ਜੋ ਵਿਦਿਆਰਥੀਆਂ ਨੂੰ ਇਹ ਸਿਖਿਆ ਦੇਵੇ (ਕਿ, ਹੇ ਵਿਦਿਆਰਥੀਓ) :

੨. ਨਾਮ ਜਪੋ, ਨਾਮ-ਧਨ ਇਕੱਠਾ ਕਰੋ (ਇਹ ਉਪਦੇਸ਼ ਕਰਨ ਵਾਲਾ ਪਾਂਧੀ ਹੀ) ਜਗਤ ਵਿਚ ਲਾਹਾ ਪ੍ਰਾਪਤ ਕਰਦਾ ਹੈ।

੩. ਮਨ ਵਿਚ ਸੱਚ ਵਸ ਪੈਣਾ ਇਹ ਸੱਚੀ ਪਟੀ ਹੋਣੀ ਚਾਹੀਦੀ ਹੈ ਤੇ ਸਤਿਗੁਰੂ ਦਾ ਸ੍ਰੇਸ਼ਟ ਸ਼ਬਦ ਪੜ੍ਹਿਆ ਜਾਣਾ ਚਾਹੀਦਾ ਹੈ (ਇਹੋ ਅਸਲ ਪੜ੍ਹਾਈ ਹੈ)।

੪. (ਨਾਨਕ) ਉਹ ਪੜ੍ਹਿਆ, ਪੰਡਤ ਤੇ ਸਿਆਣਾ ਸਮਝਣਾ ਚਾਹੀਦਾ ਹੈ ਜਿਸ ਦੇ ਗਲ ਵਿਚ ਪ੍ਰਭੂ ਦਾ ਨਾਮ ਰੂਪ ਹਾਰ ਹੈ। ੫੪। ੧।

ੴ ਸਤਿਗੁਰ ਪ੍ਰਸਾਦਿ ।

## ਰਾਮਕਲੀ ਮਹਲਾ ੧

### ਸਿਧ ਗੋਸਟਿ ।

### ਪਦ-ਅਰਥ

**ਸਿਧ ਗੋਸਟਿ**—ਸਿਧ ਯੋਗੀਆਂ ਨਾਲ ਵਿਚਾਰ ਵਟਾਂਦਰਾ (ਗੁਰੂ ਨਾਨਕ ਦੇਵ ਜੀ ਦਾ)।

੧

**੧. ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ।**
**੨. ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ।**
**੩. ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ।**
**੪. ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ।੧।**

### ਪਦ-ਅਰਥ

**ਜੈਕਾਰੋ**—ਨਮਸਕਾਰ; **ਰਹਰਾਸਿ**—ਬੇਨਤੀ, ਨਮਸਕਾਰ; **ਮਸਤਕੁ**—ਮੱਥਾ, ਸਿਰ; **ਜਸੁ ਲੇਉ**—ਸ਼ਾਬਾਸ਼ ਲੈਂਦਾ ਹਾਂ ।

**ਨੋਟ** :- (ਯੋਗੀਆਂ ਨਾਲ ਗੁਰੂ ਸਾਹਿਬ ਦੇ ਬੁਨਿਆਦੀ ਇਖ਼ਤਲਾਫ਼ ਹੋਣ ਦੇ ਬਾਵਜੂਦ ਕਿਸ ਨਿਮ੍ਰਤਾ ਤੇ ਸਤਿਕਾਰ ਨਾਲ ਵਿਚਾਰ-ਵਟਾਂਦਰਾ ਕਰਦੇ ਹਨ, ਇਹ ਗੱਲ ਖ਼ਾਸ ਤੌਰ ਤੇ ਨੋਟ ਕਰਨ ਵਾਲੀ ਹੈ) ।

## ਟੀਕਾ

੧. (ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ) ਸਿਧ ਜੋਗੀ ਸਭਾ ਲਾ ਕੇ (ਆਪਣੇ ਆਪਣੇ) ਆਸਣ ਤੇ ਬੈਠੇ ਸਨ (ਜਦੋਂ ਮੈਂ ਉਨ੍ਹਾਂ ਨੂੰ ਸੰਬੋਧਨ ਕਰ ਕੇ ਕਹਿਆ), ਹੇ ਸੰਤਾਂ ਦੀ ਸਭਾ, ਮੇਰੀ ਆਪ ਨੂੰ ਨਮਸਕਾਰ ਹੈ ।

੨. ਇਹ ਮੇਰੀ ਨਮਸਕਾਰ ਉਸ ਸਭਾ ਅਗੇ ਹੈ ਜਿਸ ਵਿਚ ਸੱਚਾ ਤੇ ਬੇਅੰਤ ਹਰੀ ਵਸਦਾ ਹੈ (ਸੰਤਾਂ ਦੀ ਸਭਾ ਵਿਚ ਉਹ ਆਪ ਹੀ ਵਸਦਾ ਹੈ । ਇਸ ਲਈ ਸਭਾ ਨੂੰ ਨਮਸਕਾਰ, ਪਰਮਾਤਮਾ ਨੂੰ ਹੀ ਨਮਸਕਾਰ ਹੈ) ।

੩. ਮੈਂ ਸਿਰ ਕਟ ਕੇ ਸੰਤ-ਸਭਾ ਦੇ ਅਗੇ ਭੇਟ ਦੇ ਦੇਵਾਂ ਅਤੇ ਤਨ ਮਨ ਅਰਪਨ ਕਰ ਦੇਵਾਂ (ਕਿਉਂਕਿ);

੪. (ਨਾਨਕ) ਜੇ ਮੈਨੂੰ ਸੰਤ ਮਿਲ ਜਾਏ ਤਾਂ ਸੱਚਾ ਪ੍ਰਭੂ ਪਾ ਲਈਦਾ ਹੈ, (ਇਸ ਤੋਂ ਛੁਟ) ਸੰਤਾਂ ਦੀ ਸੰਗਤ ਰਾਹੀਂ ਮੈਂ ਸੁਭਾਵਕ ਹੀ ਦੁਨੀਆਂ ਦੀ ਸ਼ਾਬਾਸ਼ ਲੈਂਦਾ ਹਾਂ (ਕਿ ਕਿੰਨਾ ਭਾਗਾਂ ਵਾਲਾ ਨਾਨਕ ਹੈ ਜੋ ਮਹਾਂਪੁਰਸ਼ਾਂ ਤੋਂ ਪ੍ਰੇਰਿਤ ਹੁੰਦਾ ਹੈ) । ੧ ।

**੧. ਕਿਆ ਭਵੀਐ ਸਚਿ ਸੂਚਾ ਹੋਇ ।**
**੨. ਸਾਚ ਸਬਦ ਬਿਨੁ ਮੁਕਤਿ ਨ ਕੋਇ । ੧ । ਰਹਾਉ ।**

**ਨੋਟ** :-(ਇਸ ਰਹਾਉ ਦੀ ਤੁਕ ਵਿਚ 'ਸਿਧ ਗੋਸ਼ਟਿ' ਦਾ ਸਾਰ ਹੈ । ਗੁਰੂ ਸਾਹਿਬ ਦਾ ਜੋਗੀਆਂ ਨਾਲ ਇਹ ਬੁਨਿਆਦੀ ਇਖ਼ਤਲਾਫ਼ ਸੀ ਕਿ ਰੱਬ ਦੀ ਪ੍ਰਾਪਤੀ ਲਈ ਘਰ ਬਾਰੀ ਜੀਵਨ ਦਾ ਤਿਆਗ ਜ਼ਰੂਰੀ ਨਹੀਂ ਹੈ । ਸ਼ਬਦ ਦੀ ਕਮਾਈ ਕਰਕੇ ਹਰ ਕੋਈ ਹਰ ਥਾਂ ਜੀਵਨ ਸਫਲ ਕਰ ਸਕਦਾ ਹੈ ।

## ਪਦ--ਅਰਥ

**ਸਚਿ**—ਸੱਚ ਤੀਕ, ਰੱਬ ਤੀਕ ('ਕਿਆ ਭਵੀਐ' ਤੇ 'ਸੂਚਾ ਹੋਇ' ਦੋਹਾਂ ਨਾਲ 'ਸਚਿ' ਲਗਦਾ ਹੈ) ਸੱਚ ਲਈ, ਸੱਚ ਪ੍ਰਾਪਤ ਕਰਨ ਲਈ ।

## ਟੀਕਾ

੧. ਹੇ ਜੋਗੀ ਭਰਾਵੋ, ਰੱਬ ਤੀਕ ਅਪੜਨ ਲਈ ਬਾਹਰ ਭੌਣ ਦੀ ਕੀ ਲੋੜ ਹੈ ? ਸੁੱਚਾ ਹੋ ਕੇ (ਹਰ ਕੋਈ ਹਰ ਥਾਂ) ਰੱਬ ਤੀਕ ਅਪੜ ਸਕਦਾ ਹੈ (ਸੁਚਿ ਹੋਵੈ ਤਾਂ ਸਚੁ ਪਾਈਐ) ।

੨. ਗੁਰੂ ਦੇ ਸੱਚੇ ਸ਼ਬਦ (ਦੀ ਕਮਾਈ) ਬਿਨਾਂ ਕੋਈ ਵੀ ਮੁਕਤਿ ਨਹੀਂ ਹੁੰਦਾ । ੧ । ਰਹਾਉ ।

२

१. ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ।
२. ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ।
३. ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ ।
੪. ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ । २ ।

## ਪਦ-ਅਰਥ

**ਸੁਆਓ**—ਪਰਯੋਜਨ (ਜੀਵਨ ਦਾ), ਮਨੋਰਥ ।

## ਟੀਕਾ

१. ਇਥੋਂ ਅਗ੍ਹਾਂ ਯੋਗੀਆਂ ਨਾਲ ਪ੍ਰਸ਼ਨ ਉੱਤਰ ਹੁੰਦੇ ਹਨ, ਪਹਿਲੇ ਚਰਪਟ ਯੋਗੀ ਨੇ ਪੁਛਿਆ)—ਤੁਸੀਂ ਕੌਣ ਹੋ ? ਤੁਹਾਡਾ ਨਾਮ ਕੀ ਹੈ ? ਤੁਹਾਡਾ ਮੱਤ ਕੀ ਹੈ ? ਤੁਹਾਡਾ (ਜੀਵਨ ਦਾ) ਪਰਯੋਜਨ (ਮਨੋਰਥ) ਕੀ ਹੈ ?
२. (ਗੁਰੂ ਜੀ ਦਾ ਉੱਤਰ—ਮੈਂ ਕੀ ਦੱਸਾਂ ਆਪਣਾ ਨਾਮ ਤੇ ਪਤਾ ਆਦਿਕ । ਮੇਰੀ ਹੈਸੀਅਤ ਕੀ ਹੈ) ? ਮੈਂ ਸੱਚ ਕਹਿੰਦਾ ਹਾਂ ਤੇ ਇਹੋ ਮੇਰੀ ਬੇਨਤੀ ਹੈ ਕਿ ਮੈਂ (ਆਪ ਵਰਗੇ ਸੰਤ ਜਨਾਂ ਤੋਂ ਸਦਕੇ ਜਾਂਦਾ ਹਾਂ । ਮੈਂ ਸੰਤ ਜਨਾਂ ਦਾ ਮਾਮੂਲੀ ਸੇਵਕ ਹਾਂ ਤੇ ਬਸ)
३. (ਉਤਲੇ ਉੱਤਰ ਨਾਲ ਯੋਗੀ ਦੀ ਤਸੱਲੀ ਨਹੀਂ ਹੋਈ । ਉਸ ਨੇ ਸਮਝਿਆ ਕਿ ਸ਼ਾਇਦ ਗੁਰੂ ਜੀ ਨੇ ਚੰਗੀ ਤਰ੍ਹਾਂ ਸੁਣਿਆ ਨਹੀਂ । ਇਸ ਲਈ ਉਹੋ ਪ੍ਰਸ਼ਨ ਯੋਗੀ ਨੇ ਫਿਰ ਪੁਛਿਆ) ਹੇ ਬਾਲੇ, ਤੂੰ ਕਿਥੇ (ਆਸਣ ਲਾ ਕੇ) ਬਹਿੰਦਾ ਹੈਂ ? ਕਿਥੇ ਟਿਕ ਕੇ ਰਹਿੰਦਾ ਹੈਂ ? ਕਿਥੋਂ ਆਇਆ ਹੈਂ ? ਕਿਥੇ ਚਲਿਆ ਹੈਂ ?
੪. ਨਾਨਕ ਸਾਨੂੰ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦੱਸੇ ਤੇ ਨਾਲੇ ਹੇ ਵੈਰਾਗੀ, ਇਹ ਵੀ ਸੁਣ ਕੇ ਦੱਸ ਕਿ ਤੇਰਾ ਮੱਤ ਕੀ ਹੈ ? (ਸਾਰੇ ਪ੍ਰਸ਼ਨਾਂ ਦਾ ਉੱਤਰ ਅਗਲੀ ਪਉੜੀ ਵਿਚ ਹੈ) । २ ।

३

१. ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ।
२. ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ ।

੩. ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ।
੪. ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ । ੩ ।

## ਪਦ-ਅਰਥ

**ਘਟਿ**—ਹਿਰਦੇ ਵਿਚ; **ਨਿਰੰਤਰਿ**—ਇਕ ਰਸ, ਸਦਾ; **ਸਿਧਾਏ**—ਚਲੇ ਜਾਂਦੇ ਹਨ ।

## ਟੀਕਾ

ਗੁਰੂ ਜੀ ਦਾ ਉੱਤਰ :

੧. (ਹੇ ਜੋਗੀ ਮੈਂ ਕੀ ਉੱਤਰ ਦਿਆਂ, ਮੈਂ ਕੌਣ ਹਾਂ, ਪੱਕੇ ਆਸਣ ਲਾ ਕੇ ਬੈਠਣ ਵਾਲਾ ਜਾਂ ਟਿਕ ਕੇ ਰਹਿਣ ਵਾਲਾ ? ਟਿਕ ਕੇ ਬੈਠਣ ਜਾਂ ਰਹਿਣ ਵਾਲਾ ਕੇਵਲ ਹਰੀ ਹੈ ਬਾਕੀ ਸਭ ਉਸ ਦੇ ਹੁਕਮ ਵਿਚ ਹਨ) ਜੋ ਸਤਿਗੁਰੂ ਦੇ ਹੁਕਮ ਵਿਚ ਚਲਦੇ ਹਨ (ਉਹ ਜਾਣਦੇ ਹਨ ਕਿ) ਹਰੀ ਜੋ ਹਰ ਹਿਰਦੇ ਵਿਚ ਹੈ ਕੇਵਲ ਉਸ ਵਿਚ ਟਿਕ ਕੇ (ਬੈਠ ਕੇ) ਹੀ ਸਦਾ ਰਹਿ ਸਕੀਦਾ ਹੈ ।

੨. ਸਭ ਜੀਵ ਉਸ ਦੇ ਹੁਕਮ ਵਿਚ ਜਗਤ ਵਿਚ ਆਏ ਹਨ । ਉਸ ਦੇ ਹੁਕਮ ਵਿਚ ਚਲੇ ਜਾਂਦੇ ਹਨ । (ਨਾਨਕ) ਹਰ ਕੋਈ ਸਦਾ ਉਸ ਦੀ ਰਜ਼ਾ ਵਿਚ ਹੀ ਹੈ ।

੩. ਅਜਿਹੀ ਗੁਰਮਤ ਜਿਸ ਨੇ ਪਾਈ ਹੈ ਉਸ ਨੇ ਆਸਣ ਤੇ ਥਿਰ ਹੋ ਕੇ ਬੈਠਣ ਵਾਲਾ ਕੇਵਲ ਨਾਰਾਇਣ ਨੂੰ ਹੀ ਸਮਝਿਆ ਹੈ ।

੪. (ਇਸ ਰਮਜ਼ ਨੂੰ) ਉਹ ਗੁਰਮੁਖ ਬੁੱਝਦਾ ਹੈ ਜੋ ਆਪਣੇ ਆਪੇ ਦੀ ਅਸਲੀਅਤ ਨੂੰ ਪਛਾਣਦਾ ਹੈ ਤੇ ਸੱਚ ਪ੍ਰਾਪਤ ਕਰ ਕੇ ਸੱਚੇ ਪ੍ਰਭੂ ਵਿਚ ਲੀਨ ਹੁੰਦਾ ਹੈ ।੩।

੪

੧. ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ।
੨. ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ।
੩. ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ।
੪. ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ । ੪ ।

## ਪਦ-ਅਰਥ

**ਦੁਤਰੁ**—ਔਖਾ ਤਰਿਆ ਜਾਣ ਵਾਲਾ· **ਅਉਧੂ**—ਹੇ ਤਿਆਗੀ, ਹੇ (ਫ਼ਕੀਰ) ਨਾਨਕ; **ਬੈਸਣੁ**—ਦੋਸ਼, ਨੁਕਸ ।

## ਟੀਕਾ

੧. (ਚਰਪਟ ਯੋਗੀ ਨੇ ਆਖਿਆ)—ਜਗਤ ਇਕ ਐਸਾ ਸਾਗਰ ਹੈ ਜਿਸ ਨੂੰ ਤਰਨਾ ਔਖਾ ਦਸਿਆ ਜਾਂਦਾ ਹੈ; ਇਸ ਸਾਗਰ ਤੋਂ ਕਿਵੇਂ ਪਾਰ ਹੋ ਸਕੀਦਾ ਹੈ ?

੨. ਚਰਪਟ ਕਹਿੰਦਾ ਹੈ, ਹੇ ਤਿਆਗੀ ਨਾਨਕ, ਇਸ ਦਾ ਠੀਕ ਠੀਕ ਵਿਚਾਰ ਦੱਸੋ।

੩. (ਗੁਰੂ ਜੀ ਦਾ ਉੱਤਰ-) ਯੋਗੀ ਚਰਪਟ ਜੋ ਆਪ ਇਹ ਪ੍ਰਸ਼ਨ ਆਖਦਾ (ਪੁਛਦਾ) ਹੈ ਉਹ ਆਪ ਹੀ ਇਸ ਦਾ ਉੱਤਰ ਵੀ ਜਾਣਦਾ ਹੈ (ਕਿਉਂਕਿ ਉਹ ਗਿਆਨਵਾਨ ਹੈ), ਫਿਰ ਉਸ ਨੂੰ ਉੱਤਰ ਦੇਣ ਦੀ ਕੀ ਲੋੜ ਰਹਿ ਜਾਂਦੀ ਹੈ ?

੪. ਹੇ ਯੋਗੀ, ਤੁਸੀਂ ਸੱਚ ਕਹਿੰਦੇ ਹੋ (ਇਹ ਦੁਨੀਆਂ ਸੱਚ ਮੁਚ ਦੁਤਰ ਹੈ ਪਰ ਤੁਸੀਂ ਜਾਣਦੇ ਹੋ ਕਿ ਕਿਵੇਂ ਇਹ ਤਰੀਦੀ ਹੈ ਕਿਉਂਕਿ) ਤੁਸੀਂ ਇਸ ਨੂੰ ਪਾਰ ਕਰ ਲਇਆ ਹੋਇਆ ਹੈ ਇਸ ਲਈ ਤੁਹਾਡੇ ਪ੍ਰਸ਼ਨ ਵਿਚ ਮੈਨੂੰ ਕੋਈ ਦੋਸ਼ ਲਭਣ ਦੀ ਲੋੜ ਨਹੀਂ।੪।

## ੫

**੧. ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ।**
**੨. ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ।**
**੩. ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਹਿ ਨਿਰਾਸੋ।**
**੪. ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾਕਾ ਦਾਸੋ।੫।**

## ਪਦ-ਅਰਥ

**ਨਿਰਾਲਮੁ**—ਨਿਰਲੇਪ; **ਨੈ**—ਨਦੀ; **ਸਾਣੇ**—ਜਿਵੇਂ; **ਵਖਾਣੇ**—ਵਖਾਣ ਕੇ, ਜਪ ਕੇ।

## ਟੀਕਾ

੧. ਜਿਥੋਂ ਤਕ ਮੈਨੂੰ ਸਮਝ ਆਈ ਹੈ, ਉਹ ਇਹ ਹੈ ਕਿ ਜਿਵੇਂ ਕੰਵਲ ਪਾਣੀ ਵਿਚ (ਉਗ ਕੇ ਵੀ) ਨਿਰਲੇਪ ਰਹਿੰਦਾ ਹੈ, ਜਿਵੇਂ ਨਦੀ ਵਿਚ ਮੁਰਗਾਈ ਅਭਿੱਜ ਰਹਿੰਦੀ ਹੈ,

੨. ਤਿਵੇਂ (ਨਾਨਕ) ਗੁਰੂ ਦੇ ਸ਼ਬਦ ਵਿਚ ਸੁਰਤ ਜੋੜ ਕੇ ਨਾਮ ਜਪਿਆਂ, ਸੰਸਾਰ ਸਾਗਰ ਵਿਚ ਰਹਿੰਦਿਆਂ ਹੋਇਆਂ ਵੀ ਇਸ ਤੋਂ ਤਰ ਸਕੀਦਾ ਹੈ।

੩. ਜਿਨ੍ਹਾਂ ਦੇ ਮਨ ਵਿਚ ਇਕੋ ਪ੍ਰਭੂ ਵਸਿਆ ਹੈ ਉਹ ਇਕ ਤਰ੍ਹਾਂ ਇਕਾਂਤ ਹੀ ਹਨ (ਉਹ ਸੰਸਾਰ ਵਿਚ ਖੁੱਭਦੇ ਨਹੀਂ), ਉਹ ਆਸਾਂ ਵਿਚ ਨਿਰ-ਆਸ ਰਹਿੰਦੇ ਹਨ ।

੪. (ਸੋ ਦੁਤਰ ਸੰਸਾਰ ਨਾਮ ਦੁਆਰਾ ਪ੍ਰਭੂ ਨੂੰ ਪ੍ਰਾਪਤ ਕਰ ਕੇ ਤਰੀਦਾ ਹੈ । ਇਹ ਸੰਸਾਰ ਦੁਤਰ ਇਸ ਲਈ ਹੈ ਕਿ ਪ੍ਰਭੂ ਅਗੰਮ ਤੇ ਅਗੋਚਰ ਹੈ) ਜੋ ਅਗੰਮ ਤੇ ਅਗੋਚਰ ਪ੍ਰਭੂ ਦੇ ਦਰਸ਼ਨ ਆਪ ਕਰ ਕੇ ਹੋਰਾਂ ਨੂੰ ਕਰਾਂਦਾ ਹੈ, ਉਸ ਦਾ ਨਾਨਕ ਦਾਸ ਹੈ । ੫ ।

## ੬

**੧. ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ ।**

**੨. ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰਦੁਆਰੋ ।**

**੩. ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ ।**

**੪. ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ । ੬ ।**

## ਪਦ-ਅਰਥ

**ਰੋਸੁ**—(ਗੁੱਸਾ) ਬੁਰਾ ਨ ਮਨਾਉਣਾ ।

**ਨੋਟ** :-(ਪਰਸਪਰ ਵਿਚਾਰ ਦਾ ਕਿੰਨਾ ਖ਼ੂਬਸੂਰਤ ਇਹ ਦ੍ਰਿਸ਼ ਹੈ । ਦੋਵੇਂ ਧਿਰਾਂ ਸੱਚ ਲੱਭਣ ਦੇ ਯਤਨ ਵਿਚ ਹਨ । ਕੋਈ ਕਿਸੇ ਨੂੰ ਕੌੜੇ ਤਰੀਕੇ ਨਾਲ ਕੁਝ ਨਹੀਂ ਕਹਿੰਦਾ । ਯੋਗੀ ਗੁਰੂ ਜੀ ਦਾ ਨਾ ਸਿਰਫ ਸਤਿਕਾਰ ਕਰਦੇ ਹਨ ਸਗੋਂ ਉਨ੍ਹਾਂ ਨੂੰ ਆਪਣੇ ਵਿਚੋਂ ਹੀ ਸਮਝਦੇ ਹਨ । ਪਿਆਰ ਨਾਲ ਯੋਗੀ ਗੁਰੂ ਜੀ ਨੂੰ ਬਾਲਾ ਕਹਿੰਦੇ ਹਨ ਤੇ ਗੁਰੂ ਜੀ ਸਤਿਕਾਰ ਨਾਲ ਯੋਗੀਆਂ ਨੂੰ ਅਉਧੂ, ਬੈਰਾਗੀ ਤੇ ਸੁਆਮੀ ਆਦਿਕ ਕਹਿੰਦੇ ਹਨ ।

## ਟੀਕਾ

੧. (ਯੋਗੀ ਦਾ ਪ੍ਰਸ਼ਨ) ਹੇ ਸੁਆਮੀ (ਨਾਨਕ) ਸਾਡੀ ਬੇਨਤੀ ਸੁਣ; ਹੇ ਨਾਨਕ, ਮੈਂ ਇਕ ਹੋਰ ਸਚਾ ਵਿਚਾਰ ਆਪ ਤੋਂ ਪੁਛਦਾ ਹਾਂ ।

੨. (ਤੁਸਾਂ ਗੁਰੂ ਦੇ ਸ਼ਬਦ ਦਾ ਜ਼ਿਕਰ ਕੀਤਾ ਹੈ ਪਰ) ਗੁੱਸਾ ਨਾ ਕਰਨਾ, ਉੱਤਰ ਦੇਣਾ; (ਪੁਛਦਾ ਮੈਂ ਇਹ ਹਾਂ ਕਿ) ਗੁਰੂ ਦੇ ਦਰੋਂ ਰੱਬ ਕਿਵੇਂ ਪ੍ਰਾਪਤ ਹੋ ਜਾਂਦਾ ਹੈ ?

੩. (ਗੁਰੂ ਜੀ ਦਾ ਉੱਤਰ) ਗੁਰੂ ਮਿਲਣ ਨਾਲ ਇਹ ਚੰਚਲ ਮਨ ਆਪਣੇ ਅਸਲੀ ਘਰ (ਆਪਣੇ ਸਰੂਪ) ਟਿਕ ਜਾਂਦਾ ਹੈ, ਤਦੋਂ ਨਾਮ ਇਸ ਦਾ ਆਸਰਾ ਬਣ ਜਾਂਦਾ ਹੈ ।

੪. ਜਦੋਂ ਉਸ ਜੀਵ ਦਾ ਸੱਚੇ ਵਿਚ ਪਿਆਰ ਲਗਦਾ ਹੈ, ਫਿਰ ਆਪੇ ਹੀ ਕਰਤਾਰ ਉਸ ਜੀਵ ਨੂੰ ਆਪਣੇ ਨਾਲ ਜੋੜ ਲੈਂਦਾ ਹੈ । ੬ ।

੭

**੧. ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ।**
**੨. ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ।**
**੩. ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ ।**
**੪. ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ । ੭ ।**

## ਪਦ-ਅਰਥ

**ਹਾਟੀ ਬਾਟੀ**—ਦੁਕਾਨ ਤੇ ਰਸਤੇ, ਸ਼ਹਿਰ ਤੋਂ ਬਾਹਰ ਆਮ ਵਗਦੇ ਰਸਤੇ; **ਅਹਾਰੋ**—ਭੋਜਨ; **ਗਿਆਨੇ**—ਗਿਆਨਿ, ਗਿਆਨ ਦੁਆਰਾ, ਯੋਗ ਮਾਰਗ ਦੀ ਵਾਕਫ਼ੀ ਦੇ ਆਧਾਰ ਤੇ ।

## ਟੀਕਾ

੧. (ਲੋਹਾਰੀਪਾ ਯੋਗੀ ਨੇ ਯੋਗ-ਮਾਰਗ ਦੀ ਵਿਆਖਿਆ ਇਉਂ ਕੀਤੀ) ਯੋਗੀ ਸ਼ਹਿਰਾਂ ਤੇ ਵਗਦੇ ਰਾਹਾਂ ਤੋਂ ਵਖਰੇ (ਹੋ ਕੇ) ਜੰਗਲ ਵਿਚ ਰੁੱਖ-ਬਿਰਖ ਹੇਠਾਂ ਰਹਿੰਦੇ ਹਨ ।

੨. ਉਥੇ ਗਾਜਰ-ਮੂਲੀ ਦ੍ਰਾ ਭੋਜਨ ਖਾਈਦਾ ਹੈ । ਇਹ ਗੱਲਾਂ ਯੋਗੀ (ਲੋਹਾਰੀਪਾ) ਯੋਗ ਮਾਰਗ ਦੀ ਵਾਕਫੀਅਤ ਦੇ ਆਧਾਰ ਤੇ ਦਸਦਾ ਹੈ ।

੩. ਤੀਰਥਾਂ ਤੇ ਇਸ਼ਨਾਨ ਕਰੀਦਾ ਹੈ ਜਿਸ ਦਾ ਸੁਖ ਰੂਪ ਫਲ ਪਾਈਦਾ ਹੈ ਫਿਰ ਕੋਈ ਮੈਲ ਨਹੀਂ ਲਗਦੀ ।

੪. ਗੋਰਖ ਦਾ ਪੁਤਰ (ਚੇਲਾ) ਲੋਹਾਰੀਪਾ ਕਹਿੰਦਾ ਹੈ ਕਿ ਯੋਗ ਦੀ ਜੁਗਤੀ ਇਹੋ ਹੈ । ੭ ।

੮

**੧. ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ ।**
**੨. ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨਾ ਜਾਈ ।**
**੩. ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ।**
**੪. ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ । ੮ ।**

## ਪਦ-ਅਰਥ

**ਪਟਣੁ**—ਸ਼ਹਿਰ ।

## ਟੀਕਾ

੧. (ਗੁਰੂ ਜੀ ਦਾ ਉੱਤਰ)—(ਜਿਸ ਮਨੁੱਖ ਨੂੰ) ਘਰ-ਬਾਹਰ ਰਹਿੰਦਿਆਂ ਹੋਇਆਂ ਅਵਿਦਿਆ ਦੀ ਨੀਂਦ ਨਾ ਆਵੇ, ਜੋ ਆਪਣੇ ਸਰੂਪ ਵਿਚ ਐਸਾ ਟਿਕੇ ਕਿ ਪਰਾਏ ਘਰ ਵਿਚ (ਬਾਹਰਲੇ ਪਦਾਰਥਾਂ ਨਾਲ) ਆਪਣੇ ਮਨ ਨੂੰ ਡੋਲਣ ਨਾ ਦੇਵੇ । (ਇਹ ਤੱਤ ਭਾਵ ਗਿਆਨ ਦੀ ਵਿਚਾਰ ਹੈ) ।

੨. (ਪਰ ਇਸ ਦੇ ਨਾਲ ਨਾਲ ਇਹ ਯਾਦ ਰੱਖਣਾ ਚਾਹੀਦਾ ਹੈ ਕਿ) ਨਾਮ ਤੋਂ ਬਿਨਾਂ ਮਨ ਟਿਕ ਨਹੀਂ ਸਕਦਾ ਅਤੇ (ਨਾਨਕ) ਮਨ ਦੀ ਤ੍ਰਿਸ਼ਨਾ ਭੀ ਨਹੀਂ ਜਾਂਦੀ ।

੩. ਜਿਸ ਮਨੁੱਖ ਨੂੰ ਗੁਰੂ ਨੇ ਉਸ ਦੇ ਸਰੂਪ ਦੀ ਦੁਕਾਨ ਘਰ ਤੇ ਸ਼ਹਿਰ ਵਿਖਾ ਦਿਤਾ ਹੈ ਉਸ ਲਈ ਸਹਜੇ ਹੀ ਸੱਚ ਦਾ ਵਪਾਰ ਹੁੰਦਾ ਰਹਿੰਦਾ ਹੈ ।

੪. (ਨਾਨਕ) ਉਥੇ ਟਿਕ ਕੇ ਥੋੜ੍ਹਾ ਸੌਣਾ ਅਤੇ ਥੋੜ੍ਹਾ ਖਾਣਾ ਹੋ ਜਾਂਦਾ ਹੈ । ਹੇ ਭਰਾਵੋ, ਗਿਆਨ ਦੀ ਵਿਚਾਰ ਇਹੋ ਹੈ । ੮ ।

## ੯

**੧. ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ ।**
**੨. ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ ।**
**੩. ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ ।**
**੪. ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ । ੯ ।**

## ਪਦ-ਅਰਥ

**ਜੋਗਿੰਦ੍ਰਾ**—ਯੋਗੀ-ਰਾਜ; **ਬਹੁੜਿ**—ਮੁੜ ਕੇ, ਫਿਰ ।

## ਟੀਕਾ

੧. (ਆਰੰਭ ਵਿਚ ਗੁਰੂ ਜੀ ਨੂੰ ਪੁਛਿਆ ਗਇਆ ਸੀ ਕਿ ਤੁਹਾਡਾ ਮੱਤ ਕੀ ਹੈ ? ਉੱਤਰ ਇਸ ਦਾ ਦਿਤਾ ਗਇਆ ਸੀ ਪਰ ਇਹ ਉਸ ਸ਼ਕਲ ਵਿਚ ਨਹੀਂ ਸੀ ਜਿਸ ਵਿਚ ਯੋਗੀ ਚਾਹੁੰਦੇ ਸਨ । ਇਥੇ ਯੋਗੀਆਂ ਦੇ ਚਿੰਨ੍ਹ ਆਦਿਕ ਲੈ ਕੇ

ਅਸਲੀ ਧਰਮ ਦੀ ਵਿਆਖਿਆ ਕੀਤੀ ਗਈ ਹੈ; ਧਰਮ ਉਹ ਹੈ ਜੋ ਸਭ ਵਿਤਕਰੇ ਕਟ ਕੇ ਇਕ ਨਿਰੰਕਾਰ ਨਾਲ ਜੋੜਦਾ ਹੈ) ਹੇ ਯੋਗੀ-ਰਾਜ, ਵਾਹਿਗੁਰੂ ਦਾ ਦਰਸ਼ਨ ਹੀ ਯੋਗ ਦਰਸ਼ਨ (ਮੱਤ) ਤੇ ਯੋਗ ਭੇਖ ਹੋਣੇ ਚਾਹੀਦੇ ਹਨ, ਇਨ੍ਹਾਂ ਨੂੰ ਹੀ ਧਾਰਨ ਕਰੋ; ਇਹੋ ਮੁੰਦਾਂ, ਝੋਲੀ ਤੇ ਖਿੰਥਾ ਹਨ।

੨. ਬਾਰਾਂ ਫਿਰਕਿਆਂ ਵਿਚ ਇਕ ਵਾਹਿਗੁਰੂ ਨੂੰ ਹੀ ਯਾਦ ਕਰੋ ਅਤੇ ਵਾਹਿਗੁਰੂ ਦੇ ਪੰਥ (ਦਰਸ਼ਨ) ਨੂੰ ਹੀ ਛੇ ਦਰਸ਼ਨ ਬਣਾਓ।

੩. ਹੇ ਯੋਗੀ, ਜੇ ਇਸ ਤਰ੍ਹਾਂ (ਏਕਤਾ ਵਾਲੀ ਨਜ਼ਰ ਬਣਾ ਕੇ) ਮਨ ਨੂੰ ਸਮਝਾ ਲਈਏ ਤਾਂ ਮੁੜ ਕੇ ਸੰਸਾਰ ਅੰਦਰ ਚੋਟਾਂ ਨਹੀਂ ਲਗਦੀਆਂ (ਕਿਉਂਕਿ ਸਭ ਵਿਤਕਰੇ ਦੂਰ ਹੋ ਜਾਂਦੇ ਹਨ ਤੇ ਸਭ ਨਾਲ ਪ੍ਰੇਮ ਦੀ ਸਾਂਝ ਬਣ ਜਾਂਦੀ ਹੈ)।

੪. ਨਾਨਕ ਕਹਿੰਦਾ ਹੈ, ਗੁਰੂ ਦੁਆਰਾ ਕਿਸੇ ਵਿਰਲੇ ਨੂੰ ਸਮਝ ਆਉਂਦੀ ਹੈ ਕਿ ਯੋਗ ਦੀ ਜੁਗਤੀ ਇਸ ਤਰ੍ਹਾਂ ਲਭਦੀ ਹੈ। ੯।

## ੧੦

**੧. ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ।**
**੨. ਕਾਮ ਕ੍ਰੋਧ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ।**
**੩. ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ।**
**੪. ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ।੧੦।**

## ਟੀਕਾ

੧. (ਇਕ ਰੱਬ ਦੇ ਪੁਜਾਰੀ ਹੋਇਆਂ ਬਾਹਰਲੇ ਧਾਰਮਕ ਚਿੰਨ੍ਹ ਅੰਦਰੂਨੀ ਜੀਵਨ ਦੇ ਲਖਾਇਕ ਹੋ ਜਾਂਦੇ ਹਨ, ਤਦੋਂ ਗੁਰੂ ਦਾ ਸ਼ਬਦ ਜੀਵਨ ਵਿਚ ਕਮਾਇਆ ਜਾਂਦਾ ਹੈ। ਸ਼ਬਦ ਹੀ ਫਿਰ ਜੀਵਨ ਨੂੰ ਤੋਰਦਾ ਹੈ) (ਗੁਰੂ ਜੀ ਦਾ ਉੱਤਰ ਜਾਰੀ ਹੈ—) ਹਿਰਦੇ ਅੰਦਰ ਸ਼ਬਦ ਦਾ ਚੰਗੀ ਤਰ੍ਹਾਂ ਵਸਣਾ ਇਹ ਮੁੰਦ੍ਰਾਂ ਹਨ। ਜੋ ਇਹ ਮੁੰਦ੍ਰਾਂ ਪਾਂਦਾ ਹੈ ਉਹ ਹਉਮੈਂ ਤੇ ਮਮਤਾ ਦੂਰ ਕਰ ਲੈਂਦਾ ਹੈ।

੨. ਉਹ ਮਨੁੱਖ ਕਾਮ, ਕ੍ਰੋਧ ਤੇ ਹੰਕਾਰ ਮਿਟਾ ਲੈਂਦਾ ਹੈ, ਗੁਰੂ ਦੇ ਸ਼ਬਦ ਦੁਆਰਾ ਉਸ ਨੂੰ ਠੀਕ ਸਮਝ ਪੈਂਦੀ ਹੈ।

੩. (ਨਾਨਕ) ਪ੍ਰਭੂ ਨੂੰ ਸਭ ਥਾਂਈਂ ਵਿਆਪਕ ਸਮਝਣਾ ਉਸ ਮਨੁੱਖ ਦੀ ਖਿੰਥਾ ਤੇ ਝੋਲੀ ਹਨ, (ਨਾਨਕ) ਉਸ ਨੂੰ ਇਕ ਹਰੀ ਤਾਰ ਲੈਂਦਾ ਹੈ।

੪. ਕਿਉਂਕਿ ਸਦਾ ਮਾਲਕ ਹਰੀ, ਜਿਸ ਦੀ ਵਡਿਆਈ ਵੀ ਸੱਚੀ ਹੈ, ਪਰਖ ਲੈਂਦਾ ਹੈ ਕਿ ਉਸ ਮਨੁੱਖ ਦੇ ਜੀਵਨ ਅੰਦਰ ਗੁਰੂ ਦੇ ਸੱਚੇ ਬਚਨ (ਗੁਰੂ ਦਾ ਸ਼ਬਦ) ਅਮਲੀ ਰੂਪ ਲੈ ਚੁੱਕੇ ਹਨ। ੧੦।

## ੧੧

੧. ਉਂਧਉ ਖਪਰੁ ਪੰਚ ਭੂ ਟੋਪੀ ।
੨. ਕਾਂਇਆ ਕੜਾਸਣੁ ਮਨੁ ਜਾਗੋਟੀ ।
੩. ਸਤੁ ਸੰਤੋਖੁ ਸੰਜਮੁ ਹੈ ਨਾਲਿ ।
੪. ਨਾਨਕ ਗੁਰਮੁਖਿ ਨਾਮੁ ਸਮਾਲਿ । ੧੧ ।

### ਪਦ-ਅਰਥ

**ਉਂਧਉ**—ਸੰਸਾਰਕ ਖਾਹਸ਼ਾਂ ਵਲੋਂ ਉਲਟਿਆ ਮਨ; **ਖਪਰੁ**—ਮੰਗਣ ਵਾਲਾ ਪਿਆਲਾ; **ਪੰਚ ਭੂ**—ਪੰਜ ਤੱਤ, ਪੰਜ ਤੱਤਾਂ ਦੇ ਦੈਵੀ ਗੁਣ (ਅਕਾਸ਼ ਦੀ ਨਿਰਲੇਪਤਾ, ਅਗਨੀ ਦਾ ਮੈਲ ਸਾੜਨੀ, ਧਰਤੀ ਦਾ ਧੀਰਜ, ਪਾਣੀ ਦੀ ਸੀਤਲਤਾ ਅਤੇ ਹਵਾ ਦੀ ਸਮਦ੍ਰਿਸ਼ਟਤਾ); **ਕੜਾਸਣੁ**—ਕੁਸ਼ਾ ਦਾ ਆਸਣ; **ਜਾਗੋਟੀ**—ਲੰਗੋਟੀ ।

### ਟੀਕਾ

੧. (ਗੁਰੂ ਜੀ ਦਾ ਉੱਤਰ ਜਾਰੀ ਹੈ—ਬਾਹਰਲੇ ਧਾਰਮਕ ਚਿੰਨ੍ਹਾਂ ਦਾ ਹੋਰ ਸਰੂਪ ਦਸਿਆ ਹੈ) ਸੰਸਾਰਕ ਖਾਹਸ਼ਾਂ ਵਲੋਂ ਉਲਟੇ ਮਨ ਨੂੰ ਉਹ ਖੱਪਰ ਬਣਾਂਦਾ ਹੈ, ਪੰਜ ਤੱਤਾਂ ਦੇ ਦੈਵੀ ਗੁਣ ਗ੍ਰਹਿਣ ਕਰਨ ਨੂੰ ਉਹ ਟੋਪੀ ਬਣਾਂਦਾ ਹੈ ।
੨. ਸਰੀਰ ਨੂੰ ਸੋਧਣਾ ਉਸ ਦੀ ਕੁਸ਼ਾ ਦਾ ਆਸਣ ਹੈ; ਮਨ ਤੇ ਕਾਬੂ ਉਸ ਦੀ ਲੰਗੋਟੀ ਹੈ;
੩. ਸਤ, ਸੰਤੋਖ ਤੇ ਸੰਜਮ ਉਸ ਦੇ ਚੇਲੇ ਹਨ ।
੪. (ਪਰ ਸਭ ਤੋਂ ਵੱਡੀ ਗੱਲ ਇਹ ਹੈ ਕਿ) ਉਹ ਗੁਰੂ ਦੀ ਰਾਹੀਂ (ਨਾਨਕ) ਨਾਮ ਦਾ ਸਿਮਰਨ ਕਰਦਾ ਹੈ । ੧੧ ।

## ੧੨

੧. ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ ।
੨. ਕਵਨੁ ਸੁ ਅੰਤਰਿ ਬਾਹਰਿ ਜੁਗਤਾ ।
੩. ਕਵਨੁ ਸੁ ਆਵੈ ਕਵਨੁ ਸੁ ਜਾਇ ।
੪. ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ । ੧੨ ।

### ਪਦ-ਅਰਥ

**ਜੁਗਤਾ**—ਜੁੜਿਆ ਹੋਇਆ ।

## ਟੀਕਾ

੧. (ਇਸ ਤੋਂ ਅਗ੍ਹਾਂ ਚਰਚਾ ਸ਼ੁਰੂ ਹੋ ਗਈ ਹੈ, ਕਿਸੇ ਖ਼ਾਸ ਇਕ ਯੋਗੀ ਨਾਲ ਵਿਚਾਰ ਵਟਾਂਦਰਾ ਨਹੀਂ। ਪ੍ਰਸ਼ਨ ਉੱਤਰ ਖੁਲ੍ਹੇ ਹਨ) (ਇਸ ਪਾਸਾਰੇ ਵਿਚ) ਗੁਪਤ (ਲੁਕਿਆ ਹੋਇਆ) ਕੌਣ ਹੈ ? ਮੁਕਤ ਕੌਣ ਹੈ ?

੨. ਅੰਦਰੋਂ ਤੇ ਬਾਹਰੋਂ ਜੁੜਿਆਂ ਹੋਇਆ ਕੌਣ ਹੈ ? (ਕਿਸ ਦਾ ਜੀਵਨ ਹਰ ਤਰ੍ਹਾਂ ਨਾਲ ਇਕਸੁਰ ਹੋਇਆ ਚਲਦਾ ਹੈ)

੩. ਜੰਮਦਾ ਕੌਣ ਹੈ ਅਤੇ ਮਰਦਾ ਕੌਣ ਹੈ ?

੪. ਤਿੰਨਾਂ ਭਵਨਾਂ ਵਿਚ ਵਸਦੇ ਹਰੀ ਵਿਚ ਸਮਾਇਆ ਹੋਇਆ ਕੌਣ ਹੈ ? ।੧੨।

### ੧੩

**੧. ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ।**
**੨. ਅੰਤਰਿ ਬਾਹਰਿ ਸਬਦਿ ਸੁ ਜੁਗਤਾ ।**
**੩. ਮਨਮੁਖਿ ਬਿਨਸੈ ਆਵੈ ਜਾਇ ।**
**੪. ਨਾਨਕ ਗੁਰਮੁਖਿ ਸਾਚਿ ਸਮਾਇ । ੧੩ ।**

## ਟੀਕਾ

੧. ਪ੍ਰਭੂ ਹਰ ਸਰੀਰ ਵਿਚ ਵਸਦਾ ਹੋਇਆ ਗੁਪਤ ਹੈ; ਗੁਰੂ ਦੇ ਰਸਤੇ ਤੇ ਤੁਰਨ ਵਾਲਾ ਮਨੁੱਖ ਮੁਕਤ ਹੈ ।

੨. ਅੰਦਰੋਂ ਤੇ ਬਾਹਰੋਂ ਉਹ ਜੁੜਦਾ ਹੈ ਜੋ ਸ਼ਬਦ ਵਿਚ ਜੁੜਦਾ ਹੈ ।

੩. ਮਨਮੁਖ ਨਾਸ਼ ਹੁੰਦਾ ਹੈ ਅਤੇ ਜੰਮਦਾ ਮਰਦਾ ਰਹਿੰਦਾ ਹੈ ।

੪. (ਨਾਨਕ) ਗੁਰਮੁਖ ਸੱਚੇ ਹਰੀ ਵਿਚ ਸਮਾਂਦਾ ਹੈ । ੧੩ ।

### ੧੪

**੧. ਕਿਉ ਕਰਿ ਬਾਧਾ ਸਰਪਨਿ ਖਾਧਾ ।**
**੨. ਕਿਉ ਕਰਿ ਖੋਇਆ ਕਿਉ ਕਰਿ ਲਾਧਾ ।**
**੩. ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ।**
**੪. ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ । ੧੪ ।**

## ਪਦ-ਅਰਥ

**ਸਰਪਨਿ**—ਸੱਪਣੀ (ਮਾਇਆ) ।

## ਟੀਕਾ

੧. ਜੀਵ ਕਿਸ ਤਰ੍ਹਾਂ ਬੱਧਾ ਹੈ ਕਿ ਸੱਪਣੀ (ਮਾਇਆ) ਦਾ ਖਾਧਾ ਜਾ ਰਹਿਆ ਹੈ ?

੨. ਜੀਵ ਨੇ ਕਿਵੇਂ ਜੀਵਨ ਦਾ ਲਾਹਾ ਗਵਾ ਲਇਆ ਹੈ ਅਤੇ ਕਿਵੇਂ ਇਹ ਲਾਹਾ ਮੁੜ ਪ੍ਰਾਪਤ ਕਰ ਸਕਦਾ ਹੈ ?

੩. ਕਿਵੇਂ ਇਹ ਜੀਵ ਨਿਰਮਲ ਹੋ ਸਕਦਾ ਹੈ ? ਤੇ ਕਿਵੇਂ ਅਗਿਆਨਤਾ ਵਿਚ ਰਹਿੰਦਾ ਹੈ ।

੪. ਜੋ ਪੁਰਸ਼ ਇਸ ਅਸਲੀਅਤ ਨੂੰ ਵਿਚਾਰਦਾ ਹੈ ਉਸ ਨੂੰ ਸਾਡੀ ਨਮਸਕਾਰ ਹੈ । ੧੪ ।

## ੧੫

**੧. ਦੁਰਮਤਿ ਬਾਧਾ ਸਰਪਨਿ ਖਾਧਾ ।**

**੨. ਮਨਮੁਖਿ ਖੋਇਆ ਗੁਰਮੁਖਿ ਲਾਧਾ ।**

**੩. ਸਤਿਗੁਰੁ ਮਿਲੈ ਅੰਧੇਰਾ ਜਾਇ ।**

**੪. ਨਾਨਕ ਹਉਮੈ ਮੇਟਿ ਸਮਾਇ । ੧੫ ।**

## ਟੀਕਾ

੧. ਇਹ ਜੀਵ ਭੈੜੀ ਮੱਤ ਦਾ ਬਧਾ ਹੋਇਆ ਸੱਪਣੀ (ਮਾਇਆ) ਦਾ ਖਾਧਾ ਜਾ ਰਹਿਆ ਹੈ ।

੨. ਮਨ ਦੇ ਪਿਛੇ ਲਗਣ ਵਾਲੇ ਨੇ ਜੀਵਨ ਦਾ ਲਾਹਾ ਗਵਾ ਲਇਆ ਹੈ ਅਤੇ ਗੁਰੂ ਦੀ ਸ਼ਰਨ ਵਿਚ ਆਣ ਵਾਲੇ ਨੇ (ਲਾਹਾ) ਪ੍ਰਾਪਤ ਕਰ ਲਇਆ ਹੈ ।

੩. ਜੇ ਸਤਿਗੁਰੂ ਮਿਲੇ ਤਾਂ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ ।

੪. (ਨਾਨਕ) ਹਉਮੈ ਦੂਰ ਕਰ ਕੇ ਜੀਵ ਹਰੀ ਵਿਚ ਸਮਾ ਜਾਂਦਾ ਹੈ । ੧੫ ।

## ੧੬

**੧. ਸੁੰਨ ਨਿਰੰਤਰਿ ਦੀਜੈ ਬੰਧੁ ।**

**੨. ਉਡੈ ਨ ਹੰਸਾ ਪੜੈ ਨ ਕੰਧੁ ।**

**੩. ਸਹਜ ਗੁਫਾ ਘਰੁ ਜਾਣੈ ਸਾਚਾ ।**

**੪. ਨਾਨਕ ਸਾਚੇ ਭਾਵੈ ਸਾਚਾ । ੧੬ ।**

## ਪਦ-ਅਰਥ

**ਸੁੰਨ**—ਅਫੁਰ ਹਰੀ, ਨਿਰਗੁਣ ਸਰੂਪ ਹਰੀ ।

## ਟੀਕਾ

੧. ਜੇ ਇਕ ਰਸ ਅਫੁਰ ਹਰੀ ਵਿਚ (ਨਿਰਗੁਣ ਬ੍ਰਹਮ ਵਿਚ) ਟਿਕ ਕੇ (ਵਿਕਾਰਾਂ ਦੇ ਖ਼ਿਲਾਫ਼) ਬੰਨਾ ਲਵਾ ਦਿੱਤਾ ਜਾਵੇ

੨. (ਤਾਂ) ਨਾ ਮਨ (ਹੰਸ) ਭਟਕਦਾ ਹੈ ਅਤੇ ਨਾ ਸਰੀਰ ਟੁਟਦਾ ਹੈ ।

੩. ਜੋ ਮਨੁੱਖ ਸਹਜ ਅਵਸਥਾ ਦੀ ਗੁਫਾ ਨੂੰ ਆਪਣਾ ਸੱਚਾ ਘਰ ਜਾਣਦਾ ਹੈ ।

੪. (ਨਾਨਕ) ਉਹ ਸੱਚਾ ਹੈ, ਇਸ ਲਈ ਸੱਚੇ ਪ੍ਰਭੂ ਨੂੰ ਪਿਆਰਾ ਲਗਦਾ ਹੈ । ੧੬ ।

### ੧੭

**੧. ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ।**
**੨. ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ।**
**੩. ਕਿਸੁ ਵਖਰ ਕੇ ਤੁਮ ਵਣਜਾਰੇ ।**
**੪. ਕਿਉ ਕਰਿ ਸਾਥੁ ਲੰਘਾਵਹੁ ਪਾਰੇ । ੧੭**

## ਪਦ-ਅਰਥ

**ਨਿਵਾਸੀ**—ਧਾਰਨ ਵਾਲੇ ।

## ਟੀਕਾ

੧. (ਜੇ ਹਾਟੀ-ਬਾਟੀ ਨੂੰ ਤਿਆਗਣਾ ਨਹੀਂ ਹੈ, ਜਿਵੇਂ ਤੁਸਾਂ ਅੱਗੇ ਆਖਿਆ ਹੈ ਤਾਂ ਤੁਸੀਂ) ਕਿਸ ਕਾਰਣ ਕਰਕੇ ਘਰ ਛਡਿਆ ਹੈ ਅਤੇ ਉਦਾਸੀ ਬਣੇ ਹੋ ?

੨. ਕਿਸ ਕਾਰਣ ਕਰਕੇ ਇਸ ਭੇਖ ਦੇ ਧਾਰਨ ਵਾਲੇ ਬਣੇ ਹੋ ?

੩. ਕਿਸ ਵਸਤੂ ਦੇ ਤੁਸੀਂ ਵਪਾਰੀ ਹੋ ?

੪. ਤੇ ਕਿਵੇਂ ਤੁਸੀਂ ਆਪਣੇ ਸਾਥੀਆਂ ਨੂੰ (ਦੁਤਰ ਸਾਗਰ ਤੋਂ) ਪਾਰ ਲੰਘਾਵੋਗੇ ? । ੧੭ ।

### ੧੮

**੧. ਗੁਰਮੁਖਿ ਖੋਜਤ ਭਏ ਉਦਾਸੀ ।**
**੨. ਦਰਸਨ ਕੈ ਤਾਈ ਭੇਖ ਨਿਵਾਸੀ ।**

੩. ਸਾਚ ਵਖਰ ਕੇ ਹਮ ਵਣਜਾਰੇ।

੪. ਨਾਨਕ ਗੁਰਮੁਖਿ ਉਤਰਸਿ ਪਾਰੇ। ੧੮।

## ਟੀਕਾ

੧. ਅਸੀਂ ਗੁਰਮੁਖਾਂ ਨੂੰ ਲਭਣ ਲਈ ਉਦਾਸੀ ਹੋਏ ਹਾਂ।

੨. ਅਸਾਂ ਗੁਰਮੁਖਾਂ ਦੇ ਦਰਸ਼ਨ ਲਈ ਇਹ ਉਦਾਸੀ ਭੇਖ ਧਾਰਨ ਕੀਤਾ ਹੈ।

੩. ਅਸੀਂ ਸੱਚ-ਵਸਤੂ (ਪ੍ਰਭੂ ਦੇ ਨਾਮ) ਦੇ ਵਪਾਰੀ ਹਾਂ।

੪. (ਨਾਨਕ) ਜੋ ਵੀ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ ਉਹ ਪਾਰ ਉਤਰ ਜਾਂਦਾ ਹੈ। ੧੮।

## ੧੯

੧. ਕਿਤੁ ਬਿਧਿ ਪੁਰਖਾ ਜਨਮੁ ਵਟਾਇਆ।

੨. ਕਾਹੇ ਕਉ ਤੁਝੁ ਇਹੁ ਮਨੁ ਲਾਇਆ।

੩. ਕਿਤੁ ਬਿਧਿ ਆਸਾ ਮਨਸਾ ਖਾਈ।

੪. ਕਿਤੁ ਬਿਧਿ ਜੋਤਿ ਨਿਰੰਤਰਿ ਪਾਈ।

੫. ਬਿਨੁ ਦੰਤਾ ਕਿਉ ਖਾਈਐ ਸਾਰੁ।

੬. ਨਾਨਕ ਸਾਚਾ ਕਰਹੁ ਬੀਚਾਰੁ। ੧੯।

## ਟੀਕਾ

੧. (ਪ੍ਰਸ਼ਨ ਹੈ) ਹੇ ਪੁਰਖਾ, ਤੂੰ ਕਿਸ ਤਰੀਕੇ ਨਾਲ ਆਪਣੇ ਜੀਵਨ ਨੂੰ ਪਲਟਾ ਦਿੱਤਾ ਹੈ?

੨. ਕਿਸ ਵਿਚ ਤੂੰ ਇਹ ਮਨ ਜੋੜਿਆ ਹੈ?

੩. ਕਿਸ ਤਰੀਕੇ ਨਾਲ ਤੂੰ ਆਸਾਂ ਤੇ ਮਨ ਦੀਆਂ ਖਾਹਸ਼ਾਂ ਮੁਕਾ ਲਈਆਂ ਹਨ?

੪. ਕਿਸ ਤਰੀਕੇ ਨਾਲ ਤੂੰ ਅੰਦਰ ਵਾਹਿਗੁਰੂ ਦਾ ਇਕ-ਰਸ ਚਾਨਣ ਲਭ ਲਇਆ ਹੈ।

੫. ਦੰਦਾਂ ਤੋਂ ਬਿਨਾਂ ਹੀ ਲੋਹਾ ਕਿਵੇਂ ਚੱਬਿਆ ਜਾਂਦਾ ਹੈ? (ਮਾਇਆ ਦਾ ਪ੍ਰਭਾਵ ਮੁਕਾਇਆ ਜਾਂਦਾ ਹੈ)

੬. ਹੇ ਨਾਨਕ, ਸਹੀ ਸਹੀ ਵਿਚਾਰ ਸਾਨੂੰ ਦੱਸੋ। ੧੯।

## ੨੦

੧. ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ।
੨. ਅਨਹਤਿ ਰਾਤੇ ਇਹੁ ਮਨੁ ਲਾਇਆ ।
੩. ਮਨਸਾ ਆਸਾ ਸਬਦਿ ਜਲਾਈ ।
੪. ਗੁਰਮੁਖਿ ਜੋਤਿ ਨਿਰੰਤਰਿ ਪਾਈ ।
੫. ਤ੍ਰੈਗੁਣ ਮੇਟੇ ਖਾਈਐ ਸਾਰੁ ।
੬. ਨਾਨਕ ਤਾਰੇ ਤਾਰਣਹਾਰੁ । ੨੦ ।

### ਪਦ-ਅਰਥ

**ਜਨਮੇ**—ਜਨਮੇ ਹਨ; **ਗਵਨੁ**—ਭਟਕਣਾ; **ਰਾਤੇ**—ਰਤੇ ਹੋਏ ਹਨ, ਮਸਤ ਹੋਏ ਹਨ ।

### ਟੀਕਾ

੧. (ਗੁਰੂ ਸਾਹਿਬ ਦਾ ਉੱਤਰ ਨੋਟ ਕਰਨ ਵਾਲਾ ਹੈ ਉਹ ਆਪਣੀ ਬਾਬਤ ਕੋਈ ਦਾਅਵਾ ਨਹੀਂ ਬੰਨ੍ਹਦੇ । ਗੁਰਮੁਖਾਂ ਦੀ ਕੇਵਲ ਸ਼ਖਸੀਅਤ ਬਿਆਨ ਕਰਦੇ ਹਨ) । ਜੋ ਸਤਿਗੁਰ ਦੇ ਘਰ ਜਨਮੇ (ਗੁਰੂ ਦੀ ਤਾਬੇਦਾਰੀ ਕਬੂਲ ਕਰਦੇ ਹਨ) ਉਹ (ਹਉਮੈਂ ਅਧੀਨ ਚਲ ਰਹੇ ਜੀਵਨ ਦੀ) ਭਟਕਣਾ ਦਾ ਭੋਗ ਪਾ ਦਿੰਦੇ ਹਨ । (ਇਹ ਉਨ੍ਹਾਂ ਦਾ ਨਵਾਂ ਜਨਮ ਹੈ) ।

੨. ਜਿਨ੍ਹਾਂ (ਸ਼ਬਦ ਵਿਚ) ਮਨ ਲਾਇਆ ਹੈ, ਉਹ ਆਤਮ ਮੰਡਲ ਦੇ ਸੰਗੀਤ-ਰਸ ਵਿਚ ਰੱਤੇ ਜਾਂਦੇ ਹਨ ।

੩. ਗੁਰਮੁਖਾਂ ਨੇ ਸ਼ਬਦ ਦੁਆਰਾ ਆਸਾਂ ਤੇ ਮਨ ਦੀਆਂ ਖਾਹਸ਼ਾਂ ਨੂੰ ਸਾੜਿਆ ਹੈ ।

੪. ਗੁਰੂ ਦੁਆਰਾ ਗੁਰਮੁਖਾਂ ਨੇ ਅੰਦਰ ਲਗਾਤਾਰ ਚਾਨਣ ਪ੍ਰਾਪਤ ਕੀਤਾ ਹੈ ।

੫. ਜਦੋਂ ਤ੍ਰੈਗੁਣਾਂ (ਰਜੋ, ਤਮੋ, ਸਤੋ) ਦੇ ਅਸ਼ਰ ਨੂੰ ਕੋਈ ਦੂਰ ਕਰ ਲਏ ਤਾਂ ਮਾਇਆ ਰੂਪ ਲੋਹੇ ਨੂੰ ਚੱਬੀਦਾ ਹੈ ।

੬. (ਨਾਨਕ) ਤਾਰਨਹਾਰ ਪ੍ਰਭੂ ਇਸ ਤਰ੍ਹਾਂ ਉਸ ਨੂੰ ਤਾਰਦਾ ਹੈ । ੨੦ ।

## ੨੧

੧. ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ।
੨. ਗਿਆਨ ਕੀ ਮਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ।

੩. ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ।
੪. ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ।
੫. ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ।
੬. ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ।੨੧।

## ਪਦ-ਅਰਥ

**ਆਦਿ**—ਰਚਨਾ ਦੇ ਮੁੱਢ (ਆਰੰਭ) ਦਾ; **ਮਦ੍ਰਾ**—ਸਾਧਨ (ਯੋਗੀਆਂ ਦੇ ਪੰਜ ਪ੍ਰਕਾਰ ਦੇ ਸਾਧਨ—ਖੇਚਰੀ, ਕੂਚਰੀ, ਚੇਚਰੀ, ਗੋਚਰੀ, ਉਨਮਨੀ (ਨਿਸ਼ਾਨ); **ਠੀਂਗਾ**—ਠੀਂਗਾ ਸਟ ।

## ਟੀਕਾ

੧. (ਪ੍ਰਸ਼ਨ) ਸ੍ਰਿਸ਼ਟੀ ਦੇ ਮੁੱਢ ਦਾ ਤੁਸੀਂ ਕੀ ਵਿਚਾਰ ਦਸਦੇ ਹੋ ? ਤਦੋਂ ਨਿਰਗੁਣ ਹਰੀ ਦਾ ਕੀ ਟਿਕਾਣਾ ਸੀ ?
੨. ਗਿਆਨ ਦੀਆਂ ਮੁਦ੍ਰਾਂ ਕੀ ਹਨ ?(ਗਿਆਨ ਪ੍ਰਾਪਤ ਕਰਨ ਦਾ ਸਾਧਨ ਕੀ ਹੈ?) ਤੇ ਹਰੇਕ ਹਿਰਦੇ ਵਿਚ ਕੌਣ ਵਸਦਾ ਹੈ ?
੩. ਮੌਤ ਦੀ ਚੋਟ ਨੂੰ ਕਿਵੇਂ ਸਾੜੀਦਾ (ਮੁਕਾਈਦਾ) ਹੈ ? ਨਿਰਭੈਤਾ ਦੇ ਦਰਜੇ ਤੀਕ ਕਿਵੇਂ ਅਪੜੀਦਾ ਹੈ ?
੪. ਕਿਵੇਂ ਹਉਮੈਂ ਵੈਰਣ ਦਾ ਨਾਸ਼ ਕਰੀਦਾ ਹੈ ਜਿਸ ਕਰਕੇ ਸਹਿਜ ਤੇ ਸੰਤੋਖ ਦਾ ਆਸਣ ਕੋਈ ਜਾਣ ਲਵੇ ।
੫. (ਵੇਰਵੇ ਨਾਲ ਉੱਤਰ ੨੩ਵੀਂ ਪਉੜੀ ਵਿਚ ਹੈ । ਇਥੇ ਉੱਤਰ ਸਮੁੱਚਾ ਹੈ) ਜੇ ਮਨੁੱਖ ਗੁਰੂ ਦੇ ਸ਼ਬਦ ਰਾਹੀਂ ਹਉਮੈਂ ਜ਼ਹਿਰ ਨੂੰ ਕੱਟੇ ਤਾਂ ਉਸ ਦਾ ਆਪਣੇ ਸਰੂਪ ਵਿਚ ਵਾਸਾ ਹੁੰਦਾ ਹੈ ।
੬. ਜਿਸ ਪ੍ਰਭੂ ਨੇ ਰਚਨਾ ਦੀ ਸਾਰੀ ਖੇਡ ਰਚੀ ਹੈ, ਜੋ ਮਨੁੱਖ ਸ਼ਬਦ ਦੁਆਰਾ ਉਸ ਨੂੰ ਪਛਾਣਦਾ ਹੈ, ਨਾਨਕ ਉਸ ਦਾ ਦਾਸ ਹੈ ।੨੧।

## ੨੨

੧. ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ।
੨. ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ ।

੩. ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ ।
੪. ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ ।
੫. ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ।
੬. ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ।੨੨।

## ਪਦ-ਅਰਥ

**ਅਰਥਾਵੈ**—ਅਰਥ ਦੱਸੇ; **ਅਵਿਗਤੈ**—ਅਵਿਅਕਤ, ਵਿਅਕਤੀ-ਰਹਤ, **ਮਿਤਿ**—ਅੰਦਾਜ਼ਾ ।

## ਟੀਕਾ

੧. (ਪ੍ਰਸ਼ਨ) ਇਹ ਜੀਵ ਕਿਥੋਂ ਆਉਂਦਾ ਹੈ ? ਕਿਥੇ ਜਾਂਦਾ ਹੈ ? ਕਿਥੇ ਇਹ ਟਿਕਿਆ ਰਹਿੰਦਾ ਹੈ ? (ਜੀਵਨ ਦੀ ਖੇਡ ਵਿਚ ਆਣ ਤੋਂ ਪਹਿਲਾਂ ਜਾਂ ਖੇਡ ਖੇਡ ਕੇ ਚਲੇ ਜਾਣ ਤੋਂ ਬਾਅਦ)

੨. ਇਸ ਵਿਚਾਰ ਦਾ ਅਰਥ ਮੈਨੂੰ ਉਹੋ ਕੋਈ ਦੱਸ ਸਕਦਾ ਹੈ, ਜਿਸ ਨੂੰ ਤਿਲ ਭਰ ਲਾਲਚ ਨਹੀਂ (ਜੋ ਪੂਰਾ ਨਿਸ਼ਕਾਮ ਹੈ) ।

੩. ਵਿਅਕਤੀ-ਰਹਤ ਅਸਲੀਅਤ (ਵਾਹਿਗੁਰੂ) ਨੂੰ ਕਿਵੇਂ ਕੋਈ ਪਾਵੇ ਤੇ ਗੁਰਾਂ ਦੁਆਰਾ ਉਸ ਨਾਲ ਪਿਆਰ ਕਿਵੇਂ ਲੱਗੇ ?

੪. ਜੋ ਆਪੇ ਸੁਣਨ ਵਾਲਾ ਤੇ ਆਪੇ ਕਰਨ ਵਾਲਾ ਵਾਹਿਗੁਰੂ ਹੈ, ਹੇ ਨਾਨਕ, ਉਸ ਦਾ ਵਿਚਾਰ ਸਾਨੂੰ ਦੱਸੋ ।

੫. (ਉੱਤਰ) (ਜੀਵ) ਹੁਕਮ ਵਿਚ ਹੀ ਆਉਂਦਾ ਹੈ, ਹੁਕਮ ਵਿਚ ਹੀ ਜਾਂਦਾ ਹੈ, ਹੁਕਮ ਵਿਚ ਹੀ ਟਿਕਿਆ ਰਹਿੰਦਾ ਹੈ ।

੬. ਜੋ ਮਨੁੱਖ ਪੂਰੇ ਗੁਰੂ ਦੁਆਰਾ ਸੱਚ ਦੀ ਕਮਾਈ ਕਰਦਾ ਹੈ ਉਸ ਨੂੰ ਸ਼ਬਦ ਦੁਆਰਾ ਪ੍ਰਭੂ ਦੀ ਗਤਿ ਮਿਤ (ਗਤੀ ਦਾ ਅੰਦਾਜ਼ਾ) ਪਤਾ ਲਗਦੀ ਹੈ ।੨੨।

## ੨੩

੧. ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ ।
੨. ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ।
੩. ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ।

੪. ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ।
੫. ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ।
੬. ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ।੨੩।

## ਪਦ-ਅਰਥ

**ਬਿਸਮਾਦੁ**—ਬਿਸਮਾਦੀ, ਅਸਚਰਜ, ਜੋ ਬਿਆਨ ਨਾ ਕੀਤਾ ਜਾ ਸਕੇ; **ਸੁੰਨ**—ਅਫੁਰ ਹਰੀ ਨੇ (ਨਿਰਗੁਣ); **ਨਿਰੰਤਰਿ**—ਆਪਣੇ ਆਪ ਅੰਦਰ; **ਅਕਲਪਤ**—ਉਹ ਗਿਆਨ ਜੋ ਕਲਪਿਤ (ਕਿਆਸੀ) ਨਹੀਂ, ਸਹੀ ਗਿਆਨ; **ਲਹੈ**—ਲਭਦਾ ਹੈ, ਪ੍ਰਾਪਤ ਹੁੰਦਾ ਹੈ; **ਨਿਰਾਲਮੁ**—ਨਿਰਲੇਪ ।

## ਟੀਕਾ

੧. (੨੧, ੨੨ ਪਉੜੀਆਂ ਦੇ ਪ੍ਰਸ਼ਨਾਂ ਦਾ ਵਿਸਥਾਰ ਨਾਲ ਉੱਤਰ ਗੁਰੂ ਜੀ ਹੁਣ ਦਿੰਦੇ ਹਨ) ਆਦਿ ਦਾ ਵਿਚਾਰ ਅਸਚਰਜ ਹੀ ਅਸਚਰਜ ਹੈ ਭਾਵ ਬਿਆਨ ਨਹੀਂ ਹੋ ਸਕਦਾ; ਤਦੋਂ ਅਫੁਰ ਹਰੀ ਨੇ ਆਪਣੇ ਆਪ ਅੰਦਰ ਹੀ ਵਾਸਾ ਕੀਤਾ ਹੋਇਆ ਸੀ ।

੨. ਗੁਰੂ ਦੇ ਦੱਸੇ ਗਿਆਨ ਨੂੰ ਵਿਚਾਰੋ, ਇਹੋ ਸਹੀ ਗਿਆਨ ਦੀ ਮੁੰਦ੍ਰਾ ਹੈ (ਗਿਆਨ ਪ੍ਰਾਪਤ ਕਰਨ ਲਈ ਸਭ ਤੋਂ ਉੱਤਮ ਸਾਧਨ ਗੁਰੂ ਦਾ ਹੀ ਗਿਆਨ ਹੈ), ਹਰ ਹਿਰਦੇ ਵਿਚ ਸੱਚਾ ਪ੍ਰਭੂ ਹੀ ਹੈ ਅਤੇ ਉਹ ਸਭ ਨੂੰ ਜੀਵਨ ਦੇਣ ਵਾਲਾ ਹੈ ।

੩. ਗੁਰੂ ਦੀ ਸਿਖਿਆ ਦੁਆਰਾ ਵਿਅਕਤੀ-ਰਹਤ ਵਾਹਿਗੁਰੂ ਵਿਚ ਸਮਾਈਦਾ ਹੈ, ਮਾਇਆ ਰਹਤ ਅਸਲੀਅਤ ਭਾਵ ਵਾਹਿਗੁਰੂ ਸਹਜ ਦੁਆਰਾ ਲਈਦਾ ਹੈ ।

੪. (ਨਾਨਕ) ਨਿਰੰਜਨ ਨੂੰ ਲਭਣ ਲਈ ਹੋਰ ਕਾਰ (ਕਰਮ ਧਰਮ) ਛਡ ਕੇ ਜੋ ਸਿੱਖ ਗੁਰ-ਸ਼ਬਦ ਅਨੁਸਾਰ ਕਮਾਈ ਕਰਦਾ ਹੈ ਉਹ ਉਸ ਨੂੰ ਲਭ ਲੈਂਦਾ ਹੈ ।

੫. (ਇਹ ੨੨ਵੀਂ ਪਉੜੀ ਦੇ ਸੰਬੰਧ ਵਿਚ ਹੈ ਕਿ ਹੁਕਮ ਵਿਚ ਜੀਵ ਆਉਂਦਾ ਜਾਂਦਾ ਹੈ) ਹੁਕਮ ਅਸਚਰਜ (ਅਕਥਨੀਯ) ਹੈ ਪਰ ਜੋ ਮਨੁੱਖ ਹੁਕਮ ਦੁਆਰਾ ਭਾਵ ਹੁਕਮ ਵਿਚ ਤੁਰ ਕੇ ਹੁਕਮ ਨੂੰ ਪਛਾਣ ਲੈਂਦਾ ਹੈ (ਇਸ ਤਰ੍ਹਾਂ) ਉਹ ਜੀਵਨ ਜੁਗਤੀ ਨੂੰ ਠੀਕ ਠੀਕ ਪਛਾਣ ਲੈਂਦਾ ਹੈ ।

੬. ਜੋ ਆਪਾ ਭਾਵ ਮਿਟਾ ਕੇ, ਤਿਆਗੀ ਹੁੰਦਾ ਹੈ ਅਤੇ ਜਿਸ ਦੇ ਅੰਦਰ ਸੱਚ ਵਸਦਾ ਹੈ ਉਸ ਨੂੰ ਯੋਗੀ ਕਹਿਣਾ ਚਾਹੀਦਾ ਹੈ ।੨੩।

੧. ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ ।
੨. ਸਤਿਗੁਰ ਪਰਚੈ ਪਰਮਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ।
੩. ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ।
੪. ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ ।
੫. ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ।
੬. ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ।੨੪।

## ਪਦ-ਅਰਥ

**ਅਵਿਗਤੋ**—ਵਿਅਕਤੀ ਰਹਤ, ਅਦ੍ਰਿਸ਼ਟ; **ਨਿਰਮਾਇਲੁ**—ਨਿਰਮਲ; **ਕਮਲੁ**—ਹਿਰਦਾ ਰੂਪ । (ਇਥੋਂ ਲੈ ਕੇ ੪੨ ਪਉੜੀ ਤਕ ਪ੍ਰਸ਼ਨ ਉੱਤਰ ਨਹੀਂ ਹਨ । ਯੋਗੀਆਂ ਨੇ ਕਈ ਹੋਰ ਪ੍ਰਸ਼ਨ ਕੀਤੇ ਹੋਣੇ ਹਨ ਜਿਨ੍ਹਾਂ ਦਾ ਸਮੁਚਾ ਉੱਤਰ ਇਨ੍ਹਾਂ ਪਉੜੀਆਂ ਵਿਚ ਹੈ) ।

## ਟੀਕਾ

੧. ਅਦ੍ਰਿਸ਼ਟ ਹਾਲਤ ਤੋਂ, ਨਿਰਮਲ ਸਰੂਪ ਪ੍ਰਭੂ ਉਪਜਿਆ, ਨਿਰਗੁਣ ਤੋਂ ਉਹ ਸਰਗੁਣ ਹੋ ਗਇਆ (ਜਗਤ ਰਚਨਾ ਕਰ ਕੇ ਆਪਣੇ ਆਪ ਨੂੰ ਪਰਗਟ ਕੀਤਾ ਤੇ ਜੀਵਾਂ ਲਈ ਕਰਮਾਂ ਦਾ ਚੱਕਰ ਚਲ ਪਇਆ) ।

੨. ਸਤਿਗੁਰੂ ਤੋਂ ਜੀਵ ਦੇ ਮਨ ਦੀ ਨਿਸ਼ਾ ਹੋ ਜਾਣ ਨਾਲ ਪਰਮ-ਪਦ ਪਾਈਦਾ ਹੈ; (ਫਿਰ ਐਸਾ ਵਡਭਾਗੀ ਜੀਵ) ਸ਼ਬਦ ਦੁਆਰਾ ਸੱਚੇ ਵਿਚ ਆਪਣੇ ਆਪ ਨੂੰ ਲੀਨ ਕਰ ਲੈਂਦਾ ਹੈ ।

੩. ਜੋ ਕੇਵਲ ਇਕ ਨੂੰ ਨਿਸਚੇ ਕਰਕੇ ਜਾਣਦਾ ਹੈ ਅਤੇ ਜਿਸ ਨੇ ਹਉਮੈ ਤੇ ਦ੍ਵੈਤ ਨੂੰ ਦੂਰ ਕੀਤਾ ਹੈ,

੪. ਉਹ ਯੋਗੀ ਹੈ, ਉਸ ਨੇ ਗੁਰੂ-ਸ਼ਬਦ ਨੂੰ ਸਮਝਿਆ ਹੈ ਅਤੇ ਉਸ ਦਾ ਹਿਰਦਾ-ਕਮਲ ਖਿੜਦਾ ਹੈ ।

੫. ਜੋ ਜੀਵਤ ਭਾਵ ਤੋਂ ਮਰਦਾ ਹੈ, ਉਸ ਨੂੰ ਸਭ ਕੁਝ ਸੁਝ ਜਾਂਦਾ ਹੈ; ਉਹ ਸਭ ਤੇ ਦਇਆ ਕਰਨ ਵਾਲੇ ਹਰੀ ਨੂੰ ਆਪਣੇ ਅੰਦਰ ਪਛਾਣਦਾ ਹੈ ।

੬. (ਨਾਨਕ) ਉਸ ਨੂੰ ਵਡਿਆਈ ਮਿਲਦੀ ਹੈ ਜੋ ਆਪਣੇ ਆਪ ਨੂੰ ਸਭ ਜੀਵਾਂ ਵਿਚ ਪਛਾਣਦਾ ਹੈ । ੨੪ ।

੧. ਸਾਚੇ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ।
੨. ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾਗਉਣੁ ਭਇਆ ।
੩. ਆਵਾਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ ।
੪. ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ ।
੫. ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ।
੬. ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ । ੨੫ ।

## ਪਦ-ਅਰਥ

**ਬੇਦਨ**—ਵੇਦਨ, ਪੀੜ, ਦੁਖ; **ਰਸਾਇਣੁ**—ਰਸਾਂ ਦਾ ਘਰ ।

## ਟੀਕਾ

੧. (ਗੁਰਮੁਖ) ਸੱਚੇ ਤੋਂ ਉਪਜਦਾ ਹੈ ਤੇ ਸੱਚੇ ਵਿਚ ਜੁੜਿਆ ਰਹਿੰਦਾ ਹੈ; ਜੋ ਸੱਚ ਦੁਆਰਾ ਸੱਚੇ ਹੋਏ ਹਨ, ਉਹ ਸੱਚੇ ਨਾਲ ਇਕ-ਮਿਕ ਹਨ ।

੨, ਝੂਠੇ (ਮਨਮੁਖ ਸੰਸਾਰ ਤੇ) ਆਉਂਦੇ ਹਨ, ਪਰ ਉਨ੍ਹਾਂ ਨੂੰ ਅਡੋਲਤਾ ਨਹੀਂ ਮਿਲਦੀ, ਦੂਜੇ ਭਾਵ ਕਰਕੇ ਉਨ੍ਹਾਂ ਦਾ ਆਵਾਗਵਨ ਬਣਿਆ ਰਹਿੰਦਾ ਹੈ ।

੩. ਇਹ ਆਵਾਗਵਨ ਦਾ ਚੱਕਰ ਗੁਰ-ਸ਼ਬਦ ਦੁਆਰਾ ਮਿਟਦਾ ਹੈ ਜਦੋਂ ਕਿ ਪ੍ਰਭੂ ਆਪ ਮਨੁੱਖ ਨੂੰ ਪਹਿਲਾਂ ਪਰਖਦਾ ਹੈ ਤੇ ਫਿਰ ਬਖਸ਼ ਲੈਂਦਾ ਹੈ ।

੪. ਦੂਜੇ ਭਾਵ ਦੇ ਕਾਰਨ ਹਉਮੈ ਦੀ ਪੀੜ ਦੁਖ ਦਿੰਦੀ ਹੈ ਤੇ ਨਾਮ, ਜੋ ਰਸਾਂ ਦਾ ਘਰ ਹੈ, ਭੁਲਿਆ ਰਹਿੰਦਾ ਹੈ ।

੫. ਸਮਝ ਉਸ ਨੂੰ ਪੈਂਦੀ ਹੈ ਜਿਸ ਨੂੰ ਉਹ ਆਪ ਸਮਝਾਂਦਾ ਹੈ, ਉਹ ਜੀਵ ਗੁਰ-ਸ਼ਬਦ ਦੁਆਰਾ ਮੁਕਤ ਹੋ ਜਾਂਦਾ ਹੈ ।

੬. (ਨਾਨਕ) ਤਾਰਨਹਾਰ ਪ੍ਰਭੂ ਉਸ ਜੀਵ ਨੂੰ ਤਾਰਦਾ ਹੈ ਜਿਸ ਨੇ ਹਉਮੈ ਤੇ ਦ੍ਵੈਤ ਭਾਵ ਤਿਆਗ ਦਿਤਾ ਹੈ । ੨੫ ।

## ੨੬

੧. ਮਨਮੁਖਿ ਭੂਲੈ ਜਮ ਕੀ ਕਾਣਿ ।
੨. ਪਰ ਘਰੁ ਜੋਹੈ ਹਾਣੇ ਹਾਣਿ ।
੩. ਮਨਮੁਖਿ ਭਰਮਿ ਭਵੈ ਬੇਬਾਣਿ ।

੪. ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ।
੫. ਸਬਦੁ ਨ ਚੀਨੈ ਲਵੈ ਕੁਬਾਣਿ ।
੬. ਨਾਨਕ ਸਾਚਿ ਰਤੇ ਸੁਖੁ ਜਾਣਿ । ੨੬ ।

## ਪਦ-ਅਰਥ

**ਕਾਣਿ**—ਮੁਥਾਜੀ ਵਿਚ; **ਜੋਹੈ**—ਤਕਦਾ ਹੈ; **ਹਾਣਿ**—ਘਾਟਾ; **ਬੇਬਾਣਿ**—ਬੀਆਬਾਨ ਵਿਚ, ਉਜਾੜ ਵਿਚ; **ਵੇਮਾਰਗਿ**—ਕੁਰਾਹੇ; **ਮੁਸੈ**—ਲੁਟਿਆ ਜਾਂਦਾ ਹੈ; **ਮੰਤ੍ਰਿ ਮਸਾਣਿ**—ਮਸਾਣਾਂ ਵਿਚ ਮੰਤਰ ਪੜ੍ਹਨ ਵਾਲਾ; **ਲਵੈ**—ਬੋਲਦਾ ਹੈ; **ਕੁਬਾਣਿ**—ਦੁਰ ਬਚਨ ।

## ਟੀਕਾ

੧. ਮਨਮੁਖ (ਜੋ ਆਪਣੇ ਮਨ ਦੀ ਅਗਵਾਈ ਵਿਚ ਚਲਦਾ ਹੈ) ਜੀਵਨ ਰਸਤੇ ਤੋਂ ਖੁੰਝ ਜਾਂਦਾ ਹੈ ਤੇ ਜਮਾਂ ਦੀ ਮੁਥਾਜੀ ਵਿਚ ਪਇਆ ਰਹਿੰਦਾ ਹੈ ।

੨. ਉਹ ਆਪਣੇ ਘਰ (ਨਿਜ-ਸਰੂਪ) ਨੂੰ ਛੱਡ ਕੇ ਬਾਹਰ ਪਦਾਰਥਾਂ ਲਈ ਭਟਕਦਾ ਹੈ । ਇਸ ਵਿਚ ਉਸ ਨੂੰ ਘਾਟਾ ਹੀ ਘਾਟਾ ਹੈ ।

੩. ਮਨਮੁਖ ਅਗਿਆਨਤਾ ਵਿਚ ਮਾਨੋਂ ਉਜਾੜਾਂ-ਜੰਗਲਾਂ ਵਿਚ ਭਟਕਦਾ ਹੈ ।

੪. ਉਹ ਮਾਨੋਂ ਮਸਾਣਾਂ ਵਿਚ ਮੰਤਰ ਪੜ੍ਹਨ ਵਾਲੇ ਮਨੁੱਖ ਵਾਂਗ ਹੈ ਜੋ ਕੁਰਾਹੇ ਪੈ ਕੇ ਲੁਟਿਆ ਜਾਂਦਾ ਹੈ ।

੫. ਉਹ ਗੁਰ-ਸ਼ਬਦ ਨੂੰ ਨਹੀਂ ਸਮਝਦਾ ਅਤੇ ਦੁਰਬਚਨ ਬੋਲਦਾ ਹੈ ।

੬. (ਨਾਨਕ) ਸੁਖ ਉਸ ਨੂੰ ਮਿਲਿਆ ਜਾਣੋ ਜੋ ਸੱਚ ਵਿਚ ਰੰਗਿਆ ਹੋਇਆ ਹੈ । ੨੬ ।

## ੨੭

੧. ਗੁਰਮੁਖਿ ਸਾਚੇ ਕਾ ਭਉ ਪਾਵੈ ।
੨. ਗੁਰਮੁਖਿ ਬਾਣੀ ਅਘੜੁ ਘੜਾਵੈ ।
੩. ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ।
੪. ਗੁਰਮੁਖਿ ਪਵਿਤ੍ਰੁ ਪਰਮਪਦੁ ਪਾਵੈ ।
੫. ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ।
੬. ਨਾਨਕ ਗੁਰਮੁਖਿ ਸਾਚਿ ਸਮਾਵੈ । ੨੭ ।

## ਪਦ-ਅਰਥ

**ਅਘੜੁ**—ਅਸਾਧ ਮਨ; **ਰੋਮਿ ਰੋਮਿ**—ਰੋਮ ਰੋਮ ਦੁਆਰਾ, ਤਨੋ ਮਨੋ ।

## ਟੀਕਾ

੧. ਗੁਰਮੁਖ (ਗੁਰੂ ਦਾ ਅਨੁਸਾਰੀ) ਸੱਚੇ ਪ੍ਰਭੂ ਦਾ ਭੈ ਹਿਰਦੇ ਵਿਚ ਟਿਕਾਂਦਾ ਹੈ ।
੨. ਗੁਰਮੁਖ ਬਾਣੀ ਦੁਆਰਾ ਅਸਾਧ ਮਨ ਨੂੰ ਸਾਧਦਾ ਹੈ ।
੩. ਗੁਰਮੁਖ ਨਿਰਮਲ ਪ੍ਰਭੂ ਦੇ ਗੁਣ ਗਾਉਂਦਾ ਹੈ ।
੪. ਗੁਰਮੁਖ ਪਵਿੱਤਰ ਤੇ ਉਚੀ ਪਦਵੀ ਪ੍ਰਾਪਤ ਕਰਦਾ ਹੈ ।
੫. ਗੁਰਮੁਖ ਤਨੋ ਮਨੋ ਹਰੀ ਨੂੰ ਧਿਆਉਂਦਾ ਹੈ ।
੬. (ਨਾਨਕ) ਗੁਰਮੁਖ ਸੱਚੇ ਹਰੀ ਵਿਚ ਲੀਨ ਰਹਿੰਦਾ ਹੈ । ੨੭ ।

## ੨੮

**੧. ਗੁਰਮੁਖਿ ਪਰਚੈ ਬੇਦ ਬੀਚਾਰੀ ।**
**੨. ਗੁਰਮੁਖਿ ਪਰਚੈ ਤਰੀਐ ਤਾਰੀ ।**
**੩. ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ।**
**੪. ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ।**
**੫. ਗੁਰਮੁਖਿ ਪਾਈਐ ਅਲਖ ਅਪਾਰੁ ।**
**੬. ਨਾਨਕ ਗੁਰਮੁਖਿ ਮੁਕਤਿ ਦੁਆਰੁ । ੨੮ ।**

## ਪਦ-ਅਰਥ

**ਪਰਚੈ**—ਮਨ ਦੀ ਨਿਸ਼ਾ ਹੋ ਜਾਣ ਨਾਲ; **ਅੰਤਰ ਬਿਧਿ ਜਾਨੀ**—ਅੰਦਰਲੀ ਹਾਲਤ ਜਾਣਨ ਲਈ ।

## ਟੀਕਾ

੧. ਜਿਸ ਦੇ ਮਨ ਦੀ ਨਿਸ਼ਾ ਗੁਰੂ ਦੁਆਰਾ ਹੋ ਜਾਂਦੀ ਹੈ, ਉਹ ਮਾਨੋ ਵੇਦਾਂ ਦਾ ਗਿਆਤਾ ਹੋ ਜਾਂਦਾ ਹੈ ।
੨. ਮਨ ਦੀ ਨਿਸ਼ਾ ਗੁਰੂ ਦੁਆਰਾ ਹੋ ਜਾਣ ਨਾਲ ਸੰਸਾਰ ਸਾਗਰ ਤੋਂ ਤਰੀਦਾ ਹੈ ।
੩. ਜਿਸ ਦੇ ਮਨ ਦੀ ਨਿਸ਼ਾ ਗੁਰੂ ਦੁਆਰਾ ਹੋ ਜਾਂਦੀ ਹੈ ਉਹ ਸ਼ਬਦ ਦੁਆਰਾ ਗਿਆਨੀ ਹੋ ਜਾਂਦਾ ਹੈ ।

੪. ਜਿਸ ਦੇ ਮਨ ਦੀ ਨਿਸ਼ਾ ਗੁਰੂ ਦੁਆਰਾ ਹੋ ਜਾਂਦੀ ਹੈ, ਆਪਣੀ ਅੰਦਰਲੀ ਹਾਲਤ ਜਾਣ ਲੈਂਦਾ ਹੈ ।

੫. ਗੁਰੂ ਦੁਆਰਾ ਅਲਖ-ਅਪਾਰ ਪ੍ਰਭੂ ਮਿਲ ਪੈਂਦਾ ਹੈ ।

੬. (ਨਾਨਕ) ਗੁਰੂ ਦੁਆਰਾ ਮੁਕਤੀ ਦਾ ਦੁਆਰ ਖੁਲ੍ਹਦਾ ਹੈ । ੨੮ ।

## ੨੯

**੧. ਗੁਰਮੁਖਿ ਅਕਥੁ ਕਥੈ ਬੀਚਾਰਿ ।**
**੨. ਗੁਰਮੁਖਿ ਨਿਬਹੈ ਸਪਰਵਾਰਿ ।**
**੩. ਗੁਰਮੁਖਿ ਜਪੀਐ ਅੰਤਰਿ ਪਿਆਰਿ ।**
**੪. ਗੁਰਮੁਖਿ ਪਾਈਐ ਸਬਦਿ ਅਚਾਰਿ ।**
**੫. ਸਬਦਿ ਭੇਦਿ ਜਾਣੈ ਜਾਣਾਈ ।**
**੬. ਨਾਨਕ ਹਉਮੈ ਜਾਲਿ ਸਮਾਈ । ੨੯ ।**

## ਪਦ-ਅਰਥ

**ਨਿਬਹੈ**—ਪੁਗਦਾ ਹੈ; **ਭੇਦਿ**—ਵਿੰਨ੍ਹਿਆ ਜਾ ਕੇ ।

## ਟੀਕਾ

੧. ਗੁਰਮੁਖ ਗੁਰੂ-ਵੀਚਾਰ ਰਾਹੀਂ ਅਕੱਥ ਪ੍ਰਭੂ ਨੂੰ (ਉਸ ਦੇ ਗੁਣਾਂ ਨੂੰ) ਬਿਆਨ ਕਰਦਾ ਹੈ ।

੨. ਗੁਰਮੁਖ ਪਰਵਾਰ ਨਾਲ ਰਹਿੰਦਿਆਂ ਹੀ ਪੁਗ ਜਾਂਦਾ ਹੈ ।

੩. ਗੁਰੂ ਦੁਆਰਾ ਦਿਲ ਵਿਚ ਪਿਆਰ ਧਾਰ ਕੇ ਹਰੀ ਨੂੰ ਜਪੀਦਾ ਹੈ ।

੪. ਗੁਰੂ ਦੀ ਸ਼ਰਨ ਵਿਚ ਆ ਕੇ, ਸ਼ਬਦ ਦੁਆਰਾ ਉੱਚਾ ਆਚਰਣ ਬਣਾ ਕੇ ਹਰੀ ਦੀ ਪ੍ਰਾਪਤੀ ਹੁੰਦੀ ਹੈ ।

੫. ਗੁਰਮੁਖ ਸ਼ਬਦ ਦੁਆਰਾ ਵਿੰਨ੍ਹਿਆ ਜਾ ਕੇ ਆਪ ਜਾਣਦਾ ਤੇ ਹੋਰਨਾਂ ਨੂੰ ਦਸਦਾ ਹੈ ।

੬. (ਨਾਨਕ) ਗੁਰਮੁਖ ਹਉਮੈ ਨੂੰ ਸਾੜ ਕੇ ਹਰੀ ਵਿਚ ਜਾ ਸਮਾਂਦਾ ਹੈ । ੨੯ ।

## ੩੦

**੧. ਗੁਰਮੁਖਿ ਧਰਤੀ ਸਾਚੈ ਸਾਜੀ ।**
**੨. ਤਿਸ ਮਹਿ ਓਪਤਿ ਖਪਤਿ ਸੁ ਬਾਜੀ ।**

੩. ਗੁਰ ਕੈ ਸਬਦਿ ਰਪੈ ਰੰਗੁ ਲਾਇ ।
੪. ਸਾਚਿ ਰਤਉ ਪਤਿ ਸਿਉ ਘਰਿ ਜਾਇ ।
੫. ਸਾਚ ਸਬਦ ਬਿਨੁ ਪਤਿ ਨਹੀ ਪਾਵੈ ।
੬. ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ । ੩੦ ।

## ਪਦ-ਅਰਥ

**ਓਪਤਿ**—ਪੈਦਾ ਹੋਣਾ; **ਖਪਤਿ**—ਨਾਸ ਹੋਣਾ; **ਰਪੈ**—ਰੰਗੀਜਦਾ ।

## ਟੀਕਾ

੧. ਗੁਰਮੁਖਾਂ ਲਈ (ਗੁਰਮੁਖ ਪੈਦਾ ਕਰਨ ਲਈ) ਸੱਚੇ ਪ੍ਰਭੂ ਨੇ ਧਰਤੀ ਬਣਾਈ ਹੈ ।
੨. ਉਸ ਧਰਤੀ ਵਿਚ ਜੀਵਾਂ ਦਾ ਪੈਦਾ ਹੋਣਾ ਜਾਂ ਮਰਨਾ ਉਸ ਦੀ ਖੇਡ (ਇਕ ਮੌਜ) ਹੈ ।
੩. ਜੋ ਗੁਰੂ ਦੇ ਸ਼ਬਦ ਵਿਚ ਪ੍ਰੇਮ ਨਾਲ ਰੰਗੀਜਦਾ ਹੈ
੪. ਉਹ ਸੱਚ ਵਿਚ ਰੱਤਾ ਹੋਣ ਕਰਕੇ ਇਜ਼ਤ ਨਾਲ ਦਰਗਾਹ ਵਿਚ ਜਾਂਦਾ ਹੈ ।
੫. ਸੱਚੇ ਸ਼ਬਦ ਤੋਂ ਬਿਨਾਂ ਕੋਈ ਮਨੁੱਖ ਵੀ ਇਜ਼ਤ ਨਹੀਂ ਪਾ ਸਕਦਾ ।
੬. (ਨਾਨਕ) ਨਾਮ ਤੋਂ ਬਿਨਾਂ ਕਿਵੇਂ ਕੋਈ ਸੱਚੇ ਪ੍ਰਭੂ ਵਿਚ ਸਮਾ ਸਕਦਾ ਹੈ ? । ੩੦ ।

## ੩੧

੧. ਗੁਰਮੁਖਿ ਅਸਟਸਿਧੀ ਸਭਿ ਬੁਧੀ ।
੨. ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ।
੩. ਗੁਰਮੁਖਿ ਸਰ ਅਪਸਰ ਬਿਧਿ ਜਾਣੈ ।
੪. ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ।
੫. ਗੁਰਮੁਖਿ ਤਾਰੇ ਪਾਰਿ ਉਤਾਰੇ ।
੬. ਨਾਨਕ ਗੁਰਮੁਖਿ ਸਬਦਿ ਨਿਸਤਾਰੇ । ੩੧ ।

## ਪਦ-ਅਰਥ

**ਅਸਟ ਸਿਧੀ**—ਅਠ ਸਿਧੀਆਂ (ਅਣਿਮਾ—ਦੂਜੇ ਦਾ ਰੂਪ ਹੋ ਜਾਣਾ; ਮਹਿਮਾ—ਦੇਹ ਨੂੰ ਵੱਡਾ ਕਰ ਲੈਣਾ; ਲਘਿਮਾ—ਸਰੀਰ ਨੂੰ ਛੋਟਾ ਕਰ ਲੈਣਾ;

ਗਹਿਮਾ—ਭਾਰੀ ਹੋ ਜਾਣਾ; ਪ੍ਰਾਪਤੀ—ਮਨ ਇੱਛਤ ਭੋਗ ਪ੍ਰਾਪਤ ਕਰ ਲੈਣਾ; ਪ੍ਰਾਕਾਮਯ—ਹੋਰਨਾਂ ਦੇ ਦਿਲ ਦੀ ਜਾਣ ਲੈਣਾ; ਈਸਿਤਾ—ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰ ਲੈਣਾ; ਵਸ਼ਿਤਾ—ਸਭ ਨੂੰ ਵੱਸ ਵਿਚ ਕਰ ਲੈਣਾ); **ਸਰ ਅਪਸਰ**—ਚੰਗੇ ਮੰਦੇ; **ਪਰਵਿਰਤਿ**—ਗ੍ਰਹਿਣ ਕਰਨਾ; **ਨਰਵਿਰਤਿ**—ਤਿਆਗਣਾ।

## ਟੀਕਾ

੧. ਗੁਰਮੁਖ (ਗੁਰੂ ਦਾ ਅਨੁਸਾਰੀ) ਹੋਣ ਨਾਲ ਸਾਰੀਆਂ ਸਿਧੀਆਂ ਅਤੇ ਬੁਧੀਆਂ ਪ੍ਰਾਪਤ ਹੋ ਜਾਂਦੀਆਂ ਹਨ।

੨. ਗੁਰੂ ਦੇ ਅਨੁਸਾਰੀ ਹੋਇਆਂ ਸੱਚ ਦੀ ਸੂਝ ਪ੍ਰਾਪਤ ਕਰ ਕੇ ਸੰਸਾਰ ਸਾਗਰ ਤਰੀਦਾ ਹੈ।

੩. ਗੁਰਮੁਖ ਚੰਗੇ ਮੰਦੇ ਸਮੇਂ ਦੀ ਹਾਲਤ ਜਾਣ ਲੈਂਦਾ ਹੈ।

੪. ਗੁਰਮੁਖ ਗ੍ਰਹਿਣ ਕਰਨ ਅਤੇ ਤਿਆਗਣ ਨੂੰ ਸਮਝਦਾ ਹੈ ਅਰਥਾਤ ਕੀ ਤਿਆਗਣਾ ਹੈ ਤੇ ਕੀ ਗ੍ਰਹਿਣ ਕਰਨਾ ਹੈ।

੫. ਗੁਰਮੁਖ ਹੋਰਨਾਂ ਨੂੰ ਵੀ ਸੰਸਾਰ ਸਾਗਰ ਤੋਂ ਤਾਰਦਾ ਹੈ ਅਤੇ ਪਾਰਲੇ ਕੰਢੇ ਲਾ ਦਿੰਦਾ ਹੈ।

੬. (ਨਾਨਕ) ਗੁਰਮੁਖ ਸ਼ਬਦ ਦੁਆਰਾ ਦਜਿਆਂ ਨੂੰ ਤਾਰ ਦੇਂਦਾ ਹੈ। ੩੧।

## ੩੨

**੧. ਨਾਮੇ ਰਾਤੇ ਹਉਮੈ ਜਾਇ।**
**੨. ਨਾਮਿ ਰਤੇ ਸਚਿ ਰਹੇ ਸਮਾਇ।**
**੩. ਨਾਮਿ ਰਤੇ ਜੋਗ ਜੁਗਤਿ ਬੀਚਾਰੁ।**
**੪. ਨਾਮਿ ਰਤੇ ਪਾਵਹਿ ਮੋਖ ਦੁਆਰੁ।**
**੫. ਨਾਮਿ ਰਤੇ ਤ੍ਰਿਭਵਣ ਸੋਝੀ ਹੋਇ।**
**੬. ਨਾਨਕ ਨਾਮਿ ਰਤੇ ਸਦਾ ਸੁਖੁ ਹੋਇ। ੩੨।**

## ਟੀਕਾ

੧, (ਗੁਰਮੁਖ ਤੇ ਮਨਮੁਖ ਦਾ ਟਾਕਰਾ ਕਰ ਕੇ ਹੁਣ ਗੁਰਮੁਖ ਦੀ ਨਾਮ-ਪੂੰਜੀ ਦਸੀ ਹੈ) ਨਾਮ ਵਿਚ ਰੱਤੇ ਹੋਏ ਦੀ ਹਉਮੈਂ ਦੂਰ ਹੁੰਦੀ ਹੈ।

੨. ਨਾਮ ਵਿਚ ਰੱਤੇ ਮਨੁੱਖ ਸੱਚ ਵਿਚ ਸਮਾਏ ਰਹਿੰਦੇ ਹਨ।

੩. ਜੋ ਨਾਮ ਵਿਚ ਰੰਗੇ ਹਨ ਉਨ੍ਹਾਂ ਨੂੰ ਯੋਗ ਜੁਗਤੀ ਦਾ (ਸਹੀ) ਵਿਚਾਰ ਹੁੰਦਾ ਹੈ।

੪. ਨਾਮ ਵਿਚ ਰੱਤੇ ਮਨੁੱਖ ਮੁਕਤੀ ਦਾ ਦਰਵਾਜ਼ਾ ਪ੍ਰਾਪਤ ਕਰਦੇ ਹਨ ।
੫. ਨਾਮ ਵਿਚ ਰੱਤੇ ਹੋਣ ਨਾਲ ਤਿੰਨ ਭਵਨਾਂ ਦੀ ਸੂਝ ਹੁੰਦੀ ਹੈ (ਕਿ ਸਾਰੇ ਪਾਸਾਰ ਵਿਚ ਹਰੀ ਦੀ ਜੋਤ ਵਰਤ ਰਹੀ ਹੈ) ।
੬. (ਨਾਨਕ) ਨਾਮ ਵਿਚ ਰੱਤੇ ਨੂੰ ਸਦਾ ਸੁਖ ਮਿਲਦਾ ਹੈ । ੩੨ ।

### ੩੩

**੧. ਨਾਮਿ ਰਤੇ ਸਿਧ ਗੋਸਟਿ ਹੋਇ ।**
**੨. ਨਾਮਿ ਰਤੇ ਸਦਾ ਤਪੁ ਹੋਇ ।**
**੩. ਨਾਮਿ ਰਤੇ ਸਚੁ ਕਰਣੀ ਸਾਰੁ ।**
**੪. ਨਾਮਿ ਰਤੇ ਗੁਣ ਗਿਆਨ ਬੀਚਾਰੁ ।**
**੫. ਬਿਨੁ ਨਾਵੈ ਬੋਲੈ ਸਭੁ ਵੇਕਾਰੁ ।**
**੬. ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ । ੩੩ ।**

### ਟੀਕਾ

੧. ਜੋ ਨਾਮ ਵਿਚ ਰੱਤੇ ਹਨ ਉਨ੍ਹਾਂ ਦੀ 'ਸਿਧ-ਗੋਸਟਿ' ਹੁੰਦੀ ਹੀ ਰਹਿੰਦੀ ਹੈ । (ਜਿਵੇਂ ਸਿਧਾਂ ਨਾਲ ਮੇਰੀ ਗੋਸ਼ਟ ਹੋਈ ਹੈ ਤਿਵੇਂ ਨਾਮ ਵਿਚ ਰੱਤਿਆਂ ਦਾ ਵਿਚਾਰਵਾਨ ਗੁਰਮੁਖਾਂ ਨਾਲ ਮੇਲ ਮਿਲਾਪ ਹੁੰਦਾ ਰਹਿੰਦਾ ਹੈ) ।
੨. ਜੋ ਨਾਮ ਵਿਚ ਰੱਤੇ ਹਨ ਉਨ੍ਹਾਂ ਦਾ ਸਦਾ ਹੀ ਤਪ ਹੁੰਦਾ ਹੈ (ਉਨ੍ਹਾਂ ਦਾ ਜੀਵਨ ਜ਼ਾਬਤੇ ਵਿਚ ਚਲਦਾ ਹੈ । ਇਹੋ ਉਨ੍ਹਾਂ ਦਾ ਤਪ ਹੈ) ।
੩. ਜੋ ਨਾਮ ਵਿਚ ਰੱਤੇ ਹਨ ਉਨ੍ਹਾਂ ਦਾ ਜੀਵਨ ਸੱਚ ਹੈ ਤੇ ਕਹਿਣੀ ਸਰੇਸ਼ਟ ਹੈ ।
੪. ਜੋ ਨਾਮ ਵਿਚ ਰੱਤੇ ਹਨ ਉਹ ਗੁਣ ਤੇ ਗਿਆਨ ਦਾ ਵਿਚਾਰ ਕਰਦੇ ਹਨ ।
੫. ਨਾਮ ਤੋਂ ਬਿਨਾਂ ਹੋਰ ਬੋਲਣਾ ਸਭ ਬੇਅਰਥ ਹੈ ।
੬. (ਨਾਨਕ) ਜੋ ਨਾਮ ਵਿਚ ਰੱਤੇ ਹਨ ਉਨ੍ਹਾਂ ਨੂੰ ਮੇਰੀ ਨਮਸਕਾਰ ਹੈ । ੩੩ ।

### ੩੪

**੧. ਪੂਰੇ ਗੁਰ ਤੇ ਨਾਮੁ ਪਾਇਆ ਜਾਇ ।**
**੨. ਜੋਗ ਜੁਗਤਿ ਸਚਿ ਰਹੈ ਸਮਾਇ ।**
**੩. ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ।**
**੪. ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ।**

੫. ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ।
੬. ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ ।੩੪।

## ਟੀਕਾ

੧. ਨਾਮ ਪੂਰੇ ਗੁਰੂ ਤੋਂ ਹੀ ਮਿਲਦਾ ਹੈ ।
੨. ਯੋਗ ਦੀ ਸਹੀ ਜੁਗਤੀ ਉਸ ਦੀ ਹੈ ਜੋ ਸੱਚੇ ਨਾਮ ਵਿਚ ਲੀਨ ਰਹਿੰਦਾ ਹੈ ।
੩. (ਉਂਞ ਤਾਂ) ਯੋਗੀ ਆਪਣੇ ਬਾਰਾਂ ਫਿਰਕਿਆਂ ਤੇ ਸੰਨਿਆਸੀ ਆਪਣੇ ਦਸ ਫਿਰਕਿਆਂ ਵਿਚ ਭਰਮ ਰਹੇ ਹਨ ।
੪. ਪਰ ਜੋ ਗੁਰੂ ਦੇ ਸ਼ਬਦ ਦੁਆਰਾ ਆਪਾ-ਭਾਵ ਤੋਂ ਮਰਦਾ ਹੈ ਉਹ ਮੁਕਤੀ ਪ੍ਰਾਪਤ ਕਰਦਾ ਹੈ ।
੫. ਜੋ ਸ਼ਬਦ ਤੋਂ ਬਿਨਾਂ ਹਨ ਉਹ ਸਭ ਦ੍ਵੈਤ ਵਿਚ ਲਗੇ ਰਹਿੰਦੇ ਹਨ-ਇਸ ਗੱਲ ਦੀ ਸਚਾਈ ਆਪਣੇ ਆਪਣੇ ਹਿਰਦੇ ਵਿਚ ਪਰਖ ਕੇ ਦੇਖੋ ।
੬. (ਨਾਨਕ) ਉਹ ਵੱਡੇ ਹਨ ਤੇ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਹਿਰਦੇ ਵਿਚ ਸੱਚ ਨੂੰ ਧਾਰਨ ਕੀਤਾ ਹੈ । ੩੪ ।

## ੩੫

੧. ਗੁਰਮੁਖਿ ਰਤਨੁ ਲਹੈ ਲਿਵਲਾਇ ।
੨. ਗੁਰਮੁਖਿ ਪਰਖੈ ਰਤਨੁ ਸੁਭਾਇ ।
੩. ਗੁਰਮੁਖਿ ਸਾਚੀ ਕਾਰ ਕਮਾਇ ।
੪. ਗੁਰਮੁਖਿ ਸਾਚੇ ਮਨੁ ਪਤੀਆਇ ।
੫. ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ ।
੬. ਨਾਨਕ ਗੁਰਮੁਖਿ ਚੋਟ ਨ ਖਾਵੈ । ੩੫ ।

## ਟੀਕਾ

੧. ਗੁਰੂ ਦਾ ਅਨੁਸਾਰੀ ਪ੍ਰਭੂ ਨਾਲ ਲਿਵ ਲਾ ਕੇ ਨਾਮ-ਰਤਨ ਪ੍ਰਾਪਤ ਕਰਦਾ ਹੈ ।
੨. ਗੁਰਮੁਖ ਸੁਭਾਵਕ ਹੀ ਨਾਮ-ਰਤਨ ਦੀ ਕਦਰ ਜਾਣਦਾ ਹੈ ।
੩. ਗੁਰਮੁਖ ਸਦਾ ਸੱਚੀ ਕਾਰ ਕਮਾਂਦਾ ਹੈ ।
੪. ਗੁਰਮੁਖ ਸੱਚੇ ਪ੍ਰਭੂ ਵਿਚ (ਲੀਨ ਹੋ ਕੇ) ਆਪਣੇ ਮਨ ਦੀ ਨਿਸ਼ਾ (ਤਸੱਲੀ) ਕਰਾ ਲੈਂਦਾ ਹੈ ।

੫. ਜਦੋਂ ਪ੍ਰਭੂ ਦੀ ਮਿਹਰ ਹੁੰਦੀ ਹੈ ਤਾਂ ਉਹ ਪ੍ਰਭੂ ਉਸ ਗੁਰਮੁਖ ਨੂੰ ਅਲਖ ਪ੍ਰਭੂ ਦੀ ਲਖਤਾ ਕਰਾ ਦਿੰਦਾ ਹੈ।

੬. (ਨਾਨਕ) ਗੁਰਮੁਖ (ਵਿਕਾਰਾਂ ਦੀ) ਚੋਟ ਨਹੀਂ ਖਾਂਦਾ। ੩੫।

### ੩੬

**੧. ਗੁਰਮੁਖਿ ਨਾਮੁ ਦਾਨੁ ਇਸਨਾਨੁ।**
**੨. ਗੁਰਮੁਖਿ ਲਾਗੈ ਸਹਜਿ ਧਿਆਨੁ।**
**੩. ਗੁਰਮੁਖਿ ਪਾਵੈ ਦਰਗਹ ਮਾਨੁ।**
**੪. ਗੁਰਮੁਖਿ ਭਉ ਭੰਜਨੁ ਪਰਧਾਨੁ।**
**੫. ਗੁਰਮੁਖਿ ਕਰਣੀ ਕਾਰ ਕਰਾਏ।**
**੬. ਨਾਨਕ ਗੁਰਮੁਖਿ ਮੇਲਿ ਮਿਲਾਏ। ੩੬।**

### ਟੀਕਾ

੧. ਗੁਰਮੁਖ ਨਾਮ ਜਪਦਾ ਹੈ ਦਾਨ ਕਰਦਾ ਹੈ ਅਤੇ ਸਰੀਰਕ ਪਵਿੱਤਰਤਾ ਬਣਾਈ ਰਖਦਾ ਹੈ।

੨. ਗੁਰਮੁਖ ਦੀ ਸੁਰਤ ਸਹਜ ਅਵਸਥਾ ਵਿਚ ਜੁੜਦੀ ਹੈ।

੩. ਗੁਰਮੁਖ ਦਰਗਾਹ ਵਿਚ ਮਾਨ ਪਾਂਦਾ ਹੈ।

੪. ਗੁਰਮੁਖ ਭੈ ਨਾਸ਼ ਕਰਨ ਵਾਲੇ ਤੇ ਪ੍ਰਧਾਨ ਵਾਹਿਗੁਰੂ ਨੂੰ ਪ੍ਰਾਪਤ ਕਰ ਲੈਂਦਾ ਹੈ।

੫. ਗੁਰਮੁਖ (ਹੋਰਾਂ ਪਾਸੋਂ ਵੀ ਨਾਮ ਜਪਣ ਦਾ) ਕਰਨ ਯੋਗ ਕੰਮ ਕਰਾਂਦਾ ਹੈ।

੬. (ਨਾਨਕ) ਤੇ ਇਸ ਤਰ੍ਹਾਂ ਉਹ ਗੁਰਮੁਖ ਹੋਰਨਾਂ ਨੂੰ ਵੀ ਪ੍ਰਭੂ ਦੇ ਮੇਲ ਵਿਚ ਮਿਲਾ ਦਿੰਦਾ ਹੈ। ੩੬।

### ੩੭

**੧. ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ।**
**੨. ਗੁਰਮੁਖਿ ਪਾਵੈ ਘਟ ਘਟਿ ਭੇਦ।**
**੩. ਗੁਰਮੁਖਿ ਵੈਰ ਵਿਰੋਧ ਗਵਾਵੈ।**
**੪. ਗੁਰਮੁਖਿ ਸਗਲੀ ਗਣਤ ਮਿਟਾਵੈ।**
**੫. ਗੁਰਮੁਖਿ ਰਾਮਨਾਮ ਰੰਗਿ ਰਾਤਾ।**
**੬. ਨਾਨਕ ਗੁਰਮੁਖਿ ਖਸਮੁ ਪਛਾਤਾ। ੩੭।**

## ਟੀਕਾ

੧. ਗੁਰਮੁਖ ਸਾਸ਼ਤ੍ਰਾਂ ਸਿਮ੍ਰਿਤੀਆਂ ਤੇ ਵੇਦਾਂ ਆਦਿਕ ਤੋਂ ਪ੍ਰੇਰਨਾ ਲੈਂਦਾ ਹੈ ।

੨. ਗੁਰਮੁਖ ਘਟਾਂ (ਜੀਵਾਂ) ਦੇ ਭੇਦ ਆਪਣੇ ਘਟ (ਦਿਲ) ਵਿਚ ਜਾਣਦਾ ਹੈ । (ਉਹ ਸਮਝ ਲੈਂਦਾ ਹੈ ਕਿ ਕਰਮਾਂ ਦੇ ਅਧੀਨ ਜੀਵਾਂ ਦੇ ਅੰਦਰ ਦੀ ਰੂਪ-ਰੇਖਾ ਅੱਡ ਅੱਡ ਹੋ ਗਈ ਹੈ) ।

੩. (ਇਸ ਲਈ) ਗੁਰਮੁਖ ਕਿਸੇ ਨਾਲ ਵੈਰ ਵਿਰੋਧ ਨਹੀਂ ਰਖਦਾ ।

੪. ਗੁਰਮੁਖ ਸਾਰੇ ਲੇਖੇ ਹੀ (ਵੈਰ-ਵਿਰੋਧ ਦੇ) ਮਿਟਾ ਦਿੰਦਾ ਹੈ ।

੫. ਗੁਰਮੁਖ ਰਾਮ ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ।

੬. (ਨਾਨਕ) ਗੁਰਮੁਖ ਨੇ ਪ੍ਰਭੂ ਨੂੰ ਪਛਾਣ ਲਇਆ ਹੈ । ੩੭ ।

## ੩੮

**੧. ਬਿਨੁ ਗੁਰ ਭਰਮੈ ਆਵੈ ਜਾਇ ।**
**੨. ਬਿਨੁ ਗੁਰ ਘਾਲ ਨ ਪਵਈ ਥਾਇ ।**
**੩. ਬਿਨੁ ਗੁਰ ਮਨੂਆ ਅਤਿ ਡੋਲਾਇ ।**
**੪. ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ।**
**੫. ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ।**
**੬. ਨਾਨਕ ਗੁਰ ਬਿਨੁ ਘਾਟੇ ਘਾਟ । ੩੮ ।**

## ਟੀਕਾ

੧. (ਦੂਜੇ ਪਾਸੇ ਮਨਮੁਖ) ਗੁਰੂ ਦੀ ਸ਼ਰਨ ਤੋਂ ਬਿਨਾਂ ਭਟਕਦਾ ਹੈ ਤੇ ਜੰਮਦਾ ਮਰਦਾ ਰਹਿੰਦਾ ਹੈ ।

੨. ਗੁਰੂ ਦੀ ਸ਼ਰਨ ਤੋਂ ਬਿਨਾਂ ਉਸ ਦੀ ਕੀਤੀ ਹੋਈ ਕਮਾਈ ਵੀ ਥਾਂ ਨਹੀਂ ਪੈਂਦੀ (ਕਿਉਂਕਿ ਉਹ ਗੁਮਰਾਹ ਹੋ ਕੇ ਕੀਤੀ ਹੁੰਦੀ ਹੈ) ।

੩. ਗੁਰੂ ਤੋਂ ਬਿਨਾਂ ਉਸ ਦਾ ਮਨ ਬਹੁਤ ਡੋਲਦਾ ਹੈ ।

੪. ਗੁਰੂ ਤੋਂ ਬਿਨਾਂ ਵਿਸ਼ (ਮਾਇਆ) ਖਾ ਖਾ ਕੇ ਉਹ ਰਜਦਾ ਨਹੀਂ ਹੈ ।

੫. ਗੁਰੂ ਤੋਂ ਬਿਨਾਂ (ਮਾਇਆ ਮੋਹ ਦਾ) ਸੱਪ ਉਸ ਨੂੰ ਡੰਗ ਮਾਰਦਾ ਹੈ ਅਤੇ ਉਹ ਰਾਹ ਵਿਚ ਹੀ ਮਰਦਾ ਹੈ ।

੬. (ਨਾਨਕ) ਗੁਰੂ ਤੋਂ ਬਿਨਾਂ ਘਾਟਾ ਹੀ ਘਾਟਾ ਹੈ । ੩੮ ।

## ੩੯

੧. ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ।
੨. ਅਵਗਣ ਮੇਟੈ ਗੁਣਿ ਨਿਸਤਾਰੈ ।
੩. ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ।
੪. ਗੁਰਮੁਖਿ ਕਦੇ ਨ ਆਵੈ ਹਾਰਿ ।
੫. ਤਨੁ ਹਟੜੀ ਇਹੁ ਮਨੁ ਵਣਜਾਰਾ ।
੬. ਨਾਨਕ ਸਹਜੇ ਸਚੁ ਵਾਪਾਰਾ । ੩੯ ।

### ਟੀਕਾ

੧. ਜਿਸ (ਭਾਗ ਵਾਲੇ ਗੁਰਮੁਖ) ਨੂੰ ਗੁਰੂ ਮਿਲ ਜਾਂਦਾ ਹੈ, ਉਸ ਨੂੰ ਉਹ ਸੰਸਾਰ ਸਾਗਰ ਤੋਂ ਪਾਰ ਉਤਾਰ ਦਿੰਦਾ ਹੈ ।
੨. ਉਸ ਦੇ ਔਗੁਣ ਉਹ ਦੂਰ ਕਰਦਾ ਹੈ ਤੇ (ਉਸ ਨੂੰ ਗੁਣ ਦੇ ਕੇ) ਗੁਣ ਦੁਆਰਾ ਤਾਰ ਦਿੰਦਾ ਹੈ ।
੩. ਗੁਰੂ-ਸ਼ਬਦ ਨੂੰ ਵਿਚਾਰ ਕੇ ਉਸ ਨੂੰ ਮੁਕਤੀ ਦਾ ਮਹਾਨ ਸੁਖ ਮਿਲਦਾ ਹੈ ।
੪. ਉਹ ਗੁਰੂ ਦਾ ਅਨੁਸਾਰੀ ਜੀਵਨ ਬਾਜੀ ਕਦੇ ਹਾਰ ਕੇ ਨਹੀਂ ਆਉਂਦਾ ।
੫. ਗੁਰਮੁਖ ਆਪਣੇ ਤਨ ਨੂੰ ਹਟੀ ਅਤੇ ਮਨ ਵਣਜਾਰਾ ਬਣਾਂਦਾ ਹੈ ।
੬. ਅਤੇ (ਨਾਨਕ) ਉਹ ਸਹਜ ਵਿਚ ਅਪੜ ਕੇ ਸੱਚੇ ਨਾਮ ਦਾ ਵਪਾਰ ਕਰਦਾ ਹੈ । ੩੯ ।

## ੪੦

੧. ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ।
੨. ਲੰਕਾ ਲੂਟੀ ਦੈਤ ਸੰਤਾਪੈ ।
੩. ਰਾਮਚੰਦਿ ਮਾਰਿਓ ਅਹਿ ਰਾਵਣੁ ।
੪. ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ।
੫. ਗੁਰਮੁਖਿ ਸਾਇਰਿ ਪਾਹਣ ਤਾਰੇ ।
੬. ਗੁਰਮੁਖਿ ਕੋਟਿ ਤੇਤੀਸ ਉਧਾਰੇ । ੪੦ ।

### ਪਦ-ਅਰਥ

**ਸੇਤੁ**—ਪੁਲ; **ਸੰਤਾਪੈ**—ਦੁਖ ਦਿੰਦਾ ਹੈ; **ਅਹਿ**—ਹੰਕਾਰ; **ਪਰਚਾਇਣੁ**—ਉਪਦੇਸ਼, ਗਿਆਨ; **ਸਾਇਰਿ**—ਸੰਸਾਰ ਸਾਗਰ ਤੋਂ; **ਪਾਹਣ**—ਪੱਥਰ ।

## ਟੀਕਾ

੧. (ਗੁਰਮੁਖ ਦੀ ਵਡਿਆਈ ਰਾਮ ਚੰਦਰ ਜੀ ਦੀ ਉਦਾਹਰਣ ਨਾਲ ਸਮਝਾਈ ਹੈ) ਪ੍ਰਭੂ ਨੇ ਸੰਸਾਰ ਤੋਂ ਤਾਰਨ ਲਈ ਗੁਰਮੁਖ ਰੂਪੀ ਪੁਲ ਬੰਨ੍ਹ ਦਿਤਾ ਹੈ।

੨. (ਜਿਵੇਂ ਰਾਮ ਚੰਦਰ ਜੀ ਨੇ ਸਾਗਰ ਤੇ ਪੁਲ ਬੰਨ੍ਹ ਕੇ ਲੰਕਾ ਲੁੱਟੀ ਤੇ ਰਾਖਸ਼ ਮਾਰੇ ਸਨ ਤਿਵੇਂ) ਗੁਰਮੁਖ ਨੇ ਕਾਮਾਦਿਕ ਰੂਪ ਦੈਂਤ ਮਾਰੇ ਹਨ ਤੇ ਸਰੀਰ ਰੂਪ ਲੰਕਾ ਨੂੰ ਕਾਮਾਦਿਕ ਦੈਂਤਾਂ ਦੇ ਕਬਜ਼ੇ ਵਿਚੋਂ ਛੁਡਾਇਆ ਹੈ।

੩. ਗੁਰਮੁਖ ਰੂਪ ਰਾਮ ਚੰਦਰ ਨੇ ਹੰਕਾਰ ਰੂਪ ਰਾਵਣ ਨੂੰ ਮਾਰਿਆ ਹੈ।

੪. ਗੁਰੂ ਦਾ ਉਪਦੇਸ਼ (ਮਨ ਨੂੰ ਮਾਰਨ ਲਈ) ਇਵੇਂ ਕੰਮ ਆਇਆ ਜਿਵੇਂ ਬਭੀਖਣ ਦਾ ਭੇਤ ਦਸਣਾ (ਰਾਵਣ ਨੂੰ ਮਾਰਨ ਲਈ ਕੰਮ ਆਇਆ)।

੫. ਗੁਰੂ ਨੇ ਸੰਸਾਰ ਸਾਗਰ ਤੋਂ ਪਾਪੀ ਤਾਰ ਦਿਤੇ, ਜਿਵੇਂ ਰਾਮ ਚੰਦਰ ਜੀ ਨੇ ਸਮੁੰਦਰ ਉਤੇ ਪੁਲ ਬੰਨ੍ਹਦਿਆਂ ਪੱਥਰ ਤਾਰੇ ਸਨ।

੬. ਗੁਰੂ ਤੇਤੀ ਕਰੋੜ ਭਾਵ ਬੇਅੰਤ ਲੁਕਾਈ ਨੂੰ ਤਾਰਦਾ ਹੈ। ੪੦।

## ੪੧

**੧. ਗੁਰਮੁਖਿ ਚੂਕੈ ਆਵਣ ਜਾਣੁ।**
**੨. ਗੁਰਮੁਖਿ ਦਰਗਹ ਪਾਵੈ ਮਾਣੁ।**
**੩. ਗੁਰਮੁਖਿ ਖੋਟੇ ਖਰੇ ਪਛਾਣੁ।**
**੪. ਗੁਰਮੁਖਿ ਲਾਗੈ ਸਹਜਿ ਧਿਆਨੁ।**
**੫. ਗੁਰਮੁਖਿ ਦਰਗਹ ਸਿਫਤਿ ਸਮਾਇ।**
**੬. ਨਾਨਕ ਗੁਰਮੁਖਿ ਬੰਧੁ ਨ ਪਾਇ। ੪੧।**

## ਪਦ-ਅਰਥ

**ਪਛਾਣੁ**—ਪਛਾਣੂ, ਪਛਾਣਨ ਵਾਲਾ।

## ਟੀਕਾ

੧. ਗੁਰਮੁਖ ਦਾ ਜੰਮਣਾ ਮਰਨਾ ਖਤਮ ਹੋ ਜਾਂਦਾ ਹੈ।

੨. ਗੁਰਮੁਖ ਪ੍ਰਭੂ ਦਰਗਾਹ ਵਿਚ ਮਾਣ ਪਾਉਂਦਾ ਹੈ।

੩. ਗੁਰਮੁਖ ਖੋਟੇ ਤੇ ਖਰੇ ਦਾ ਪਛਾਣੂ ਹੁੰਦਾ ਹੈ।

੪. ਗੁਰਮੁਖ ਦੀ ਸੁਰਤ ਸਹਜ ਵਿਚ ਜੁੜੀ ਰਹਿੰਦੀ ਹੈ।

੫. ਗੁਰਮੁਖ ਹਰੀ ਦੀ ਸਿਫਤ ਸਾਲਾਹ ਦੁਆਰਾ ਹਰੀ ਦੀ ਹਜ਼ੂਰੀ ਵਿਚ ਟਿਕਿਆ ਰਹਿੰਦਾ ਹੈ ।

੬. (ਨਾਨਕ) ਗੁਰਮੁਖ ਦੇ ਰਾਹ ਵਿਚ ਕੋਈ ਵਿਘਨ ਨਹੀਂ ਪੈਂਦਾ । ੪੧ ।

### ੪੨

**੧. ਗੁਰਮੁਖਿ ਨਾਮੁ ਨਿਰੰਜਨ ਪਾਏ ।**
**੨. ਗੁਰਮੁਖਿ ਹਉਮੈ ਸਬਦਿ ਜਲਾਏ ।**
**੩. ਗੁਰਮੁਖਿ ਸਾਚੇ ਕੇ ਗੁਣ ਗਾਏ ।**
**੪. ਗੁਰਮੁਖਿ ਸਾਚੈ ਰਹੈ ਸਮਾਏ ।**
**੫. ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ।**
**੬. ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ । ੪੨ ।**

### ਟੀਕਾ

੧. ਗੁਰਮੁਖ ਨਿਰੰਜਨ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ ।

੨. ਗੁਰਮੁਖ ਸ਼ਬਦ ਦੁਆਰਾ ਹਉਮੈਂ ਨੂੰ ਸਾੜ ਦਿੰਦਾ ਹੈ ।

੩. ਗੁਰਮੁਖ ਸੱਚੇ ਪ੍ਰਭੂ ਦੇ ਗੁਣ ਗਾਉਂਦਾ ਹੈ ।

੪. ਗੁਰਮੁਖ ਸੱਚੇ ਵਿਚ ਲੀਨ ਰਹਿੰਦਾ ਹੈ ।

੫. ਗੁਰਮੁਖ ਦੀ ਇੱਜ਼ਤ ਸੱਚੇ ਨਾਮ ਵਿਚ ਲਗਣ ਕਰਕੇ ਉੱਤਮ ਬਣਦੀ ਹੈ ।

੬. (ਨਾਨਕ) ਗੁਰਮੁਖ ਨੂੰ ਸਾਰੇ ਭਵਨਾਂ ਦੀ ਸੋਝੀ ਹੁੰਦੀ ਹੈ (ਕਿ ਸਾਰਾ ਸੰਸਾਰ ਕਿਵੇਂ ਉਸ ਦੇ ਹੁਕਮ ਵਿਚ ਚਲ ਰਹਿਆ ਹੈ)। ੪੨ ।

### ੪੩

**੧. ਕਵਣ ਮੂਲੁ ਕਵਣ ਮਤਿ ਵੇਲਾ ।**
**੨. ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ।**
**੩. ਕਵਣ ਕਥਾ ਲੇ ਰਹਹੁ ਨਿਰਾਲੇ ।**
**੪. ਬੋਲੈ ਨਾਨਕੁ ਸੁਣਹੁ ਤੁਮ ਬਾਲੇ ।**
**੫. ਏਸੁ ਕਥਾ ਕਾ ਦੇਇ ਬੀਚਾਰੁ ।**
**੬. ਭਵਜਲੁ ਸਬਦਿ ਲੰਘਾਵਣਹਾਰੁ । ੪੩ ।**

## ਟੀਕਾ

੧. (ਯੋਗੀਆਂ ਦੇ ਖਾਸ ਖਾਸ ਪ੍ਰਸ਼ਨ ਤੇ ਗੁਰੂ ਜੀ ਦੇ ਉੱਤਰ ਫਿਰ ਸ਼ੁਰੂ ਹੁੰਦੇ ਹਨ) ਸਰੀਰਕ ਜੀਵਨ ਦਾ ਅਰੰਭ ਕੀ ਹੈ ? (ਆਤਮਕ ਜੀਵਨ ਲਈ) ਕਿਸ ਦੀ ਸਿਖਿਆ ਲੈਣ ਦਾ ਵੇਲਾ ਹੈ ?

੨. ਤੇਰਾ ਗੁਰੂ ਕੌਣ ਹੈ ਜਿਸ ਦਾ ਤੂੰ ਚੇਲਾ ਹੈਂ ?

੩. ਕਿਹੜੇ ਵਿਚਾਰ ਗ੍ਰਹਿਣ ਕਰ ਕੇ ਤੁਸੀਂ ਮਾਇਆ ਤੋਂ ਨਿਰਲੇਪ ਰਹਿੰਦੇ ਹੋ ?

੪. ਨਾਨਕ ਉਪਰਲੇ ਪ੍ਰਸ਼ਨਾਂ ਦਾ ਉੱਤਰ ਦੱਸੋ ਤੇ ਹੇ ਨਾਨਕ ਬਾਲੇ, ਇਹ ਵੀ ਸੁਣ,

੫. ਤੇ ਇਸ ਗੱਲ ਦਾ ਵਿਚਾਰ ਵੀ ਸਾਨੂੰ ਦੱਸੋ ।

੬. ਕਿ ਕਿਵੇਂ ਸ਼ਬਦ ਰਾਹੀਂ (ਗੁਰੂ) ਸੰਸਾਰ-ਸਮੁੰਦਰ ਤੋਂ ਪਾਰ ਕਰਨ ਦੇ ਸਮਰੱਥ ਹੈ (ਇਸ ਦਾ ਉੱਤਰ ਅਗਲੀ ਪਉੜੀ ਵਿਚ ਹੈ) । ੪੩ ।

## ੪੪

**੧. ਪਵਨ ਅਰੰਭੁ ਸਤਿਗੁਰ ਮਤਿ ਵੇਲਾ ।**
**੨. ਸਬਦੁ ਗੁਰੂ ਸੁਰਤਿ ਧੁਨਿ ਚੇਲਾ ।**
**੩. ਅਕਥ ਕਥਾ ਲੇ ਰਹਉ ਨਿਰਾਲਾ ।**
**੪. ਨਾਨਕ ਜੁਗਿ ਜੁਗਿ ਗੁਰ ਗੋਪਾਲਾ ।**
**੫. ਏਕੁ ਸਬਦੁ ਜਿਤੁ ਕਥਾ ਵੀਚਾਰੀ ।**
**੬. ਗੁਰਮੁਖਿ ਹਉਮੈ ਅਗਨਿ ਨਿਵਾਰੀ । ੪੪ ।**

## ਟੀਕਾ

੧. (ਗੁਰੂ ਜੀ ਵਲੋਂ ਉੱਤਰ—) ਪ੍ਰਾਣ ਹੀ ਸਰੀਰਕ ਜੀਵਨ ਦਾ ਮੁੱਢ ਹਨ ਅਤੇ ਇਹ ਜ਼ਿੰਦਗੀ ਦਾ ਸਮਾਂ (ਆਤਮਕ ਜੀਵਨ ਲਈ) ਸਤਿਗੁਰੂ ਦੀ ਮੱਤ ਲੈਣ ਦਾ ਹੈ (ਕਿਉਂਕਿ ਮਨੁੱਖਾ ਜਨਮ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ)

੨. ਮੈਂ ਸ਼ਬਦ ਨੂੰ ਗੁਰੂ ਬਣਾਇਆ ਹੈ ਅਤੇ ਮੇਰੀ ਸੁਰਤੀ, ਜਿਸ ਵਿਚ ਸ਼ਬਦ—ਗੁਰੂ ਦੀ ਧੁਨੀ ਵਜਦੀ ਹੈ, ਚੇਲਾ ਹੈ ।

੩. (ਗੁਰੂ ਸਾਹਿਬ ਦਾ ਭਾਵ ਹੈ ਕਿ ਗੱਲਾਂ ਨਾਲ ਗੁਰੂ ਚੇਲਾ ਨਹੀਂ ਹੋ ਜਾਈਦਾ । ਸੁਰਤ ਨੂੰ ਸ਼ਬਦ ਦਾ ਪ੍ਰਭਾਵ ਕਬੂਲਣਾ ਚਾਹੀਦਾ ਹੈ । ਗੁਰੂ ਸਾਹਿਬ ਦਸਦੇ ਹਨ ਕਿ ਮੇਰੀ ਸੁਰਤ ਇਸ ਲਈ ਚੇਲਾ ਹੈ ਕਿ ਸ਼ਬਦ ਇਸ ਸੁਰਤ ਵਿਚ ਗੂੰਜਦਾ ਹੈ) ਮੈਂ ਉਸ ਅਕੱਥ ਹਰੀ ਦੀ ਕਥਾ (ਸਿਫਤ ਸਾਲਾਹ) ਹਿਰਦੇ ਵਿਚ ਵਸਾ ਕੇ ਮਾਇਆ ਤੋਂ ਨਿਰਲੇਪ ਹਾਂ ।

੪. (ਨਾਨਕ) ਇਹ ਕਥਾ ਉਸ ਪ੍ਰਭੂ ਦੀ ਹੈ ਜੋ ਜੁਗਾਂ ਜੁਗਾਂ ਵਿਚ ਹੈ।

੫. ਕੇਵਲ ਗੁਰ-ਸ਼ਬਦ ਹੀ ਹੈ ਜਿਸ ਰਾਹੀਂ ਐਸੇ ਅਟਲ ਹਰੀ ਦੀ ਕਥਾ ਵਿਚਾਰੀ ਜਾਂਦੀ ਹੈ।

੬. ਸ਼ਬਦ ਰਾਹੀਂ ਹੀ ਗੁਰਮੁਖ ਜੀਵ ਨੇ ਹਉਮੈ-ਅਗਨੀ ਦੂਰ ਕੀਤੀ ਹੈ (ਸੋ ਸ਼ਬਦ-ਗੁਰੂ ਦੇ ਰਾਹੀਂ ਹਉਮੈ ਦੂਰ ਕਰ ਕੇ ਤੇ ਪ੍ਰਭੂ ਨਾਲ ਜੋੜ ਕੇ ਸਤਿਗੁਰੂ ਸੰਸਾਰ-ਸਾਗਰ ਤੋਂ ਪਾਰ ਉਤਾਰਦਾ ਹੈ)। ੪੪।

## ੪੫

**੧. ਮੈਣ ਕੇ ਦੰਤ ਕਿਉ ਖਾਈਐ ਸਾਰੁ।**
**੨. ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ।**
**੩. ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ।**
**੪. ਕਵਨ ਗੁਫਾ ਜਿਤੁ ਰਹੈ ਅਵਾਹਨੁ।**
**੫. ਇਤ ਉਤ ਕਿਸ ਕਉ ਜਾਣਿ ਸਮਾਵੈ।**
**੬. ਕਵਨ ਧਿਆਨੁ ਮਨੁ ਮਨਹਿ ਸਮਾਵੈ। ੪੫।**

## ਪਦ-ਅਰਥ

**ਮੈਣ**—ਮੋਮ; **ਸਾਰੁ**—ਲੋਹਾ; **ਆਹਾਰੁ**—ਖਾਣਾ; **ਪਿਰਾਹਨੁ**—ਪੈਰਾਹਨ, ਚੋਲਾ; **ਅਵਾਹਨੁ**—ਅਹਿਲ, ਅਡੋਲ।

## ਟੀਕਾ

੧. (ਯੋਗੀਆਂ ਦੇ ਪ੍ਰਸ਼ਨ-) ਮੋਮ ਦੇ ਦੰਦਾਂ ਨਾਲ ਲੋਹਾ ਕਿਵੇਂ ਖਾਧਾ ਜਾਵੇ? (ਜਗਤ ਤੋਂ ਉਠਦੀਆਂ ਲਹਿਰਾਂ ਬੜੀਆਂ ਪਰਬਲ (ਕਰੜੀਆਂ) ਹਨ। ਇਸ ਕਮਜ਼ੋਰ ਤੇ ਗੁਣਾਂ ਤੋਂ ਖਾਲੀ ਮਨ ਨਾਲ ਇਨ੍ਹਾਂ ਦੇ ਅਸਰ ਨੂੰ ਕਿਵੇਂ ਮੁਕਾਇਆ ਜਾਏ?)

੨. ਉਹ ਕਿਹੜਾ ਖਾਣਾ ਹੈ ਜਿਸ ਕਰਕੇ ਹੰਕਾਰ ਨਾਸ਼ ਹੋਵੇ?

੩. ਜੇ ਬਰਫ ਦਾ ਘਰ ਹੋਵੇ ਅਤੇ ਅਗ ਦਾ ਉਸ ਤੇ ਚੋਲਾ ਹੋਵੇ। (ਸੇਕ ਨਾਲ ਪੰਘਰ ਕੇ ਉਹ ਨਾਸ਼ ਹੋ ਜਾਏਗਾ-ਸਰੀਰ ਰੂਪ ਘਰ ਵਿਕਾਰਾਂ ਰੂਪ ਅੱਗ ਦੇ ਸੇਕ ਨਾਲ ਨਸ਼ਟ ਹੋ ਜਾਂਦਾ ਹੈ)

੪. ਤਾਂ ਉਸ ਨੂੰ ਕਿਸ ਗੁਫਾ ਵਿਚ ਰਖੀਏ ਕਿ ਅਡੋਲ ਟਿਕਿਆ ਰਹੇ?

੫. ਇਥੇ ਉਥੇ ਹਰ ਥਾਂ ਕਿਸ ਨੂੰ ਜਾਣ ਕੇ ਉਸ ਵਿਚ ਲੀਨ ਹੋਈਏ?

੬. ਕਿਹੜਾ ਧਿਆਨ ਹੈ ਜਿਸ ਕਰਕੇ ਮਨ ਆਪਣੇ ਅਸਲ ਆਪੇ ਵਿਚ ਸਮਾਇਆ ਰਹੇ ? । ੪੫ ।

## ੪੬

(ਉਤਲੇ ਪਹਿਲੇ ਚਾਰ ਬੰਦਾਂ ਦਾ ਉੱਤਰ ਇਥੇ ਵੀ ਚਹੁੰ ਬੰਦਾਂ ਵਿਚ ਪਰ ਸਮੁੱਚਾ ਦਿੱਤਾ ਹੈ)

**੧. ਹਉ ਹਉ ਮੈ ਮੈ ਵਿਚਹੁ ਖੋਵੈ ।**
**੨. ਦੂਜਾ ਮੇਟੈ ਏਕੋ ਹੋਵੈ ।**
**੩. ਜਗੁ ਕਰੜਾ ਮਨਮੁਖੁ ਗਾਵਾਰੁ ।**
**੪. ਸਬਦੁ ਕਮਾਈਐ ਖਾਈਐ ਸਾਰੁ ।**
**੫. ਅੰਤਰਿ ਬਾਹਰਿ ਏਕੋ ਜਾਣੈ ।**
**੬. ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ । ੪੬ ।**

## ਟੀਕਾ

੧. (ਗੁਰੂ ਜੀ ਦਾ ਉੱਤਰ) ਜੋ ਮਨੁੱਖ ਹਉਮੈ (ਖੁਦਗਰਜ਼ੀ ਤੇ ਵਿਤਕਰੇ) ਨੂੰ (ਸ਼ਬਦ ਦੁਆਰਾ) ਮਾਰ ਲੈਂਦਾ ਹੈ ।

੨. ਉਹ ਦ੍ਵੈਤ ਨੂੰ ਮੇਟ ਕੇ ਸਭ ਨਾਲ ਇਕ ਹੋ ਜਾਂਦਾ ਹੈ ।

੩. ਪਰ ਮਨਮੁਖ ਅਘੜ ਹੈ (ਸਹੀ ਸੂਝ ਬੂਝ ਤੋਂ ਖਾਲੀ ਹੈ) ਉਸ ਲਈ ਜਗਤ ਕਰੜਾ ਹੁੰਦਾ ਹੈ (ਜਗਤ ਤੋਂ ਉਠਦੀਆਂ ਵਾਸ਼ਨਾਵਾਂ ਉਤੇ ਉਹ ਕਾਬੂ ਨਹੀਂ ਪਾ ਸਕਦਾ ) ।

੪. ਜੇ ਸ਼ਬਦ ਕਮਾਇਆ ਜਾਏ ਤਦ ਹੀ ਇਹ ਜਗਤ ਰੂਪ ਲੋਹਾ ਖਾਧਾ ਜਾਂਦਾ ਹੈ ('ਮਨਿ ਜੀਤੈ ਜਗੁ ਜੀਤੁ')

੫, ਜੋ ਮਨੁੱਖ ਹਰ ਥਾਂ ਇਕੋ ਪ੍ਰਭੂ ਨੂੰ ਵਿਆਪਕ ਜਾਣਦਾ ਹੋਇਆ (ਉਸ ਵਿਚ ਲੀਨ ਹੁੰਦਾ ਹੈ)

੬. (ਨਾਨਕ) ਉਸ ਦੀ ਤ੍ਰਿਸ਼ਨਾ ਅਗਨੀ ਸਤਿਗੁਰੂ ਦੀ ਰਜ਼ਾ ਵਿਚ ਤੁਰਨ ਨਾਲ ਮਿਟ ਜਾਂਦੀ ਹੈ । ੪੬ ।

## ੪੭

**੧. ਸਚ ਭੈ ਰਾਤਾ ਗਰਬੁ ਨਿਵਾਰੈ ।**
**੨. ਏਕੋ ਜਾਤਾ ਸਬਦੁ ਵੀਚਾਰੈ ।**

੩. ਸਬਦੁ ਵਸੈ ਸਚੁ ਅੰਤਰਿ ਹੀਆ ।
੪. ਤਨੁ ਮਨੁ ਸੀਤਲੁ ਰੰਗਿ ਰੰਗੀਆ ।
੫. ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ।
੬. ਨਾਨਕ ਨਦਰੀ ਨਦਰਿ ਪਿਆਰੇ । ੪੭ ।

## ਟੀਕਾ

੧. (ਉੱਤਰ ਦੀ ਵਿਆਖਿਆ ਜਾਰੀ ਹੈ) ਜੋ ਮਨੁੱਖ ਸੱਚੇ ਵਾਹਿਗੁਰੂ ਦੇ ਭੈ ਵਿਚ ਰੱਤਾ ਹੈ ਉਹ ਹੰਕਾਰ ਦੂਰ ਕਰ ਦਿੰਦਾ ਹੈ ।
੨. ਉਹ ਸ਼ਬਦ ਨੂੰ ਵਿਚਾਰਦਾ ਹੈ, ਇਕੋ ਹਰੀ ਨੂੰ ਪਛਾਣ ਲੈਂਦਾ ਹੈ ।
੩. ਜਦੋਂ ਹਿਰਦੇ ਵਿਚ ਸ਼ਬਦ ਵਸਦਾ ਹੈ, ਤਦੋਂ ਅੰਦਰ ਪ੍ਰਭੂ ਵੀ ਆ ਵਸਦਾ ਹੈ ।
੪. ਪ੍ਰਭੂ ਰੰਗ ਵਿਚ ਰੰਗੇ ਜਾਣ ਨਾਲ ਉਸ ਦਾ ਤਨ ਮਨ ਠੰਢਾ ਹੋ ਜਾਂਦਾ ਹੈ ।
੫. ਉਹ ਕਾਮ, ਕ੍ਰੋਧ ਰੂਪ ਜ਼ਹਿਰ ਨੂੰ ਤੇ ਤ੍ਰਿਸ਼ਨਾ ਅਗਨੀ ਨੂੰ ਦੂਰ ਕਰ ਲੈਂਦਾ ਹੈ ।
੬. (ਨਾਨਕ) ਉਹ ਮਨੁੱਖ ਮਿਹਰ ਕਰਨ ਵਾਲੇ ਪਿਆਰੇ ਪ੍ਰਭੂ ਦੀ ਨਦਰ (ਮਿਹਰ) ਵਿਚ ਰਹਿੰਦਾ ਹੈ । ੪੭ ।

## ੪੮

੧. ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ।
੨. ਕਵਨ ਮੁਖਿ ਸੂਰਜੁ ਤਪੈ ਤਪਾਇਆ ।
੩. ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ।
੪. ਕਵਨ ਬੁਧਿ ਗੁਰਮੁਖਿ ਪਤਿ ਰਹੈ ।
੫. ਕਵਨੁ ਜੋਧੁ ਜੋ ਕਾਲੁ ਸੰਘਾਰੈ ।
੬. ਬੋਲੈ ਬਾਣੀ ਨਾਨਕੁ ਬੀਚਾਰੈ । ੪੮ ।

## ਪਦ-ਅਰਥ

**ਹਿਵੈ ਘਰੁ ਛਾਇਆ**—ਹਿਵੈ (ਬਰਫ਼) ਤੇ ਛਾਇਆ (ਹਨੇਰੇ) ਦਾ ਘਰ ।

## ਟੀਕਾ

੧. (ਯੋਗੀਆਂ ਦੇ ਪ੍ਰਸ਼ਨ) ਕਿਸ ਤਰ੍ਹਾਂ ਮਨੁੱਖ ਦਾ ਮਨ ਠੰਢ ਤੇ ਹਨੇਰੇ ਦਾ ਘਰ ਬਣਿਆ ਰਹਿੰਦਾ ਹੈ ?

੨. ਫਿਰ ਕਿਸ ਤਰ੍ਹਾਂ ਗਿਆਨ ਦਾ ਸੂਰਜ ਮਨ ਵਿਰ ਤਪਾਇਆਂ ਤਪਦਾ ਰਹਿੰਦਾ ਹੈ ? (ਐਸਾ ਸੂਰਜ ਜੋ ਹਨੇਰਾ ਤੇ ਠੰਢ ਦੋਵੇਂ ਨਾਸ਼ ਕਰਦਾ ਹੈ) ?

੩. ਕਿਸ ਤਰ੍ਹਾਂ ਮੌਤ ਨਿਤ ਤੱਕਣ ਤੋਂ ਹਟ ਜਾਂਦੀ ਹੈ ?

੪. ਕਿਹੜੀ ਬੁੱਧੀ ਹੈ ਜਿਸ ਨਾਲ ਗੁਰਮੁਖ ਦੀ ਇੱਜ਼ਤ ਬਣੀ ਰਹਿੰਦੀ ਹੈ ?

੫. ਕੌਣ ਸੂਰਮਾ ਹੈ ਜੋ ਮੌਤ ਨੂੰ ਮਾਰ ਲੈਂਦਾ ਹੈ (ਜਨਮ ਮਰਨ ਤੋਂ ਰਹਤ ਹੋ ਜਾਂਦਾ ਹੈ )?

੬. ਹੁਣ ਨਾਨਕ ਇਨ੍ਹਾਂ ਪ੍ਰਸ਼ਨਾਂ ਨੂੰ ਵਿਚਾਰੇ ਅਤੇ ਸਾਨੂੰ ਉੱਤਰ ਦੱਸੇ (ਉੱਤਰ ਅਗੇ ਹੈ) । ੪੮ ।

## ੪੯

**੧. ਸਬਦੁ ਭਾਖਤ ਸਸਿ ਜੋਤਿ ਅਪਾਰਾ ।**
**੨. ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ।**
**੩. ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ ।**
**੪. ਆਪੇ ਪਾਰਿ ਉਤਾਰਣਹਾਰਾ ।**
**੫. ਗੁਰ ਪਰਚੈ ਮਨੁ ਸਾਚਿ ਸਮਾਇ ।**
**੬. ਪ੍ਰਣਵਤਿ ਨਾਨਕੁ ਕਾਲੁ ਨ ਖਾਇ । ੪੯ ।**

## ਟੀਕਾ

੧. (ਗੁਰੂ ਜੀ ਦਾ ਉੱਤਰ) (ਸ਼ਬਦ ਦੀ ਕਮਾਈ ਤੋਂ ਬਿਨਾਂ ਮਨ ਠੰਢ ਤੇਹ ਨੇਰੇ ਦਾ ਬਣਿਆ ਰਹਿੰਦਾ ਹੈ ਤੇ) ਸ਼ਬਦ ਉਚਾਰਦਿਆਂ ਚੰਨ ਵਿਚ (ਹਨੇਰੇ ਤੇ ਠੰਢੇ ਮਨ ਵਿਚ) ਬੇਅੰਤ ਚਾਨਣ ਹੋ ਜਾਂਦਾ ਹੈ (ਕਿਵੇਂ ?)

੨. ਮਨ ਚੰਨ ਵਿਚ ਗਿਆਨ ਸੂਰਜ ਚੜ੍ਹਦਾ ਹੈ ਤੇ ਹਨੇਰਾ ਦੂਰ ਹੁੰਦਾ ਹੈ ।

੩. ਜਦੋਂ ਮਨੁੱਖ ਨਾਮ ਨੂੰ ਜੀਵਨ ਦਾ ਆਸਰਾ ਬਣਾ ਲੈਂਦਾ ਹੈ ਤੇ ਇਸ ਤਰ੍ਹਾਂ ਦੁਖ ਤੇ ਸੁਖ ਨੂੰ ਸਮਾਨ ਕਰ ਲੈਂਦਾ ਹੈ,

੪. ਤਦੋਂ ਤਾਰਨਹਾਰ ਪ੍ਰਭੂ ਆਪ ਹੀ ਉਸ ਨੂੰ ਤਾਰ ਲੈਂਦਾ ਹੈ ।

੫. ਗੁਰੂ ਤੋਂ ਪਰਚ ਕੇ ਮਨ ਸਚ ਵਿਚ ਟਿਕਦਾ ਹੈ ।

੬. ਨਾਨਕ ਬੇਨਤੀ ਕਰਦਾ ਹੈ ਕਿ ਐਸੇ ਗੁਰਮੁਖ ਨੂੰ ਮੌਤ ਨਹੀਂ ਵਿਆਪਦੀ (ਜਨਮ ਮਰਨ ਮੁਕ ਜਾਂਦਾ ਹੈ) । ੪੯ ।

## ੫੦

੧. ਨਾਮ ਤਤੁ ਸਭ ਹੀ ਸਿਰਿ ਜਾਪੈ ।

੨. ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ।

੩. ਤਤੋ ਤਤੁ ਮਿਲੈ ਮਨੁ ਮਾਨੈ ।

੪. ਦੂਜਾ ਜਾਇ ਇਕਤੁ ਘਰਿ ਆਨੈ ।

੫. ਬੋਲੈ ਪਵਨਾ ਗਗਨੁ ਗਰਜੈ ।

੬. ਨਾਨਕ ਨਿਹਚਲੁ ਮਿਲਣੁ ਸਹਜੈ । ੫੦ ।

### ਪਦ-ਅਰਥ

**ਪਵਨਾ**—ਸ਼ਬਦ (ਦੇਖੋ ਪਉੜੀ ੫੯ ਵੀਂ) **ਗਗਨੁ**—ਦਸਮ ਦੁਆਰ ।

### ਟੀਕਾ

੧. (ਗੁਰੂ ਜੀ ਦੀ ਹੋਰ ਵਿਆਖਿਆ) ਨਾਮ ਤੱਤ ਸਭ ਜਪਾਂ ਤੋਂ ਸ਼ਰੋਮਣੀ ਹੈ ।

੨. ਨਾਮ ਤੋਂ ਬਿਨਾਂ ਦੁਖ ਸਤਾਂਦਾ ਹੈ ਤੇ ਮੌਤ ਦਾ ਡਰ ਆ ਦਬਾਂਦਾ ਹੈ ।

੩. ਪਰਮ-ਤੱਤ ਨਾਲ ਜਦ ਜੀਵ-ਤੱਤ ਮਿਲਦਾ ਹੈ ਤਾਂ ਮਨ ਪਤੀਜ ਜਾਂਦਾ ਹੈ ।

੪. ਤਦੋਂ ਦ੍ਵੈਤ ਮਿਟਦੀ ਹੈ ਤੇ ਜੀਵ ਏਕਤਾ ਦੇ ਘਰ ਵਿਚ ਟਿਕਦਾ ਹੈ ।

੫. ਸ਼ਬਦ ਬੋਲਦਾ ਹੈ (ਦਸਮ ਦੁਆਰ ਵਿਚ) ਤੇ ਦਸਮ ਦੁਆਰ ਸ਼ਬਦ ਦੀ ਗੂੰਜ ਨਾਲ ਗਜਦਾ ਹੈ ਅਰਥਾਤ ਆਤਮ ਮੰਡਲ ਦਾ ਸੰਗੀਤ ਹੁੰਦਾ ਹੈ (ਮੇਲ ਦੇ ਕਾਰਨ) ।

## ੫੧

੧. ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ।

੨. ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ ।

੩. ਘਟਿ ਘਟਿ ਸੁੰਨ ਕਾ ਜਾਣੈ ਭੇਉ ।

੪. ਆਦਿ ਪੁਰਖੁ ਨਿਰੰਜਨ ਦੇਉ ।

੫. ਜੋ ਜਨੁ ਨਾਮ ਨਿਰੰਜਨ ਰਾਤਾ ।

੬. ਨਾਨਕ ਸੋਈ ਪੁਰਖੁ ਬਿਧਾਤਾ । ੫੧ ।

## ਟੀਕਾ

੧. (ਵਿਆਖਿਆ ਜਾਰੀ ਹੈ) ਨਿਰਗੁਣ ਪ੍ਰਭੂ ਅੰਦਰ ਹੈ, ਨਿਰਗੁਣ ਪ੍ਰਭੂ ਬਾਹਰ ਵੀ ਹੈ, ਤਿੰਨਾਂ ਭਵਨਾਂ ਵਿਚ ਵੀ ਨਿਰਗੁਣ ਬ੍ਰਹਮ ਹੀ ਹੈ।

੨. ਚੌਥੇ ਪਦ ਵਿਚ ਅਪੜ ਕੇ ਜੋ ਨਰ ਨਿਰਗੁਣ ਬ੍ਰਹਮ ਨੂੰ ਵੇਖ ਲੈਂਦਾ ਹੈ-ਉਹ ਪਾਪ ਪੁੰਨ ਤੋਂ ਉਤੇ ਹੋ ਜਾਂਦਾ ਹੈ (ਕਿਉਂਕਿ ਕਰਮਾਂ ਦੇ ਅਸਰਾਂ ਤੋਂ ਰਹਤ ਹੋ ਜਾਂਦਾ ਹੈ)

੩. ਜੋ ਮਨੁੱਖ ਘਟਾਂ ਘਟਾਂ ਵਿਚ ਵਿਆਪਕ ਨਿਰਗੁਣ ਪ੍ਰਭੂ ਦਾ ਭੇਦ ਜਾਣ ਲੈਂਦਾ ਹੈ,

੪. ਉਹ ਆਦਿ ਪੁਰਖ ਨਿਰੰਜਨ ਹਰੀ ਦਾ ਰੂਪ ਹੋ ਜਾਂਦਾ ਹੈ।

੫. ਜੋ ਮਨੁੱਖ ਮਾਇਆ ਰਹਤ ਹਰੀ ਦੇ ਨਾਮ ਵਿਚ ਰੱਤਾ ਹੈ।

੬. (ਨਾਨਕ) ਉਹੀ ਰਚਨਹਾਰ ਪ੍ਰਭੂ ਦਾ ਰੂਪ ਹੁੰਦਾ ਹੈ। ੫੧।

## ੫੨

**੧. ਸੁੰਨੋ ਸੁੰਨੁ ਕਹੈ ਸਭੁ ਕੋਈ।**
**੨. ਅਨਹਤ ਸੁੰਨੁ ਕਹਾ ਤੇ ਹੋਈ।**
**੩. ਅਨਹਤ ਸੁੰਨਿ ਰਤੇ ਸੇ ਕੈਸੇ।**
**੪. ਜਿਸਤੇ ਉਪਜੇ ਤਿਸਹੀ ਜੈਸੇ।**
**੫. ਓਇ ਜਨਮਿ ਨ ਮਰਹਿ ਨ ਆਵਹਿ ਜਾਹਿ।**
**੬. ਨਾਨਕ ਗੁਰਮੁਖਿ ਮਨੁ ਸਮਝਾਹਿ। ੫੨।**

## ਪਦ-ਅਰਥ

**ਅਨਹਤ ਸੁੰਨੁ**—ਹਰੀ ਦਾ ਇਕਰਸ ਅੰਦਰ ਪ੍ਰਗਟ ਹੋਣਾ। (ਜਿਵੇਂ ਅਨਹਤ ਸ਼ਬਦ ਦਾ ਅਰਥ ਹੈ ਸ਼ਬਦ ਦਾ ਅੰਦਰ ਇਕ ਰਸ ਵਜਣਾ (ਸੰਗੀਤਕ ਹੋਣਾ) ਤਿਵੇਂ ਅਨਹਤ ਸੁੰਨੁ ਦਾ ਅਰਥ ਹੈ ਹਰੀ ਦਾ ਅੰਦਰ ਇਕ ਰਸ ਪ੍ਰਗਟ ਹੋਣਾ, ਜਿਸ ਦੇ ਕਾਰਨ ਅਨਹਤ ਸ਼ਬਦ ਪ੍ਰਗਟਦਾ ਹੈ)।

## ਟੀਕਾ

੧. (ਜੋਗੀਆਂ ਦੇ ਪ੍ਰਸ਼ਨ) ਹਰ ਕੋਈ ਉਸ ਨੂੰ ਨਿਰਗੁਣ ਬ੍ਰਹਮ ਕਹਿੰਦਾ ਹੈ।

੨. ਪਰ ਹਰੀ ਦੀ ਇਕ ਰਸ ਪ੍ਰਾਪਤੀ ਕਿਵੇਂ ਹੋਵੇ ?

੩. ਜੋ ਇਕ ਰਸ ਪ੍ਰਾਪਤੀ ਕਰਕੇ ਪ੍ਰਭੂ ਵਿਚ ਰੰਗੇ ਹਨ ਉਹ ਕਿਹੋ ਜਿਹੇ ਹੁੰਦੇ ਹਨ ?

੪. (ਗੁਰੂ ਜੀ ਦਾ ਤੀਜੇ ਬੰਦ ਦਾ ਉੱਤਰ) ਇਸ ਦਾ ਉਤਰ ਸਾਫ ਹੀ ਹੈ ਕਿ ਜਿਸ ਵਿਚੋਂ ਉਹ ਪੈਦਾ ਹੋਏ ਹਨ, ਉਸ ਹੀ ਜੈਸੇ ਹੋ ਜਾਂਦੇ ਹਨ ।

੫. ਉਹ ਨਾ ਜਨਮ ਵਿਚ ਆਉਂਦੇ ਹਨ ਨਾ ਮਰਦੇ ਹਨ, ਨਾ ਉਹ ਆਉਂਦੇ ਹਨ ਨਾ ਉਹ ਜਾਂਦੇ ਹਨ ।

੬. (ਨਾਨਕ) ਉਹ ਗੁਰੂ ਦੁਆਰਾ ਮਨ ਨੂੰ ਸਮਝਾਂਦੇ ਹਨ । ੫੨ ।

## ੫੩

**੧. ਨਉ ਸਰ ਸੁਭਰ ਦਸਵੈ ਪੂਰੇ ।**

**੨. ਤਹ ਅਨਹਤ ਸੁੰਨ ਵਜਾਵਹਿ ਤੂਰੇ ।**

**੩. ਸਾਚੈ ਰਾਚੇ ਦੇਖਿ ਹਜੂਰੇ ।**

**੪. ਘਟਿ ਘਟਿ ਸਾਚੁ ਰਹਿਆ ਭਰਪੂਰੇ ।**

**੫. ਗੁਪਤੀ ਬਾਣੀ ਪਰਗਟੁ ਹੋਇ ।**

**੬. ਨਾਨਕ ਪਰਖਿ ਲਏ ਸਚੁ ਸੋਇ । ੫੩ ।**

## ਟੀਕਾ

੧. (ਗੁਰੂ ਜੀ ਦਾ ਵੇਰਵੇ ਨਾਲ ਉੱਤਰ) ਜਦੋਂ ਨੌਂ ਗੋਲਕਾਂ ਨੂੰ ਨਕੋ ਨਕ ਭਰ ਕੇ (ਲਹਿਰਾਂ ਹੀਨ ਕਰ ਕੇ ਮਾਇਕ ਪਦਾਰਥਾਂ ਵਲੋਂ ਹਟਾ ਕੇ) ਦਸਮ ਦੁਆਰ ਨੂੰ ਪੂਰ ਲਇਆ ਜਾਏ, ਭਾਵ ਇੰਦ੍ਰਿਆਂ ਦੀ ਸੋਝੀ ਤੋਂ ਉਤੇ ਅਪੜ ਕੇ ਆਤਮਕ ਬਿਰਤੀ ਪਰਮਾਤਮਾ ਦੇ ਮੇਲ ਵਾਲੀ ਕਰ ਲਈ ਜਾਏ ।

੨. ਤਦੋਂ (ਗੁਰਮੁਖ ਜੀਵ) ਆਤਮ ਮੰਡਲ ਦੇ ਤੂਰ ਵਜਾਉਂਦੇ ਹਨ, (ਤਦੋਂ ਉਨ੍ਹਾਂ ਦੇ ਅੰਦਰ ਅਨਹਦ ਸ਼ਬਦ ਪ੍ਰਗਟਦਾ ਹੈ)

੩. ਫਿਰ ਉਹ ਸੱਚੇ ਨੂੰ ਪ੍ਰਤੱਖ ਵੇਖ ਕੇ ਉਸ ਵਿਚ ਟਿਕੇ ਰਹਿੰਦੇ ਹਨ ।

੪. ਫਿਰ ਉਨ੍ਹਾਂ ਨੂੰ ਸੱਚਾ ਹਰੀ ਹਰ ਹਿਰਦੇ ਵਿਚ ਭਰਪੂਰ ਦਿਸਦਾ ਹੈ ।

੫. (ਇਸ ਅਵਸਥਾ ਵਿਚ ਪੁਜ ਕੇ ਹੀ ਗੁਰੂ ਨੂੰ) ਪ੍ਰਭੂ ਦੀ ਗੁਪਤੀ ਬਾਣੀ ਦਾ ਪ੍ਰਕਾਸ਼ ਹੁੰਦਾ ਹੈ (ਬਾਣੀ ਉਸ ਦੇ ਅੰਦਰ ਉਤਰਦੀ ਹੈ—'ਘੜੀਐ ਸਬਦ ਸੱਚੀ ਟਕਸਾਲ') ।

੬. ਤੇ (ਨਾਨਕ) ਉਹ ਗੁਰੂ ਸੱਚ ਨੂੰ ਕੱਚ ਨਾਲੋਂ ਨਿਖੇੜ ਲੈਂਦਾ ਹੈ । ੫੩ ।

## ੫੪

੧. ਸਹਜ ਭਾਇ ਮਿਲੀਐ ਸੁਖੁ ਹੋਵੈ ।

੨. ਗੁਰਮੁਖਿ ਜਾਗੈ ਨੀਦ ਨ ਸੋਵੈ ।

੩. ਸੁੰਨ ਸਬਦੁ ਅਪਰੰਪਰਿ ਧਾਰੈ ।

੪. ਕਹਤੇ ਮੁਕਤੁ ਸਬਦਿ ਨਿਸਤਾਰੈ ।

੫. ਗੁਰ ਕੀ ਦੀਖਿਆ ਸੇ ਸਚਿ ਰਾਤੇ ।

੬. ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ । ੫੪ ।

## ਟੀਕਾ

੧. (ਉੱਤਰ ਨਾਲ ਸੰਬੰਧਿਤ ਵਿਆਖਿਆ ਜਾਰੀ ਹੈ) ਜੇ ਸਹਜ ਵਿਚ ਹੋ ਕੇ ਤੇ ਪ੍ਰੇਮ ਨਾਲ ਵਾਹਿਗੁਰੂ ਨੂੰ ਮਿਲੀਏ ਤਾਂ ਸੁਖ ਹੀ ਸੁਖ ਹੁੰਦਾ ਹੈ ।

੨. (ਇਸ ਤਰ੍ਹਾਂ ਮਿਲਿਆ ਹੋਇਆ) ਗੁਰਮੁਖ ਵਿਕਾਰਾਂ ਤੋਂ ਖ਼ਬਰਦਾਰ ਰਹਿੰਦਾ ਹੈ ਅਤੇ ਮਾਇਆ ਦੀ ਨੀਂਦਰ ਵਿਚ ਨਹੀਂ ਸੌਂਦਾ ।

੩. ਉਸ ਨੂੰ ਨਿਰਗੁਣ ਬਹਮ ਦਾ ਸ਼ਬਦ (ਨਾਮ) ਅਪਰੰਪਰ ਪ੍ਰਭੂ ਵਿਚ ਟਿਕਾਈ ਰਖਦਾ ਹੈ ।

੪. ਨਾਮ ਜਪਦਾ ਹੋਇਆ ਮੁਕਤ ਹੋ ਕੇ ਉਹ ਹੋਰਨਾਂ ਨੂੰ ਭੀ ਸ਼ਬਦ ਦੁਆਰਾ (ਨਾਮ ਦੁਆਰਾ) ਪਾਰ ਕਰ ਲੈਂਦਾ ਹੈ ।

੫. ਜਿਨ੍ਹਾਂ ਗੁਰੂ ਦਾ ਉਪਦੇਸ਼ ਦ੍ਰਿੜ੍ਹ ਕੀਤਾ ਹੈ ਉਹ ਸੱਚੇ ਵਿਚ ਰੰਗੇ ਰਹਿੰਦੇ ਹਨ ।

੬. (ਨਾਨਕ) ਉਹ ਆਪਾ-ਭਾਵ ਗਵਾ ਕੇ ਮਿਲਦੇ ਹਨ ਤੇ ਫਿਰ ਉਨ੍ਹਾਂ ਨੂੰ ਕੋਈ ਭਟਕਣਾ ਨਹੀਂ ਰਹਿੰਦੀ । ੫੪ ।

## ੫੫

੧. ਕੁਬੁਧਿ ਚਵਾਵੈ ਸੋ ਕਿਤੁ ਠਾਇ ।

੨. ਕਿਉ ਤਤੁ ਨ ਬੂਝੈ ਚੋਟਾ ਖਾਇ ।

੩. ਜਮ ਦਰਿ ਬਾਧੇ ਕੋਇ ਨ ਰਾਖੈ ।

੪. ਬਿਨੁ ਸਬਦੈ ਨਾਹੀ ਪਤਿ ਸਾਖੈ ।

੫. ਕਿਉ ਕਰਿ ਬੂਝੈ ਪਾਵੈ ਪਾਰੁ ।

੬. ਨਾਨਕ ਮਨਮੁਖਿ ਨ ਬੂਝੈ ਗਵਾਰੁ । ੫੫ ।

## ਪਦ-ਅਰਥ

**ਚਵਾਵੈ**—ਚੁਕਾਵੈ, ਦੂਰ ਕਰ ਦੇਵੇ ।

## ਟੀਕਾ

੧. (ਜੋਗੀਆਂ ਦੇ ਪ੍ਰਸ਼ਨ) ਮਨੁੱਖ ਆਪਣੀ ਖੋਟੀ ਮੱਤ ਨੂੰ ਦੂਰ ਕਰ ਦੇਵੇ, ਇਹ ਕਿਸ ਥਾਂ ਤੇ ਜਾ ਕੇ ਹੁੰਦਾ ਹੈ ?

੨. ਉਹ ਕਿਉਂ ਅਸਲੀਅਤ ਨੂੰ ਨਹੀਂ ਸਮਝਦਾ ਅਤੇ ਦੁਖੀ ਹੁੰਦਾ ਹੈ ?

੩. ਉਹ ਜਮ ਦੇ ਦਰ ਤੇ ਬੱਧਾ ਮਾਰ ਖਾਂਦਾ ਹੈ ਤੇ ਉਸ ਨੂੰ ਕੋਈ ਉਥੋਂ ਬਚਾਂਦਾ ਨਹੀਂ ।

੪. ਸ਼ਬਦ ਤੋਂ ਬਿਨਾਂ ਹੋਣ ਕਰਕੇ ਇਸ ਦੀ ਕੋਈ ਇੱਜ਼ਤ-ਸਾਖ ਵੀ ਨਹੀਂ ਬਣਦੀ ।

੫. ਫਿਰ ਦੱਸੋ ਕਿ ਕਿਵੇਂ ਉਹ ਅਸਲੀਅਤ ਨੂੰ ਸਮਝੇ ਅਤੇ ਪਾਰ ਹੋਵੇ (ਉਤਲੇ ਆਏ ਸਾਰੇ ਦੁਖਾਂ ਤੋਂ ਬਚ ਜਾਏ)

੬. ਪਰ (ਨਾਨਕ) ਮੂਰਖ ਮਨਮੁਖ ਉਸ ਅਸਲੀਅਤ ਨੂੰ ਨਹੀਂ ਸਮਝਦਾ । ੫੫ ।

## ੫੬

**੧. ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ।**
**੨. ਸਤਿਗੁਰੁ ਭੇਟੈ ਮੋਖ ਦੁਆਰ ।**
**੩. ਤਤੁ ਨ ਚੀਨੈ ਮਨਮੁਖੁ ਜਲਿ ਜਾਇ ।**
**੪. ਦੁਰਮਤਿ ਵਿਛੁੜਿ ਚੋਟਾ ਖਾਇ ।**
**੫. ਮਾਨੈ ਹੁਕਮੁ ਸਭੇ ਗੁਣ ਗਿਆਨ ।**
**੬. ਨਾਨਕ ਦਰਗਹ ਪਾਵੈ ਮਾਨੁ । ੫੬ ।**

## ਟੀਕਾ

੧. (ਗੁਰੂ ਜੀ ਦਾ ਉੱਤਰ) ਗੁਰ-ਸ਼ਬਦ ਨੂੰ ਵਿਚਾਰ ਕੇ ਭੈੜੀ ਮੱਤ ਦੂਰ ਹੁੰਦੀ ਹੈ ।

੨. ਜਦ ਸਤਿਗੁਰੂ ਮਿਲਦਾ ਹੈ ਤਾਂ ਮੋਖ ਦਾ ਰਾਹ ਲਭ ਜਾਂਦਾ ਹੈ ।

੩. ਮਨਮੁਖ ਅਸਲੀਅਤ ਨੂੰ ਨਹੀਂ ਪਛਾਣਦਾ, ਇਸ ਲਈ ਦੁਖੀ ਰਹਿੰਦਾ ਹੈ ।

੪. ਭੈੜੀ ਮੱਤ ਕਾਰਨ ਪ੍ਰਭੂ ਤੋਂ ਵਿਛੜ ਕੇ ਦੁਖੀ ਹੁੰਦਾ ਹੈ ।

੫. ਜੋ ਮਨੁੱਖ ਗੁਰੂ ਦਾ ਹੁਕਮ ਮੰਨਦਾ ਹੈ ਉਸ ਵਿਚ ਸਾਰੇ ਗੁਣ ਆ ਜਾਂਦੇ ਹਨ ਤੇ ਉਸ ਨੂੰ ਸਾਰੀ ਸਮਝ ਆ ਜਾਂਦੀ ਹੈ।

੬. (ਨਾਨਕ) ਉਹ ਦਰਗਾਹ ਵਿਚ ਮਾਨ ਪ੍ਰਾਪਤ ਕਰਦਾ ਹੈ। ੫੬।

੫੭

**੧. ਸਾਚੁ ਵਖਰੁ ਧਨੁ ਪਲੈ ਹੋਇ।**
**੨. ਆਪਿ ਤਰੈ ਤਾਰੇ ਭੀ ਸੋਇ।**
**੩. ਸਹਿਜ ਰਤਾ ਬੂਝੈ ਪਤਿ ਹੋਇ।**
**੪. ਤਾ ਕੀ ਕੀਮਤਿ ਕਰੈ ਨ ਕੋਇ।**
**੫. ਜਹ ਦੇਖਾ ਤਹ ਰਹਿਆ ਸਮਾਇ।**
**੬. ਨਾਨਕ ਪਾਰਿ ਪਰੈ ਸਚ ਭਾਇ। ੫੭।**

## ਟੀਕਾ

੧. (ਉੱਤਰ ਦੀ ਵਿਆਖਿਆ ਜਾਂਦੀ ਹੈ) ਸੱਚ ਰੂਪੀ ਵਸਤੂ ਤੇ ਸੱਚ ਰੂਪੀ ਧਨ ਜਿਸ ਜੀਵ ਪਾਸ ਹੋਵੇ,

੨. ਉਹ ਆਪ ਸੰਸਾਰ ਸਾਗਰ ਤੋਂ ਤਰਦਾ ਹੈ ਤੇ ਹੋਰਾਂ ਨੂੰ ਭੀ ਤਾਰਦਾ ਹੈ।

੩. ਉਹ ਸਹਜ ਵਿਚ ਰੱਤਾ ਜਾ ਕੇ ਸੱਚੇ ਨੂੰ ਸਮਝਦਾ ਹੈ ਤੇ ਉਸ ਦੀ ਇੱਜ਼ਤ ਹੁੰਦੀ ਹੈ।

੪. ਉਸ ਦੀ ਕੋਈ ਕੀਮਤ ਨਹੀਂ ਪਾ ਸਕਦਾ।

੫. ਉਹ ਜਿਧਰ ਦੇਖਦਾ ਹੈ, ਉਸ ਨੂੰ ਉੱਥੇ ਹੀ ਪ੍ਰਭੂ ਵਿਆਪਕ ਦਿਸਦਾ ਹੈ।

੬. (ਨਾਨਕ) ਉਹ ਸੱਚ ਦੇ ਪਿਆਰ ਦੁਆਰਾ ਸੰਸਾਰ ਸਾਗਰ ਤੋਂ ਪਾਰ ਹੁੰਦਾ ਹੈ। ੫੭।

੫੮

**੧. ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ।**
**੨. ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰ।**
**੩. ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ।**
**੪. ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ।**

੫. ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ।

੬. ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ । ੫੮ ।

## ਟੀਕਾ

੧. (ਜੋਗੀ ਪ੍ਰਸ਼ਨ ਕਰਦੇ ਹਨ-) ਜਿਸ ਸ਼ਬਦ ਦੁਆਰਾ ਸੰਸਾਰ ਸਾਗਰ ਤਰੀਦਾ ਹੈ, ਉਸ ਦਾ ਟਿਕਾਣਾ ਕਿਥੇ ਹੈ ?

੨. ਪ੍ਰਾਣ (ਸੁਆਸ) ਨੂੰ ਦਸ-ਉਂਗਲ ਪ੍ਰਮਾਣ ਕਹੀਦਾ ਹੈ, ਇਸ ਦਾ ਆਸਰਾ ਕੌਣ ਹੈ ?

੩. ਜੋ ਜੀਵਾਤਮਾ ਸਰੀਰ ਵਿਚ ਖੇਲਦਾ ਹੈ (ਮਨ-ਮਾਣੀਆਂ ਮੌਜਾਂ ਕਰਦਾ ਹੈ) ਉਹ ਕੀ ਬੋਲੇ ਕਿ ਅਡੋਲ ਹੋ ਜਾਵੇ ਤੇ ਅਲਖ ਪ੍ਰਭੂ ਨੂੰ ਸਮਝ ਲਵੇ ।

੪. ਨਾਨਕ ਆਪਣੇ ਮਨ ਨੂੰ ਸਮਝਾਏ (ਆਪਣੇ ਮਨ ਵਿਚ ਵਿਚਾਰ ਕਰੇ) ਤੇ ਸਾਨੂੰ ਉਤਲੇ ਪ੍ਰਸ਼ਨਾਂ ਦਾ ਉੱਤਰ ਦਸੇ ।

੫. (ਉੱਤਰ ਇਥੋਂ ਹੀ ਸ਼ੁਰੂ ਹੁੰਦਾ ਹੈ) ਜਿਸ ਗੁਰਮੁਖ ਦੀ ਸ਼ਬਦ ਰਾਹੀਂ ਸੱਚੇ ਵਿਚ ਲਿਵ ਲਗਦੀ ਹੈ ਉਸ ਨੂੰ ਪ੍ਰਭੂ ਕਿਰਪਾ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ ।

੬. (ਕਿਉਂਕਿ ਉਹ) ਪ੍ਰਭੂ ਆਪ ਹੀ ਹਰ ਦਿਲ ਦੀ ਜਾਣਨ ਵਾਲਾ ਹੈ, ਹਰ ਦਿਲ ਦੀ ਦਸ਼ਾ ਵੇਖਣ ਵਾਲਾ ਹੈ ? ਇਸ ਤਰ੍ਹਾਂ ਗੁਰਮੁਖ ਵੱਡੇ ਭਾਗਾਂ ਕਰਕੇ ਉਸ ਵਿਚ ਲੀਨ ਰਹਿੰਦਾ ਹੈ । ੫੮ ।

## ੫੯

੧. ਸੁ ਸਬਦਿ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ।

੨. ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ।

੩. ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ।

੪. ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ।

੫. ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ ।

੬. ਚਿਹਨੁ ਵਰਨੁ ਨਹੀਂ ਛਾਇਆ ਮਾਇਆ ਨਾਨਕ ਸਬਦੁ ਪਛਾਣੈ । ੫੯ ।

ਨੋਟ :-(ਇਸ ਪਉੜੀ ਵਿਚ ਸ਼ਬਦ ਦੇ ਦੱਸੇ ਸਰੂਪ ਨੂੰ ਸਮਝਣ ਲਈ ਇਹ ਨੋਟ ਦਿੰਦੇ ਹਾਂ-ਜਿਵੇਂ ਪ੍ਰਭੂ ਪ੍ਰੇਮ ਸਰੂਪ, ਗਿਆਨ ਸਰੂਪ, ਸੱਚ ਸਰੂਪ, ਦਇਆ ਸਰੂਪ

ਆਦਿਕ ਹੈ, ਤਿਵੇਂ ਉਹ ਸ਼ਬਦ ਸਰੂਪ ਹੈ ਕਿਉਂਕਿ ਉਹ ਆਪ ਸਰਬ ਵਿਆਪਕ ਹੈ ਇਸ ਲਈ ਉਸ ਦਾ ਸ਼ਬਦ ਜੋ ਉਸ ਦੇ ਆਪਣੇ ਅੰਦਰ ਹੈ, ਸਰਬ ਵਿਆਪਕ ਹੈ ਅਰਥਾਤ ਹਰ ਮਨੁੱਖ ਦੇ ਅੰਦਰ ਮੌਜੂਦ ਹੈ। ਇਹ ਉਹ ਸ਼ਬਦ ਹੈ ਜੋ ਗੁਰੂਆਂ ਦੇ ਅੰਦਰ ਪ੍ਰਕਾਸ਼ਮਾਨ ਹੋ ਜਾਂਦਾ ਹੈ ਤੇ ਹੁੰਦਾ ਉਦੋਂ ਹੈ ਜਦੋਂ ਪ੍ਰਭੂ ਉਨ੍ਹਾਂ ਦੇ ਅੰਦਰ ਸਾਖਿਆਤ ਹੁੰਦਾ ਹੈ। ਇਸ ਤਰ੍ਹਾਂ ਗੁਰੂਆਂ ਨੂੰ ਬਾਣੀ ਉਤਰਦੀ ਹੈ ਜਿਸ ਨੂੰ ਉਹ ਦੁਨੀਆਂ ਤਕ ਪੁਚਾਂਦੇ ਹਨ। ਸ਼ਬਦ ਹਰ ਇਕ ਦੇ ਅੰਦਰ ਵਜ ਰਹਿਆ ਹੈ ਪਰ ਸਣਾਈ ਨਹੀਂ ਦਿੰਦਾ ਜਿੰਨਾ ਚਿਰ ਸ਼ਬਦ ਜਾਂ ਨਾਮ ਦੀ ਕਮਾਈ ਨਾ ਹੋ ਲਵੇ। ਨਾਮ ਦੁਆਰਾ ਇਕ ਉੱਚੀ ਸੁਰਤ (ਗਿਆਨ ਇੰਦ੍ਰਿਆਂ ਦੀ ਸੋਝੀ ਤੋਂ ਉਤੇ) ਬਣਦੀ ਹੈ ਜਿਸ ਵਿਚ ਪ੍ਰਭੂ ਪ੍ਰਗਟ ਹੁੰਦਾ ਹੈ। ਇਸ ਤੋਂ ਜੋ ਆਨੰਦ ਉਪਜਦਾ ਹੈ ਉਹ ਸੰਗੀਤਕ ਵੀ ਹੋ ਜਾਂਦਾ ਹੈ, ਇਸ ਨੂੰ ਕਹਿਆ ਜਾਂਦਾ ਹੈ ਕਿ ਸ਼ਬਦ ਸੰਗੀਤਕ ਹੋਇਆ ਹੈ ਜਾਂ ਨਾਦ ਵਜਿਆ ਹੈ)।

## ਪਦ-ਅਰਥ

**ਪਵਨ**—ਸ਼ਬਦ (ਦੇਖੋ ਪਉੜੀ ੫੦), ਸ਼ਬਦ ਨੂੰ ਪਵਨ ਵਾਂਗ ਸਰਬ ਵਿਆਪਕ ਹੋਣ ਕਰਕੇ ਪਵਨ ਆਖਿਆ ਹੈ।

## ਟੀਕਾ

੧. (ਗੁਰੂ ਜੀ ਦਾ ਵੇਰਵੇ ਨਾਲ ਉੱਤਰ) ਉਸ ਸ਼ਬਦ ਦਾ ਵਾਸਾ ਹਰ ਇਕ ਦੇ ਅੰਦਰ ਹੈ, ਪਰ ਉਹ ਅਲਖ ਰਹਿੰਦਾ ਹੈ। ਵੈਸੇ ਉਹ ਹਰ ਥਾਂ ਹੈ (ਜਿਧਰ ਮੈਂ ਵੇਖਦਾ ਹਾਂ ਉਥੇ ਹੀ ਸ਼ਬਦ ਹੈ। ਉਹ ਕਿਵੇਂ ? ਅਗਲੀ ਤੁਕ ਵਿਚ ਸਮਝਾਇਆ ਹੈ)।

੨. ਸ਼ਬਦ ਦਾ ਵਾਸਾ ਹਰ ਥਾਂ ਇਸ ਲਈ ਹੈ ਕਿ ਸੁੰਨ-ਪ੍ਰਭੂ ਦਾ ਵਾਸਾ ਵੀ ਹਰ ਥਾਂ ਹੈ, ਉਹ ਪ੍ਰਭੂ ਐਸੀ ਕਲਾ ਨਾਲ ਸਰਬ ਵਿਆਪਕ ਹੋ ਰਹਿਆ ਹੈ ਕਿ ਕਲਾ ਦਿਸਦੀ ਨਹੀਂ 'ਅਕਲ ਕਲਾ ਭਰਪੂਰਿ ਰਹਿਆ' (ਦੇਖੋ ਪਉੜੀ ਨੰ: ੨੧ ਦਾ ਪ੍ਰਸ਼ਨ- 'ਸੁੰਨ ਕਹਾ ਘਰ ਵਾਸੋ' ਤੇ ਇਸ ਦਾ ਪਉੜੀ ਨੰ: ੨੩ ਵਿਚ ਉੱਤਰ-'ਸੁੰਨ ਨਿਰੰਤਰਿ ਵਾਸੁ ਲੀਆ' ਤੇ ਇਨ੍ਹਾਂ ਪ੍ਰਸ਼ਨਾਂ ਉੱਤਰਾਂ ਦਾ ਟਾਕਰਾ ਕਰੋ ਇਥੇ ਆਏ ਪ੍ਰਸ਼ਨ ਦੇ ਉੱਤਰ ਨਾਲ)

੩. ਜਿਸ ਤੇ ਪ੍ਰਭੂ ਮਿਹਰ ਕਰੇ, ਸ਼ਬਦ ਉਸ ਦੇ ਹਿਰਦੇ ਵਿਚ ਵਸਦਾ ਹੈ ਤੇ ਫਿਰ ਉਹ ਅੰਦਰੋਂ ਭਰਮ ਭੁਲੇਖੇ ਸਭ ਦੂਰ ਕਰ ਦਿੰਦਾ ਹੈ।

੪. ਉਸ ਦਾ ਤਨ ਮਨ ਤੇ ਉਸ ਦੀ ਬਾਣੀ ਨਿਰਮਲ ਹੋ ਜਾਂਦੇ ਹਨ ਕਿਉਂਕਿ ਉਹ ਨਾਮ ਨੂੰ ਆਪਣੇ ਮਨ ਵਿਚ ਵਸਾਂਦਾ ਹੈ।

੫. (ਉਸ ਨੂੰ ਪਤਾ ਹੈ ਕਿ) ਗੁਰੂ-ਸ਼ਬਦ ਦੁਆਰਾ ਭਵ-ਸਾਗਰ ਤਰੀਦਾ ਹੈ, ਹਰ ਥਾਂ ਇਕ ਸ਼ਬਦ ਸਰੂਪ ਹਰੀ ਨੂੰ ਵਿਆਪਕ ਜਾਣਦਾ ਹੈ।

੬. (ਨਾਨਕ) ਉਹ ਉਸ ਸ਼ਬਦ ਨੂੰ ਪਛਾਣ ਲੈਂਦਾ ਹੈ ਜਿਸ ਦਾ ਵੰਰਨ ਚਿਨ੍ਹ ਨਹੀਂ ਤੇ ਜੋ ਮਾਇਆ ਦੇ ਪ੍ਰਭਾਵ ਤੋਂ ਉਤੇ ਹੈ (ਪ੍ਰਭੂ ਦਾ ਸਰੂਪ ਜੁ ਹੋਇਆ) ।੫੯।

## ੬੦

**੧. ਤੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ।**
**੨. ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ।**
**੩. ਤੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ।**
**੪. ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿਨਾਮਿ ਲਗੈ ਪਿਆਰੋ ।**
**੫. ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ।**
**੬. ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ।੬੦।**

**ਨੋਟ :-**(ਪਾਠਕ ਵੇਖ ਸਕਦੇ ਹਨ ਕਿ ਗੁਰੂ ਸਾਹਿਬ ਯੋਗੀਆਂ ਦੀ ਵਿਚਾਰਧਾਰਾ ਨੂੰ ਧੀਰਜ ਨਾਲ ਸੁਣਦੇ ਤੇ ਉੱਤਰ ਦਿੰਦੇ ਹਨ। ਉਨ੍ਹਾਂ ਦੇ ਮਨ ਵਿਚ ਇਸ ਵਿਚਾਰਧਾਰਾ ਦੀ ਕਦਰ ਹੈ ਭਾਵੇਂ ਇਸ ਵਿਚ ਕਈ ਖ਼ਾਮੀਆਂ ਵੀ ਸਨ। ਉਨ੍ਹਾਂ ਨੂੰ ਇਹ ਯਕੀਨ ਸੀ ਕਿ ਜਿਨ੍ਹਾਂ ਯੋਗੀਆਂ ਨਾਲ ਵਿਚਾਰ ਹੋ ਰਹਿਆ ਹੈ ਉਹ ਸਿਆਣੇ ਹਨ, ਸੱਚੇ ਮੁਤਲਾਸ਼ੀ ਹਨ ਤੇ ਕਮਾਈ ਵਾਲੇ ਸੰਤ ਹਨ। ਉਹ ਰੱਬ ਦੇ ਰਾਹ ਤੇ ਤੁਰ ਕੇ ਆਪਣੇ ਤਰੀਕੇ ਨਾਲ ਉਸ ਤਕ ਅਪੜਨਾ ਚਾਹੁੰਦੇ ਹਨ ਤੇ ਉਨ੍ਹਾਂ ਵਿਚੋਂ ਕਈ ਅਪੜ ਵੀ ਜਾਂਦੇ ਹਨ। ਯੋਗੀ ਆਪਣੀ ਸ਼ਬਦਾਵਲੀ ਤੇ ਤਕਨੀਕ ਦੁਆਰਾ ਪੁੱਛਾਂ ਕਰਦੇ ਹਨ। ਗੁਰੂ ਸਾਹਿਬ ਉਸੇ ਸ਼ਬਦਾਵਲੀ ਨੂੰ ਕਾਇਮ ਰਖ ਕੇ ਆਪਣੇ ਉੱਤਰਾਂ ਨੂੰ ਅਜੇਹਾ ਰੂਪ ਦਿੰਦੇ ਹਨ ਕਿ ਯੋਗੀਆਂ ਦੀ ਆਪਣੀ ਭੁੱਲ ਸਪਸ਼ਟ ਦਿਸਣ ਲਗ ਪੈਂਦੀ ਹੈ। ਉਨ੍ਹਾਂ ਦੀ ਤਸੱਲੀ ਹੋ ਜਾਂਦੀ ਹੈ ਤੇ ਉਹ ਅਗ੍ਹਾਂ ਤੁਰ ਪੈਂਦੇ ਹਨ। ਗੁਰੂ ਸਾਹਿਬ ਮੰਨਦੇ ਹਨ ਕਿ ਯੋਗੀਆਂ ਦਾ ਰਾਹ ਸਾਰਾ ਗ਼ਲਤ ਨਹੀਂ ਤੇ ਜਿਸ ਰਾਹੇ ਵੀ ਕੋਈ ਰੱਬ ਨੂੰ ਪ੍ਰਾਪਤ ਕਰ ਲਏ ਉਹੋ ਰਾਹ ਮੁਬਾਰਕ ਹੈ। ਇਸ ਲਈ ਉਹ ਯੋਗੀਆਂ ਦੀ ਕਿਸੇ ਗੱਲ ਨੂੰ ਛੁਟਿਆਂਦੇ ਨਹੀਂ ਸਗੋਂ ਚੁਪ ਕੀਤੇ ਕਿਸੇ ਗ਼ਲਤ ਖਿਆਲ ਦੀ ਸੋਧ ਕਰ ਦਿੰਦੇ ਹਨ। ਇਸੇ ਲਈ ਯੋਗੀ ਵੀ ਉਨ੍ਹਾਂ ਦਾ ਬੇਹੱਦ ਸਤਿਕਾਰ ਕਰਦੇ ਹਨ)।

## ਟੀਕਾ

੧. (ਉੱਤਰ ਜਾਰੀ ਹੈ, ਪਿਛੇ ਕੇਵਲ ਪਹਿਲੀ ਪੁੱਛ ਦਾ ਉੱਤਰ ਸੀ) ਹੇ ਯੋਗੀ, ਦਸ ਉਂਗਲਾਂ ਦੇ ਪ੍ਰਮਾਣ ਵਾਲੇ ਸੁਆਸਾਂ ਦੀ ਖੁਰਾਕ ਉਹ ਸੱਚਾ ਨਿਰਗੁਣ ਪ੍ਰਭੂ ਹੈ (ਜੀਵਨ ਉਸੇ ਦੇ ਸਹਾਰੇ ਚਲਦਾ ਹੈ)।

੨. ਜੋ ਮਨੁਖ ਗੁਰੂ ਦੀ ਸ਼ਰਨ ਵਿਚ ਆ ਕੇ (ਸ਼ਬਦ) ਬੋਲਦਾ ਹੈ (ਨਾਮ ਜਪਦਾ ਹੈ) ਉਹ ਤੱਤ ਨੂੰ ਕਢਦਾ ਹੈ (ਲਭਦਾ ਹੈ) ਤੇ ਅਲਖ-ਅਪਾਰ ਪ੍ਰਭੂ ਨੂੰ ਜਾਣ ਲੈਂਦਾ ਹੈ ।

੩. ਜਦ ਸ਼ਬਦ ਨੂੰ ਹਿਰਦੇ ਵਿਚ ਵਸਾਂਦਾ ਹੈ ਤਾਂ ਉਹ ਤ੍ਰੈ ਗੁਣਾਂ ਦਾ ਅਸਰ ਦੂਰ ਕਰਦਾ ਹੈ ਤੇ ਉਸ ਦੇ ਮਨ ਵਿਚੋਂ ਹੰਕਾਰ ਨਾਸ਼ ਹੁੰਦਾ ਹੈ ।

੪. ਜਦੋਂ ਅੰਦਰ ਬਾਹਰ, ਹਰ ਥਾਂ, ਇਕ ਨੂੰ ਪਛਾਣਦਾ ਹੈ ਤਾਂ ਉਸ ਦਾ ਹਰਿਨਾਮ ਵਿਚ ਪਿਆਰ ਲਗਦਾ ਹੈ ।

੫. ਜਦੋਂ ਪ੍ਰਭੂ ਆਪਣਾ ਆਪ ਉਸ ਨੂੰ ਲਖਾਂਦਾ ਹੈ ਤਾਂ ਉਹ ਉਸ ਗਿਆਨ ਨੂੰ ਪ੍ਰਾਪਤ ਕਰਦਾ ਹੈ ਜੋ ਯੋਗੀ ਤਿੰਨ ਨਾੜੀਆਂ (ਇੜਾ, ਪਿੰਗਲਾ, ਸੁਖਮਨਾ) ਵਿਚ ਸੁਆਸਾਂ ਦੇ ਅਭਿਆਸ ਨਾਲ ਪ੍ਰਾਪਤ ਕਰ ਕੇ ਉਤੇ ਜਾਣਾ ਚਾਹੁੰਦਾ ਹੈ ਜਿਥੇ ਉਸ ਨੂੰ ਮੇਲ ਹੋ ਜਾਵੇ ।

੬. (ਨਾਨਕ) ਤਿੰਨ ਨਾੜੀਆਂ ਦੇ ਅਭਿਆਸ ਤੋਂ ਉਤੇ ਜੋ ਪ੍ਰਭੂ ਹੈ, ਉਸ ਵਿਚ ਉਹ ਸਤਿਗੁਰ ਦੇ ਸ਼ਬਦ ਦੁਆਰਾ ਸਮਾ ਜਾਂਦਾ ਹੈ । ੬੦ ।

## ੬੧

**੧. ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ।**

**੨. ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ ।**

**੩. ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ।**

**੪. ਸਬਦਿ ਰਤੇ ਅੰਮ੍ਰਿਤੁ ਰਸੁ ਪਾਇਆ ਸਾਚੇ ਰਹੇ ਅਘਾਈ ।**

**੫. ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ ।**

**੬. ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ । ੬੧ ।**

## ਟੀਕਾ

੧. (ਪ੍ਰਸ਼ਨ) ਮਨ ਦਾ ਜੀਵਨ ਪਵਨ (ਸੁਆਸ) ਕਹੇ ਜਾਂਦੇ ਹਨ, ਪਰ ਪਵਨ ਨੂੰ ਕਿਥੋਂ ਰਸ (ਖੁਰਾਕ) ਮਿਲਦੀ ਹੈ ਜਾਂ ਪਵਨ ਦਾ ਆਸਰਾ ਕੌਣ ਹੈ ?

੨. ਗਿਆਨ ਦੀ ਪ੍ਰਾਪਤੀ ਦਾ ਸਾਧਨ ਕੀ ਹੈ ਅਤੇ ਸਿਧ ਯੋਗੀ ਨੂੰ ਕੀ ਪ੍ਰਾਪਤ ਹੋ ਜਾਂਦਾ ਹੈ ?

੩. (ਉੱਤਰ) ਹੇ ਯੋਗੀ, ਸ਼ਬਦ ਤੋਂ ਬਿਨਾਂ ਪ੍ਰਾਣਾਂ ਨੂੰ ਰਸ ਨਹੀਂ ਆਉਂਦਾ (ਪ੍ਰਾਣਾਂ ਦਾ ਸਹਾਰਾ ਸ਼ਬਦ ਹੈ) ਅਤੇ ਹਉਮੈਂ ਦੀ ਪਿਆਸ ਨਹੀਂ ਬੁਝਦੀ ।

੪. ਜੋ ਸ਼ਬਦ ਵਿਚ ਰੱਤੇ ਹਨ, ਉਨ੍ਹਾਂ ਨੂੰ ਅੰਮ੍ਰਿਤ-ਰਸ (ਨਾਮ) ਮਿਲਿਆ ਹੈ ਤੇ ਉਹ ਸੱਚੇ ਪ੍ਰਭੂ ਵਿਚ ਟਿਕ ਕੇ ਰੱਜੇ ਰਹਿੰਦੇ ਹਨ।

੫. (ਪ੍ਰਸ਼ਨ) ਕਿਹੜੀ ਬੁੱਧੀ ਹੈ ਜਿਸ ਕਰਕੇ ਟਿਕਾਉ ਵਿਚ ਰਹੀਦਾ ਹੈ ਤੇ ਕਿਸ ਖ਼ੁਰਾਕ ਦੁਆਰਾ ਮਨ ਤ੍ਰਿਪਤ ਹੁੰਦਾ ਹੈ ?

੬. (ਨਾਨਕ) (ਸੁਖ ਦੀ ਲਾਲਸਾ ਤੇ ਦੁਖ ਦਾ ਭੈ ਹੀ ਮਨ ਭਟਕਾਂਦਾ ਹੈ) ਇਹ ਦੋਵੇਂ ਗੁਰ ਸ਼ਬਦ ਦੁਆਰਾ (ਸਤਿਗੁਰ ਦੀ ਮੱਤ ਦੁਆਰਾ) ਇਕੋ ਜਿਹੇ ਮਲੂਮ ਹੋਣ ਲਗਦੇ ਹਨ ਤਾਂ ਮਨ ਅਸਥਿਰ ਹੋ ਕੇ ਰਜ ਜਾਂਦਾ ਹੈ, ਸਤਿਗੁਰੂ ਤੋਂ (ਸਤਿਗੁਰ ਦੀ ਸ਼ਰਨ ਵਿਚ ਆਇਆਂ ਮੌਤ ਨਹੀਂ ਖਾਂਦੀ) (ਜਨਮ ਮਰਨ ਮੁਕ ਜਾਂਦਾ ਹੈ)।੬੧।

## ੬੨

(ਸਤਿਗੁਰ ਦੀ ਮੱਤ ਦੀ ਹੋਰ ਵਿਆਖਿਆ ਇਸ ਤੇ ਅਗਲੀ ਪਉੜੀ ਵਿਚ ਹੈ)

**੧. ਰੰਗਿ ਨ ਰਾਤਾ ਰਸਿ ਨਹੀ ਮਾਤਾ।**
**੨. ਬਿਨੁ ਗੁਰ ਸਬਦੈ ਜਲਿ ਬਲਿ ਤਾਤਾ।**
**੩. ਬਿੰਦੁ ਨ ਰਾਖਿਆ ਸਬਦੁ ਨ ਭਾਖਿਆ।**
**੪. ਪਵਨੁ ਨ ਸਾਧਿਆ ਸਚੁ ਨ ਅਰਾਧਿਆ।**
**੫. ਅਕਥ ਕਥਾ ਲੇ ਸਮ ਕਰਿ ਰਹੈ।**
**੬. ਤਉ ਨਾਨਕ ਆਤਮਰਾਮ ਕਉ ਲਹੈ।੬੨।**

## ਟੀਕਾ

੧. ਜੇ ਹਰੀ-ਰੰਗ ਵਿਚ ਮਨ ਨਹੀਂ ਰੱਤਾ, ਜੇ ਨਾਮ-ਰਸ ਵਿਚ ਮਨ ਰੱਤਾ ਨਹੀਂ (ਤਾਂ ਉਹ ਇਸ ਲਈ ਹੈ ਕਿ ਗੁਰਸ਼ਬਦ ਤੋਂ ਖ਼ਾਲੀ ਹੈ) ਤੇ ਗੁਰ-ਸ਼ਬਦ ਤੋਂ ਖਾਲੀ ਹੋਣ ਕਰਕੇ ਉਹ (ਤਪ ਸਾਧਦਾ ਹੋਇਆ ਵੀ) ਐਵੇਂ ਸੜਦਾ ਹੈ।

੨. ਜੇ ਉਸ ਗੁਰਸ਼ਬਦ ਨਹੀਂ ਉਚਾਰਿਆ ਤਾਂ ਸਮਝੋ ਕਿ (ਜਤ ਰਖਦਾ ਹੋਇਆ ਵੀ) ਉਸ ਨੇ ਜਤ ਨਹੀਂ ਰਖਿਆ ਅਰਥਾਤ ਉਸ ਦਾ ਜਤ ਵੀ ਕਿਸੇ ਅਰਥ ਨਹੀਂ, ਜੇ ਉਸ ਨੇ ਸੱਚਾ ਹਰੀ ਨਹੀਂ ਜਪਿਆ ਤਾਂ ਸਮਝੋ ਕਿ ਸੁਆਸਾਂ ਨੂੰ ਸਾਧਦਾ ਹੋਇਆ ਵੀ ਉਸ ਸੁਆਸ ਸਾਧੇ ਨਹੀਂ।

੫. ਪਰ ਜੇ ਕੋਈ (ਸ਼ਬਦ ਦੁਆਰਾ) ਅਕਹਿ ਹਰੀ ਦਾ ਜ਼ਿਕਰ ਕਰ ਕਰ ਕੇ ਦੁਖ ਸੁਖ ਇਕ ਕਰ ਲੈਂਦਾ ਹੈ

੬. ਤਾਂ ਉਹ ਸਰਬ ਵਿਆਪੀ ਹਰੀ ਨੂੰ ਲਭ ਲੈਂਦਾ ਹੈ।੬੨।

## ੬੩

੧. ਗੁਰ ਪਰਸਾਦੀ ਰੰਗੇ ਰਾਤਾ ।
੨. ਅੰਮ੍ਰਿਤ ਪੀਆ ਸਾਚੇ ਮਾਤਾ ।
੩. ਗੁਰ ਵੀਚਾਰੀ ਅਗਨਿ ਨਿਵਾਰੀ ।
੪. ਅਪਿਉ ਪੀਓ ਆਤਮ ਸੁਖੁ ਧਾਰੀ ।
੫. ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ।
੬. ਨਾਨਕ ਬੂਝੈ ਕੋ ਵੀਚਾਰੀ । ੬੩ ।

## ਪਦ-ਅਰਥ

ਤਰੁ—ਬੇੜੀ ।

## ਟੀਕਾ

੧. ਜੋ ਗੁਰੂ ਦੀ ਕਿਰਪਾ ਦੁਆਰਾ (ਗੁਰੂ ਦੇ ਸ਼ਬਦ ਵਿਚ ਜੁੜ ਕੇ) ਪ੍ਰਭੂ ਰੰਗ ਵਿਚ ਰੱਤਾ ਹੈ ।
੨. ਉਸ ਨੇ ਨਾਮ-ਅੰਮ੍ਰਿਤ ਪੀਤਾ ਹੈ ਅਤੇ ਸੱਚੇ ਹਰੀ ਵਿਚ ਮਗਨ ਹੋਇਆ ਹੈ ।
੩. ਜੋ ਗੁਰੂ ਦੇ ਸ਼ਬਦ ਦਾ ਵਿਚਾਰੀ ਹੈ, ਉਹ ਅੰਦਰੋਂ ਅਗਨ ਦੂਰ ਕਰ ਲੈਂਦਾ ਹੈ ।
੪. ਉਸ ਨੇ ਅੰਮ੍ਰਿਤ ਪੀਤਾ ਹੈ ਅਤੇ ਆਤਮਕ ਸੁਖ ਪਾਇਆ ਹੈ ।
੫. ਜਿਸ ਨੇ ਸੱਚ ਨੂੰ ਅਰਾਧਿਆ ਹੈ ਉਸ ਨੇ ਗੁਰੂ ਦੁਆਰਾ ਸੰਸਾਰ ਸਾਗਰ ਤੋਂ ਤਰਨ ਲਈ ਮਾਨੋਂ ਬੇੜੀ ਪ੍ਰਾਪਤ ਕਰ ਲਈ ਹੈ ।
੬. (ਨਾਨਕ) ਇਹ ਗੱਲ ਕੋਈ ਵਿਰਲਾ ਵਿਚਾਰਵਾਨ ਸਮਝਦਾ ਹੈ । ੬੩ ।

## ੬੪

੧. ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ ।
੨. ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ ।
੩. ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ।
੪. ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ।
੫. ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ ।

੬. ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ । ੬੪ ।

## ਪਦ-ਅਰਥ

**ਮੇਂਗਲੁ**—ਹਾਥੀ, ਹੰਕਾਰੀ; **ਪਵਨਾ**—ਸੁਆਸ;

## ਟੀਕਾ

੧. (ਪ੍ਰਸ਼ਨ) ਇਹ ਮਨ ਜੋ ਮਸਤ ਹਾਥੀ ਵਾਂਗ ਹੈ, ਕਿਥੇ ਵਸਦਾ ਹੈ (ਕਿਥੇ ਟਿਕਿਆ ਰਹਿ ਸਕਦਾ ਹੈ ?) ਪ੍ਰਾਣ ਕਿਥੇ ਵਸਦੇ ਹਨ ? (ਕਿਥੇ ਟਿਕੇ ਰਹਿ ਸਕਦੇ ਹਨ ?)

੨. ਹੇ ਤਿਆਗੀ, ਉਹ ਸ਼ਬਦ ਕਿਥੇ ਵਸਦਾ ਹੈ ਜਿਸ ਦੁਆਰਾ ਮਨ ਦੀ ਭਟਕਣਾ ਮੁੱਕਦੀ ਹੈ ?

੩. (ਸਮੁਚਾ ਉੱਤਰ) ਜੇ ਪ੍ਰਭੂ ਮਿਹਰ ਕਰੇ ਤਾਂ ਸਤਿਗੁਰੂ ਮਿਲਦਾ ਹੈ ਤਾਂ ਇਹ ਮਨ ਆਪਣੇ ਸਰੂਪ ਵਿਚ ਟਿਕਦਾ ਹੈ (ਇਹੋ ਇਸ ਦਾ ਕੁਦਰਤੀ ਟਿਕਾਣਾ ਹੈ । ਨਹੀਂ ਤਾਂ ਇਹ ਖੁਆਰ ਹੁੰਦਾ ਹੈ) (ਇਸ ਦੀ ਹੋਰ ਵਿਆਖਿਆ ਅਗਲੀ ਪਉੜੀ ਵਿਚ ਕੀਤੀ ਹੈ) ।

੪. ਜਦੋਂ ਇਹ ਆਪ ਹਉਮੈ ਨੂੰ ਖ਼ਤਮ ਕਰਦਾ ਹੈ ਤੇ ਇਸ ਤਰ੍ਹਾਂ ਭਟਕਣਾ ਤੋਂ ਮਨ ਰੋਕਦਾ ਹੈ ਤਾਂ ਪਵਿੱਤਰ ਹੁੰਦਾ ਹੈ ।

੫. (ਪ੍ਰਸ਼ਨ) ਮਨੁੱਖ ਆਪਣੇ ਅਸਲੇ ਨੂੰ (ਜੋਤ ਸਰੂਪ ਅਸਲੇ ਨੂੰ, ਹਰੀ ਨੂੰ) ਕਿਵੇਂ ਪਛਾਣੇ ? ਆਪਣੇ ਆਤਮੇ ਨੂੰ ਕਿਵੇਂ ਸਮਝੇ ? ਕਿਵੇਂ ਚੰਨ ਵਿਚ ਸੂਰਜ ਦਾ ਪ੍ਰਕਾਸ਼ ਹੋਵੇ, ਭਾਵ ਠੰਢੇ ਤੇ ਹਨੇਰੇ ਚੰਨ-ਮਨ ਵਿਚ ਕਿਵੇਂ ਗਿਆਨ-ਸੂਰਜ ਚੜ੍ਹੇ ?

੬. (ਉੱਤਰ) ਜੇ ਗੁਰੂ ਦੁਆਰਾ ਅੰਦਰੋਂ ਹਉਮੈ ਦੂਰ ਕਰੇ ਤਾਂ (ਨਾਨਕ) ਜੀਵ ਸਹਜ ਅਵਸਥਾ ਵਿਚ ਅਪੜ ਕੇ ਆਪਣੇ ਅਸਲੇ ਵਿਚ (ਨਿਜ ਘਰ ਵਿਚ) ਟਿਕ ਜਾਂਦਾ ਹੈ । ੬੪ ।

## ੬੫

**੧. ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ।**

**੨. ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ।**

੩. ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ।
੪. ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ।
੫. ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ।
੬. ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ । ੬੫ ।

## ਪਦ-ਅਰਥ

**ਨਾਭਿ**—ਧੁੰਨੀ; **ਆਛੈ**—ਆਉਂਦੀ ਹੈ; **ਅਰਥਾਵੈ**—ਅਰਥ ਸਮਝਦਾ ਹੈ; **ਰਪੈ**—ਰੰਗਿਆ ਜਾ ਕੇ ।

## ਟੀਕਾ

੧. ਮਨੁੱਖ ਗੁਰੂ ਦੁਆਰਾ ਆਪਣੇ ਅਸਲੇ ਨੂੰ ਪਛਾਣ ਲੈਂਦਾ ਹੈ, ਜਦੋਂ ਇਉਂ ਹੋ ਜਾਂਦਾ ਹੈ ਤਾਂ ਇਹ ਮਨ ਅਡੋਲ ਹੋ ਕੇ ਹਿਰਦੇ ਵਿਚ (ਆਪਣੇ ਅਸਲ ਸਰੂਪ ਨਿਜ ਘਰ ਵਿਚ) ਵਸਦਾ ਹੈ ।

੨. (ਪ੍ਰਤੱਖ ਤੌਰ ਤੇ) ਪ੍ਰਾਣ ਨਾਭੀ ਰੂਪ ਘਰ ਵਿਚ ਆਸਣ ਕਰਕੇ ਬੈਠਦਾ ਹੈ (ਪ੍ਰਾਣਾਂ ਦਾ ਅਰੰਭ ਨਾਭੀ ਤੋਂ ਹੈ) ਪਰ ਗੁਰੂ ਦੁਆਰਾ ਖੋਜ ਕੀਤਿਆਂ ਅਸਲੀਅਤ ਲਭਦੀ ਹੈ (ਕਿਉਂਕਿ ਪ੍ਰਾਣਾਂ ਦਾ ਅਸਲ ਟਿਕਾਣਾ ਤਾਂ ਰੱਬ ਹੈ । ਇਸ ਗੱਲ ਦਾ ਉਦੋਂ ਪਤਾ ਲਗਦਾ ਹੈ ਜਦੋਂ ਜੀਵਨ ਕੁਦਰਤੀ ਹੋ ਕੇ ਭਾਵ ਸਹਜ ਵਿਚ ਹੋ ਕੇ ਚਲਦਾ ਹੋਵੇ) ।

੩. ਉਹ ਸ਼ਬਦ (ਜਿਸ ਨਾਲ ਮਨ ਦਾ ਭਵਣਾ ਮੁਕਦਾ ਹੈ) ਹਰ ਜੀਵ ਦੇ ਇਕ ਰਸ ਅੰਦਰ ਹੈ (ਕਿਉਂਕਿ ਹਰੀ ਜਿਸ ਦਾ ਉਹ ਸ਼ਬਦ ਹੈ ਨਿਜਘਰ ਵਿਚ ਵਸਦਾ ਹੈ) ਜੋ ਆਪਣੇ ਸਰੂਪ ਵਿਚ ਆਉਂਦਾ ਹੈ, ਉਹ ਤ੍ਰਿੰਨ ਭਵਨਾਂ ਵਿਚ ਵਿਆਪਕ ਪ੍ਰਭੂ ਦੀ ਜੋਤ ਉਸੇ ਸ਼ਬਦ ਦੁਆਰਾ ਲਭਦਾ ਹੈ ।

੪. ਸੱਚੇ ਵਾਹਿਗੁਰੂ ਦੀ ਭੁਖ ਦੁਖਾਂ ਨੂੰ ਖਾਂਦੀ ਹੈ ਅਤੇ ਜੀਵ ਸੱਚੇ ਪ੍ਰਭੂ ਵਿਚ ਹੀ ਤ੍ਰਿਪਤਿਆ ਰਹਿੰਦਾ ਹੈ ।

੫. ਅਨਹਤ ਸ਼ਬਦ ਨੂੰ ਗੁਰੂ ਦੁਆਰਾ ਹੀ ਸਮਝ ਸਕੀਦਾ ਹੈ, ਪਰ ਕੋਈ ਵਿਰਲਾ ਹੀ ਇਸ ਭੇਦ ਨੂੰ ਜਾਣਦਾ ਹੈ ।

੬. ਨਾਨਕ ਕਹਿੰਦਾ ਹੈ (ਕਿ ਜਿਸ ਨੇ ਇਹ ਭੇਦ ਸਮਝਿਆ ਹੈ) ਉਹ ਸੱਚੇ ਹਰੀ ਨੂੰ ਸਿਮਰਦਾ ਹੈ, ਸੱਚ ਵਿਚ ਰੰਗਿਆ ਜਾਂਦਾ ਹੈ ਤੇ ਇਹ ਰੰਗ ਕਦੇ ਉਤਰਦਾ ਨਹੀਂ । ੬੫ ।

## ੬੬

੧. ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ ।

੨. ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ ।

੩. ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ ।

੪. ਰਕਤੁਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ ।

੫. ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉਕਰਿ ਜਾਪਸਿ ਸਾਚਾ ।

੬. ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ । ੬੬ ।

### ਪਦ-ਅਰਥ

**ਕੈਠੈ**—ਕਿਥੇ; **ਅਸਥੰਭੁ**—ਥੰਭ, ਆਸਰਾ; **ਸਹਤਾ**—ਟਿਕਦਾ; **ਮੜੀ**—ਸਰੀਰ; **ਵਰਨੁ**—ਰੰਗ; **ਜਾਪਸਿ**—ਦਿਸਦਾ; **ਇਬ ਤਬ**—ਹੁਣ ਤੇ ਤਦ ।

### ਟੀਕਾ

੧. (ਪ੍ਰਸ਼ਨ) ਜਦੋਂ ਨਾ ਹਿਰਦਾ ਸੀ ਤੇ ਨਾ ਦੇਹੀ ਸੀ ਤਦੋਂ ਮਨ ਕਿਥੇ ਰਹਿੰਦਾ ਸੀ ?

੨. ਜਦੋਂ ਨਾਭੀ ਰੂਪ ਕਮਲ ਦਾ ਪਵਨ ਨੂੰ ਸਹਾਰਾ ਨਹੀਂ ਸੀ ਮਿਲਦਾ ਤਾਂ ਪਵਨ (ਸੁਆਸ) ਕਿਸ ਘਰ ਵਿਚ ਅਰਥਾਤ ਕਿਥੇ ਟਿਕਦਾ ਸੀ ?

੩. ਜਦੋਂ ਕੋਈ ਰੂਪ-ਰੇਖਾ ਨਹੀਂ ਸੀ ਤਾਂ ਸ਼ਬਦ ਨੇ ਕਿਥੇ ਲਿਵ ਲਾਈ ਹੋਈ ਸੀ? ਅਰਥਾਤ ਸ਼ਬਦ ਕਿਥੇ ਸੀ ?

੪. ਜਦੋਂ ਲਹੂ-ਵੀਰਜ ਦਾ ਸਰੀਰ ਨਹੀਂ ਸੀ ਤੇ ਪ੍ਰਭੂ ਦੀ ਮਿਤ ਦਾ ਅੰਦਾਜ਼ਾ ਨਹੀਂ ਸੀ ਲਾਇਆ ਜਾਂਦਾ (ਤਾਂ ਕਿਵੇਂ ਅੰਦਾਜ਼ਾ ਲਗਦਾ ਸੀ ?)

੫. ਜਦੋਂ ਪ੍ਰਭੂ ਦਾ ਰੰਗ, ਭੇਖ, ਰੂਪ ਨਹੀਂ ਸੀ ਦਿਸਦਾ ਤਾਂ ਉਹ ਸੱਚਾ ਕਿਵੇਂ ਦਿਸਦਾ ਸੀ ?

੬. (ਸਮੁਚਾ ਉੱਤਰ) (ਨਾਨਕ) ਹਰੀ ਦੇ ਨਾਮ ਵਿਚ ਰੱਤੇ ਹੋਏ ਵੈਰਾਗੀ ਨੂੰ ਹਰ ਸਮੇਂ, ਹਰ ਥਾਂ, ਸੱਚਾ ਹਰੀ ਹੀ ਦਿਸਣ ਲਗ ਪੈਂਦਾ ਹੈ (ਭਾਵੇਂ ਉਹ ਕਿਸੇ ਹਾਲਤ ਵਿਚ ਹੋਵੇ) । ੬੬ ।

## ੬੭

੧. ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ ।

२. **ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ।**

३. **ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ।**

੪. **ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ।**

੫. **ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ ।**

੬. **ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ । ੬੭ ।**

## ਪਦ-ਅਰਥ

**ਸੁਨ**—ਨਿਰਗੁਣ ਬ੍ਰਹਮ ਵਿਚ; **ਅਨਰਾਗੀ**—ਪ੍ਰੇਮ ਵਿਚ ਰੱਤੀ ਹੋਈ; **ਅਕੁਲੀਣਿ**—ਕੁਲ ਰਹਤ ਵਾਹਿਗੁਰੂ ਵਿਚ; **ਗਉਨੁ**—ਭਵਨ, ਪ੍ਰਿਥਵੀ; **ਗਗਨ**—ਆਕਾਸ਼ ।

## ਟੀਕਾ

੧. (ਵੇਰਵੇ ਨਾਲ ਉੱਤਰ) ਹੇ ਯੋਗੀ, ਜਦੋਂ ਹਿਰਦਾ ਤੇ ਦੇਹੀ ਨਹੀਂ ਸਨ ਤਾਂ ਮਨ ਨਿਰਗੁਣ ਬ੍ਰਹਮ ਵਿਚ ਟਿਕਿਆ ਹੋਇਆ ਸੀ (ਕਿਉਂਕਿ ਹਰ ਚੀਜ਼ ਨਿਕਲੀ ਹੀ ਉਸ ਤੋਂ ਹੈ) ।

੨. ਜਦੋਂ ਨਾਭ-ਕਮਲ ਦਾ ਪ੍ਰਾਣਾਂ ਨੂੰ ਸਹਾਰਾ ਨਹੀਂ ਸੀ ਤਾਂ ਉਹ ਪ੍ਰਭੂ ਦੇ ਪ੍ਰੇਮੀ ਹੋ ਕੇ ਆਪਣੇ ਅਸਲ ਘਰ ਭਾਵ ਪ੍ਰਭੂ ਵਿਚ ਵਸਦੇ ਸਨ ।

੩. ਜਦੋਂ (ਜਗਤ ਦੀ ਕੋਈ) ਰੂਪ-ਰੇਖਾ ਨਹੀਂ ਸੀ ਤਦ ਤੱਤ ਰੂਪ ਸ਼ਬਦ ਕੁਲ-ਰਹਤ ਵਾਹਿਗੁਰੂ ਵਿਚ ਵਸਦਾ ਸੀ ।

੪. ਜਦੋਂ ਪ੍ਰਿਥਵੀ-ਆਕਾਸ਼ ਨਹੀਂ ਸਨ ਤਦੋਂ ਤਿੰਨਾਂ ਭਵਨਾਂ ਵਿਚ ਭਾਵ ਸਾਰੇ ਪਾਸੇ, ਇਕੋ ਜੋਤ ਪਸਰ ਰਹੀ ਸੀ ।

੫. ਇਕੋ ਅਸਚਰਜ ਵਾਹਿਗੁਰ ਸ਼ਬਦ ਰੂਪ ਹੋ ਕੇ (ਜਗਤ ਦਾ) ਰੰਗ, ਭੇਖ ਤੇ ਰੂਪ ਆਪਣੇ ਅੰਦਰ ਲਈ ਬੈਠਾ ਸੀ ।

੬. (ਇਸ ਲਈ ਸਪਸ਼ਟ ਹੈ ਕਿ ਸਭ ਕੁਝ ਉਸ ਤੋਂ ਹੀ ਨਿਕਲਿਆ ਹੈ । ਇਸ ਤੋਂ ਇਹ ਸਿਟਾ ਨਿਕਲਦਾ ਹੈ ਕਿ ਉਸ ਤੋਂ ਬਿਨਾਂ ਕੋਈ ਰਹਿ ਨਹੀਂ ਸਕਦਾ) । (ਨਾਨਕ) ਸੱਚੇ ਹਰੀ ਨੂੰ ਜੋ ਕਿ ਅਕੱਥ ਹੈ ਪ੍ਰਾਪਤ ਕਰਨ ਤੋਂ ਬਿਨਾਂ ਕੋਈ ਸੁੱਚਾ ਨਹੀਂ ਹੈ । ੬੭ ।

## ੬੮

੧. ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ।
੨. ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ।
੩. ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ ।
੪. ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ।
੫. ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿਧਾਰੇ ।
੬. ਨਾਨਕ ਬਿਨੁ ਨਾਵੈ ਜੋਗੁ ਕਦੇ ਨਾ ਹੋਵੈ ਦੇਖਹੁ ਰਿਦੈ ਬੀਚਾਰੇ ।੬੮।

## ਟੀਕਾ

੧. (ਪ੍ਰਸ਼ਨ) ਹੇ ਪੁਰਖ, ਜਗਤ ਕਿਸ ਕਿਸ ਵਿਧੀ ਨਾਲ ਪੈਦਾ ਹੁੰਦਾ ਹੈ ਅਤੇ ਕਿਸ ਤਰ੍ਹਾਂ ਦੁਖ ਵਿਚ ਪੈ ਕੇ ਨਾਸ਼ ਹੋ ਜਾਂਦਾ ਹੈ ?
੨. (ਉੱਤਰ) ਹੇ ਪੁਰਖ, ਜਗਤ ਹਉਮੈ ਵਿਚ ਪੈਦਾ ਹੁੰਦਾ ਹੈ ਅਤੇ ਨਾਮ ਨੂੰ ਭੁਲਾ ਕੇ ਦੁਖ ਪਾਂਦਾ ਹੈ (ਤੇ ਨਾਸ਼ ਹੁੰਦਾ ਹੈ) ।
੩. ਜੋ ਗੁਰਮੁਖ ਹੈ ਉਹ ਤੱਤ-ਗਿਆਨ ਨੂੰ ਵਿਚਾਰਦਾ ਹੈ ਅਤੇ ਸ਼ਬਦ ਦੁਆਰਾ ਹਉਮੈ ਨੂੰ ਸਾੜਦਾ ਹੈ ।
੪. ਉਸ ਦਾ ਤਨ, ਮਨ ਤੇ ਬਾਣੀ ਪਵਿੱਤਰ ਹੋ ਜਾਂਦੇ ਹਨ ਅਤੇ ਉਹ ਸੱਚੇ ਹਰੀ ਵਿਚ ਲੀਨ ਰਹਿੰਦਾ ਹੈ ।
੫. ਉਹ ਵੈਰਾਗੀ ਹੋ ਕੇ ਕੇਵਲ ਨਾਮ ਵਿਚ ਜੁੜਿਆ ਰਹਿੰਦਾ ਹੈ ਅਤੇ ਹਿਰਦੇ ਵਿਚ ਸੱਚ ਟਿਕਾਈ ਰਖਦਾ ਹੈ ।
੬. (ਨਾਨਕ) ਨਾਮ ਤੋਂ ਬਿਨਾਂ ਪ੍ਰਭੂ ਮਿਲਾਪ ਕਦੇ ਨਹੀਂ ਹੁੰਦਾ, ਆਪਣੇ ਹਿਰਦੇ ਵਿਚ ਵਿਚਾਰ ਕੇ ਦੇਖ ਲਵੋ (ਇਸ ਗੱਲ ਦੀ ਸਚਾਈ) ।੬੮।

## ੬੯

੧. ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ।
੨. ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ।
੩. ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ।
੪. ਗੁਰਮੁਖਿ ਨਿਜ ਘਰਿ ਵਾਸਾ ਹੋਇ ।
੫. ਗੁਰਮੁਖਿ ਜੋਗੀ ਜੁਗਤਿ ਪਛਾਣੈ ।
੬. ਗੁਰਮੁਖਿ ਨਾਨਕ ਏਕੋ ਜਾਣੈ ।੬੯।

## ਟੀਕਾ

੧. (ਅਗ੍ਹਾਂ ਕਿਸੇ ਖਾਸ ਪ੍ਰਸ਼ਨ ਦਾ ਉੱਤਰ ਨਹੀਂ) ਕੋਈ ਵਿਰਲਾ ਗੁਰਮੁਖ ਸੱਚੇ ਸ਼ਬਦ ਦਾ ਵਿਚਾਰ ਕਰਦਾ ਹੈ ।

੨ ਗੁਰਮੁਖ ਨੂੰ ਸੱਚਾ ਪ੍ਰਭੂ ਬਾਣੀ ਦੁਆਰਾ ਪ੍ਰਗਟ ਹੁੰਦਾ ਹੈ ।

੩. ਗੁਰਮੁਖ ਦਾ ਮਨ (ਸੱਚ ਨਾਲ) ਪਤੀਜ ਜਾਂਦਾ ਹੈ-ਪਰ ਕੋਈ ਵਿਰਲਾ ਇਹ ਗੱਲ ਸਮਝਦਾ ਹੈ ।

੪. ਗੁਰਮੁਖ ਦਾ ਆਪਣੇ ਅਸਲ ਸਰੂਪ ਵਿਚ ਨਿਵਾਸ ਹੋਇਆ ਰਹਿੰਦਾ ਹੈ ।

੫. ਗੁਰਮੁਖ ਜੋਗੀ ਪ੍ਰਭੂ-ਮਿਲਾਪ ਦੀ ਜੁਗਤੀ ਸਮਝਦਾ ਹੈ ।

੬. (ਨਾਨਕ) ਗੁਰਮੁਖ ਕੇਵਲ ਇਕ ਹਰੀ ਨੂੰ ਹੀ ਹਰ ਥਾਂ ਪ੍ਰਗਟ ਜਾਣਦਾ ਹ । ੬੯ ।

## ੭੦

**੧. ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ।**
**੨. ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ।**
**੩. ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ।**
**੪. ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ।**
**੫. ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ।**
**੬. ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ । ੭੦ ।**

## ਟੀਕਾ

੧. ਸਤਿਗੁਰੂ ਦੀ ਸੇਵਾ ਤੋਂ ਬਿਨਾਂ ਯੋਗ ਸਫਲ ਨਹੀਂ ਹੁੰਦਾ।

੨. ਸਤਿਗੁਰੂ ਦੇ ਮਿਲਾਪ ਤੋਂ ਬਿਨਾਂ ਕੋਈ ਮੁਕਤ ਨਹੀਂ ਹੁੰਦਾ ।

੩. ਸਤਿਗੁਰੂ ਦੇ ਮਿਲਣ ਤੋਂ ਬਿਨਾਂ ਨਾਮ ਨਹੀਂ ਮਿਲ ਸਕਦਾ ।

੪. ਸਤਿਗੁਰੂ ਦੇ ਮਿਲਾਪ ਤੋਂ ਬਿਨਾਂ ਜੀਵ ਬਹੁਤ ਦੁਖ ਪਾਂਦਾ ਹੈ ।

੫. ਸਤਿਗੁਰੂ ਦੇ ਮਿਲਾਪ ਤੋਂ ਬਿਨਾਂ ਉਹ ਹੰਕਾਰ ਦੇ ਘੁੱਪ ਹਨੇਰੇ ਵਿਚ ਰਹਿੰਦਾ ਹੈ।

੬. (ਨਾਨਕ) ਗੁਰੂ ਦੀ ਸ਼ਰਨ ਤੋਂ ਬਿਨਾਂ ਉਹ ਨਿਸਫਲ ਜਨਮ ਗਵਾ ਕੇ ਮਰਦਾ ਹੈ । ੭੦ ।

## ੭੧

੧. ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ।
੨. ਗੁਰਮੁਖਿ ਸਾਚੁ ਰਖਿਆ ਉਰਧਾਰਿ ।
੩. ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ ।
੪. ਗੁਰਮੁਖਿ ਦਰਗਹ ਨ ਆਵੈ ਹਾਰਿ ।
੫. ਗੁਰਮੁਖਿ ਮੇਲਿ ਮਿਲਾਏ ਸੋ ਜਾਣੈ ।
੬. ਨਾਨਕ ਗੁਰਮੁਖਿ ਸਬਦਿ ਪਛਾਣੈ । ੭੧ ।

### ਪਦ-ਅਰਥ

**ਬਿਦਾਰਿ**—ਪਾੜ ਕੇ ।

### ਟੀਕਾ

੧. ਗੁਰਮੁਖ ਨੇ ਹਉਮੈ ਮਾਰ ਕੇ ਆਪਣੇ ਮਨ ਨੂੰ ਜਿਤਿਆ ਹੈ ।
੨. ਗੁਰਮੁਖ ਨੇ ਸੱਚ ਨੂੰ ਹਿਰਦੇ ਵਿਚ ਟਿਕਾ ਕੇ ਰਖਿਆ ਹੈ ।
੩. ਗੁਰਮੁਖ ਨੇ ਜਗਤ ਜਿਤਿਆ ਹੈ (ਜਗਤ ਦੀਆਂ ਵਾਸ਼ਨਾਵਾਂ ਤੇ ਕਾਬੂ ਪਾਇਆ ਹੈ) ਅਤੇ ਕਾਲ ਨੂੰ ਪਾੜ ਸੁਟਿਆ ਹੈ (ਜਨਮ ਮਰਨ ਮਿਟਾਇਆ ਹੈ)।
੪. ਗੁਰਮੁਖ ਪ੍ਰਭੂ-ਦਰਗਾਹ ਵਿਚ (ਸੰਸਾਰ ਦੀ ਬਾਜ਼ੀ) ਹਾਰ ਕੇ ਨਹੀਂ ਜਾਂਦਾ ।
੫. ਪ੍ਰਭੂ ਜਿਸ ਨੂੰ ਗੁਰਾਂ ਦੁਆਰਾ ਸੰਜੋਗ ਬਣਾ ਕੇ ਆਪਣੇ ਨਾਲ ਮੇਲਦਾ ਹੈ, ਉਹ ਹੀ ਇਸ ਭੇਤ ਨੂੰ ਸਮਝਦਾ ਹੈ ।
੬. (ਨਾਨਕ) ਗੁਰਮੁਖ ਪ੍ਰਭੂ ਨੂੰ ਸ਼ਬਦ ਦੁਆਰਾ ਜਾਣ ਲੈਂਦਾ ਹੈ । ੭੧ ।

## ੭੨

੧. ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ।
੨. ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ।
੩. ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ।
੪. ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ ।
੫. ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ।
੬. ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ । ੭੨ ।

## ਟੀਕਾ

੧: ਹੇ ਯੋਗੀ, ਸੁਣ ਸਾਰੇ ਉਪਦੇਸ਼ ਦਾ ਸਾਰ ਇਹ ਹੈ ਕਿ ਨਾਮ ਤੋਂ ਬਿਨਾ ਯੋਗ ਸਫਲ ਨਹੀਂ ਹੁੰਦਾ ।

੨. ਜੋ ਸਦਾ ਦਿਨ ਰਾਤ ਨਾਮ ਵਿਚ ਰੰਗੇ ਹਨ ਉਨ੍ਹਾਂ ਨੂੰ ਨਾਮ ਦੁਆਰਾ ਹੀ ਸੁਖ ਮਿਲਦਾ ਹੈ ।

੩. ਨਾਮ ਕਰਕੇ ਹੀ ਜੀਵਨ ਦਾ ਸਾਰਾ ਭੇਦ ਖੁਲ੍ਹਦਾ ਹੈ ਅਤੇ ਸਾਰੀ ਸੋਝੀ ਹੁੰਦੀ ਹੈ ।

੪. ਨਾਮ ਤੋਂ ਬਿਨਾ ਜੋ ਮਨੁੱਖ ਅਨੇਕ ਭੇਖ ਕਰਦੇ ਹਨ (ਉਹ ਕੁਰਾਹੇ ਪਏ ਹਨ) ਉਨ੍ਹਾਂ ਨੂੰ ਸੱਚੇ ਨੇ ਆਪ ਹੀ ਕੁਰਾਹੇ ਪਾ ਦਿਤਾ ਹੈ ।

੫. ਹੇ ਯੋਗੀ, ਸਤਿਗੁਰੂ ਤੋਂ ਨਾਮ ਪਾਈਦਾ ਹੈ ਤਾਂ ਹੀ ਯੋਗ ਦੀ ਜੁਗਤੀ ਸਿਰੇ ਚੜ੍ਹਦੀ ਹੈ ।

੬. (ਨਾਨਕ) ਮਨ ਵਿਚ ਵਿਚਾਰ ਕਰ ਕੇ ਦੇਖ ਲਵੋ (ਨਿਰਣਾ ਕਰ ਲਓ ਕਿ), ਨਾਮ ਤੋਂ ਬਿਨਾ ਮੁਕਤੀ ਨਹੀਂ ਮਿਲਦੀ । ੭੨ ।

## ੭੩

**੧. ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ ।**

**੨. ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ ।**

**੩. ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ ।**

**੪. ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ ।**

**੫. ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ ।**

**੬. ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ । ੭੩ ।**

## ਟੀਕਾ

੧. ਹੇ ਪ੍ਰਭੂ, ਆਪਣੀ ਅਵਸਥਾ ਦੇ ਅੰਦਾਜ਼ਾਂ ਤੂੰ ਆਪ ਹੀ ਜਾਣਦਾ ਹੈਂ, ਕੋਈ ਕੀ ਆਖ ਕੇ ਬਿਆਨ ਕਰੇ ?

੨. ਤੂੰ ਆਪ ਹੀ ਗੁਪਤ ਹੈਂ ਤੇ ਆਪ ਹੀ ਪ੍ਰਗਟ ਹੋ ਕੇ ਵਿਚਾਰਦਾ ਹੈਂ ਤੇ ਆਪ ਹੀ ਸਾਰੇ ਰੰਗ ਮਾਣਦਾ ਹੈਂ ।

੩. ਅਨੇਕ ਸਾਧਨਾ ਕਰਨ ਵਾਲੇ, ਸਿਧੀ ਨੂੰ ਪੁਜੇ ਹੋਏ, ਗੁਰੂ ਤੇ ਉਨ੍ਹਾਂ ਦੇ ਕਈ ਚੇਲੇ ਤੇਰੇ ਹੁਕਮ ਵਿਚ ਤੈਨੂੰ ਲਭਦੇ ਫਿਰਦੇ ਹਨ ।

੪. ਉਹ ਤੈਥੋਂ ਤੇਰਾ ਨਾਮ ਮੰਗਦੇ ਹਨ ਤੇ ਤੈਥੋਂ ਇਹ ਭਿਖਿਆ ਲੈ ਕੇ ਤੇਰੇ ਦਰਸ਼ਨ ਤੋਂ ਸਦਕੇ ਜਾਂਦੇ ਹਨ,

੫. ਅਬਿਨਾਸ਼ੀ ਪ੍ਰਭੂ ਨੇ ਇਹ ਜਗਤ ਖੇਲ ਰਚਿਆ ਹੈ, ਗੁਰੂ ਦੀ ਰਾਹੀਂ ਇਸ ਗੱਲ ਦੀ ਸੋਝੀ ਹੁੰਦੀ ਹੈ।

੬. (ਨਾਨਕ) ਸਾਰੇ ਹੀ ਜੁਗਾਂ ਵਿਚ ਉਹ ਆਪ ਹੀ ਮੌਜੂਦ ਹੈ, ਕੋਈ ਹੋਰ ਉਸ ਵਰਗਾ ਨਹੀਂ ਹੈ। ੭੩।

## ਰਾਮਕਲੀ ਕੀ ਵਾਰ ਮਹਲਾ ੩

(ਵਿਚੋਂ ਮਹਲੇ ਪਹਿਲੇ ਦੇ ਸਲੋਕ)

**(ਪਉੜੀ ਨੰ: ੧੧ ਦੇ ਨਾਲ ਦੇ ਸਲੋਕ)**

### ਸਲੋਕ ਮ: ੧

੧. ਸਤੀ ਪਾਪੁ ਕਰਿ ਸਤੁ ਕਮਾਹਿ।
੨. ਗੁਰ ਦੀਖਿਆ ਘਰਿ ਦੇਵਣ ਜਾਹਿ।
੩. ਇਸਤਰੀ ਪੁਰਖੈ ਖਟਿਐ ਭਾਉ।
੪. ਭਾਵੈ ਆਵਉ ਭਾਵੈ ਜਾਉ।
੫. ਸਾਸਤੁ ਬੇਦੁ ਨ ਮਾਨੈ ਕੋਇ।
੬. ਆਪੋ ਆਪੈ ਪੂਜਾ ਹੋਇ।
੭. ਕਾਜੀ ਹੋਇ ਕੈ ਬਹੈ ਨਿਆਇ।
੮. ਫੇਰੇ ਤਸਬੀ ਕਰੇ ਖੁਦਾਇ।
੯. ਵਢੀ ਲੈ ਕੈ ਹਕੁ ਗਵਾਏ।
੧੦. ਜੇ ਕੋ ਪੁਛੈ ਤਾ ਪੜਿ ਸੁਣਾਏ।
੧੧. ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ।
੧੨. ਲੋਕ ਮੁਹਾਵਹਿ ਚਾੜੀ ਖਾਹਿ।
੧੩. ਚਉਕਾ ਦੇ ਕੈ ਸੁਚਾ ਹੋਇ।
੧੪. ਐਸਾ ਹਿੰਦੂ ਵੇਖਹੁ ਕੋਇ।
੧੫. ਜੋਗੀ ਗਿਰਹੀ ਜਟਾ ਬਿਭੂਤ।
੧੬. ਆਗੈ ਪਾਛੈ ਰੋਵਹਿ ਪੂਤ।
੧੭. ਜੋਗੁ ਨ ਪਾਇਆ ਜੁਗਤਿ ਗਵਾਈ।

੧੮. ਕਿਤੁ ਕਾਰਣਿ ਸਿਰਿ ਛਾਈ ਪਾਈ ।
੧੯. ਨਾਨਕ ਕਲਿ ਕਾ ਏਹੁ ਪਰਵਾਣੁ ।
੨੦. ਆਪੇ ਆਖਣੁ ਆਪੇ ਜਾਣੁ । ੧ ।

## ਪਦ-ਅਰਥ

**ਸਤੀ**—ਦਾਨੀ, ਧਰਮ ਦੇ ਨਾਂ ਪਰ ਦਾਨ ਕਰਨ ਵਾਲੇ ਲੋਕ; **ਦੀਖਿਆ**—ਸਿੱਖਿਆ; **ਖਟਿਐ**—ਖੱਟੀ ਲਈ; **ਭਾਉ**—ਪ੍ਰੇਮ; **ਤਸਬੀ**—ਮਾਲਾ; **ਮੁਹਾਵਹਿ**—ਲੁਟਾਂਦੇ ਹਨ; **ਚਾੜੀ**—ਚੁਗਲੀ; **ਗਿਰਹੀ**—ਗ੍ਰਿਹਸਥੀ; **ਬਿਭੂਤ**—ਸੁਆਹ; **ਛਾਈ**—ਸਆਹ; **ਕਲਿ**—ਕਲਜੁਗ; **ਪਰਵਾਣੁ**—ਮਾਪ ।

## ਟੀਕਾ

੧. ਦਾਨੀ ਲੋਕ ਪਾਪ ਕਰ ਕੇ ਕੱਠੀ ਕੀਤੀ ਹੋਈ ਮਾਇਆ ਵਿਚੋਂ ਦਾਨ ਦੇਂਦੇ ਹਨ ।
੨. ਗੁਰੂ (ਅਖਵਾਣ ਵਾਲੇ) ਚੇਲਿਆਂ ਦੇ ਘਰੀਂ (ਧਨ ਦੀ ਖ਼ਾਤਰ) ਸਿੱਖਿਆ ਦੇਣ ਜਾਂਦੇ ਹਨ ।
੩. ਇਸਤ੍ਰੀ ਦਾ ਆਪਣੇ ਪੁਰਖ (ਪਤੀ) ਨਾਲ ਪ੍ਰੇਮ ਉਸ ਦੀ ਖੱਟੀ ਦੇ ਕਾਰਨ ਹੈ ।
੪. (ਨਹੀਂ ਤਾਂ) ਉਹ ਪੁਰਖ ਭਾਵੇਂ ਕਿਥੋਂ ਪਇਆ ਆਵੇ-ਜਾਵੇ, ਉਸ ਦੀ ਕੋਈ ਪੁਛ ਨਹੀਂ ।
੫. ਸ਼ਾਸਤ੍ਰਾਂ-ਵੇਦਾਂ (ਦੀ ਸਿੱਖਿਆ) ਤਾਂ ਕੋਈ ਮੰਨਦਾ ਨਹੀਂ ।
੬. ਕੇਵਲ ਆਪਣੀ ਆਪਣੀ ਗਰਜ਼ ਦੀ ਹੀ ਪੂਜਾ ਹੋ ਰਹੀ ਹੈ ।
੭. ਕਾਜ਼ੀ ਬਣ ਕੇ ਨਿਆਂ ਕਰਨ ਲਈ ਬੈਠਦਾ ਹੈ ।
੮. ਮਾਲਾ (ਤਸਬੀ) ਫੇਰਦਾ ਹੈ ਅਤੇ (ਮੂੰਹ ਨਾਲ) ਖ਼ੁਦਾ ਖ਼ੁਦਾ ਵੀ ਜਪਦਾ ਹੈ ।
੯. (ਪਰ) ਵੱਢੀ ਲੈ ਕੇ ਦੂਜੇ ਦਾ ਹੱਕ ਮਾਰ ਦਿੰਦਾ ਹੈ ।
੧੦. (ਇਹੋ ਜਿਹਾ ਬਦ-ਨੀਅਤ ਹੁੰਦਾ ਹੋਇਆ ਵੀ) ਜੇ ਉਸ ਤੋਂ ਕੋਈ ਸ਼ਰ੍ਹਾ ਦੀ ਗੱਲ ਪੁੱਛੇ ਤਾਂ ਪੜ੍ਹ ਕੇ ਸੁਣਾ ਦੇਂਦਾ ਹੈ ।
੧੧. (ਹਿੰਦੂ ਆਗੂ, ਆਪਣੇ) ਕੰਨ ਤੇ ਹਿਰਦੇ ਵਿਚ ਤੁਰਕਾਂ ਦਾ ਮੰਤਰ (ਭਾਵ ਕਲਮਾ) ਵਸਾਉਂਦੇ ਹਨ ।
੧੨. ਪਹਿਲਾਂ ਲੋਕਾਂ ਨੂੰ ਲੁਟਾਂਦੇ ਹਨ, ਫਿਰ ਉਨ੍ਹਾਂ ਦੀ ਹੀ ਚੁਗਲੀ ਹਾਕਮਾਂ ਪਾਸ ਕਰਦੇ ਹਨ ।
੧੩. ਅਜੇ ਵੀ ਉਹ ਨਿਰਾ ਚੌਕਾ ਦੇ ਕੇ ਸੁੱਚਾ ਬਣਿਆ ਫਿਰਦਾ ਹੈ,

੧੪. ਵੇਖੋ (ਅਸਚਰਜ ਗੱਲ) ਕੋਈ ਐਸਾ ਬੰਦਾ ਵੀ ਹਿੰਦੂ ਬਣ ਜਾਂਦਾ ਹੈ ?
੧੫. ਯੋਗੀ ਅੰਦਰੋਂ ਗ੍ਰਿਹਸਥੀ ਹੁੰਦਾ ਹੋਇਆ ਵੀ ਜਟਾਂ ਵਾਲਾ ਹੈ, ਸੁਆਹ ਮਲੀ ਹੈ ।
੧੬. ਉਸ ਦੇ ਅਗੇ ਪਿਛੇ ਪੁੱਤਰ ਰੋ ਰਹੇ ਹਨ ।
੧੭. ਉਸ ਨੂੰ ਯੋਗ ਵੀ ਨਾ ਲੱਭਾ ਤੇ ਯੋਗ ਦੀ ਜੁਗਤੀ ਵੀ ਉਸ ਨੇ ਗਵਾ ਲਈ ।
੧੮. ਫਿਰ ਕਿਸ ਕਾਰਨ (ਭਾਵ ਨਿਸਫਲ) ਉਸ ਨੇ ਸਿਰ ਤੇ ਸੁਆਹ ਪਾਈ ਰਖੀ ।
੧੯. (ਨਾਨਕ) ਇਹ ਹੈ ਕਲਜੁਗ ਦਾ ਮਾਪ-ਤੋਲ,
੨੦. ਕਿ ਆਪੇ ਹੀ (ਧਰਮ ਦੀਆਂ ਗੱਲਾਂ) ਆਖਣ ਵਾਲੇ ਤੇ ਆਪ ਹੀ (ਆਪਣੇ ਕਰਤੱਵਾਂ ਨੂੰ) ਜਾਣਨਹਾਰ (ਪਰਖਣਹਾਰ) ਬਣ ਬੈਠਦੇ ਹਨ । ੧ ।

ਮ: ੧

੧. ਹਿੰਦੂ ਕੈ ਘਰਿ ਹਿੰਦੂ ਆਵੈ ।
੨. ਸੂਤੁ ਜਨੇਊ ਪੜਿ ਗਲਿ ਪਾਵੈ ।
੩. ਸੂਤੁ ਪਾਇ ਕਰੇ ਬੁਰਿਆਈ ।
੪. ਨਾਤਾ ਧੋਤਾ ਥਾਇ ਨ ਪਾਈ ।
੫. ਮੁਸਲਮਾਨੁ ਕਰੇ ਵਡਿਆਈ ।
੬. ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ।
੭. ਰਾਹੁ ਦਸਾਇ ਓਥੈ ਕੋ ਜਾਇ ।
੮. ਕਰਣੀ ਬਾਝਹੁ ਭਿਸਤਿ ਨ ਪਾਇ ।
੯. ਜੋਗੀ ਕੈ ਘਰਿ ਜੁਗਤਿ ਦਸਾਈ ।
੧੦. ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ ।
੧੧. ਮੁੰਦ੍ਰਾ ਪਾਇ ਫਿਰੈ ਸੰਸਾਰਿ ।
੧੨. ਜਿਥੈ ਕਿਥੈ ਸਿਰਜਣਹਾਰੁ ।
੧੩. ਜੇਤੇ ਜੀਅ ਤੇਤੇ ਵਾਟਾਊ ।
੧੪. ਚੀਰੀ ਆਈ ਢਿਲ ਨ ਕਾਊ ।
੧੫. ਏਥੈ ਜਾਣੈ ਸੁ ਜਾਇ ਸਿਞਾਣੈ ।
੧੬. ਹੋਰੁ ਫਕੜੁ ਹਿੰਦੂ ਮੁਸਲਮਾਣੈ ।
੧੭. ਸਭਨਾ ਕਾ ਦਰਿ ਲੇਖਾ ਹੋਇ ।
੧੮. ਕਰਣੀ ਬਾਝਹੁ ਤਰੈ ਨ ਕੋਇ ।

१९. ਸਚੋ ਸਚੁ ਵਖਾਣੈ ਕੋਇ ।
२०. ਨਾਨਕ ਅਗੈ ਪੁਛ ਨ ਹੋਇ । २ ।

## ਪਦ-ਅਰਥ

**ਥਾਇ ਨ ਪਾਈ**—ਕਬੂਲ ਨਹੀਂ ਹੁੰਦਾ· **ਭਿਸਤਿ**—ਸੁਰਗ; **ਵਾਟਾਊ**—ਵਾਟ ਵਾਲੇ, ਰਾਹੀ. ਮੁਸਾਫਰ; **ਚੀਰੀ**—ਚਿੱਠੀ, ਮੌਤ ਦਾ ਸੱਦਾ; **ਫਕੜੁ**—ਫੋਕਟ, ਫ਼ਜ਼ੂਲ ।

## ਟੀਕਾ

१. ਹਿੰਦੂ ਦੇ ਘਰ ਇਕ ਹੋਰ ਹਿੰਦੂ (ਬ੍ਰਾਹਮਣ) ਆਉਂਦਾ ਹੈ ।
२. ਸੂਤਰ ਦਾ ਜਨੇਊ, ਮੰਤਰ ਪੜ੍ਹ ਕੇ, ਉਹ ਉਸ ਹਿੰਦੂ ਦੇ ਗਲ ਪਾ ਦਿੰਦਾ ਹੈ ।
३. ਮਨੁੱਖ, ਜਨੇਊ ਤਾਂ ਪਾ ਲੈਂਦਾ ਹੈ, ਪਰ ਜਨੇਊ ਪਾ ਕੇ ਮੰਦੇ ਕਰਮ ਵੀ ਕਰਦਾ ਰਹਿੰਦਾ ਹੈ ।
४. ਉਸ ਦਾ ਤੀਰਥ ਇਸ਼ਨਾਨ ਆਦਿਕ ਬੇਅਰਥ ਜਾਂਦਾ ਹੈ ।
५. ਮੁਸਲਮਾਨ ਦੀਨ ਦੀ ਵਡਿਆਈ ਕਰਦਾ ਹੈ ।
६. ਪਰ (ਨਿਰੀਆਂ ਗੱਲਾਂ ਦਾ ਕੀ ਲਾਭ ?) ਬਿਨਾਂ ਗੁਰੂ-ਪੀਰ ਦੇ (ਦੱਸੇ ਰਾਹ ਤੇ ਤੁਰਨ ਦੇ) ਕੋਈ ਕਬੂਲ ਨਹੀਂ ਪੈਂਦਾ ।
७. ਹਰ ਕੋਈ ਰਾਹ ਪੁੱਛਦਾ ਹੈ ਪਰ ਉਸ ਤੇ ਕੋਈ ਵਿਰਲਾ ਹੀ ਤੁਰਦਾ ਹੈ ।
८. ਨੇਕ ਕਰਨੀ ਤੋਂ ਬਿਨਾਂ ਕਿਸੇ ਨੂੰ ਬਹਿਸ਼ਤ ਨਹੀਂ ਮਿਲਦਾ ।
९. ਯੋਗੀ ਦੇ ਡੇਰੇ (ਮਨੁੱਖ) ਯੋਗ ਦੀ ਜੁਗਤ ਪੁੱਛਣ ਜਾਂਦਾ ਹੈ ।
१०. ਉਸ ਖਾਤਰ ਕੰਨ ਵਿਚ ਮੁੰਦ੍ਰਾਂ ਵੀ ਪਾ ਲੈਂਦਾ ਹੈ ।
११. ਤੇ ਮੁੰਦ੍ਰਾਂ ਪਾ ਕੇ ਸੰਸਾਰ ਵਿਚ ਸਭ ਥਾਂਈ ਭੌਂਦਾ ਵੀ ਹੈ ।
१२. ਪਰ ਸਿਰਜਣਹਾਰ ਤਾਂ ਹਰ ਥਾਂ ਮੌਜੂਦ ਹੈ (ਜਿਸ ਨੂੰ ਉਹ ਵੇਖਦਾ ਹੀ ਨਹੀਂ)
१३. (ਜਗਤ ਵਿਚ) ਜਿਤਨੇ ਜੀਵ ਆਉਂਦੇ ਹਨ, ਸਭ ਮੁਸਾਫ਼ਰ ਹਨ ।
१४. ਜਿਸ ਜਿਸ ਨੂੰ ਮੌਤ ਦਾ ਸੱਦਾ ਆਉਂਦਾ ਹੈ, ਉਹ ਇਥੇ ਢਿੱਲ ਨਹੀਂ ਲਾ ਸਕਦਾ ।
१५. ਜੋ ਉਸ ਪ੍ਰਭੂ ਨੂੰ ਇਸ ਦੁਨੀਆਂ ਵਿਚ ਪਛਾਣ ਸਕਿਆ ਹੈ, ਉਹ ਹੀ ਅਗੇ ਵੀ ਜਾ ਕੇ ਉਸ ਨੂੰ ਜਾਣ ਸਕੇਗਾ ।
१६. (ਨਹੀਂ ਤਾਂ) ਹਿੰਦੂ, ਮੁਸਲਮਾਨ ਹੋਣ ਦੇ ਸਾਰੇ ਦਾਹਵੇ ਫੋਕੇ ਹਨ ।
१७. ਪ੍ਰਭੂ-ਦਰਗਾਹ ਵਿਚ ਹਰੇਕ ਦੇ ਅਮਲਾਂ ਦਾ ਲੇਖਾ ਹੋਵੇਗਾ ।

੧੮. ਨੇਕ ਕਰਨੀ ਬਿਨਾਂ ਕੋਈ ਪਾਰ ਨਹੀਂ ਲੰਘਦਾ ।
੧੯. ਜੋ ਮਨੁੱਖ (ਇਸ ਜਨਮ ਵਿਚ) ਕੇਵਲ ਪ੍ਰਭੂ ਨੂੰ ਯਾਦ ਕਰਦਾ ਹੈ;
੨੦. (ਨਾਨਕ) ਪਰਲੋਕ ਵਿਚ ਉਸ ਨੂੰ ਲੇਖਾ ਨਹੀਂ ਪੁਛਿਆ ਜਾਂਦਾ । ੨ ।

## ੧੨

## ਸਲੋਕ ਮ: ੧

**੧. ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ ।**
**੨. ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ ।**
**੩. ਨਾ ਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ ।**
**੪. ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ ।**
**੫. ਜਿਸੁ ਹਥਿ ਸਿਧਿ ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ ।**
**੬. ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ ।**
**੭. ਸਭਿ ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁਆਈ ਤਿਸੁ ਕਉਣੁ ਕਹੈ ।**
**੮. ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ।**
**੯. ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ । ੧ ।**

## ਪਦ-ਅਰਥ

**ਨਾਸਤਿ**—ਨਹੀਂ ਹੈ; **ਮੂੰਡ ਮੁਡਾਈ ਕੇਸੀ**—ਸਿਰ ਦੇ ਕੇਸ ਮੁਨਾਣ ਨਾਲ; **ਤਛਾਵਹਿ**—ਕਟਾਂਦੇ ਹਨ; **ਹਸਤੀ**—ਹਾਥੀ; **ਰਵੈ**—ਸਮਾਇਆ ਹੈ; **ਵਾਟੜੀ**—ਰਸਤਾ; **ਪੰਧ ਸਿਰਿ**—ਰਸਤੇ ਦੇ ਸਿਰੋਂ (ਮੁੱਢ ਤੋਂ ਹੀ) ।

## ਟੀਕਾ

੧. (ਤੱਪ ਆਦਿਕ ਦੇ) ਦੁਖ ਸਹਿਣ ਨਾਲ (ਸਿੱਧੀ) ਨਹੀਂ ਹੈ ਤੇ ਸਰੀਰਕ ਸੁਖ ਪ੍ਰਾਪਤ ਕਰਨ ਵਿਚ ਵੀ ਸਿੱਧੀ ਨਹੀਂ, ਪਾਣੀ ਵਿਚ ਖਲੋਣ ਨਾਲ ਵੀ ਸਿੱਧੀ ਨਹੀਂ, ਕਈ ਜੀਵ ਪਾਣੀ ਵਿਚ ਫਿਰਦੇ ਰਹਿੰਦੇ ਹਨ ।
੨. ਨਾ ਸਿੱਧੀ ਸਿਰ ਦੇ ਕੇਸ ਮੁਨਾਣ ਵਿਚ ਹੈ ਅਤੇ ਨਾ ਪੜ੍ਹੇ ਹੋਣ ਵਿਚ; ਨਾ ਉਨ੍ਹਾਂ ਨੂੰ ਹੈ ਜੋ ਦੇਸ ਦੇਸ ਵਿਚ ਫਿਰਦੇ ਹਨ ।

੩. ਰੁੱਖ, ਬਿਰਖ ਜਾਂ ਪੱਥਰ ਵਾਂਗ ਮੋਨੀ ਹੋ ਜਾਣ ਵਿਚ ਵੀ ਸਿੱਧੀ ਨਹੀਂ ਹੈ, ਜੋ ਆਪਣੇ ਆਪ ਨੂੰ ਕਟਾਂਦੇ ਤੇ ਦੁਖ ਵੀ ਸਹਿੰਦੇ ਹਨ ।

੪. (ਨਾ ਸੰਗਲ ਲੱਕ ਨਾਲ ਬੰਨ੍ਹਣ ਵਿਚ) ਸਿੱਧੀ ਹੈ ਸੰਗਲਾਂ ਨਾਲ ਹਾਥੀ ਬੱਧੇ ਹੁੰਦੇ ਹਨ, (ਨਾ ਕੰਦ ਮੂਲ ਖਾਣ ਵਿਚ ਸਿੱਧੀ ਹੈ) ਗਾਈਆਂ ਦੇ ਵਗ ਘਾਹ ਚੁਗਦੇ ਫਿਰਦੇ ਹਨ ।

੫. ਜਿਸ ਪ੍ਰਭੂ ਦੇ ਹੱਥ ਵਿਚ ਸਿੱਧੀ ਜਾਂ ਬਰਕਤ ਹੈ ਜੇ ਉਹ ਆਪ ਕ੍ਰਿਪਾ ਕਰੇ ਤੇ ਦੇਵੇ ਤਾਂ ਪ੍ਰਾਪਤ ਹੁੰਦੀ ਹੈ ।

੬. (ਨਾਨਕ) ਉਸ ਨੂੰ ਇਹ ਸ਼ੋਭਾ (ਸਿੱਧੀ ਪ੍ਰਾਪਤ ਕਰਨ ਦੀ) ਮਿਲਦੀ ਹੈ ਜਿਸ ਦੇ ਹਿਰਦੇ ਵਿਚ ਗੁਰ-ਸ਼ਬਦ ਸਮਾਇਆ ਰਹਿੰਦਾ ਹੈ ।

੭. ਵਾਹਿਗੁਰੂ ਕਹਿੰਦਾ ਹੈ-ਸਾਰੇ ਸਰੀਰ ਮੇਰੇ ਸਰੀਰ ਹਨ, ਮੈਂ ਸਭਨਾਂ ਵਿਚ ਵਸਦਾ ਹਾਂ, ਜਿਸ ਜੀਵ ਨੂੰ ਮੈਂ ਕੁਰਾਹੇ ਪਾ ਦੇਵਾਂ, ਉਸ ਨੂੰ ਕੌਣ ਸਮਝਾ ਸਕਦਾ ਹੈ ?

੮. ਤੇ ਜਿਸ ਨੂੰ ਮੈਂ ਰਸਤਾ ਦਿਖਾ ਦੇਵਾਂ, ਉਸ ਨੂੰ ਕੌਣ ਭੁਲਾ ਸਕਦਾ ਹੈ ?

੯. ਜਿਸ ਨੂੰ ਮੈਂ ਰਸਤਿਉਂ ਮੁੱਢ ਤੋਂ ਹੀ ਭੁਲਾ ਦਿਆਂ ਉਸ ਨੂੰ ਰਸਤਾ ਹੋਰ ਕੌਣ ਵਿਖਾ ਸਕਦਾ ਹੈ ? ।੧।

## ਮਹਲਾ ੧

**੧. ਸੋ ਗਿਰਹੀ ਜੋ ਨਿਗ੍ਰਹੁ ਕਰੈ ।**
**੨. ਜਪੁ ਤਪੁ ਸੰਜਮੁ ਭੀਖਿਆ ਕਰੈ ।**
**੩. ਪੁੰਨ ਦਾਨ ਕਾ ਕਰੇ ਸਰੀਰੁ ।**
**੪. ਸੋ ਗਿਰਹੀ ਗੰਗਾ ਕਾ ਨੀਰੁ ।**
**੫. ਬੋਲੈ ਈਸਰੁ ਸਤਿ ਸਰੂਪੁ ।**
**੬. ਪਰਮ ਤੰਤ ਮਹਿ ਰੇਖ ਨ ਰੂਪੁ ।੨।**

## ਪਦ-ਅਰਥ

**ਗਿਰਹੀ**—ਗ੍ਰਿਹਸਥੀ; **ਨਿਗ੍ਰਹੁ**—ਇੰਦ੍ਰਿਆਂ ਨੂੰ ਵਿਕਾਰਾ ਵਲੋਂ ਰੋਕਣ ਦੀ ਕ੍ਰਿਆ; **ਭੀਖਿਆ**—ਭਿਛਿਆ ।

## ਟੀਕਾ

੧. (ਅਸਲ) ਗ੍ਰਿਹਸਥੀ ਉਹ ਹੈ ਜੋ ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਦਾ ਹੈ ।

੨. ਜੋ (ਪ੍ਰਭੂ ਪਾਸੋਂ) ਭਿਛਿਆ ਮੰਗਦਾ ਹੈ ਜਪ, ਤਪ ਤੇ ਸੰਜਮ ਦੀ ।

੩. ਜੋ ਆਪਣੇ ਸਾਰੇ ਸਰੀਰ ਨੂੰ ਹੀ ਪੁੰਨ ਦਾਨ ਵਾਲਾ ਬਣਾ ਲੈਂਦਾ ਹੈ (ਖਾਸ ਸਮਿਆਂ ਤੇ ਪੁੰਨ ਦਾਨ ਦੀ ਰਸਮੀ ਕ੍ਰਿਆ ਕਰਨ ਦੀ ਥਾਂ)

੪. ਉਹ ਗ੍ਰਿਹਸਥੀ ਗੰਗਾ-ਜਲ ਵਾਂਗ ਪਵਿੱਤਰ ਹੋ ਜਾਂਦਾ ਹੈ ।

੫. ਜੋ ਈਸਰ (ਨਾਮ ਹੈ ਯੋਗੀ ਦਾ) ਭੀ ਸਤਿ-ਸਰੂਪ ਵਾਹਿਗੁਰੂ ਦਾ ਇਸ ਤਰ੍ਹਾਂ ਸਿਮਰਨ ਕਰੇ,

੬. ਤਾਂ ਪਰਮ-ਤੱਤ ਵਾਹਿਗੁਰੂ ਅਤੇ ਉਸ ਵਿਚ ਕੋਈ ਰੇਖ ਰੂਪ ਦਾ ਭੇਦ ਨਹੀਂ ਰਹਿ ਜਾਏਗਾ ਅਰਥਾਤ ਉਹ ਹਰੀ ਦਾ ਰੂਪ ਹੋ ਜਾਏਗਾ । ੨ ।

## ਮ: ੧

**੧. ਸੋ ਅਉਧੂਤੀ ਜੋ ਧੂਪੈ ਆਪੁ ।**

**੨. ਭਿਖਿਆ ਭੋਜਨੁ ਕਰੈ ਸੰਤਾਪੁ ।**

**੩. ਅਉਹਠ ਪਟਣ ਮਹਿ ਭੀਖਿਆ ਕਰੈ ।**

**੪. ਸੋ ਅਉਧੂਤੀ ਸਿਵਪੁਰਿ ਚੜੈ ।**

**੫. ਬੋਲੈ ਗੋਰਖੁ ਸਤਿ ਸਰੂਪ ।**

**੬. ਪਰਮ ਤੰਤ ਮਹਿ ਰੇਖ ਨਾ ਰੂਪ । ੩ ।**

## ਪਦ-ਅਰਥ

**ਅਉਧੂਤੀ**—ਵਿਰੱਕਤ, ਤਿਆਗੀ; **ਧੂਪੈ**—ਆਪਾ ਭਾਵ ਸਾੜ ਦੇਵੇ; **ਅਉਹਠ**—ਹਿਰਦਾ; **ਪਟਣ**—ਸ਼ਹਿਰ; **ਸਿਵਪੁਰੀ**—ਵਾਹਿਗੁਰੂ ਦੇ ਦੇਸ ।

## ਟੀਕਾ

੧. (ਅਸਲ) ਅਵਧੂਤ ਉਹ ਹੈ ਜੋ ਆਪਾ ਭਾਵ ਨੂੰ ਸਾੜ ਦੇਵੇ (ਆਪਾ ਸਾੜਨਾ ਉਸ ਲਈ ਧੂਪ ਧੁਖਾਣ ਦੀ ਕ੍ਰਿਆ ਹੋਵੇ)

੨. ਕਸ਼ਟ, ਦੁਖ ਰੂਪ ਭਿਖਿਆ ਨੂੰ ਭੋਜਨ ਬਣਾ ਕੇ ਛਕ ਜਾਵੇ (ਮੁਕਾ ਦੇਵੇ)

੩. (ਭਿਖਿਆ ਕਿਥੇ ਜਾ ਕੇ ਮੰਗੇ) ? ਹਿਰਦੇ ਰੂਪ ਸ਼ਹਿਰ ਵਿਚ (ਪ੍ਰਭੂ ਤੋਂ) ਭਿਖਿਆ ਮੰਗੇ,

੪. ਫਿਰ ਉਹ ਅਵਧੂਤ ਵਾਹਿਗੁਰੂ ਦੇ ਦੇਸ ਵਿਚ ਅਪੜ ਜਾਂਦਾ ਹੈ,

੫. ਜੋ ਗੋਰਖ (ਨਾਮ ਹੈ ਅਵਧੂਤ ਦਾ) ਸਤਿ-ਸਰੂਪ ਵਾਹਿਗੁਰੂ ਨੂੰ ਇਸ ਤਰ੍ਹਾਂ ਜਪੇ,

੬. ਤਾਂ ਪਰਮ-ਤੱਤ ਵਾਹਿਗੁਰੂ ਅਤੇ ਉਸ ਵਿਚ ਕੋਈ ਰੇਖ਼-ਰੂਪ ਦਾ ਭੇਦ ਨਹੀਂ ਰਹਿ ਜਾਏਗਾ (ਉਹ ਹਰੀ ਦਾ ਰੂਪ ਹੋ ਜਾਏਗਾ) । ੩ ।

## ਮ: ੧

**੧. ਸੋ ਉਦਾਸੀ ਜਿ ਪਾਲੇ ਉਦਾਸੁ ।**
**੨. ਅਰਧ ਉਰਧ ਕਰੇ ਨਿਰੰਜਨ ਵਾਸੁ ।**
**੩. ਚੰਦ ਸੂਰਜ ਕੀ ਪਾਏ ਗੰਢਿ ।**
**੪. ਤਿਸੁ ਉਦਾਸੀ ਕਾ ਪੜੈ ਨ ਕੰਧੁ ।**
**੫. ਬੋਲੈ ਗੋਪੀ ਚੰਦੁ ਸਤਿ ਸਰੂਪੁ ।**
**੬. ਪਰਮ ਤੰਤ ਮਹਿ ਰੇਖ ਨ ਰੂਪੁ । ੪।**

## ਟੀਕਾ

੧. (ਅਸਲ) ਉਦਾਸੀ ਉਹ ਹੈ ਜੋ (ਮਾਇਆ ਵਲੋਂ) ਉਪਰਾਮਤਾ ਨੂੰ ਸਦਾ ਕਾਇਮ ਰਖੇ (ਸੰਸਾਰ ਤਿਆਗਣ ਦੀ ਥਾਂ ਮਾਇਆ ਨੂੰ ਤਿਆਗੇ) ।

੨. ਹੇਠ ਉਤੇ (ਹਰ ਥਾਂ) ਨਿਰਲੇਪ ਪ੍ਰਭੂ ਦਾ ਵਾਸਾ ਸਮਝੇ,

੩. ਆਪਣੇ ਅੰਦਰ ਚੰਦ (ਸੀਤਲਤਾ) ਅਤੇ ਸੂਰਜ (ਗਿਆਨ) ਨੂੰ ਇਕਠਾ ਕਰੇ ।

੪. ਉਸ ਉਦਾਸੀ ਦਾ ਸਰੀਰ ਨਾਸ ਨਹੀਂ ਹੁੰਦਾ ।

੫. ਗੋਪੀ ਚੰਦ (ਉਦਾਸੀ ਦਾ ਨਾਮ ਹੈ) ਵੀ ਜੇ ਇਸ ਤਰ੍ਹਾਂ ਸਤਿ-ਸਰੂਪ ਵਾਹਿਗੁਰੂ ਦਾ ਸਿਮਰਨ ਕਰੇ

੬. ਤਾਂ ਪਰਮ-ਤੱਤ ਵਾਹਿਗੁਰੂ ਅਤੇ ਉਸ ਵਿਚ ਕੋਈ ਰੂਪ-ਰੇਖ ਦਾ ਭੇਦ ਨਹੀਂ ਰਹਿ ਜਾਏਗਾ (ਉਹ ਹਰੀ ਦਾ ਰੂਪ ਹੋ ਜਾਏਗਾ) । ੪ ।

## ਮ: ੧

**੧. ਸੋ ਪਾਖੰਡੀ ਜਿ ਕਾਇਆ ਪਖਾਲੇ ।**
**੨. ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ।**
**੩. ਸੁਪਨੈ ਬਿੰਦੁ ਨ ਦੇਈ ਝਰਣਾ ।**
**੪. ਤਿਸੁ ਪਾਖੰਡੀ ਜਰਾ ਨ ਮਰਣਾ ।**
**੫. ਬੋਲੈ ਚਰਪਟੁ ਸਤਿ ਸਰੂਪੁ ।**
**੬. ਪਰਮ ਤੰਤ ਮਹਿ ਰੇਖ ਨ ਰੂਪੁ । ੫ ।**

## ਪਦ-ਅਰਥ

**ਪਾਖੰਡੀ**—ਇਕ ਵਾਮੀ ਮੱਤ ਹੈ ਜਿਸ ਦੇ ਅਨੁਸਾਰੀ ਲੋਕਾਂ ਦੀ ਨਜ਼ਰ ਤੋਂ ਬਚਣ ਦੀ ਖਾਤਰ ਜਾਣ ਬੁਝ ਕੇ, ਵਿਚੋਂ ਹੋਰ ਤੇ ਉਤੋਂ ਹੋਰ ਕਰਮ ਕਰਕੇ ਦਸਦੇ ਸਨ; **ਪਖਾਲੇ**—ਧੋਵੇ; **ਬਿੰਦੁ**—ਵੀਰਜ, ਜਤੀ; **ਜਰਾ**—ਬੁਢੇਪਾ।

## ਟੀਕਾ

੧. (ਅਸਲ) ਪਾਖੰਡੀ ਉਹ ਹੈ ਜੋ ਸਰੀਰ ਨੂੰ ਪਵਿਤਰ ਰਖੇ।

੨. ਸਰੀਰ ਦੀ ਅਗਨੀ ਦੇ ਨਾਲ ਨਾਲ ਬ੍ਰਹਮ ਅਗਨੀ ਨੂੰ ਪ੍ਰਕਾਸ਼ ਕਰੇ (ਸਰੀਰ ਨੂੰ ਕਾਇਮ ਰਖਦਾ ਹੋਇਆ ਨਾਲ ਰੱਬੀ ਜੋਤ ਵੀ ਜਗਾਵੇ)।

੩. ਸੁਪਨੇ ਵਿਚ ਵੀ ਕਾਮ-ਵਸ ਨਹੀਂ ਹੁੰਦਾ।

੪. ਉਸ ਪਾਖੰਡੀ ਲਈ ਨਾ ਬੁਢੇਪਾ ਹੋਵੇਗਾ ਤੇ ਨਾ ਮੌਤ।

੫. ਜੇ ਚਰਪਟ (ਪਾਖੰਡੀ ਦਾ ਨਾਮ ਹੈ) ਵੀ ਸਤਿ-ਸਰੂਪ ਵਾਹਿਗੁਰੂ ਦਾ ਇਸ ਤਰ੍ਹਾਂ ਜਾਪ ਕਰੇ।

੬. ਤਾਂ ਉਸ ਪਰਮ-ਤੱਤ ਵਾਹਿਗੁਰੂ ਤੇ ਇਸ ਵਿਚ ਰੂਪ-ਰੇਖ ਦਾ ਭੇਦ ਨਹੀਂ ਰਹਿ ਜਾਏਗਾ (ਉਹ ਹਰੀ ਦਾ ਰੂਪ ਹੋ ਜਾਏਗਾ)। ੫।

## ਮ: ੧

**੧. ਸੋ ਬੈਰਾਗੀ ਜਿ ਉਲਟੇ ਬ੍ਰਹਮੁ।**

**੨. ਗਗਨ ਮੰਡਲ ਮਹਿ ਰੋਪੈ ਥੰਮੁ।**

**੩. ਅਹਿਨਿਸਿ ਅੰਤਰਿ ਰਹੈ ਧਿਆਨਿ।**

**੪. ਤੇ ਬੈਰਾਗੀ ਸਤ ਸਮਾਨਿ।**

**੫. ਬੋਲੈ ਭਰਥਰਿ ਸਤਿ ਸਰੂਪੁ।**

**੬. ਪਰਮ ਤੰਤ ਮਹਿ ਰੇਖ ਨ ਰੂਪੁ। ੬।**

## ਟੀਕਾ

੧. (ਅਸਲ) ਵੈਰਾਗੀ ਉਹ ਹੈ ਜੋ ਬ੍ਰਹਮ ਨੂੰ ਆਪਣੇ ਮਨ ਵਲ ਉਲਟਾਂਦਾ ਹੈ,

੨. ਨਾਮ-ਰੂਪ ਥੰਮ੍ਹ ਦਸਮ ਦੁਆਰ ਵਿਚ ਖੜਾ ਕਰਦਾ ਹੈ।

੩. ਦਿਨ ਰਾਤ ਉਸ ਦੇ ਧਿਆਨ ਵਿਚ ਰਹਿੰਦਾ ਹੈ।

੪. ਉਹ ਬੈਰਾਗੀ ਵਾਹਿਗੁਰੂ ਰੂਪ ਹੋ ਜਾਂਦਾ ਹੈ ।

੫. ਜੇ ਭਰਥਰੀ (ਵੈਰਾਗੀ ਦਾ ਨਾਮ ਹੈ) ਵੀ ਸਤਿ-ਸਰੂਪ ਵਾਹਿਗੁਰੂ ਨੂੰ ਜਪੇ,

੬. ਤਾਂ ਉਸ ਪਰਮ-ਤੱਤ ਵਾਹਿਗੁਰੂ ਤੇ ਇਸ ਵਿਚ ਰੂਪ-ਰੇਖ ਦਾ ਭੇਦ ਨਹੀਂ ਰਹਿ ਜਾਂਦਾ । (ਉਹ ਹਰੀ ਦਾ ਰੂਪ ਹੋ ਜਾਂਦਾ ਹੈ) । ੬ ।

ਮ: ੧

**੧. ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ।**
**੨. ਕੰਨ ਪੜਾਇ ਕਿਆ ਖਾਜੈ ਭੁਗਤਿ ।**
**੩. ਆਸਤਿ ਨਾਸਤਿ ਏਕੋ ਨਾਉ ।**
**੪. ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ।**
**੫. ਧੂਪ ਛਾਵ ਜੇ ਸਮ ਕਰਿ ਸਹੈ ।**
**੬. ਤਾ ਨਾਨਕੁ ਆਖੈ ਗੁਰੁ ਕੋ ਕਹੈ ।**
**੭. ਛਿਅ ਵਰਤਾਰੇ ਵਰਤਹਿ ਪੂਤ ।**
**੮. ਨਾ ਸੰਸਾਰੀ ਨਾ ਅਉਧੂਤ ।**
**੯. ਨਿਰੰਕਾਰਿ ਜੋ ਰਹੈ ਸਮਾਇ ।**
**੧੦. ਕਾਹੇ ਭੀਖਿਆ ਮੰਗਣਿ ਜਾਇ । ੭ ।**

ਟੀਕਾ

੧. (ਯੋਗੀ ਦਾ ਨਿਸ਼ਾਨਾ ਇਹ ਹੋਣਾ ਚਾਹੀਦਾ ਹੈ ਕਿ) ਬੁਰਾਈ ਕਿਵੇਂ ਮਰੇ ਤੇ ਅਸਲ ਜੀਵਨ ਜੁਗਤੀ ਕਿਵੇਂ ਮਿਲੇ ?

੨. (ਨਹੀਂ ਤਾਂ ਨਿਰੇ) ਕੰਨ ਪੜਵਾ ਕੇ ਫਿਰਨ ਦਾ ਜਾਂ ਭੁਗਤਿ (ਚੂਰਮਾਂ) ਯੋਗੀਆਂ ਵਾਲਾ ਖਾਣ ਦਾ ਕੀ ਲਾਭ ?

੩. ਕੇਵਲ ਨਾਮ ਹੀ ਐਸਾ ਅਖਰ ਹੈ (ਜੋ ਸਦਾ ਰਹਿੰਦਾ ਹੈ) ਜੋ ਸੰਸਾਰ ਦੀ ਹੋਂਦ ਅਤੇ ਅਣਹੋਂਦ ਵੇਲੇ ਮੌਜੂਦ ਸੀ (ਇਸ ਲਈ ਨਾਮ ਹੀ ਹਿਰਦੇ ਲਈ ਪੱਕਾ ਸਹਾਰਾ ਹੈ ।

੪. (ਇਸ ਤੋਂ ਬਿਨਾਂ ਹੋਰ) ਕਿਹੜਾ ਅਖਰ ਹੈ ਜਿਸ ਨਾਲ ਹਿਰਦਾ ਟਿਕੇ ? (ਕੋਈ ਨਹੀਂ)

੫. ਜੇ ਕੋਈ ਧੁਪ ਛਾਂ (ਦੁਖ ਸੁਖ) ਨੂੰ ਬਰਾਬਰ (ਇਕੋ ਜਿਹਾ) ਸਹਾਰੇ ।

੬. ਤਾਂ ਨਾਨਕ ਆਖਦਾ ਹੈ ਕਿ ਕੋਈ ਉਹ ਮਨੁੱਖ ਗੁਰੂ ਅਰਥਾਤ ਗੁਰੂ ਤੇ ਵਿਸ਼ਵਾਸ਼ ਲਿਆ ਕੇ ਉਸ ਦੇ ਬਚਨਾਂ ਤੇ ਅਮਲ ਕਰਦਾ ਹੈ ।

੭. ਲੋਕੀ ਛੇ ਵਰਤਾਰਿਆਂ ਵਿਚ ਚੇਲੇ (ਪੂਤ) ਬਣ ਕੇ ਵਰਤਦੇ ਹਨ (ਨਿਰੇ ਭੇਖਾਂ ਵਿਚ ਰਹਿੰਦੇ ਹਨ)

੮. ਪਰ ਨਾ ਉਹ ਚੰਗੇ ਗ੍ਰਿਹਸਥੀ ਹੁੰਦੇ ਹਨ ਅਤੇ ਨਾ ਉਹ ਚੰਗੇ ਅਉਧੂਤ ਹੁੰਦੇ ਹਨ।

੯. ਜੋ ਨਿਰੰਕਾਰ ਵਿਚ ਲੀਨ ਰਹਿੰਦਾ ਹੈ

੧੦ ਉਹ ਕਿਉਂ ਕਿਤੇ ਭੀਖਿਆ ਮੰਗਣ ਜਾਏਗਾ (ਉਹ ਆਪ ਆਪਣੀ ਹਿੰਮਤ ਨਾਲ ਕਮਾ ਕੇ ਖਾਏਗਾ) ? । ੭ ।

## ੧੩

### ਮ: ੧

**੧. ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ।**

**੨. ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ।**

**੩. ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ।**

**੪. ਅਜਰਾਈਲੁ ਫਰੇਸਤਾ ਹੋਸੀ ਆਇ ਤਈ ।**

**੫. ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ।**

**੬. ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ । ੨ ।**

### ਪਦ-ਅਰਥ

**ਸਿਖ ਸਹੀ**—ਠੀਕ ਸਿੱਖਿਆ; **ਤਲਬਾ ਪਉਸਨਿ**—ਸੱਦੇ ਪੈਣਗੇ; **ਆਕੀਆ**—ਬਾਗ਼ੀਆਂ ਨੂੰ, ਮਨਮੁਖਾਂ ਨੂੰ; **ਬਾਕੀ**—ਲੇਖੇ (ਕਰਮਾਂ ਦੇ ਲੇਖੇ) ਦੀ ਬਾਕੀ; **ਅਜਰਾਈਲੁ**—ਮੌਤ ਦਾ ਫ਼ਰਿਸ਼ਤਾ; **ਤਈ**—ਤਿਆਰ, ਨਿਯਤ; **ਫਹੀ**—ਫਸੀ ਹੋਈ ।

### ਟੀਕਾ

੧. ਨਾਨਕ ਆਖਦਾ ਹੈ ਹੇ ਮੇਰੇ ਮਨ, ਸੱਚੀ ਸਿਖਿਆ ਸੁਣ ।

੨. ਤੇਰੇ ਕਰਮਾਂ ਦੀ ਵਹੀ ਕਢ ਕੇ ਬੈਠਾ ਹੋਇਆ ਰੱਬ ਤੇਰੇ ਅਮਲਾਂ ਦਾ ਹਿਸਾਬ ਤੈਥੋਂ ਪੁਛੇਗਾ ।

੩. ਉਨ੍ਹਾਂ ਬਾਗੀਆਂ (ਮਨਮੁਖਾਂ) ਨੂੰ ਸੱਦੇ ਪੈਣਗੇ (ਹਿਸਾਬ ਦੇਣ ਲਈ) ਜਿਨ੍ਹਾਂ ਦੇ ਜ਼ਿੰਮੇ ਲੇਖੇ ਦੀ ਬਾਕੀ ਨਿਕਲੇਗੀ ।

੪. ਮੌਤ ਦਾ ਫਰਿਸ਼ਤਾ ਆ ਕੇ ਉਨ੍ਹਾਂ ਦੇ ਦੁਆਲੇ ਤਿਆਰ ਖੜਾ ਹੋਵੇਗਾ ।

੫. ਭੀੜੀ ਗਲੀ ਵਿਚ ਫਸੀ ਜਿੰਦ ਨੂੰ ਉਸ ਗਲੀ ਵਿਚੋਂ ਨਿਕਲਣ ਦੀ ਸਮਝ ਨਹੀਂ ਆਉਂਦੀ ।

੬. (ਨਾਨਕ) ਕੂੜੇ ਨਸ਼ਟ ਹੋ ਜਾਂਦੇ ਹਨ, ਆਖਰ ਸੱਚ ਵਿਚ ਹੀ ਕੋਈ ਰਹਿ ਸਕਦਾ ਹੈ । ੨ ।

੧੪

## ਸਲੋਕੁ ਮ: ੧

੧. ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ।
੨. ਪਰਸਰਾਮੁ ਰੋਵੈ ਘਰਿ ਆਇਆ ।
੩. ਅਜੈ ਸੁ ਰੋਵੈ ਭੀਖਿਆ ਖਾਇ ।
੪. ਐਸੀ ਦਰਗਹ ਮਿਲੈ ਸਜਾਇ ।
੫. ਰੋਵੈ ਰਾਮੁ ਨਿਕਾਲਾ ਭਇਆ ।
੬. ਸੀਤਾ ਲਖਮਣੁ ਵਿਛੁੜਿ ਗਇਆ ।
੭. ਰੋਵੈ ਦਹਸਿਰੁ ਲੰਕ ਗਵਾਇ ।
੮. ਜਿਨਿ ਸੀਤਾ ਆਦੀ ਡਉਰੂ ਵਾਇ ।
੯. ਰੋਵਹਿ ਪਾਂਡਵ ਭਏ ਮਜੂਰ ।
੧੦. ਜਿਨ ਕੈ ਸੁਆਮੀ ਰਹਤ ਹਦੂਰਿ ।
੧੧. ਰੋਵੈ ਜਨਮੇਜਾ ਖੁਇ ਗਇਆ ।
੧੨. ਏਕੀ ਕਾਰਣਿ ਪਾਪੀ ਭਇਆ ।
੧੩. ਰੋਵਹਿ ਸੇਖ ਮਸਾਇਕ ਪੀਰ ।
੧੪. ਅੰਤਿ ਕਾਲਿ ਮਤੁ ਲਾਗੈ ਭੀੜ ।
੧੫. ਰੋਵਹਿ ਰਾਜੇ ਕੰਨ ਪੜਾਇ ।
੧੬. ਘਰਿ ਘਰਿ ਮਾਗਹਿ ਭੀਖਿਆ ਜਾਇ ।
੧੭. ਰੋਵਹਿ ਕਿਰਪਨ ਸੰਚਹਿ ਧਨੁ ਜਾਇ ।
੧੮. ਪੰਡਿਤ ਰੋਵਹਿ ਗਿਆਨੁ ਗਵਾਇ ।
੧੯. ਬਾਲੀ ਰੋਵੈ ਨਾਹਿ ਭਤਾਰੁ ।
੨੦. ਨਾਨਕ ਦੁਖੀਆ ਸਭੁ ਸੰਸਾਰੁ ।
੨੧. ਮੰਨੇ ਨਾਉ ਸੋਈ ਜਿਣਿ ਜਾਇ ।
੨੨. ਅਉਰੀ ਕਰਮ ਨ ਲੇਖੈ ਲਾਇ । ੧ ।

## ਪਦ-ਅਰਥ

**ਦਾਨ**—ਡੰਨ, ਸਜ਼ਾ; **ਦਹਸਿਰ**—ਦਸਾਂ ਸਿਰਾਂ ਵਾਲਾ, ਰਾਵਣ; **ਡਉਰੂ ਵਾਇ**—ਡੌਰੂ ਵਜਾ ਕੇ; **ਖੁਏ ਗਇਆ**—ਕੁਰਾਹੇ ਪੈ ਗਇਆ; **ਮਸਾਇਕ**—ਸ਼ੇਖ ਦਾ ਬਹੁਵਚਨ; **ਭੀੜ**—ਭੀੜਾ, ਮੁਸੀਬਤ; **ਕਿਰਪਨ**—ਸ਼ੂਮ; **ਅਉਰੀ**—ਹੋਰ।

## ਟੀਕਾ

੧. (ਇੰਦਰ ਨੇ ਗੌਤਮ ਰਿਖੀ ਦੀ ਪਤਨੀ, ਅਹਿਲਿਆ, ਨਾਲ ਧਖਾ ਦੇ ਕੇ ਸੰਗ ਕੀਤਾ ਸੀ ਤੇ ਰਿਖੀ ਨੇ ਉਸ ਨੂੰ ਡੰਨ-ਸਰਾਪ ਦਿਤਾ ਸੀ ਕਿ ਉਸ ਦੇ ਮੂੰਹ ਤੇ ਹਜ਼ਾਰ ਭਗਾਂ ਦੇ ਨਿਸ਼ਾਨ ਹੋ ਜਾਣ) (ਗੌਤਮ ਰਿਖੀ ਨੇ) ਹਜ਼ਾਰ ਭਗਾਂ ਦਾ ਡੰਨ ਦੇ ਕੇ ਇੰਦਰ ਨੂੰ ਰੁਆ ਦਿਤਾ।

੨. ਪਰਸਰਾਮ (ਬ੍ਰਾਹਮਣ ਰਾਮ ਚੰਦਰ ਜੀ ਤੋਂ ਆਪਣਾ ਬਲ ਖੁਹਾਕੇ) ਘਰ ਆ ਕੇ ਰੋਇਆ।

੩. ਰਾਜਾ ਅਜ ਰੋਇਆ ਜਦੋਂ ਉਸ ਨੂੰ (ਆਪਣੀ ਦਿਤੀ ਹੋਈ ਲਿੱਦ ਦੀ) ਭਿਖਿਆ ਖਾਣੀ ਪਈ।

੪. ਪ੍ਰਭੂ ਦੀ ਹਜ਼ੂਰੀ ਵਿਚੋਂ ਐਸੀ ਹੀ ਸਜ਼ਾ ਮਿਲਦੀ ਹੈ (ਮਾੜੇ ਕਰਮਾਂ ਦੀ)।

੫. ਰਾਮ ਜੀ ਰੋਏ ਜਦੋਂ ਉਨ੍ਹਾਂ ਨੂੰ ਦੇਸ-ਨਿਕਾਲਾ ਹੋਇਆ,

੬. ਤੇ ਸੀਤਾ ਤੇ ਲਛਮਨ ਵਿਛੜ ਗਏ ਸਨ।

੭. ਰਾਵਣ, ਲੰਕਾ ਗਵਾ ਕੇ ਰੋਇਆ,

੮. ਜਿਸ ਨੇ (ਸਾਧੂ ਭੇਖ ਵਿਚ) ਡੌਰੂ ਵਜਾ ਕੇ, ਸੀਤਾ ਨੂੰ ਛਲ ਲਿਆਂਦਾ ਸੀ।

੯. (ਪੰਜੇ) ਪਾਂਡਵ ਰੋਏ ਜਦੋਂ ਉਹ (ਵੈਰਾਟ ਰਾਜੇ ਦੇ) ਮਜ਼ਦੂਰ ਬਣੇ,

੧੦. (ਹਾਲਾਂਕਿ) ਕ੍ਰਿਸ਼ਨ ਜੀ ਵੀ ਉਨ੍ਹਾਂ ਪਾਸ ਰਹਿੰਦੇ ਸਨ (ਤੇ ਉਨ੍ਹਾਂ ਦੇ ਸਹਾਇਕ ਸਨ)

੧੧. ਰਾਜਾ ਜਨਮੇਜਾ, ਖੁੰਝ ਗਇਆ ਤੇ ਰੋਇਆ।

੧੨. ਇਕ ਗਲਤੀ ਦੇ ਕਾਰਨ (ਉਹ ਗਲਤੀ ਇਹ ਸੀ, ਜਨਮੇਜਾ ਨੇ ੧੮ ਬ੍ਰਾਹਮਣ ਮਾਰ ਦਿਤੇ, ਫਿਰ ਪ੍ਰਾਸ਼ਚਿਤ ਵਾਸਤੇ ਸਾਰਾ ਮਹਾਭਾਰਤ ਸੁਣਿਆ ਪਰ ਸ਼ੰਕਾ ਕੀਤਾ) ਪਾਪੀ ਬਣਿਆ ਰਹਿਆ (ਉਸ ਦਾ ਕੋੌਹੜ ਨਾ ਹਟਿਆ)।

੧੩. ਸ਼ੇਖ਼ ਤੇ ਪੀਰ ਭੀ ਰੋਂਦੇ ਹਨ (ਨਿਰੇ ਇਸ ਡਰ ਵਿਚ ਕਿ)

੧੪. ਮਤਾ ਅੰਤ ਸਮੇਂ ਕੋਈ ਮੁਸੀਬਤ ਆ ਬਣੇ।

੧੫. ਰਾਜੇ (ਭਰਥਰੀ, ਗੋਪੀ ਆਦਿ) ਵੀ ਕੰਨ ਪੜਾ ਕੇ ਰੋਂਦੇ ਹਨ,

੧੬. ਜਦੋਂ ਉਹ ਕਿਸੇ ਸਮੇਂ ਘਰ ਘਰ ਤੋਂ ਭਿਖਿਆ ਮੰਗਦੇ ਫਿਰਦੇ ਹਨ ;

੧੭. ਸੂਮ ਧਨ ਇਕੱਠਾ ਕਰਦੇ ਹਨ ਤੇ ਰੋਂਦੇ ਹਨ ਜਦੋਂ ਧਨ ਚਲਾ ਜਾਂਦਾ ਹੈ ।

੧੮. ਵਿਦਵਾਨ ਗਿਆਨ ਗਵਾ ਕੇ (ਮੁਕਾਬਲੇ ਵਿਚ ਹਾਰ ਖਾ ਕੇ ਗਿਆਨਵਾਨ ਹੋਣ ਦੀ ਸ਼ੁਹਰਤ ਗਵਾ ਲੈਂਦੇ ਹਨ) ਰੋਂਦੇ ਹਨ ।

੧੯. ਬਾਲੀ (ਇਸਤ੍ਰੀ) ਰੋਂਦੀ ਹੈ ਜਦੋਂ ਸਿਰ ਤੇ ਖਸਮ ਨਾ ਰਹੇ ।

੨੦. (ਨਾਨਕ) ਸਾਰਾ ਜਗਤ ਹੀ ਦੁਖੀ ਹੈ (ਰੋਂਦਾ ਹੈ) ।

੨੧. (ਪਰ) ਜੇ ਮਨੁੱਖ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ, ਉਹ (ਜੀਵਨ ਬਾਜ਼ੀ) ਜਿੱਤ ਕੇ ਜਾਂਦਾ ਹੈ ।

੨੨. (ਨਾਮ ਤੋਂ ਬਿਨਾਂ) ਕੋਈ ਹੋਰ ਕਰਮ ਕਿਸੇ ਲੇਖੇ ਵਿਚ ਨਹੀਂ ਪੈਂਦਾ ਭਾਵ ਸਫਲ ਨਹੀਂ ਹੁੰਦਾ । ੧ ।

## ੧੭

## ਸਲੋਕ ਮ: ੧

**੧. ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ ।**
**੨. ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹਕੁ ਹੇਤ ।**
**੩. ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ ।**
**੪. ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ । ੧ ।**

## ਪਦ-ਅਰਥ

**ਦਰੋਗੁ**—ਝੂਠ; **ਰਾਹਕੁ**—ਮੁਜ਼ਾਰਾ; **ਮਣ**—ਬੋਹਲ; **ਅਉਤੁ**—ਔਂਤਰਾ; **ਜਣੇਦਾ**—ਪਿਉ ।

## ਟੀਕਾ

੧. (ਮਨਮੁਖਾਂ ਦੀ ਖੇਤੀ ਇਹ ਹੈ ਕਿ) ਸਾਵਣੀ ਤੇ ਹਾੜ੍ਹੀ ਦੀ ਫਸਲ ਰਾਤ ਅਤੇ ਦਿਨ ਹਨ ਜਿਨ੍ਹਾਂ ਵਿਚ ਕਾਮ, ਕ੍ਰੋਧ ਦੇ ਖੇਤ ਬੀਜੇ ਜਾਂਦੇ ਹਨ ।

੨. ਲਬ ਵੱਤਰ ਹੈ, ਝੂਠ ਬੀਜ ਹੈ ਤੇ ਮੋਹ ਹਾਲੀ ਹੈ, ਮੁਜ਼ਾਰਾ ਹੈ ।

੩. ਵਿਕਾਰਾਂ ਦੀ ਵਿਚਾਰ ਹਲ ਹੈ, ਵਿਕਾਰਾਂ ਦਾ ਬੋਹਲ ਉਸ ਮਨਮੁਖ ਨੇ ਬਣਾਇਆ ਹੈ । ਪ੍ਰਭੂ ਹੁਕਮ ਵਿਚ ਉਹ (ਆਪਣੇ ਕਰਮਾਂ ਅਨੁਸਾਰ) ਖਟਦਾ ਹੈ, ਖਾਂਦਾ ਹੈ ।

੪. (ਨਾਨਕ) ਜਦੋਂ ਐਸੇ ਜੀਵ ਦੇ ਅਮਲਾਂ ਦਾ ਲੇਖਾ ਮੰਗਿਆ ਜਾਂਦਾ ਹੈ ਤਾਂ ਪਤਾ ਲਗਦਾ ਹੈ ਕਿ ਉਸਦੇ ਜਨਣ ਵਾਲਾ ਉਸ ਦਾ ਪਿਉ ਤੇ ਔਂਤਰਾ ਹੀ ਜਗਤ ਤੋਂ ਜਾਂਦਾ ਹੈ। (ਅਰਥਾਤ ਇਹੋ ਜਿਹਾ ਪੁੱਤਰ ਜਿਹਾ ਹੋਇਆ ਤਿਹਾ ਨਾ ਹੋਇਆ)। ੧।

ਮ: ੧

**੧. ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ।**
**੨. ਹਲੁ ਹਲੇਮੀ ਹਾਲੀਚਿਤੁ ਚੇਤਾ ਵਤ੍ਰ ਵਖਤ ਸੰਜੋਗੁ।**
**੩. ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ।**
**੪. ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ। ੨।**

## ਪਦ-ਅਰਥ

**ਭੁਇ**—ਧਰਤੀ; **ਪਵਿਤੁ**—ਪਵਿਤਰਤਾ; **ਬਲੇਦ**—ਬਲਦ; **ਹਲੇਮੀ**—ਹਲੀਮੀ, ਨਿਮਰਤਾ; **ਸੰਜੋਗੁ**—ਮੇਲਾ।

## ਟੀਕਾ

੧. (ਦੂਜੇ ਪਾਸੇ ਗੁਰਮੁਖਾਂ ਦੀ ਖੇਤੀ ਇਹ ਹੈ—) ਪ੍ਰਭੂ ਦਾ ਡਰ ਪੈਲੀ ਹੈ, ਪਵਿਤਰਤਾ ਭਾਵ ਪਵਿਤਰ ਜੀਵਨ ਪਾਣੀ ਹੈ, ਤੇ ਸਤ-ਸੰਤੋਖ ਬਲਦ ਹਨ।

੨. ਨਿਮਰਤਾ ਹਲ ਹੈ (ਸਿਦਕੀ) ਚਿਤ ਹਲ ਵਾਹੁਣ ਵਾਲਾ ਹੈ, ਸਿਮਰਨ ਵੱਤਰ ਹੈ ਤੇ (ਗੁਰੂ) ਮਿਲਾਪ ਬੀਜਣ ਦਾ ਵਕਤ ਹੈ।

੩. ਪ੍ਰਭੂ ਦਾ ਨਾਮ ਬੀਜ ਹੈ, ਇਸ ਲਈ ਪ੍ਰਭੂ ਦੀ ਬਖਸ਼ਿਸ਼ ਬੋਹਲ ਬਣਦਾ ਹੈ ਫਿਰ ਦੁਨੀਆਂ ਸਾਰੀ ਝੂਠੀ ਦਿਸਦੀ ਹੈ।

੪. (ਨਾਨਕ) ਇਸ ਤਰ੍ਹਾਂ ਮਿਹਰਬਾਨ ਹਰੀ ਦੀ ਮਿਹਰ ਹੁੰਦੀ ਹੈ ਤੇ ਜੀਵ ਦੇ ਸਾਰੇ ਵਿਛੋੜੇ ਦੂਰ ਹੋ ਜਾਂਦੇ ਹਨ। ੨।

੧੮

ਮ: ੧

**੧. ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ।**
**੨. ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ।**
**੩. ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ।**
**੪. ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ। ੨।**

## ਟੀਕਾ

੧. (ਨਾਨਕ) ਇਹ ਜਿੰਦ ਮਾਨੋ ਮਛਲੀ ਹੈ ਅਤੇ ਤ੍ਰਿਸ਼ਨਾ ਮਾਨੋ ਮਾਛੀ ਹੈ ਜੋ ਉਸ ਦਾ ਕਾਲ ਲਿਆਉਂਦਾ ਹੈ।

੨. ਮੂਰਖ ਮਨ ਪ੍ਰਭੂ ਨੂੰ ਯਾਦ ਨਹੀਂ ਕਰਦਾ ਤੇ ਬੇਖ਼ਬਰੀ ਵਿਚ ਤ੍ਰਿਸ਼ਨਾ ਦਾ ਜਾਲ ਇਸ ਤੇ ਪੈ ਜਾਂਦਾ ਹੈ।

੩. (ਨਾਨਕ) ਇਹ ਮਨ ਗਾਫਲ ਹੈ ਚਿਤਾ ਵਿਚ ਜਕੜਿਆ ਜਾਂਦਾ ਹੈ।

੪. ਪਰ ਜੇ ਪ੍ਰਭੂ ਆਪ ਆਪਣੀ ਮਿਹਰ ਕਰੇ ਤਾਂ ਆਪਣੇ ਨਾਲ ਮਿਲਾ ਲੈਂਦਾ ਹੈ।੨।

## ੧੯

### ਸਲੋਕ ਮ: ੧

**੧. ਵੇਲਿ ਪਿੰਞਾਇਆ ਕਤਿ ਵੁਣਾਇਆ।**

**੨. ਕਟਿ ਕੁਟਿ ਕਰਿ ਖੁੰਬਿ ਚੜਾਇਆ।**

**੩. ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ।**

**੪. ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ।**

**੫. ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ।**

**੬. ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ।**

**੭. ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ।**

**੮. ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ।੧।**

## ਟੀਕਾ

੧. (ਰੂੰ) ਵੇਲ ਕੇ, ਪਿੰਜਾਈਦਾ ਹੈ ਅਤੇ ਕੱਤ ਕੇ ਉਣਾਈਦਾ ਹੈ।

੨. ਇਸ ਦੇ ਟੋਟੇ ਕਰ ਕੇ ਇਸ ਨੂੰ ਖੁੰਬ ਚੜ੍ਹਾਈਦਾ ਹੈ।

੩. ਕੈਂਚੀ (ਲੋਹਾ) ਇਸ ਨੂੰ ਕਤਰਦੀ ਹੈ, ਦਰਜ਼ੀ ਪਾੜਦਾ ਹੈ ਅਤੇ ਸੂਈ ਧਾਗਾ ਇਸ ਨੂੰ ਸੀਉਂਦਾ ਹੈ।

੪. (ਜਿਵੇਂ ਇਹ ਪਾਟਾ ਕਪੜਾ ਸੂਈ ਧਾਗੇ ਨਾਲ ਮੁੜ ਸੀਤਾ ਜਾਂਦਾ ਹੈ) ਤਿਉਂ (ਨਾਨਕ) ਮਨੁੱਖ ਦੀ (ਪ੍ਰਭੂ ਦੀ ਦਰਗਾਹ ਵਿਚ) ਗਵਾਚੀ ਹੋਈ ਇਜ਼ਤ ਪ੍ਰਭੂ ਦੀ ਸਿਫਤ ਸਾਲਾਹ ਕਰਨ ਨਾਲ ਫਿਰ ਬਣ ਆਉਂਦੀ ਹੈ ਤੇ ਮੁੜ ਉਹ ਚੰਗਾ ਜੀਵਨ ਜੀਣ ਲਗ ਪੈਂਦਾ ਹੈ।

੫. ਇਹ ਸੀਤਾ ਹਇਆ ਨਵਾਂ ਕਪੜਾ ਵੀ ਪੁਰਾਣਾ ਹੋ ਕੇ ਪਾਟ ਜਾਂਦਾ ਹੈ, ਸੂਈ ਧਾਗਾ ਉਸ ਨੂੰ ਫਿਰ ਗੰਢ ਦਿੰਦਾ ਹੈ ।

੬. ਪਰ ਇਹ ਕਪੜਾ ਬਹੁਤਾ ਚਿਰ ਨਹੀਂ ਹੰਢਦਾ (ਤਗਦਾ) ਥੋੜ੍ਹਾ ਸਮਾਂ ਹੀ ਚਲਦਾ ਹੈ । ਅਗੇ ਹੀ ਪੁਰਾਣਾ ਸੀ, ਸਿਰਫ ਗੰਢਿਆ ਹੋਇਆ ਸੀ ।

੭. ਕੇਵਲ ਸਚ ਇਕ ਐਸਾ ਕਪੜਾ ਹੈ ਜੋ ਕਦੇ ਪੁਰਾਣਾ ਨਹੀਂ ਹੁੰਦਾ ਤੇ ਜੋ ਸੀਤਾ ਹੋਇਆ (ਸਿਫਤ ਸਾਲਾਹ ਦੁਆਰਾ) ਕਦੇ ਪਾਟਦਾ ਨਹੀਂ ਹੈ ।

੮. (ਗੁਰੂ ਜੀ ਦਾ ਭਾਵ ਇਹ ਹੈ ਕਿ ਜਦ ਪ੍ਰਭੂ ਦੀ ਸਿਫਤ ਸਾਲਾਹ ਦੁਆਰਾ ਜੀਵਨ ਸੱਚਾ ਸੁੱਚਾ ਹੋ ਜਾਂਦਾ ਹੈ ਤਾਂ ਇਹ ਅਮਰ ਜੀਵਨ ਹੈ ਕਿਉਂਕਿ ਇਸ ਜੀਵਨ ਵਿਚ ਸੱਚ ਆ ਜਾਂਦਾ ਹੈ ਜੋ ਕਦੇ ਪੁਰਾਣਾ ਨਹੀਂ ਹੁੰਦਾ) (ਨਾਨਕ) ਇਹ ਸੱਚ ਕਿਥੋਂ ਲਭਦਾ ਹੈ ? ਉਸ ਸੱਚੇ ਨੂੰ ਸਿਮਰ ਕੇ ਜੋ ਨਿਰੋਲ ਸੱਚਾ ਮਾਲਕ ਹੈ; (ਇਸ ਲਈ) ਮੈਂ ਉਸ ਨੂੰ ਉਤਨਾ ਚਿਰ ਜਪਦਾ ਹਾਂ ਜਿਤਨਾ ਚਿਰ ਜਪਿਆ ਜਾਏ । ੧ ।

## ਮ: ੧

**੧. ਸਚ ਕੀ ਕਾਤੀ ਸਚੁ ਸਭੁ ਸਾਰੁ ।**
**੨. ਘਾੜਤ ਤਿਸ ਕੀ ਅਪਰ ਅਪਾਰ ।**
**੩. ਸਬਦੇ ਸਾਣ ਰਖਾਈ ਲਾਇ ।**
**੪. ਗੁਣ ਕੀ ਥੇਕੈ ਵਿਚਿ ਸਮਾਇ ।**
**੫. ਤਿਸ ਕਾ ਕੁਠਾ ਹੋਵੈ ਸੇਖੁ ।**
**੬. ਲੋਹੂ ਲਬੁ ਨਿਕਥਾ ਵੇਖੁ ।**
**੭. ਹੋਇ ਹਲਾਲੁ ਲਗੈ ਹਕਿ ਜਾਇ ।**
**੮. ਨਾਨਕ ਦਰਿ ਦੀਦਾਰਿ ਸਮਾਇ । ੨ ।**

## ਪਦ–ਅਰਥ

**ਕਾਤੀ**—ਕਰਦ, ਛੁਰੀ; **ਸਾਹੁ**—ਲੋਹਾ; **ਥੇਕੈ**—ਮਿਆਨ; **ਕੁਠਾ**—ਕੋਹਿਆ ਹੋਇਆ; **ਨਿਕਥ**—ਨਿਕਲਿਆ ।

## ਟੀਕਾ

੧. ਜੇ ਸੱਚ ਦੀ ਛੁਰੀ ਹੋਵੇ ਤੇ ਸੱਚ ਹੀ (ਛੁਰੀ ਦਾ) ਸਾਰਾ ਲੋਹਾ ਹੋਵੇ (ਜਿਸ ਦੀ ਛੁਰੀ ਬਣੀ ਹੋਵੇ) ।

੨. ਕਿਤਨੀ ਸੁੰਦਰ ਇਹ ਛੁਰੀ ਦੀ ਘਾੜਤ ਹੋਵੇਗੀ।

੩. ਜੇ ਉਸ ਨੂੰ ਸ਼ਬਦ ਰੂਪ ਸਾਣ ਤੇ ਤੇਜ਼ ਕੀਤਾ ਜਾਵੇ

੪. ਤੇ ਇਹ ਪ੍ਰਭੂ-ਗੁਣਾਂ ਦੇ ਮਿਆਨ ਵਿਚ ਟਿਕੀ ਹੋਵੇ।

੫. ਤੇ ਜੇ ਸ਼ੇਖ ਇਸ ਛੁਰੀ ਦਾ ਕੋਹਿਆ ਹੋਵੇ (ਸ਼ੇਖ ਦਾ ਜੀਵਨ ਇਨ੍ਹਾਂ ਗੁਣਾਂ ਨਾਲ ਘੜਿਆ ਗਇਆ ਹੋਵੇ)

੬. ਤਾਂ ਉਸ ਸ਼ੇਖ ਦੇ ਅੰਦਰੋਂ ਲਬ ਰੂਪ ਲਹੂ ਨਿਕਲ ਜਾਂਦਾ ਹੈ।

੭. ਇਸ ਤਰ੍ਹਾਂ ਉਹ ਹਲਾਲ ਹੋ ਕੇ ਹਕ (ਪ੍ਰਭੂ) ਵਿਚ ਜਾ ਲਗਦਾ ਹੈ।

੮. (ਨਾਨਕ) ਉਸ ਦੇ ਦਰ ਤੇ ਪੁਜ ਕੇ ਉਸ ਦੇ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ।੨।

## ਮ: ੧

**੧. ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ।**

**੨. ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ।੩।**

## ਟੀਕਾ

੧. ਜੇ ਕਿਸੇ ਦੀ ਕਮਰ ਦਵਾਲੇ ਬਾਂਕਾ (ਸੁੰਦਰ) ਖੰਜਰ ਹੋਵੇ ਅਤੇ ਸੁਹਣੇ ਘੋੜੇ ਤੇ ਉਹ ਸਵਾਰ ਹੋਵੇ।

੨. (ਪਰ) (ਨਾਨਕ) ਉਹ ਹੰਕਾਰ ਨਾ ਕਰੇ, ਮਤਾਂ ਉਸ ਦੇ ਸਿਰ ਤੇ ਇਹ ਸਾਰਾ ਭਾਰ (ਜਿਸ ਦਾ ਉਸ ਨੂੰ ਮਾਣ ਹੈ) ਆ ਡਿਗੇ (ਮਤਾਂ ਸਿਰ ਭਾਰ ਡਿਗ ਪਏ)।੩।

## ੨੧

## ਸਲੋਕੁ ਮ: ੧

**੧. ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ।**

**੨. ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ।**

**੩. ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ।**

**੪. ਓਨਾ ਰਿਜਕੁ ਨ ਪਇਓ ਓਥੈ ਓਨਾ ਹੋਰੋ ਖਾਣਾ।**

**੫. ਸਚਿ ਕਮਾਣੈ ਸਚੋ ਪਾਈਐ ਕੂੜੇ ਕੂੜਾ ਮਾਣਾ।**

**੬. ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ।੧।**

## ਪਦ-ਅਰਥ

**ਪਰਵਾਣਾ**—ਹੁਕਮ।

## ਟੀਕਾ

੧. ਗੁਰੂ ਰੂਪ ਸਰੋਵਰ ਅਤੇ ਗੁਰਮੁਖ ਰੂਪ ਹੰਸਾਂ ਦਾ ਜੋੜ ਧੁਰੋਂ ਹੀ ਪ੍ਰਭੂ ਨੇ ਬਣਾ ਦਿਤਾ ਹੈ, ਉਸ ਮਾਲਕ ਨੂੰ ਇੰਵੇਂ ਹੀ ਭਾਉਂਦਾ ਹੈ।

੨. ਗੁਰੂ ਸਰੋਵਰ ਵਿਚ ਗੁਣ ਰੂਪੀ ਹੀਰੇ ਮੋਤੀ ਹਨ ਜੋ ਹੰਸਾਂ (ਗੁਰਮੁਖਾਂ) ਦੀ ਖੁਰਾਕ ਹਨ।

੩. ਬਗਲਾ ਜਾਂ ਕਾਂ (ਭਾਵ ਮਨਮੁਖ) ਭਾਵੇਂ ਕਿੰਨਾ ਹੀ ਸਿਆਣਾ ਹੋਵੇ ਗੁਰੂ-ਸਰੋਵਰ ਵਿਚ ਨਹੀਂ ਰਹਿ ਸਕਦਾ (ਕਿਉਂਕਿ)

੪. ਉਨ੍ਹਾਂ ਦੀ ਖੁਰਾਕ ਉਥੇ ਨਹੀਂ ਹੈ ਉਨ੍ਹਾਂ ਦੀ ਖੁਰਾਕ ਹੋਰ ਹੀ ਹੈ।

੫. ਸੱਚ ਦੀ ਕਮਾਈ ਨਾਲ ਸੱਚ ਪਾਈਦਾ ਹੈ (ਸੱਚ ਨਾਲ ਪੱਕੀ ਸਾਂਝ ਬਣਦੀ ਹੈ) ਕੂੜੇ ਜੀਵ ਦਾ ਮਾਣ ਵੀ ਕੂੜਾ ਹੈ।

੬. (ਨਾਨਕ) ਉਨ੍ਹਾਂ ਨੂੰ ਸਤਿਗੁਰੂ ਮਿਲਦਾ ਹੈ ਜਿਨ੍ਹਾਂ ਲਈ ਧੁਰੋਂ ਐਸਾ ਹੁਕਮ ਹੋਇਆ ਹੈ।੧।

## ਮ: ੧

**੧. ਸਾਹਿਬੁ ਮੇਰਾ ਉਜਲਾ ਜੇ ਕੋ ਚਿਤਿ ਕਰੇਇ।**

**੨. ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ।**

**੩. ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ।**

**੪. ਅਵਗੁਣ ਵੰਞਨਿ ਗੁਣ ਰਵਹਿ ਮਨਿ ਸੁਖੁ ਵਸੈ ਆਇ।੨।**

## ਪਦ-ਅਰਥ

**ਵੰਞਨਿ**—ਦੂਰ ਹੋਣ; **ਰਵਹਿ**—ਅੰਦਰ ਆ ਵਸਣ।

## ਟੀਕਾ

੧. ਮੇਰਾ ਮਾਲਕ ਪ੍ਰਭੂ ਪਵਿਤਰ ਹੈ. ਜੋ ਕੋਈ ਉਸ ਨੂੰ ਚਿਤ ਵਿਚ ਵਸਾਂਦਾ ਹੈ (ਉਹ ਵੀ ਪਵਿਤਰ ਹੋ ਜਾਂਦਾ ਹੈ)।

੨. ( ਨਾਨਕ ) ਉਸ ਦਾ ਸਿਮਰਨ ਕਰਨਾ ਚਾਹੀਦਾ ਹੈ ਜੋ ਸਦਾ ਗੁਣਾਂ ਦੀਆਂ ਦਾਤਾਂ ਦੇਂਦਾ ਹੈ (ਤੇ ਇਸ ਤਰ੍ਹਾਂ ਪਵਿਤਰ ਕਰਦਾ ਹੈ)

੩. (ਨਾਨਕ) ਉਸ ਨੂੰ ਹੀ ਸਿਮਰਨਾ ਚਾਹੀਦਾ ਹੈ ਜਿਸ ਦੇ ਸਿਮਰਨ ਨਾਲ ਦੁਖ ਚਲਾ ਜਾਂਦਾ ਹੈ

੪. ਅਤੇ ਔਗੁਣ ਨੱਸ ਜਾਂਦੇ ਹਨ, ਗੁਣ ਅੰਦਰ ਆ ਵਸਦੇ ਹਨ ਅਤੇ ਮਨ ਵਿਚ ਸੁਖ ਆ ਟਿਕਦਾ ਹੈ। ੨।

ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ।
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ।

# ਰਾਗੁ ਮਾਰੂ ਮਹਲਾ ੧ ਘਰ ੧ ਚਉਪਦੇ

## ੧

## ਸਲੋਕੁ

੧. ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ।
੨. ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ।੧।

## ਸਬਦ

੧. ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ।
੨. ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ।
੩. ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ।੧।
੪. ਬਾਬਾ ਮੈ ਕਰਮਹੀਣ ਕੂੜਿਆਰ ।
੫. ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ।੧। ਰਹਾਉ ।
੬. ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ।
੭. ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ।੨।
੮. ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ।
੯. ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ।੩।
੧੦. ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ।
੧੧. ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ।੪।੧।

## ਪਦ-ਅਰਥ

**ਪਿਛਹੁ ਰਾਤੀ**—ਪਿਛਲੀ ਰਾਤ, ਪ੍ਰਭਾਤ ਵੇਲੇ; **ਖੇਮੇ**—ਤੰਬੂ; **ਸਰਾਇਚੇ**—ਕਨਾਤਾਂ; **ਸਦਿ**—ਸੱਦ ਕੇ, ਬੁਲਾ ਕੇ; **ਪਰਫੜੇ**—ਪਰਫੁਲਤ ਹੋਏ; **ਖੇਲ**—ਜਗਤ ਤਮਾਸ਼ਾ ।

## ਟੀਕਾ

੧. ਹੇ ਸੱਜਣ ਪ੍ਰਭੂ (ਮਿਹਰ ਕਰ ਕਿ) ਮੈਂ ਤੇਰੇ ਚਰਨਾਂ ਦੀ ਸਦਾ ਧੂੜ ਬਣਿਆ ਰਹਾਂ ।

੨. (ਨਾਨਕ) ਮੈਂ ਤੇਰੀ ਸ਼ਰਨ ਵਿਚ ਆਇਆ ਹਾਂ ਤਾਂ ਜੋ ਤੈਨੂੰ ਸਦਾ ਸਾਮ੍ਹਣੇ ਹੋ ਕੇ ਦੇਖਦਾ ਰਹਾਂ । ੧ ।

## ਸਬਦ

੧. ਜਿਨ੍ਹਾਂ ਨੂੰ ਪਿਛਲੀ ਰਾਤ (ਅੰਮ੍ਰਿਤ ਵੇਲੇ) ਮਾਲਕ ਦਾ ਸੱਦਾ ਹੁੰਦਾ ਹੈ (ਜਿਨ੍ਹਾਂ ਨੂੰ ਉਹ ਆਪ ਕਿਰਪਾ ਕਰਕੇ ਸਦਦਾ ਹੈ, ਪ੍ਰੇਰਦਾ ਹੈ) ਉਹੋ (ਭਾਗਾਂ ਵਾਲੇ) ਉਸ ਦਾ ਨਾਮ ਜਪਦੇ ਹਨ ।

੨. (ਇਤਨੀ ਉਨ੍ਹਾਂ ਦੀ ਸ਼ੋਭਾ ਹੈ ਹਰੀ ਦਰ ਤੇ ਕਿ) ਮਾਨੋ ਖੇਮੇ, ਛੱਤ੍ਰ, ਕਨਾਤਾਂ ਤੇ ਰੱਥ ਤਿਆਰ ਖੜੇ ਦਿਸਦੇ ਹਨ (ਉਨ੍ਹਾਂ ਲਈ) । ੧ ।

੩. ਜਿਨ੍ਹਾਂ ਤੇਰਾ ਨਾਮ ਜਪਿਆ ਹੈ ਉਨ੍ਹਾਂ ਨੂੰ (ਇਹ ਪਦਾਰਥ) ਮਾਨੋ ਸੱਦ ਕੇ ਮਿਲੇ ਹਨ (ਮਿਹਰ ਦੇ ਪਾਤਰ ਹੋਏ) । ੧ ।

੪. ਹੇ ਪ੍ਰਭੂ, ਮੈਂ ਕੂੜਿਆਰ ਤੇ ਅਭਾਗਾ ਹੀ ਰਹਿਆ ਹਾਂ ।

੫. ਮੈਂ ਤੇਰਾ ਨਾਮ ਨਹੀਂ ਪ੍ਰਾਪਤ ਕਰ ਸਕਿਆ, ਮੇਰਾ ਮੂਰਖ ਮਨ ਭਟਕਣਾਂ ਵਿਚ ਫਸਿਆ ਰਹਿਆ ਹੈ । ੧ । ਰਹਾਉ ।

੬. ਹੇ ਮਾਈ, ਮੈਂ ਹਰ ਪ੍ਰਕਾਰ ਦੇ ਸਵਾਦ ਕੀਤੇ (ਮਾਣੇ) ਇਸ ਲਈ ਦੁਖ ਵਧਦੇ ਗਏ । ਇਹ ਸਭ ਪੂਰਬਲੇ ਕਰਮਾਂ ਅਨੁਸਾਰ ਮੈਥੋਂ ਹੋਇਆ ਹੈ ।

੭. ਸੁਖ ਤਾਂ ਥੋੜੇ ਹੀ ਮਿਲੇ ਹਨ, ਦੁਖ ਬੇਅੰਤ ਵੇਖੇ ਹਨ; ਜੀਵਨ ਹੁਣ ਦੁਖ ਹੀ ਦੁਖ ਵਿਚ ਗੁਜ਼ਰ ਰਹਿਆ ਹੈ (ਕਾਰਨ ਹੈ ਹਰੀ ਦਾ ਵਿਛੋੜਾ) । ੨ ।

੮. ਜੋ ਹਰੀ ਨਾਲੋਂ ਵਿਛੜੇ ਹਨ, ਉਨ੍ਹਾਂ ਦਾ ਹੋਰ ਵਿਛੋੜਾ ਕੀ ਹੋਣਾ ਹੈ ? (ਕਿਉਂਕਿ ਵੱਡੇ ਤੋਂ ਵੱਡਾ ਵਿਛੋੜਾ ਹਰੀ ਦਾ ਵਿਛੋੜਾ ਹੈ) ਤੇ ਜੋ ਹਰੀ ਨਾਲ ਮਿਲੇ ਹੋਏ ਹਨ; ਉਨ੍ਹਾਂ ਦਾ ਹੋਰ ਮੇਲ ਕੀ ਹੋਣਾ ਹੈ (ਕਿਸੇ ਹੋਰ ਮੇਲ ਦੀ ਉਨ੍ਹਾਂ ਨੂੰ ਕੀ ਲੋੜ ਹੈ ?)

੯. (ਇਸ ਲਈ) ਹੇ ਭਾਈ ਉਸ ਮਾਲਕ ਦੀ ਸਿਫ਼ਤ ਸਾਲਾਹ ਕਰੀਏ ਜੋ ਇਹ ਸੰਸਾਰ ਤਮਾਸ਼ਾ ਰਚ ਕੇ ਇਸ ਦੀ ਸੰਭਾਲ ਕਰਦਾ ਹੈ। ੩।

੧੦. (ਸੰਜੋਗ ਤੇ ਵਿਜੋਗ ਦੇ ਦੋ ਅਸੂਲ ਚਲ ਰਹੇ ਹਨ ਜਿਨ੍ਹਾਂ ਅਨੁਸਾਰ ਕੋਈ ਜੀਵ ਪ੍ਰਭੂ ਦੇ ਨੇੜੇ ਹੋ ਜਾਂਦੇ ਹਨ ਤੇ ਕੋਈ ਉਸ ਤੋਂ ਦੂਰ। ਚੰਗੇ ਕਰਮ ਸੰਜੋਗ ਨੂੰ ਵਰਤੋਂ ਵਿਚ ਲਿਆਂਦੇ ਹਨ ਤੇ ਮੰਦੇ ਕਰਮ ਵਿਜੋਗ ਨੂੰ—'ਕਰਮੀ ਆਪੋ ਆਪਣੀ ਕੇ ਨੇੜੇ ਕੇ ਦੂਰਿ'। ਜਦ ਕਿਸੇ ਮਨੁੱਖ ਨੂੰ ਇਹ ਅਮੋਲਕ ਮਨੁੱਖਾ ਜਨਮ ਮਿਲਦਾ ਹੈ ਤਾਂ ਸਮਝਣਾ ਚਾਹੀਦਾ ਹੈ ਕਿ ਉਸ ਲਈ ਸੰਜੋਗ ਦੀ ਵਰਤੋਂ ਹੋਈ ਹੈ) ਸੰਜੋਗਾਂ ਦੇ ਅਸੂਲ ਅਨੁਸਾਰ ਸਰੀਰ ਤੇ ਆਤਮਾ ਦਾ ਮੇਲ ਹੁੰਦਾ ਹੈ (ਮਨੁੱਖਾ ਜਨਮ ਮਿਲਦਾ ਹੈ) ਪਰ ਜਦੋਂ ਇਸ ਸਰੀਰ ਵਿਚ ਆ ਕੇ ਜੀਵ ਭੋਗਾਂ ਵਿਚ ਲਗ ਪੈਂਦੇ ਹਨ (ਤਾਂ ਵਿਜੋਗ ਦਾ ਅਸੂਲ ਵਰਤੋਂ ਵਿਚ ਆ ਜਾਂਦਾ ਹੈ)।

੧੧. ਇਉਂ ਵਿਜੋਗ ਦੇ ਅਸੂਲ ਅਨੁਸਾਰ ਇਹ ਮਿਲੇ ਹੋਏ (ਜੀਵ ਤੇ ਸਰੀਰ) ਮੁੜ ਵਿਛੜ ਜਾਂਦੇ ਹਨ (ਬਿਨਾਂ ਜੀਵਨ ਮਨੋਰਥ ਪ੍ਰਾਪਤ ਕੀਤੇ) ਉਨ੍ਹਾਂ ਜੀਵਾਂ ਲਈ ਭੀ ਮੁੜ ਕੇ ਸੰਜੋਗ ਦੀ ਵਰਤੋਂ ਹੋ ਸਕਦੀ ਹੈ (ਤੇ ਅਮੋਲਕ ਮਨੁੱਖਾ ਜਨਮ ਮਿਲ ਸਕਦਾ ਹੈ ਜਿਸ ਵਿਚ ਆ ਕੇ ਪ੍ਰਭੂ ਨਾਲ ਮੇਲ ਹੋ ਸਕਦਾ ਹੈ)।੪।੧।

## ੨

**੧. ਮਿਲਿ ਮਾਤ ਪਿਤਾ ਪਿੰਡੁ ਕਮਾਇਆ।**
**੨. ਤਿਨਿ ਕਰਤੈ ਲੇਖੁ ਲਿਖਾਇਆ।**
**੩. ਲਿਖੁ ਦਾਤਿ ਜੋਤਿ ਵਡਿਆਈ।**
**੪. ਮਿਲਿ ਮਾਇਆ ਸੁਰਤਿ ਗਵਾਈ।੧।**
**੫. ਮੂਰਖ ਮਨ ਕਾਹੇ ਕਰਸਹਿ ਮਾਣਾ।**
**੬. ਉਠਿ ਚਲਣਾ ਖਸਮੈ ਭਾਣਾ।੧।ਰਹਾਉ।**
**੭. ਤਜਿ ਸਾਦ ਸਹਜ ਸੁਖੁ ਹੋਈ।**
**੮. ਘਰ ਛਡਣੇ ਰਹੈ ਨ ਕੋਈ।**
**੯. ਕਿਛੁ ਖਾਜੈ ਕਿਛੁ ਧਰਿ ਜਾਈਐ।**
**੧੦. ਜੇ ਬਾਹੁੜਿ ਦੁਨੀਆ ਆਈਐ।੨।**
**੧੧. ਸਜੁ ਕਾਇਆ ਪਟੁ ਹਢਾਏ।**
**੧੨. ਫੁਰਮਾਇਸਿ ਬਹੁਤੁ ਚਲਾਏ।**

**੧੩. ਕਰਿ ਸੇਜ ਸੁਖਾਲੀ ਸੋਵੈ ।**
**੧੪. ਹਥੀ ਪਉਦੀ ਕਾਹੇ ਰੋਵੈ । ੩ ।**
**੧੫. ਘਰ ਘੁੰਮਣਵਾਣੀ ਭਾਈ ।**
**੧੬. ਪਾਪ ਪਥਰ ਤਰਣੁ ਨ ਜਾਈ ।**
**੧੭. ਭਉ ਬੇੜਾ ਜੀਉ ਚੜਾਊ ।**
**੧੮. ਕਹੁ ਨਾਨਕ ਦੇਵੈ ਕਾਹੂ । ੪ । ੨ ।**

## ਪਦ-ਅਰਥ

**ਬਾਹੁੜਿ**—ਮੁੜ ਕੇ; **ਸੁਖਾਲੀ**—ਆਰਾਮ ਵਾਲੀ; **ਹਥੀ ਪਉਦੀ**—ਜਮਾਂ ਦੇ ਹੱਥ ਪੈਂਦੇ ਹਨ; **ਘੁੰਮਣਵਾਣੀ**—ਸਮੁੰਦਰ ਦਾ ਭੰਵਰ ।

## ਟੀਕਾ

੧. ਹੇ ਜੀਵ, ਤੇਰੇ ਮਾਤਾ ਪਿਤਾ ਨੇ ਮਿਲ ਕੇ ਤੇਰਾ ਸਰੀਰ ਬਣਾਇਆ ਹੈ
੨. ਤੇ ਉਸ ਕਰਤੇ ਪ੍ਰਭੂ ਨੇ (ਆਪਣੇ ਹੁਕਮ ਅਨੁਸਾਰ) ਤੈਥੋਂ ਲੇਖ ਲਿਖਾਇਆ ਹੈ (ਮੰਦੇ ਚੰਗੇ ਕਰਮਾਂ ਦਾ ਲੇਖ) ।
੩. (ਤੇਰਾ ਭਲਾ) ਇਸ ਗੱਲ ਵਿਚ ਹੈ ਕਿ ਹਰੀ ਨੇ ਜੋ ਤੇਰੇ ਅੰਦਰ ਜੋਤ ਦੀ ਦਾਤ ਪਾਈ ਹੈ ਉਸ ਦੀ ਵਡਿਆਈ (ਵਾਧੇ) ਲਈ ਲਿਖਦਾ ਰਹੁ ।
੪. (ਪਰ) ਤੂੰ ਮਾਇਆ ਨਾਲ ਪਿਆਰ ਪਾ ਕੇ ਆਪਣੀ ਸੁਰਤੀ (ਸੂਝ ਬੂਝ) ਗਵਾ ਦਿੱਤੀ ਹੈ । ੧ ।
੫. ਹੇ ਮੂਰਖ ਮਨ, (ਸੰਸਾਰਕ ਪਦਾਰਥਾਂ ਦਾ) ਕਾਹਦਾ ਮਾਣ ਕਰਦਾ ਹੈਂ ?
੬. ਜਦੋਂ ਮਾਲਕ ਦਾ ਹੁਕਮ ਹੋਇਆ, ਤਾਂ ਤੂੰ (ਇਨ੍ਹਾਂ ਨੂੰ ਛੱਡ ਕੇ) ਉਠ ਚਲੇਂਗਾ । ੧ । ਰਹਾਉ ।
੭. (ਮਾਇਆ ਦੇ) ਸਵਾਦ ਛੱਡ ਕੇ ਸਹਜ ਸੁਖ ਮਿਲਦਾ ਹੈ ।
੮. ਇਹ ਘਰ ਤਾਂ ਛੱਡਣੇ ਪੈਣੇ ਹਨ, ਕੋਈ ਇਥੇ ਟਿਕ ਕੇ ਨਹੀਂ ਰਹਿੰਦਾ ।
੯. ਹੇ ਭਾਈ, ਕੁਝ ਖਾ ਹੰਢਾ ਲਈਏ ਤੇ ਕੁਝ ਜੋੜ ਕੇ ਰਖ ਵੀ ਜਾਈਏ ।
੧੦. (ਪਰ ਤਾਂ) ਜੇ ਮੁੜ ਇਸ ਦੁਨੀਆਂ ਤੇ ਆਉਣਾ ਹੋਵੇ (ਤੇ ਇਸ ਜੋੜੇ ਹੋਏ ਧਨ ਨੂੰ ਆ ਕੇ ਵਰਤ ਸਕਣਾ ਹੋਵੇ) । ੨ ।
੧੧. ਜੀਵ ਸਰੀਰ ਤੇ ਸਜਾਵਟ ਲਈ ਰੇਸ਼ਮ ਹਢਾਂਦਾ ਹੈ ।
੧੨. ਹੁਕਮ ਭੀ ਬਹੁਤ ਚਲਾਉਂਦਾ ਹੈ ।

੧੩. ਤੇ ਆਰਾਮ ਵਾਲੀ ਸੇਜ ਕਰਕੇ ਸੌਂਦਾ ਵੀ ਹੈ ।

੧੪. ਜਦ ਜਮਾਂ ਦੇ ਹੱਥ ਪੈਂਦੇ ਹਨ ਤਾਂ ਕਿਉਂ ਰੋਂਦਾ ਹੈ ? (ਰੱਬ ਨੂੰ ਵਿਸਾਰ ਕੇ ਮਾਇਆ ਦੇ ਭੋਗਾਂ ਵਿਚ ਲਗਿਆਂ ਇਹ ਹੋਣਾ ਹੀ ਸੀ) । ੩ ।

੧੫. ਇਕ ਤਾਂ ਗ੍ਰਿਹਸਥ ਦੇ ਸਮੁੰਦਰ ਦਾ ਭੰਵਰ ਹੈ ।

੧੬. ਦੂਜੇ ਪਾਪਾਂ ਦੇ ਪੱਥਰ ਗਲ ਵਿਚ ਬੰਨ੍ਹੇ ਹਨ—ਸੰਸਾਰ ਸਾਗਰ ਤੋਂ ਤਰਿਆ ਨਹੀਂ ਜਾਂਦਾ ।

੧੭. ਜੇ ਵਾਹਿਗੁਰੂ ਦਾ ਭਉ ਰੂਪ ਬੇੜਾ ਹੋਵੇ ਅਤੇ ਉਸ ਬੇੜੇ ਵਿਚ ਜੀਵ ਸਵਾਰ ਹੋਵੇ; ਤਾਂ ਸੰਸਾਰ ਸਾਗਰ ਤੋਂ ਪਾਰ ਲੰਘ ਸਕੀਦਾ ਹੈ ।

੧੮. ਪਰ, ਹੇ ਨਾਨਕ ਆਖ ਕਿ ਇਹੋ ਜਿਹਾ ਬੇੜਾ ਕਿਸੇ ਵਿਰਲੇ ਨੂੰ ਪ੍ਰਭੂ ਦੇਂਦਾ ਹੈ । ੪ । ੨ ।

### ੩

**੧. ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ।**

**੨. ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ । ੧ ।**

**੩. ਚਿਤ ਚੇਤਸਿ ਕੀ ਨਹੀ ਬਾਵਰਿਆ ।**

**੪. ਹਰਿ ਬਿਸਰਤ ਤੇਰੇ ਗੁਣ ਗਲਿਆ । ੧ । ਰਹਾਉ ।**

**੫. ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ।**

**੬. ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ । ੨ ।**

**੭. ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ।**

**੮. ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ । ੩ ।**

**੯. ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ।**

**੧੦. ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ । ੪ । ੩ ।**

### ਪਦ-ਅਰਥ

**ਆਰਣੁ**—ਭੱਠੀ; **ਸੰਨੀ**—ਸੰਨ੍ਹੀ; **ਮਨੂਰੁ**—ਨਿਕੰਮਾ ਲੋਹਾ; **ਤ੍ਰਿਸਟਸਿ**—ਇਸਥਿਤ ਹੁੰਦਾ ਹੈ ।

## ਟੀਕਾ

੧. ਮਨ ਕਾਗਜ਼ ਹੈ, ਕਰਣੀ ਦੁਆਤ ਹੈ ਜਿਸ ਨਾਲ ਮਾਨੋ ਦੋ ਪ੍ਰਕਾਰ ਦੇ ਲੇਖ-ਚੰਗੇ ਤੇ ਮੰਦੇ ਮਨ-ਕਾਗਜ਼ ਤੇ ਲਿਖੇ ਜਾ ਰਹੇ ਹਨ (ਇਹ ਲੇਖ ਹੌਲੇ ਹੌਲੇ ਸੰਸਕਾਰਾਂ ਦੇ ਰੂਪ ਵਿਚ ਪੱਕ ਕੇ ਜੀਵਾਂ ਦੀ ਕਿਰਤ (ਸੁਭਾਵ) ਹੋ ਜਾਂਦੀ ਹੈ)।

੨. ਜਿਵੇਂ ਜਿਵੇਂ ਇਸ ਤਰ੍ਹਾਂ ਬਣੀ ਕਿਰਤ ਜੀਵਾਂ ਨੂੰ ਚਲਾਉਂਦੀ ਹੈ ਤਿਵੇਂ ਹੀ ਚਲੀਦਾ ਹੈ; ਹੇ ਵਾਹਿਗੁਰੂ, ਤੇਰੇ ਗੁਣਾਂ ਦਾ ਅੰਤ ਨਹੀਂ। (ਕਰਮਾਂ ਦੇ ਅਸਰ ਨੂੰ ਮਿਟਾਣ ਲਈ ਗੁਣਾਂ ਦੀ ਲੋੜ ਹੈ ਜੋ ਤੇਰੇ ਤੋਂ ਹੀ ਮਿਲਦੇ ਹਨ)।੧।

੩. ਹੇ ਪਾਗਲ ਮਨ, ਤੂੰ ਉਸ ਨੂੰ ਕਿਉਂ ਯਾਦ ਨਹੀਂ ਕਰਦਾ ?

੪. ਉਸ ਨੂੰ ਵਿਸਾਰਨ ਨਾਲ ਹੀ ਤੇਰੇ ਗੁਣ ਨਸ਼ਟ ਹੋ ਰਹੇ ਹਨ।੧।ਰਹਾਉ।

੫. ਹੇ ਜੀਵ-ਪੰਛੀ, ਤੇਰੇ ਲਈ ਦਿਨ ਤੇ ਰਾਤ ਮਾਨੋ ਜਾਲ ਵਿਛਿਆ ਹੈ ਅਤੇ ਜਿੰਨੀਆਂ ਘੜੀਆਂ ਹਨ ਉਹ ਸਭ ਤੇਰੇ ਲਈ ਹੀ ਫਾਹੀਆਂ ਹਨ (ਹਰ ਸਮੇਂ ਸੰਸਾਰ ਤੋਂ ਉਠਦੀਆਂ ਲੋਭ ਲਾਲਚ ਦੀਆਂ ਲਹਿਰਾਂ ਜੀਵਾਂ ਨੂੰ ਅਸੂਲਾਂ ਤੋਂ ਡੇਗਣ ਲਈ ਆ ਜਾਂਦੀਆਂ ਹਨ)।

੬. ਤੂੰ ਸੁਆਦ ਨਾਲ ਚੋਗ ਚੁਗਦਾ ਹੈ ਅਤੇ ਸਦਾ ਫਸਦਾ ਹੈਂ, ਹੇ ਮੂਰਖ ਮਨ-ਪੰਛੀ, ਇਨ੍ਹਾਂ ਫਾਹੀਆਂ ਵਿਚੋਂ ਕਿਹੜੇ ਗੁਣਾਂ ਕਰਕੇ ਨਿਕਲੇਂਗਾ ?।੨।

੭. ਜੀਵ ਦਾ ਸਰੀਰ ਮਾਨੋ ਭੱਠੀ ਹੈ, ਉਸ ਵਿਚ ਮਨ ਮਾਨੋਂ ਲੋਹਾ ਹੈ ਤੇ ਕਾਮਾਦਿਕ ਦੀਆਂ ਮਾਨੋਂ ਪੰਜ ਅਗਨੀਆਂ ਬਲ ਰਹੀਆਂ ਹਨ।

੮. ਇਸ ਸਾਰੀ ਅੱਗ ਨੂੰ ਬਲਦਾ ਰਖਣ ਲਈ ਇਸ ਤੇ ਪਾਪਾਂ ਦੇ ਕੋਲੇ ਪਏ ਹੋਏ ਹਨ, ਮਨ ਸੜ ਰਹਿਆ ਹੈ ਅਤੇ ਚਿੰਤਾ ਰੂਪ ਸੰਨ੍ਹੀ ਮਨ ਲੋਹੇ ਨੂੰ ਹੋਰ ਸਾੜਦੀ ਹੈ।੩।

੯. (ਪਰ ਹੇ ਭਾਈ,) ਇਹ ਨਿਕੰਮਾ ਲੋਹਾ ਰੂਪ ਮਨ ਵੀ ਫਿਰ ਸੋਨਾ ਹੋ ਸਕਦਾ ਹੈ ਜੇ ਇਹੋ ਜਿਹਾ ਗੁਰੂ ਮਿਲ ਜਾਵੇ,

੧੦. ਜੋ ਨਾਮ ਰੂਪੀ ਅੰਮ੍ਰਿਤ ਦੇਵੇ (ਤੇ ਮੁੜ ਸੁਰਜੀਤ ਕਰ ਦੇਵੇ) ਤਾਂ (ਨਾਨਕ) ਸਰੀਰ ਟਿਕ ਜਾਂਦਾ ਹੈ ਭਾਵ ਜੀਵਨ ਵਿਕਾਰਾਂ ਤੋਂ ਰਹਤ ਹੋ ਕੇ ਸੁਖਦਾਈ ਹੋ ਜਾਂਦਾ ਹੈ।੪।੩।

### ੪

**੧. ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ।**

**੨. ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ।੧।**

**੩. ਦਾਦਰ ਤੂ ਕਬਹਿ ਨ ਜਾਨਸਿ ਰੇ।**

४. ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ।੧। ਰਹਾਉ ।

੫. ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ।

੬. ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ।੨।

੭. ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ।

੮. ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ।੩।

੯. ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ।

੧੦. ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ।੪।

੧੧. ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ ।

੧੨. ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ।੫।੪।

## ਪਦ-ਅਰਥ

**ਬਿਮਲ**—ਪਵਿਤਰ; **ਪਦਮਨਿ**—ਕੰਵਲ; **ਜਾਵਲ**—ਜਾਲਾ; **ਦਾਦਰ**—ਡੱਡੂ; **ਸਿਬਾਲੁ**—ਜਾਲਾ; **ਬਸੁ**—ਵਸਦਾ ਰਹੁ; **ਅਲੀਅਲ**—ਭੌਰਾ; **ਚਚਾ**—ਚੂਸਦਾ; **ਗੁਨ**—ਰਸ ਰੂਪ ਗੁਣ; **ਕੁਮੁਦਨੀ**—ਕੰਮੀ; **ਪਿਸਨ**—ਚਿੱਚੜ; **ਆਗਮ ਸਾਸ**—ਵੇਦ ਤੇ ਸ਼ਾਸਤ੍ਰ; **ਸੁਆਨ**—ਕੁੱਤੇ; **ਪੂਰਬਿ**—ਪਹਿਲਾਂ ਦਾ ।

## ਟੀਕਾ

੧. ਪਵਿਤਰ (ਤਲਾ) ਵਿਚ ਪਵਿਤਰ ਜਲ ਹੁੰਦਾ ਹੈ; ਉਸ ਵਿਚ ਦੋਵੇਂ ਕੰਵਲ ਅਤੇ ਜਾਲਾ ਵੀ ਹੁੰਦੇ ਹਨ ।

੨. ਕੰਵਲ, ਜਾਲੇ ਅਤੇ ਪਾਣੀ ਦੋਹਾਂ ਦੀ, ਸੰਗਤ ਕਰਦਾ ਹੈ ਪਰ ਉਸਨੂੰ ਕਿਸੇ ਦੀ ਵੀ ਸੰਗਤ ਦੇ ਦੋਸ਼ ਨਹੀਂ ਲਗਦੇ (ਉਹ ਨਿਰਲੇਪ ਹੀ ਰਹਿੰਦਾ ਹੈ) ।੧।

੩. ਹੇ ਡੱਡੂ, ਤੂੰ ਕਦੇ ਭੀ ਕੁਝ ਨਹੀਂ ਸਮਝਦਾ ।

੪. ਤੂੰ ਨਿਰਮਲ ਪਾਣੀ ਵਿਚ ਵਸਦਾ ਹੈਂ ਪਰ ਖਾਂਦਾ ਜਾਲਾ ਹੈਂ, ਤੂੰ ਜਲ-ਅੰਮ੍ਰਿਤ ਨੂੰ ਨਹੀਂ ਪਛਾਣਦਾ ।੧। ਰਹਾਉ ।

੫. ਹੇ ਡੱਡੂ, ਤੂੰ ਬੇਸ਼ਕ ਜਲ ਵਿਚ ਸਦਾ ਹੀ ਵਸਦਾ ਰਹੁ (ਪਰ ਵੇਖ, ਭਾਵੇਂ) ਭੌਰਾ ਉਥੇ ਨਹੀਂ ਵੀ ਵਸਦਾ, ਪਰ ਫਿਰ ਵੀ ਉਹ (ਭੌਰਾ) ਕੰਵਲ ਫੁਲ ਦੀ ਚੋਟੀ ਦਾ ਰਸ ਲੈ ਜਾਂਦਾ ਹੈ (ਤੂੰ ਉਸ ਰਸ ਤੋਂ ਵਾਂਝਾ ਰਹਿੰਦਾ ਹੈਂ) ।

੬. ਚੰਦ ਨੂੰ ਦੇਖ ਕੇ ਕੰਮੀ ਖਿੜਦੀ ਹੋਈ ਉਸ ਨੂੰ ਦੂਰੋਂ ਹੀ ਨਿਵਦੀ ਹੈ ਕਿਉਂਕਿ ਉਸ ਦੇ ਅੰਦਰ ਉਸ ਲਈ ਸੁਭਾਵਿਕ (ਅਨੁਭਵੀ) ਖਿੱਚ ਹੈ । ੨ ।

੭. ਹੇ ਪਾਣੀ ਦੇ ਚਾਤਰ ਡੱਡੂ, ਦੇਖ, ਥਣ ਦੇ ਦੁਧ ਵਿਚ (ਕੁਦਰਤ) ਅੰਮ੍ਰਿਤ, ਖੰਡ ਤੇ ਸ਼ਹਿਦ ਇਕੱਠੇ ਕਰਦੀ ਹੈ ।

੮. ਪਰ ਜਿਵੇਂ ਥਣ ਨਾਲ ਚੰਬੜੇ ਹੋਏ ਚਿੱਚੜ ਦੀ ਪ੍ਰੀਤ (ਲਹੂ ਨਾਲ ਹੈ) ਉਹ ਦੁਧ ਨਹੀਂ ਪੀਂਦਾ (ਤਿਵੇਂ ਤੂੰ ਆਪਣਾ ਸੁਭਾ ਨਹੀਂ ਛਡਦਾ ਤੇ ਜਾਲਾ ਹੀ ਖਾਂਦਾ ਹੈਂ) । ੩ ।

੯. ਵਿਦਵਾਨਾਂ ਦੀ ਸੰਗਤ ਵਿਚ ਮੂਰਖ ਲੋਕ ਵਸਦੇ ਹਨ ਅਤੇ ਵੇਦ-ਸ਼ਾਸਤ੍ਰ ਭੀ ਸੁਣਦੇ ਹਨ ।

੧੦. (ਪਰ ਉਹ ਮੂਰਖਤਾ ਵਾਲਾ ਆਪਣਾ ਸੁਭਾ ਨਹੀਂ ਛਡਦੇ) ਜਿਵੇਂ ਕੁੱਤੇ ਦੀ ਪੂਛ (ਟੇਢਾਪਨ ਨਹੀਂ ਛਡਦੀ), ਤਿਵੇਂ ਹੇ ਡੱਡੂ, ਤੂੰ ਵੀ ਕਦੇ ਆਪਣਾ ਸੁਭਾ ਨਹੀਂ ਛਡਦਾ । ੪ ।

੧੧. (ਪਰ ਤੇਰਾ ਵੀ ਕੁਝ ਵਸ ਨਹੀਂ । ਤੂੰ ਭੀ ਹੁਕਮ ਦਾ ਬੱਧਾ ਹੈਂ) ਕਈ ਐਸੇ ਪਾਖੰਡੀ ਹਨ ਜੋ ਨਾਮ ਵਿਚ ਪ੍ਰੇਮ ਨਹੀਂ ਰਖਦੇ ਤੇ ਕਈ ਐਸੇ ਵੀ ਹਨ ਜੋ ਸਦਾ ਹਰੀ ਚਰਨਾਂ ਨਾਲ ਜੁੜੇ ਰਹਿੰਦੇ ਹਨ ।

੧੨. (ਹਰ ਕੋਈ ਇਸ ਸੰਸਾਰ ਵਿਚ) ਆਪਣੇ ਪੂਰਬਲੇ ਕਰਮਾਂ ਅਨੁਸਾਰ ਫਲ ਪਾਵੇਗਾ । ਇਸ ਲਈ ਹੇ ਨਾਨਕ, ਤੂੰ ਜੀਭ ਨਾਲ ਨਾਮ ਜਪਿਆ ਕਰ । (ਆਪਣੇ ਸੁਭਾਉ ਤੇ ਕਾਬ ਪਾਣ ਲਈ ਨਾਮ ਹੀ ਦਾਰੂ ਹੈ) । ੫ । ੪ ।

੫

## ਸਲੋਕੁ

**੧. ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਨੀ ਮਨੁ ਲਾਗ ।**

**੨. ਅਠਸਠਿ ਤੀਰਥ ਨਾਮੁ ਪ੍ਰਭ ਨਾਨਕ ਜਿਸੁ ਮਸਤਕਿ ਭਾਗ ।੧।**

## ਸਬਦੁ

**੧. ਸਖੀ ਸਹੇਲੀ ਗਰਬਿ ਗਹੇਲੀ ।**

**੨. ਸੁਣਿ ਸਹ ਕੀ ਇਕ ਬਾਤ ਸੁਹੇਲੀ । ੧ ।**

**੩. ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ।**

**੪. ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ । ੧ । ਰਹਾਉ ।**

**੫. ਹਉ ਦੋਹਾਗਣਿ ਖਰੀ ਰੰਞਾਣੀ ।**

੬. ਗਇਆ ਸੁ ਜੋਬਨੁ ਧਨ ਪਛੁਤਾਣੀ ।੨।
੭. ਤੂ ਦਾਨਾ ਸਾਹਿਬੁ ਸਿਰਿ ਮੇਰਾ ।
੮. ਖਿਜਮਤਿ ਕਰੀ ਜਨੁ ਬੰਦਾ ਤੇਰਾ ।੩।
੯. ਭਣਤਿ ਨਾਨਕੁ ਅੰਦੇਸਾ ਏਹੀ ।
੧੦. ਬਿਨੁ ਦਰਸਨ ਕੈਸੇ ਰਵਉ ਸਨੇਹੀ ।੪।੫।

## ਪਦ-ਅਰਥ

**ਪਤਿਤ**—ਪਾਪੀ, ਗਿਰੇ ਹੋਏ; **ਗਰਬਿ ਗਹੇਲੀ**—ਹੰਕਾਰ ਵਿਚ ਪਕੜੀ ਹੋਈ; **ਬੇਦਨ**—ਪੀੜ, ਦੁਖ; **ਖਰੀ ਰੰਞਾਣੀ**—ਬਹੁਤ ਦੁਖੀ; **ਖਿਜਮਤਿ**—ਸੇਵਾ; **ਅੰਦੇਸਾ**—ਅੰਦੇਸ਼ਾ, ਫ਼ਿਕਰ; **ਸਨੇਹੀ**—ਪਿਆਰੇ ਨੂੰ ।

## ਟੀਕਾ (ਸਲੋਕੁ)

੧. ਬੇਅੰਤ ਪਾਪੀ ਪਵਿਤਰ ਹੋ ਜਾਂਦੇ ਹਨ ਜਿਨ੍ਹਾਂ ਦਾ ਮਨ ਹਰੀ ਚਰਨਾਂ ਵਿਚ ਲਗ ਜਾਂਦਾ ਹੈ ।

੨. ਪ੍ਰਭੂ ਦਾ ਨਾਮ ਹੀ ਅਠਾਹਠ ਤੀਰਥ ਹਨ (ਜਿਸ ਦੇ ਪਾਸ ਨਾਮ ਹੈ ਉਸ ਨੂੰ) ਮਾਨੋ ਤੀਰਥਾਂ ਦਾ ਫਲ ਸੁਤੇ-ਸਿਧ ਪ੍ਰਾਪਤ ਹੋ ਗਇਆ । ਪਰ ਇਹ ਨਾਮ ਉਸ ਨੂੰ ਮਿਲਦਾ ਹੈ ਜਿਸ ਦੇ ਮਥੇ ਦੇ ਚੰਗੇ ਭਾਗ ਹੋਣ ।੧।

## ਟੀਕਾ (ਸਬਦੁ)

੧. ਹੇ ਮੇਰੀ ਸਖੀ ਸਖੇਲੀਏ, ਹੇ ਜਵਾਨੀ ਦੇ ਹੰਕਾਰ ਵਿਚ ਪਕੜੀ ਹੋਈਏ,

੨. ਕੇਵਲ ਪਤੀ-ਪ੍ਰਭੂ ਦੀ ਗੱਲ ਹੀ ਸੁਣ, ਇਹੋ ਸੁਖਦਾਇਕ ਗੱਲ ਹੈ ।੧।

੩. ਹੇ ਮਾਈ, ਜੋ ਮੇਰੇ ਅੰਦਰ ਦੀ ਪੀੜ ਹੈ, ਉਹ ਮੈਂ ਕਿਸ ਨੂੰ ਸੁਣਾਵਾਂ ? (ਜਿਸ ਨੂੰ ਇਸ ਦਰਦ ਦਾ ਪਤਾ ਹੋਵੇ ਉਸ ਨੂੰ ਹੀ ਦਸਣ ਦਾ ਲਾਭ ਹੈ)।

੪. (ਮੇਰੀ ਪੀੜ ਇਹ ਹੈ ਕਿ) ਹਰੀ ਬਿਨਾ ਮੇਰੀ ਜਿੰਦ ਰਹਿ ਨਹੀਂ ਸਕਦੀ, ਮੈਂ ਇਸ ਜਿੰਦ ਨੂੰ ਹੋਰ ਕਿਹੜੇ ਸਾਧਨ ਨਾਲ ਬਚਾਈ ਰਖਾਂ ।੧। ਰਹਾਉ ।

੫. ਮੈਂ ਦੁਹਾਗਣ ਹਾਂ (ਪ੍ਰਭੂ ਨੂੰ ਛੱਡ ਕੇ ਹੋਰ ਪਾਸੇ ਲਗੀ ਹਾਂ) (ਹੋਰ ਕੋਈ ਸਾਧਨ ਨਹੀਂ) ਇਸ ਲਈ ਬਹੁਤ ਦੁਖੀ ਹਾਂ ।

੬. ਤੇ ਜਿਸ ਇਸਤ੍ਰੀ ਦਾ ਜੋਬਨ ਢਲ ਜਾਂਦਾ ਹੈ, ਉਹ ਪਛਤਾਂਦੀ ਹੈ (ਇਸ ਲਈ ਕਿ ਜਿਸ ਜੋਬਨ ਦੇ ਮਾਣ ਵਿਚ ਪਤੀ ਨੂੰ ਭੁਲਾਇਆ ਸੀ, ਉਹ ਵੀ ਸਾਥ ਛਡ ਗਇਆ) ।੨।

੭. (ਹੇ ਹਰੀ), ਮੈਨੂੰ ਇਕੋ ਆਸ ਹੈ ਕਿ ਤੂੰ ਸਿਆਣਾ ਮਾਲਕ (ਪਤੀ) ਮੇਰੇ ਸਿਰ ਤੇ ਹੈਂ (ਮੈਨੂੰ ਕਿਰਪਾ ਕਰਕੇ ਬਚਾ ਲਵੇਂਗਾ)।

੮. ਮੈਂ ਤੇਰਾ ਦਾਸ ਹਾਂ (ਮੈਨੂੰ ਮੱਤ ਦੇਹ ਕਿ) ਮੈਂ ਤੇਰੀ ਸੇਵਾ ਕਰਦਾ ਰਹਾਂ। ੩।

੯. ਨਾਨਕ ਕਹਿੰਦਾ ਹੈ, ਮੈਨੂੰ ਇਹੋ ਫਿਕਰ ਰਹਿੰਦਾ ਹੈ,

੧੦. ਕਿ ਬਿਨਾ ਪ੍ਰਭੂ ਦਰਸ਼ਨ ਦੇ ਮੈਂ ਪਿਆਰੇ ਨੂੰ ਕਿਵੇਂ ਸਿਮਰਾਂ? ਇਥੇ ਗੁਰੂ ਸਾਹਿਬ ਸਾਰੇ ਜਗਿਆਸੂਆਂ ਦੀ ਇਕ ਮੁਸ਼ਕਲ ਦਸ ਰਹੇ ਹਨ ਕਿ ਨਿਰ-ਆਕਾਰ ਪਰਮਾਤਮਾ ਦਾ ਧਿਆਨ ਕਿਵੇਂ ਕੀਤਾ ਜਾਏ? (ਬਿਨ ਦੇਖੇ ਉਪਜੈ ਨਹੀਂ ਆਸਾ)। ੪। ੫।

## ੬

**੧. ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ।**

**੨. ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ।੧।**

**੩. ਤੇਰੇ ਲਾਲੇ ਕਿਆ ਚਤੁਰਾਈ।**

**੪. ਸਾਹਿਬ ਕਾ ਹੁਕਮੁ ਨਾ ਕਰਣਾ ਜਾਈ। ੧। ਰਹਾਉ।**

**੫. ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ।**

**੬. ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ।੨।**

**੭. ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ।**

**੮. ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ। ੩।**

**੯. ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ।**

**੧੦. ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ। ੪। ੬।**

## ਪਦ-ਅਰਥ

**ਲਾਲਾ**—ਗੁਲਾਮ, ਸੇਵਕ; **ਗੋਲਾ**—ਗੁਲਾਮ; **ਮੀਰਾ**—ਮਾਲਕ; **ਦਇਆ ਪਤਿ**—ਦਇਆ ਦਾ ਮਾਲਕ, ਦਇਆ ਦਾ ਸਰੂਪ।

## ਟੀਕਾ

੧. ਮੈਂ ਹਰੀ ਮਾਲਕ ਦਾ ਮੁਲ ਖ਼ਰੀਦਿਆ ਹੋਇਆ ਗੁਲਾਮ ਹਾਂ; ਉਸ ਦਾ ਗੁਲਾਮ ਹੋ ਕੇ ਮੈਂ ਭਾਗਾਂ ਵਾਲਾ ਹੋ ਗਇਆ ਹਾਂ।

੨. ਮੈਂ ਗੁਰੂ ਦੇ ਉਪਦੇਸ਼ ਦੁਆਰਾ ਹਰੀ ਦੀ ਹੱਟੀ ਤੇ ਵਿਕ ਗਇਆ ਹਾਂ (ਹਰੀ ਨੇ ਆਪਣੇ ਕੰਮ ਲਾਣ ਲਈ ਮੈਨੂੰ ਖ਼ਰੀਦਿਆ ਹੈ) ਤੇ ਜਿਸ ਕੰਮ ਉਸ ਨੇ ਲਾ ਦਿਤਾ ਹੈ ਮੈਂ ਲੱਗਾ ਹੋਇਆ ਹਾਂ। ੧।

੩, ਹੇ ਪ੍ਰਭੂ, ਤੇਰੇ ਗੁਲਾਮ ਦੀ ਕੀ ਚਤੁਰਾਈ ਚਲ ਸਕਦੀ ਹੈ ? (ਉਸ ਨੇ ਤਾਂ ਤੇਰੇ ਹੁਕਮ ਦੀ ਪਾਲਣਾ ਕਰਨੀ ਹੈ)

੪. ਜਦ ਤੇਰਾ ਹੁਕਮ ਹੋ ਗਇਆ ਤਾਂ ਕਿਸੇ ਹੋਰ ਦਾ ਕੋਈ ਹੁਕਮ ਕੀਤਾ ਨਹੀਂ ਜਾ ਸਕਦਾ (ਨਹੀਂ ਚਲਦਾ)-(ਜੋ ਤਿਸ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ)। ੧। ਰਹਾਉ

੫. (ਤੇਰਾ ਗੁਲਾਮ ਹੋਣ ਦਾ ਭਾਵ ਮੇਰੇ ਅੰਦਰ ਹੁਣ ਇੰਨਾ ਡੂੰਘਾ ਹੋ ਚੁਕਾ ਹੈ ਕਿ ਮੈਂ ਆਪਣੇ ਆਪ ਨੂੰ ਪੀਹੜੀਆਂ ਤੋਂ ਹੀ ਤੇਰਾ ਗੁਲਾਮ ਸਮਝਣ ਲਗ ਪਇਆ ਹਾਂ) ਮੇਰੀ ਮਾਂ ਵੀ ਮਾਨੋਂ ਤੇਰੀ ਗੁਲਾਮ ਹੈ, ਮੇਰਾ ਪਿਤਾ ਭੀ ਤੇਰਾ ਗੁਲਾਮ ਹੈ। ਮੈਨੂੰ ਗੁਲਾਮ ਨੇ ਹੀ ਜਨਮ ਦਿਤਾ ਹੈ (ਭਾਵ ਮੇਰੀ ਰਗ ਰਗ ਵਿਚ ਤੇਰਾ ਸੇਵਕਪੁਣਾ ਸਮਾਇਆ ਹੋਇਆ ਹੈ)।

੬. (ਮੈਂ ਇਉਂ ਸਮਝਦਾ ਹਾਂ ਕਿ) ਮੇਰੇ ਮਾਤਾ-ਪਿਤਾ ਮਾਨੋਂ ਤੇਰੀ ਹੀ ਭਗਤੀ ਕਰਦੇ ਰਹੇ ਹਨ ਤੇ ਮੈਂ ਵੀ, ਹੇ ਮਾਲਕ, ਤੇਰੀ ਹੀ ਭਗਤੀ ਕਰਦਾ ਹਾਂ। ੨।

੭. ਹੇ ਮਾਲਕ, ਜੇ ਤੂੰ ਪੀਵੇਂ (ਪਾਣੀ ਪੀਣਾ ਚਾਹੇਂ) ਤਾਂ ਪਾਣੀ ਲੈ ਆਵਾਂ, ਜੇ ਤੂੰ ਖਾਵੇਂ ਤਾਂ (ਚੱਕੀ) ਪੀਸਣ ਲਈ ਜਾਵਾਂ (ਭਾਵ ਜੋ ਕੰਮ ਤੈਨੂੰ ਮਨਜ਼ੂਰ ਹੋਵੇ ਉਹੋ ਕਰਾਂ)

੮. ਮੈਂ ਤੈਨੂੰ ਪੱਖਾ ਫੇਰਾਂ ਤੇਰੇ ਪੈਰ ਘੁੱਟਾਂ ਤੇ ਸਦਾ ਤੇਰਾ ਨਾਮ ਜਪਦਾ ਰਹਾਂ। ੩।

੯. (ਪਰ) ਮੈਂ ਨਿਮਕ-ਹਰਾਮ ਗੁਲਾਮ ਹਾਂ, ਜੇ ਤੂੰ ਮੈਨੂੰ ਬਖਸ਼ ਦੇਵੇਂ, ਤਾਂ ਇਸ ਵਿਚ ਹੀ ਤੇਰੀ ਵਡਿਆਈ ਹੈ (ਮੇਰਾ ਆਪਣਾ ਕੋਈ ਗੁਣ ਨਹੀਂ)।

੧੦. ਤੂੰ ਆਦਿ-ਜੁਗਾਦਿ ਤੋਂ ਦਇਆ ਦਾ ਸਰੂਪ ਹੈਂ, ਤੇਰੇ ਬਿਨਾਂ ਕਿਸੇ ਨੇ ਮੁਕਤੀ ਨਹੀਂ ਪਾਈ। ੪। ੬।

੭

**੧. ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ।**

**੨. ਕੋਈ ਆਖੈ ਆਦਮੀ ਨਾਨਕੁ ਵੇਚਾਰਾ। ੧।**

**੩. ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ।**

**੪. ਹਉ ਹਰਿ ਬਿਨੁ ਅਵਰੁ ਨ ਜਾਨਾ। ੧। ਰਹਾਉ।**

**੫. ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ।**

**੬. ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ। ੨।**

੭. ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ।
੮. ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ । ੩ ।
੯. ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰ ।
੧੦. ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ । ੪ । ੭ ।

## ਟੀਕਾ

੧. ਕੋਈ (ਮੈਨੂੰ) ਭੂਤਨਾ ਆਖਦਾ ਹੈ ਅਤੇ ਕੋਈ ਜਿੰਨ ਆਖਦਾ ਹੈ ।
੨. ਕੋਈ ਆਖਦਾ ਹੈ ਕਿ ਨਾਨਕ ਇਕ ਮਸਕੀਨ ਆਦਮੀ ਹੈ । ੧ ।
੩. (ਠੀਕ) ਇਹ ਕਮਲਾ ਨਾਨਕ (ਜਿਸ ਨੂੰ) ਦੁਨੀਆਂ ਕਮਲਾ ਕਹਿੰਦੀ ਹੈ, ਹਰੀ ਮਾਲਕ ਦਾ ਮਤਵਾਲਾ ਹੋ ਗਇਆ ਹੈ ।
੪. (ਇਥੋਂ ਤਕ ਕਿ) ਮੈਂ ਹੁਣ ਹਰੀ ਤੋਂ ਬਿਨਾ ਹੋਰ ਕਿਸੇ ਨੂੰ ਜਾਣਦਾ ਹੀ ਨਹੀਂ (ਉਸੇ ਦਾ ਹੋ ਗਇਆ ਹਾਂ) । ੧ । ਰਹਾਉ ।
੫. (ਪਰ ਮਤਵਾਲਾ ਹੋਣਾ ਕੋਈ ਸੌਖਾ ਨਹੀਂ) ਹਰੀ ਦਾ ਮਤਵਾਲਾ ਉਹ ਸਮਝਣਾ ਚਾਹੀਦਾ ਹੈ ਜੋ ਵਾਹਿਗੁਰੂ ਦੇ ਭੈ ਵਿਚ ਰਹਿ ਕੇ ਮਤਵਾਲਾ ਬਣ ਜਾਵੇ ।
੬. ਇਕ ਮਾਲਕ ਵਾਹਿਗੁਰੂ ਤੋਂ ਬਿਨਾ ਕਿਸੇ ਦੂਜੇ ਨੂੰ ਨਾ ਪਛਾਣੇ । ੨ ।
੭. ਹਰੀ ਦਾ ਮਤਵਾਲਾ ਉਹ ਹੈ ਜੋ ਇਕ ਹਰੀ ਦੀ ਕਾਰ ਕਰਦਾ ਹੈ ।
੮. ਜੋ ਕੇਵਲ ਇਕ ਮਾਲਕ ਦਾ ਹੁਕਮ ਪਛਾਣਦਾ ਹੈ, ਹੋਰ ਕੋਈ ਚਤਰਾਈ ਕਿਸ ਕੰਮ ਹੈ ? । ੩ ।
੯. ਹਰੀ ਦਾ ਮਤਵਾਲਾ ਉਹ ਹੈ ਜੋ ਸਾਹਿਬ ਦਾ ਪਿਆਰ ਹਿਰਦੇ ਵਿਚ ਧਰੇ ।
੧੦. ਆਪਣੇ ਆਪ ਨੂੰ ਮਾੜਾ ਸਮਝੇ ਅਤੇ ਹੋਰ ਸਾਰੇ ਸੰਸਾਰ ਨੂੰ ਚੰਗਾ ਸਮਝੇ । ੪ । । ੭ ।

## ੮

੧. ਇਹੁ ਧਨੁ ਸਰਬ ਰਹਿਆ ਭਰਪੂਰਿ ।
੨. ਮਨਮੁਖ ਫਿਰਹਿ ਸਿ ਜਾਣਹਿ ਦੂਰਿ ।
੩. ਸੋ ਧਨੁ ਵਖਰੁ ਨਾਮੁ ਰਿਦੈ ਹਮਾਰ ।
੪. ਜਿਸੁ ਤੂ ਦੇਹਿ ਤਿਸੈ ਨਿਸਤਾਰੈ । ੧ । ਰਹਾਉ ।
੫. ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ।
੬. ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ । ੨ ।

੭. ਇਸੁ ਧਨ ਕੀ ਦੇਖਹੁ ਵਡਿਆਈ।

੮. ਸਹਜੇ ਮਾਤੇ ਅਨਦਿਨੁ ਜਾਈ। ੩।

੯. ਇਕ ਬਾਤ ਅਨੂਪ ਸੁਨਹੁ ਨਰ ਭਾਈ।

੧੦. ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ। ੪।

੧੧. ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ।

੧੨. ਸਤਿਗੁਰੁ ਮਿਲੈ ਤ ਇਹੁ ਧਨੁ ਪਾਏ। ੫। ੮।

## ਪਦ-ਅਰਥ

**ਇਹੁ ਧਨੁ**—ਨਾਮ ਧਨ; **ਨਿਸਤਾਰੈ**—ਤਾਰ ਲੈਂਦਾ ਹੈ; **ਤਸਕਰੁ**—ਚੋਰ; **ਅਨੂਪ**—ਸੁੰਦਰ; **ਭਣਤਿ**—ਕਹਿੰਦਾ ਹੈ।

## ਟੀਕਾ

੧. ਨਾਮ ਧਨ ਸਾਰਿਆਂ ਹਿਰਦਿਆਂ ਵਿਚ ਸਮਾਇਆ ਹੋਇਆ ਹੈ (ਨਾਮੀ ਜੁ ਅੰਦਰ ਹੋਇਆ, ਨਾਮ ਓਹ ਨਹੀਂ ਜੋ ਨਿਰਾ ਜ਼ਬਾਨ ਤੇ ਰਹਿੰਦਾ ਹੈ ਜਦ ਓਚੀ ਸੁਰਤ ਵਿਚ ਜਾਈਦਾ ਹੈ ਉਥੇ ਨਾਮ ਦੀ ਅਸਲ ਪ੍ਰਾਪਤੀ ਹੁੰਦੀ ਹੈ। ਉਥੇ ਹੀ ਨਾਮੀ ਲਭਦਾ ਹੈ)। ੧।

੨. ਮਨਮੁਖ ਭਟਕਦੇ ਫਿਰਦੇ ਹਨ ਕਿਉਂਕਿ ਉਹ ਨਾਮ ਨੂੰ ਕਿਤੇ ਦੂਰ ਸਮਝਦੇ ਹਨ (ਅੰਦਰ ਨਹੀਂ ਭਾਲਦੇ ਜਿਥੇ ਨਾਮੀ ਵਸਦਾ ਹੈ)।

੩. ਨਾਮ ਧਨ, ਨਾਮ ਵਸਤੂ ਸਾਡੇ ਹਿਰਦੇ ਅੰਦਰ ਹੈ।

੪. ਹੇ ਪ੍ਰਭੂ, ਜਿਸ ਨੂੰ ਤੂੰ ਇਸ ਧਨ ਦੀ ਸੂਝ ਦੇ ਦਿੰਦਾ ਹੈ, ਉਸ ਨੂੰ ਸੰਸਾਰ ਸਾਗਰ ਤੋਂ ਨਾਮ ਧਨ ਪਾਰ ਲੰਘਾ ਲੈਂਦਾ ਹੈ। ੧। ਰਹਾਉ।

੫. ਇਹ ਧਨ ਨਾ ਸਾੜ ਸਕਦਾ ਹੈ ਨਾ ਚੋਰ ਇਸ ਨੂੰ ਲੈ ਜਾ ਸਕਦਾ ਹੈ।

੬. ਨਾ ਇਹ ਧਨ ਡੁੱਬ (ਰੁੜ੍ਹ) ਸਕਦਾ ਹੈ, ਨਾ ਇਸ ਧਨ ਦੇ ਕਾਰਨ ਕਦੇ ਕੋਈ ਡੰਡ ਲਗ ਸਕਦਾ ਹੈ। ੨।

੭. ਇਸ ਧਨ ਦਾ ਗੁਣ ਦੇਖੋ, ਗੁਣ ਇਹ ਹੈ,-

੮. ਜਿਨ੍ਹਾਂ ਪਾਸ ਇਹ ਧਨ ਹੁੰਦਾ ਹੈ ਉਹ ਸਹਜ ਅਵਸਥਾ ਵਿਚ ਰੱਤੇ ਹਨ ਤੇ ਉਨ੍ਹਾਂ ਦਾ ਹਰ ਦਿਨ ਸਹਜ ਵਿਚ ਹੀ ਗੁਜ਼ਰਦਾ ਹੈ। ੩।

੯. ਹੇ ਭਾਈ ਜਨੋ, ਇਸ ਧਨ ਦੀ ਇਕ ਹੋਰ ਸੁਹਣੀ ਗੱਲ ਸੁਣੋ,

੧੦. (ਕਿ) ਇਸ ਧਨ ਤੋਂ ਬਿਨਾ ਕਦੇ ਕਿਸੇ ਨੂੰ ਪਰਮ ਗਤੀ ਨਹੀਂ ਮਿਲੀ। ੪।

੧੧. ਨਾਨਕ ਕਹਿੰਦਾ ਹੈ ਕਿ ਉਹ ਅਕੱਥ ਪ੍ਰਭੂ ਦੀ ਕਥਾ ਸੁਣਾਂਦਾ ਹੈ ਅਰਥਾਤ ਅਕੱਥ ਹਰੀ ਨੂੰ ਵੀ ਕਥ ਲੈਂਦਾ ਹੈ (ਜਿਸ ਨੂੰ ਸਤਿਗੁਰੂ ਤੋਂ ਨਾਮ ਮਿਲਦਾ ਹੈ)।

੧੨. ਸਤਿਗੁਰੂ ਮਿਲੇ ਤਾਂ ਹੀ ਨਾਮ ਧਨ ਮਿਲਦਾ ਹੈ। ੫। ੮।

੯

**੧. ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ।**

**੨. ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ। ੧।**

**੩. ਮੂੜੇ ਕਾਇਚੇ ਭਰਮਿ ਭੁਲਾ।**

**੪. ਨਹ ਚੀਨਿਆ ਪਰਮਾਨੰਦੁ ਬੈਰਾਗੀ। ੧। ਰਹਾਉ।**

**੫. ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ।**

**੬. ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ। ੨।**

**੭. ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ।**

**੮. ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਉਡੈ ਨਹ ਹੰਸੁ ਨਹ ਕੰਧੁ ਛੀਜੈ। ੩। ੯।**

## ਪਦ-ਅਰਥ

**ਸੂਰ ਸਰੁ**—ਇੜਾ ਨਾੜੀ, ਸੂਰਜ ਜੋ ਤਪਸ਼ ਦਾ ਸੋਮਾ ਹੈ, ਤਮੋ ਗੁਣੀ ਸੁਭਾ; **ਸੋਸਿ ਲੈ**—ਸਾੜ ਕੇ ਸੁਕਾ ਦੇ; **ਸੋਮ ਸਰੁ**—ਪਿੰਗਲਾ ਸੁਰ, ਚੰਦਰਮਾ, ਸਤੋ ਗੁਣੀ ਸੁਭਾ; **ਪੋਖਿ ਲੈ**—ਪਾਲ ਲੈ, ਤਕੜਾ ਕਰ ਲੈ; **ਮਰਤੁ**—ਮਾਰੁਤ, ਹਵਾ, ਪ੍ਰਾਣ; **ਸਨਬੰਧੁ**—ਸੰਬੰਧ; **ਮੀਨ ਕੀ ਚਪਲ ਸਿਉ**—ਮੱਛੀ ਵਾਲੀ ਚੰਚਲਤਾ ਵਾਲਾ ਜੋ (ਮਨ) ਹੈ; **ਹੰਸੁ**—ਆਤਮਾ; **ਕੰਧੁ**—ਸਰੀਰ; **ਚੀਨਿਆ**—ਸਮਝਿਆ; **ਅਜਰ ਗਹੁ**—ਨਾ ਸੜਨ ਵਾਲੀ ਤ੍ਰਿਸ਼ਨਾ ਨੂੰ ਪਕੜ ਲੈ; **ਭ੍ਰਾਤਿ**—ਭਟਕਣਾ, ਭਰਮ; **ਅਪਿਉ**—ਅੰਮ੍ਰਿਤ।

## ਟੀਕਾ

੧. ਹੇ ਯੋਗੀ, ਤਮੋ ਗੁਣੀ ਸੁਭਾ ਨੂੰ ਸਾੜ ਕੇ ਸੁਕਾ ਦੇ, ਇਸ ਨੂੰ ਸਮਝ ਕਿ ਮਾਨੋਂ ਇੜਾ ਵਿਚ ਪ੍ਰਾਣ ਚਾੜ੍ਹੇ ਗਏ ਹਨ। ਸਤੋ ਗੁਣੀ ਸੁਭਾ ਨੂੰ ਤਕੜਾ ਕਰ, ਇਸ ਨੂੰ ਸਮਝ ਕਿ ਮਾਨੋ ਪਿੰਗਲਾ ਵਿਚ ਪ੍ਰਾਣ ਉਤਾਰੇ ਗਏ ਹਨ। ਜ਼ਿੰਦਗੀ ਨੂੰ ਗੁਰੂ ਦੀ ਦਸੀ ਜੁਗਤੀ ਵਿਚ ਤੋਰੋ ਇਸ ਨੂੰ ਸਮਝ ਕਿ ਮਾਨੋਂ ਪ੍ਰਾਣਾਂ ਨੂੰ ਸੁਖਮਨਾ ਵਿਚ ਟਿਕਾਇਆ ਗਇਆ ਹੈ। ਇਹੋ ਜਿਹਾ ਕੋਈ ਮੇਲ ਮਿਲਾਓ।

੨. ਇਸ ਜੁਗਤੀ ਨਾਲ ਮੱਛੀ ਦੀ ਚੰਚਲਤਾ ਵਾਲੇ ਮਨ ਨੂੰ ਕਾਬੂ ਵਿਚ ਕਰਨਾ ਚਾਹੀਦਾ ਹੈ। ਫਿਰ ਨਾ ਮਨ ਭਟਕਦਾ ਹੈ ਤੇ ਨਾ ਸਰੀਰ ਨਸ਼ਟ ਹੁੰਦਾ ਹੈ? ।੧।

੩. ਹੇ ਮੂਰਖ, ਤੂੰ ਕਿਉਂ ਭਰਮ ਵਿਚ ਭਟਕ ਰਹਿਆ ਹੈਂ?

੪. ਤੂੰ ਉਸ ਅਨੰਦ ਰੂਪ ਨਿਰਲੇਪ ਹਰੀ ਨੂੰ ਜਾਣਿਆ ਹੀ ਨਹੀਂ। ੧। ਰਹਾਉ।

੫. ਹੇ ਯੋਗੀ, ਪਕੜ ਇਸ ਨਾ ਸੜਨ ਵਾਲੀ ਤ੍ਰਿਸ਼ਨਾ ਨੂੰ ਤੇ ਸਾੜ ਦੇ ਇਸ ਨੂੰ, ਨਾਲੇ ਪਕੜ ਇਸ ਨਾ ਮਰਨ ਵਾਲੀ ਆਸਾ ਨੂੰ ਤੇ ਮਾਰ ਦੇ ਇਸ ਨੂੰ ਵੀ, ਨਾਲੇ ਤਿਆਗ ਦੇ, ਸਾਰੇ ਭਰਮਾਂ ਨੂੰ। ਤਾਂ ਹੀ ਤੂੰ ਨਾਮ ਅੰਮ੍ਰਿਤ ਪੀਵੇਂਗਾ।

੬. ਇਸ ਜੁਗਤੀ ਨਾਲ ਮੱਛੀ ਦੀ ਚੰਚਲਤਾ ਵਾਲੇ ਮਨ ਨੂੰ ਕਾਬੂ ਵਿਚ ਕਰਨਾ ਚਾਹੀਦਾ ਹੈ, ਫਿਰ ਨਾ ਮਨ ਭਟਕਦਾ ਹੈ ਤੇ ਨਾ ਸਰੀਰ ਨਸ਼ਟ ਹੁੰਦਾ ਹੈ।੨।

੭. ਨਾਨਕ ਕਹਿੰਦਾ ਹੈ ਹੇ ਜਨੋ, ਜੋ ਹਰੀ ਨੂੰ ਮਨੋਂ ਸਿਮਰਦਾ ਹੈ, ਉਸ ਦੇ ਪਵਨ (ਸੁਆਸਾਂ) ਨਾਲ ਅੰਮ੍ਰਿਤ ਅੰਦਰ ਜਾਂਦਾ ਹੈ (ਉਸ ਦਾ ਸਾਰਾ ਜੀਵਨ ਅੰਮ੍ਰਿਤ ਨਾਲ ਭਰ ਜਾਂਦਾ ਹੈ)।

੮. ਇਸ ਜੁਗਤੀ ਨਾਲ ਮੱਛੀ ਦੀ ਚੰਚਲਤਾ ਵਾਲੇ ਮਨ ਨੂੰ ਕਾਬੂ ਵਿਚ ਕਰਨਾ ਚਾਹੀਦਾ ਹੈ, ਫਿਰ ਨਾ ਮਨ ਭਟਕਦਾ ਹੈ (ਵਿਕਾਰ ਵਿਚ) ਤੇ ਨਾ ਹੀ ਸਰੀਰ ਨਸ਼ਟ ਹੁੰਦਾ ਹੈ। ੩। ੯।

## ੧੦

**੧. ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ।**
**੨. ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ।**
**੩. ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ।**
**੪. ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ।੧।**
**੫. ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ।**
**੬. ਸਰਬ ਜੋਤਿ ਜਗ ਜੀਵਨਾ ਸਿਰਿ ਸਿਰਿ ਸਾਚਾ ਲੇਖੁ।੧।ਰਹਾਉ।**

੭. ਬ੍ਰਹਮਾਂ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ।
੮. ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ।
੯. ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ ।
੧੦. ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ । ੨ ।
੧੧. ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ ।
੧੨. ਅੰਧੁਲੈ ਮਾਣਕੁ ਗੁਰੁ ਪਕੜਿਆ ਨਿਤਾਣਿਆ ਤੂ ਤਾਣੁ ।
੧੩. ਹੋਮ ਜਪਾ ਨਹੀ ਜਾਣਿਆ ਗੁਰਮਤੀ ਸਾਚੁ ਪਛਾਣੁ ।
੧੪. ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ । ੩ ।
੧੫. ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ ।
੧੬. ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ ।
੧੭. ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗ ਬਿਘਨੁ ਨ ਹੋਇ ।
੧੮. ਨਾਨਕ ਸਿਰ ਦੇ ਛੁਟੀਐ ਮਨਿ ਤਨਿ ਸਾਚਾ ਸੋਇ । ੪ । ੧੦ ।

## ਪਦ-ਅਰਥ

**ਸਰੁ**—ਸੰਸਾਰ ਸਾਗਰ; **ਮਤੁ**—ਮਸਤ ਹੈ; **ਬੋਹਿਥੁ**—ਜਹਾਜ਼ (ਜੀਵਨ ਰੂਪ); **ਮਾਣਕੁ**—ਨਾਮ ਰੂਪ ਮਾਣਕ-ਮੋਤੀ; **ਕਤੁ**—ਤਰੇੜ, ਛੇਕ, ਚੀਰ; **ਪੰਚਾਇਣ**—ਪੰਜ ਗੁਣਾਂ ਦਾ ਘਰ ਹੋ ਕੇ (ਸਤ, ਸੰਤੋਖ, ਦਇਆ, ਧਰਮ, ਧੀਰਜ ਇਹ ਪੰਜ ਗੁਣ ਹਨ); **ਅਫਾਰੀ**—ਆਫਰੇ ਹੋਏ (ਹੰਕਾਰ ਵਿਚ); **ਜੰਗਮ**—ਯੋਗੀਆਂ ਦਾ ਇਕ ਫ਼ਿਰਕਾ; **ਸਾਰੀ**—ਸ੍ਰੇਸ਼ਟ; **ਬਹੁੜਿ**—ਮੁੜ ਕੇ ।

## ਟੀਕਾ

੧. ਨਾ ਮਾਇਆ ਦੀ ਤ੍ਰਿਸ਼ਨਾ ਮੋਈ ਹੈ, ਨਾ ਮਨ ਦੇ ਵਿਕਾਰ ਮੁਕੇ ਹਨ, ਸੰਸਾਰ ਸਾਗਰ ਲਹਿਰਾਂ ਵਿਚ ਹੈ ਤੇ ਜੀਵ ਹਉਮੈ ਦੀ ਸ਼ਰਾਬ ਨਾਲ ਮਸਤ ਹੈ ।

੨. ਉਹ ਜੀਵਨ ਰੂਪ 'ਬੋਹਿਥ' ਜਿਸ ਅੰਦਰ ਨਾਮ 'ਵਖਰ' ਹੈ, ਇਸ ਲਹਿਰਾਂ ਵਾਲੇ ਸਾਗਰ ਦੇ ਜਲ ਉਤੇ ਤਰ ਕੇ ਪਾਰ ਟਿਕਦਾ (ਪੁਜਦਾ) ਹੈ ।

੩. ਨਾਮ ਮਾਣਕ ਮਨ ਵਿਚ ਹੀ ਹੈ, ਇਹੋ ਮਨ ਨੂੰ ਮਾਰਦਾ (ਕਾਬੂ ਕਰਦਾ) ਹੈ; (ਇਸ ਤਰ੍ਹਾਂ ਜੋ ਸੱਚ ਉਪਜਦਾ ਹੈ ਉਸ ਸੱਚ ਦੇ ਕਾਰਨ ਮਨ ਵਿਚ ਕੋਈ ਤਰੇੜ ਨਹੀਂ ਪੈਂਦੀ ਭਾਵ ਕਮਜ਼ੋਰੀ ਤ੍ਰਿਸ਼ਨਾ ਆਦਿਕ ਨਹੀਂ ਆਉਂਦੀ) ।

੪. ਫਿਰ ਮਨ-ਰਾਜਾ, ਹਿਰਦੇ-ਤਖ਼ਤ ਉਤੇ ਆਪਣੇ ਗੁਣਾਂ ਕਰਕੇ ਟਿਕਿਆ ਰਹਿੰਦਾ ਹੈ । ਉਹ ਗੁਣਾਂ ਦਾ ਘਰ ਹੋ ਕੇ ਪ੍ਰਭੂ ਦੇ ਭੈ ਵਿਚ ਰੱਤਾ ਰਹਿੰਦਾ ਹੈ । ੧ ।

੫. ਹੇ ਭਾਈ, ਸੱਚੇ ਮਾਲਕ ਨੂੰ ਦੂਰ ਨਾ ਸਮਝ, (ਤੇਰੇ ਅੰਦਰ ਹੀ ਹੈ)।

੬. ਉਸ ਜਗਤ ਦੇ ਜੀਵਨ, ਪ੍ਰਭੂ, ਦੀ ਜੋਤ ਸਭ ਵਿਚ ਹੈ, ਉਸ ਦਾ ਸੱਚਾ (ਅਟਲ) ਹੁਕਮ ਹਰ ਇਕ ਦੇ ਸਿਰ ਤੇ ਹੈ। ੧। ਰਹਾਉ।

੭. ਬ੍ਰਹਮਾ, ਵਿਸ਼ਨੂੰ, ਰਿਸ਼ੀ, ਮੁਨੀ, ਸ਼ਿਵ, ਇੰਦ੍ਰ, ਤਪਸਵੀ ਤੇ ਤਿਆਗੀ ਆਦਿ (ਉਸ ਦਾ ਹੁਕਮ ਮੰਨ ਕੇ ਇਸ ਰੁਤਬੇ ਤੇ ਪੁਜੇ ਹਨ)।

੮. ਜੋ ਵੀ ਉਸ ਦਾ ਹੁਕਮ ਮੰਨਦਾ ਹੈ, ਉਹ ਸੱਚੇ ਪ੍ਰਭੂ ਦੇ ਦਰ ਤੇ ਸੋਭਾ ਪਾਂਦਾ ਹੈ; ਅਤੇ ਬਾਗ਼ੀ ਆਪਣੇ ਹੰਕਾਰ ਵਿਚ ਹੀ ਮਰਦੇ ਹਨ (ਖੁਆਰ ਹੁੰਦੇ ਹਨ)।

੯. ਯੋਗੀ, ਯੋਧੇ, ਜਤੀ, ਸੰਨਿਆਸੀ ਆਦਿ ਸਭ ਪੂਰੇ ਗੁਰੂ ਦੀ ਸ਼ਰਨ ਵਿਚ ਪੈ ਕੇ ਹੀ ਵਿਚਾਰਵਾਨ ਹੋਏ ਹਨ।

੧੦. ਬਿਨਾਂ ਸੇਵਾ ਦੇ ਕੋਈ ਵੀ ਕਦੇ ਫਲ ਪ੍ਰਾਪਤ ਨਹੀਂ ਕਰ ਸਕਦਾ-ਸੇਵਾ ਹੀ ਸ੍ਰੇਸ਼ਟ ਕਰਨੀ ਹੈ। ੨।

੧੧. ਹੇ ਪ੍ਰਭੂ, ਗਰੀਬਾਂ ਦਾ ਤੂੰ ਧਨ ਹੈਂ, ਨਿਗੁਰਿਆਂ ਦਾ ਤੂੰ ਰਹਿਬਰ ਹੈਂ, ਨਿਮਾਣਿਆਂ ਦਾ ਤੂੰ ਮਾਣ ਹੈਂ।

੧੨. ਜਿਸ ਅਗਿਆਨੀ ਨੇ ਗੁਰੂ-ਮਾਲਕ ਨੂੰ ਫੜਿਆ ਹੈ (ਉਸ ਦਾ ਵੀ ਤੂੰ ਹੀ ਗੁਰੂ ਹੋ ਕੇ ਰਾਹ ਦਸਣ ਵਾਲਾ ਹੈਂ) ਨਿਤਾਣਿਆਂ ਦੀ ਤੂੰ ਤਾਕਤ ਹੈਂ।

੧੩. ਹੋਮ, ਜਪਾਂ ਨਾਲ ਤੂੰ ਜਾਣਿਆਂ ਨਹੀਂ ਜਾਂਦਾ ਗੁਰੂ ਦੀ ਸਿਖਿਆ ਦੁਆਰਾ, ਹੇ ਭਾਈ, ਉਸ ਸੱਚੇ ਨੂੰ ਪਛਾਣੋ।

੧੪. ਨਾਮ ਤੋਂ ਬਿਨਾਂ ਪ੍ਰਭੂ-ਦਰ ਤੇ ਸਹਾਰਾ ਨਹੀਂ ਮਿਲਦਾ, ਜਨਮ ਮਰਨ ਦਾ ਝੂਠਾ ਗੇੜ ਬਣਿਆ ਰਹਿੰਦਾ ਹੈ। ੩।

੧੫. ਹੇ ਭਾਈ, ਸੱਚੇ ਨਾਮ ਦੀ ਸਿਫਤ ਸਾਲਾਹ ਕਰਨੀ ਚਾਹੀਦੀ ਹੈ, ਕਿਉਂਕਿ ਸੱਚੇ ਨਾਮ ਕਰਕੇ ਤ੍ਰਿਪਤੀ ਹੁੰਦੀ ਹੈ।

੧੬. ਗਿਆਨ-ਰਤਨ ਨਾਲ ਜੇ ਮਨ ਨੂੰ ਸਾਫ਼ ਕਰ ਲਈਏ ਤਾਂ ਫਿਰ ਇਹ ਮਨ ਮੈਲਾ ਨਹੀਂ ਹੁੰਦਾ।

੧੭. ਜਦੋਂ ਤੀਕ ਮਾਲਕ ਪ੍ਰਭੂ ਮਨ ਵਿਚ ਵਸਦਾ ਹੈ, ਤਦੋਂ ਤਕ ਜੀਵਨ ਵਿਚ ਕੋਈ ਵਿਘਨ ਨਹੀਂ ਪੈਂਦਾ (ਜੀਵਨ ਸੁਖ ਵਿਚ ਚਲਦਾ ਰਹਿੰਦਾ ਹੈ)।

੧੮. (ਨਾਨਕ) ਆਪਾ ਭਾਵ ਗਵਾ ਕੇ ਹੀ ਵਿਕਾਰਾਂ ਤੋਂ ਖਲਾਸੀ ਮਿਲਦੀ ਹੈ ਤੇ ਉਹ ਸੱਚਾ ਪ੍ਰਭੂ ਮਨ, ਤਨ ਵਿਚ ਟਿਕਿਆ ਰਹਿੰਦਾ ਹੈ। ੪। ੧੦।

੧੧

**੧. ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨਾ ਰਾਤੀ।**

**੨. ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ। ੧।**

੩. ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ।

੪. ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ।੧। ਰਹਾਉ ।

੫. ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ।

੬. ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ।੨।

੭. ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ।

੮. ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ।੩।

੯. ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ।

੧੦. ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ।੪।

੧੧. ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ।

੧੨. ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ।੫।੧੧।

## ਪਦ-ਅਰਥ

**ਬੀਤੀ**—ਮੁਕ ਜਾਂਦੀ ਹੈ; **ਨਿਰੰਤੀ**—ਭੇਦ ਦੀ ਗੱਲ; **ਘਟੁ**—ਹਿਰਦਾ; **ਅਜਾਚੀ**—ਜੋ ਜਾਂਚਿਆਂ ਜਾਂ ਤੋਲਿਆ ਨਾ ਜਾ ਸਕੇ; **ਨਿਭਰਾਤੀ**—ਭਰਮ ਰਹਤ; **ਗਗਨੁ**—ਦਸਮ ਦੁਆਰ; **ਗੋਰਖੁ**—ਪ੍ਰਿਥਵੀ ਦਾ ਰਖਿਅਕ, ਹਰੀ ।

**ਨੋਟ** :-ਗੁਰੂ ਜੀ ਤੋਂ ਪੁਛਿਆ ਗਇਆ ਸੀ ਕਿ ਉਨ੍ਹਾਂ ਦਾ ਨਾਮ, ਉਨ੍ਹਾਂ ਦੀ ਜਾਤ, ਧਰਮ, ਨਸਲ ਆਦਿਕ ਕੀ ਹਨ? ਗੁਰੂ ਜੀ ਨੇ ਹਾਸ-ਰਸ ਵਿਚ ਇਹੋ ਪੁੱਛ ਰੱਬ ਤੋਂ ਕੀਤੀ ਜੋ ਰਹਾਓ ਦੀ ਤੁਕ ਵਿਚ ਆਈ ਹੈ । ਉਨ੍ਹਾਂ ਦਾ ਭਾਵ ਇਹ ਸੀ : ਕਿਉਂਕਿ ਉਹ ਰੱਬ ਦੇ ਹੋ ਚੁਕੇ ਹਨ, ਉਨ੍ਹਾਂ ਦਾ ਨਾਮ, ਜਾਤ, ਧਰਮ ਆਦਿਕ ਉਹੋ ਹਨ ਜੋ ਰੱਬ ਦੇ ਹਨ । ਅਗੋਂ ਇਸ ਗੱਲ ਨੂੰ ਵੱਖ ਵੱਖ ਤੁਕਾਂ ਵਿਚ ਸਪਸ਼ਟ ਕੀਤਾ ਹੈ । ਉਨ੍ਹਾਂ ਜੋਗੀਆਂ ਤੇ ਬ੍ਰਾਹਮਣਾਂ ਆਦਿ ਦੀ ਵਿਥਿਆ ਦਸੀ ਹੈ ਜੋ ਰੱਬ ਦੇ ਹੋ ਜਾਂਦੇ ਹਨ । ਉਹ ਆਤਮ-ਮੰਡਲ ਵਿਚ ਪੁਜ ਕੇ ਇਕ ਹੀ ਹੋ ਜਾਂਦੇ ਹਨ ਕਿਉਂਕਿ ਇਕ ਨਾਲ ਜਾ ਮਿਲਦੇ ਹਨ । ਉਨ੍ਹਾਂ ਦੇ ਰਾਹ ਵੱਖ ਵੱਖ ਹੋ ਸਕਦੇ ਹਨ ਪਰ ਅਪੜਦੇ ਉਹ ਇਕੋ ਥਾਂ ਹਨ ਜਿਥੇ ਵਿਥਾਂ ਵਖੇਵਿਆਂ ਦੀ ਗੁੰਜਾਇਸ਼ ਨਹੀਂ ਹੁੰਦੀ ।

## ਟੀਕਾ

੧. ਉਸ ਯੋਗੀ ਨੂੰ ਜਿਸ ਦੀ ਜੁਗਤੀ ਨਿਰਮਲ ਨਾਮ ਹੈ, ਰਤੀ ਵੀ ਮੈਲ ਨਹੀਂ ਹੁੰਦੀ ।

੨. ਉਸ ਦੇ ਨਾਲ ਸਦਾ ਸੱਚਾ ਪ੍ਰੀਤਮ ਹੈ, ਸੱਚਾ ਮਾਲਕ ਹੈ; ਉਸ ਦੀ ਜਨਮ ਮਰਨ ਵਾਲੀ ਅਵਸਥਾ ਮੁਕ ਗਈ ਹੈ । ੧ ।

੩. ਹੇ ਧਰਤੀ ਦੇ ਮਾਲਕ, ਪ੍ਰਭੂ ਤੇਰਾ ਨਾਮ ਕਿਹੜਾ ਹੈ ਅਤੇ ਤੇਰੀ ਜ਼ਾਤ ਕੀ ਹੈ ? (ਨਹੀਂ ਹੈ)

੪. ਜਦੋਂ ਤੂੰ ਮੈਨੂੰ ਆਪਣੇ ਮਹਲ ਅੰਦਰ ਬੁਲਾਵੇਂਗਾ ਤਾਂ ਮੈਂ ਇਹ ਭੇਦ ਦੀ ਗੱਲ ਤੈਥੋਂ ਪੁਛਾਂਗਾ । ੧ । ਰਹਾਉ ।

੫. ਬ੍ਰਾਹਮਣ ਉਹ ਹੈ ਜਿਸ ਦਾ ਇਸ਼ਨਾਨ ਬ੍ਰਹਮ-ਜਲ ਵਿਚ ਹੁੰਦਾ ਹੈ, ਜਿਸ ਦੀ ਪਤ੍ਰਾਂ ਨਾਲ ਪੂਜਾ ਹਰੀ ਦੇ ਗੁਣ ਗਾਉਂਣੇ ਹਨ;

੬. ਜੋ ਇਕ ਨਾਮ ਨੂੰ, ਇਕ ਨਾਰਾਇਣ ਨੂੰ, ਜਿਸ ਦੀ ਇਕਾ ਜੋਤ ਤਿੰਨਾਂ ਭਵਨਾਂ ਵਿਚ ਹੈ (ਆਪਣਾ ਬਣਾਈ ਰਖਦਾ ਹੈ) । ੨ ।

੭. (ਇਸ ਉਤਲੇ ਭੇਦ ਨੂੰ ਸਮਝ ਕੇ ਹੁਣ ਮੈਂ ਵੀ) ਆਪਣੀ ਜੀਭ ਨੂੰ ਤਕੜੀ ਦੀ ਡੰਡੀ ਬਣਾਇਆ ਹੈ, ਹਿਰਦਾ ਛਾਬਾ ਬਣਾਇਆ ਹੈ, ਇਸ ਤਰ੍ਹਾਂ ਮੈਂ ਵੀ ਹੁਣ ਅਤੁਲ ਪ੍ਰਭੂ ਦਾ ਨਾਮ ਤੋਲਦਾ ਹਾਂ ।

੮. (ਮੈਂ ਸਮਝ ਲਇਆ ਹੈ ਕਿ) ਵਾਹਿਗੁਰੂ ਦਾ ਦਰ ਹੱਟੀ ਹੈ ਜਿਸ ਦਾ ਮਾਲਕ ਉਹ ਆਪ ਹੈ, ਸਾਰੇ ਗੁਰਮੁਖ ਵਣਜਾਰੇ (ਭਾਵੇਂ ਉਹ ਕਿਸੇ ਜਾਤ ਜਾਂ ਮੱਤ ਦੇ ਹੋਣ) ਉਥੇ ਇਕੋ ਭਾਂਤ ਦੇ ਹੁੰਦੇ ਹਨ (ਇਕੋ ਵਸਤ ਵਿਹਾਝਦੇ ਹਨ) ।੩।

੯. ਸਤਿਗੁਰੂ ਗੁਰਮੁਖਾਂ ਦਾ ਲੋਕ ਪਰਲੋਕ ਸਵਾਰ ਦਿੰਦਾ ਹੈ, ਪਰ ਇਸ ਗੱਲ ਨੂੰ ਉਹ ਸਮਝਦਾ ਹੈ ਜਿਸ ਦੀ ਸੁਰਤ ਇਕ ਪ੍ਰਭੂ ਵਿਚ ਲਗਦੀ ਹੈ ਅਤੇ ਜੋ ਆਪਣੇ ਅੰਦਰੋਂ ਸ਼ੰਕਾ ਰਹਤ ਹੁੰਦਾ ਹੈ ।

੧੦. ਉਹ ਸ਼ਬਦ ਨੂੰ ਹਿਰਦੇ ਵਿਚ ਵਸਾਂਦਾ ਹੈ, ਉਸ ਦਾ ਭਰਮ ਦੂਰ ਕਰਦਾ ਹੈ ਅਤੇ ਦਿਨ ਰਾਤ ਉਹ ਪ੍ਰਭੂ ਦਾ ਸੇਵਕ ਬਣਿਆਂ ਰਹਿੰਦਾ ਹੈ । ੪ ।

੧੧. (ਹੁਣ ਅਖ਼ੀਰ ਤੇ ਉਸ ਹਾਲਤ ਦਾ ਜ਼ਿਕਰ ਹੈ ਜਿਥੇ ਸਾਰੇ ਗੁਰਮੁਖ ਅਪੜਦੇ ਹਨ) ਸਭ ਤੋਂ ਉਪਰ ਦਸਮ ਦੁਆਰ ਹੈ, (ਉਹ ਉਚੀ ਸੋਝੀ ਜਿਥੇ ਹਰੀ ਦਾ ਮੇਲ ਹੁੰਦਾ ਹੈ) ਉਥੇ ਗੋਰਖ (ਹਰੀ) ਦਾ ਵਾਸਾ ਹੈ । ਉਸ ਥਾਂ ਦਾ ਵਾਸੀ ਅਪਹੁੰਚ ਗੁਰੂ ਵੀ ਹੈ ।

੧੨. ਗੁਰੂ ਉਪਦੇਸ਼ ਦੁਆਰਾ ਘਰ ਤੇ ਬਾਹਰ ਹੁਣ ਮੈਨੂੰ ਇਕ ਸਮਾਨ ਦਿਸ ਪਏ ਹਨ, ਜਿਸ ਕਰਕੇ ਨਾਨਕ ਅਸਲ ਤਿਆਗੀ (ਮਾਇਆ ਵਲੋਂ) ਹੋ ਗਇਆ ਹੈ । ੫ । ੧੧ ।

### ੧੨

੧. ਅਹਿਨਿਸਿ ਜਾਗੈ ਨੀਦ ਨ ਸੋਵੈ ।

੨. ਸੋ ਜਾਣੈ ਜਿਸੁ ਵੇਦਨ ਹੋਵੈ ।

੩. ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ।੧।

੪. ਜਿਸ ਨੋ ਸਾਚਾ ਸਿਫਤੀ ਲਾਏ ।

੫. ਗੁਰਮੁਖਿ ਵਿਰਲੇ ਕਿਸੈ ਬੁਝਾਏ ।

੬. ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ।੧। ਰਹਾਉ ।

੭. ਪਿਰ ਸੇਤੀ ਧਨ ਪ੍ਰੇਮੁ ਰਚਾਏ ।

੮. ਗੁਰ ਕੈ ਸਬਦਿ ਤਥਾ ਚਿਤੁ ਲਾਏ ।

੯. ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ ।੨।

੧੦. ਸਹਸਾ ਤੋੜੇ ਭਰਮੁ ਚੁਕਾਏ ।

੧੧. ਸਹਜੇ ਸਿਫਤੀ ਧਣਖੁ ਚੜਾਏ ।

੧੨. ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ ।੩।

੧੩. ਹਉਮੈ ਜਲਿਆ ਮਨਹੁ ਵਿਸਾਰੇ ।

੧੪. ਜਮਪੁਰਿ ਵਜਹਿ ਖੜਗ ਕਰਾਰੇ ।

੧੫. ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ ।੪।

੧੬. ਮਾਇਆ ਮਮਤਾ ਪਵਹਿ ਖਿਆਲੀ ।

੧੭. ਜਮਪੁਰਿ ਫਾਸਹਿਗਾ ਜਮ ਜਾਲੀ ।

੧੮. ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ।੫।

੧੯. ਨਾ ਹਉ ਕਰਤਾ ਨਾ ਮੈ ਕੀਆ ।

੨੦. ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ।

੨੧. ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ਨਾਨਕ ਸਰਣਿ ਤੁਮਾਰੀ ਜੀਉ ।੬।੧।੧੨।

## ਪਦ-ਅਰਥ

**ਵੇਦਨ**—ਪੀੜ; **ਕਾਨ**—ਚੀਰ; **ਕਾਰੀ**—ਇਲਾਜ; **ਤਥਾ**—ਤਿਵੇਂ; **ਸੁਹੇਲੀ**—ਸੁਖਾਲੀ; **ਨਿਵਾਰੀ**—ਦੂਰ ਕੀਤੀ; **ਸਹਸਾ**—ਸੰਸਾ, ਸ਼ੱਕ; **ਜੋਗਾਧਾਰੀ**—ਯੋਗ ਆਧਾਰੀ; **ਕਰਾਰੇ**—ਕਰੜੇ, ਸਖ਼ਤ; **ਹੇਤ**—ਮੋਹ ।

## ਟੀਕਾ

੧. (ਪ੍ਰਭੂ ਦੇ ਪ੍ਰੇਮ ਵਾਲਾ ਮਨੁੱਖ) ਸਦਾ ਸੁਚੇਤ ਰਹਿੰਦਾ ਹੈ, ਉਹ ਮੋਹ ਦੀ ਨੀਂਦ ਵਿਚ ਨਹੀਂ ਸੌਂਦਾ ।

੨. ਪ੍ਰਭੂ ਦੇ ਪਿਆਰ ਦੀ ਕਦਰ ਉਹੀ ਜਾਣਦਾ ਹੈ ਜਿਸ ਦੇ ਆਪਣੇ ਅੰਦਰ ਵਿਛੋੜੇ (ਬ੍ਰਿਹੋਂ) ਦਾ ਦਰਦ ਹੋਵੇ ।

੩, ਜਿਸ ਸਰੀਰ (ਹਿਰਦੇ) ਵਿਚ ਪ੍ਰੇਮ ਦੇ ਤੀਰ ਚੁੱਭੇ ਹੋਣ, ਉਸ ਦਾ ਇਲਾਜ ਸਰੀਰਕ ਰੋਗਾਂ ਦੇ ਵੈਦ ਨੂੰ ਕੀ ਪਤਾ ਹੋਣਾ ਹੋਇਆ ? । ੧ ।

੪. ਜਿਸ ਨੂੰ ਸੱਚਾ ਵਾਹਿਗੁਰੂ ਕਿਰਪਾ ਕਰਕੇ ਆਪਣੀ ਸਿਫਤ ਸਾਲਾਹ ਵਿਚ ਲਾਂਦਾ ਹੈ, (ਉਸ ਨੂੰ ਆਪਣਾ ਆਪ ਦਰਸਾ ਦਿੰਦਾ ਹੈ),

੫. ਪਰ ਗੁਰੂ ਦੁਆਰਾ ਕਿਸੇ ਵਿਰਲੇ ਨੂੰ ਇਸ ਤਰ੍ਹਾਂ ਦਰਸਾਂਦਾ ਹੈ ।

੬. (ਕਿਉਂਕਿ) ਨਾਮ ਅੰਮ੍ਰਿਤ ਦੀ ਕਦਰ ਉਹੀ ਜਾਣਦਾ ਹੈ ਜੋ ਨਾਮ ਦਾ ਵਪਾਰੀ ਹੁੰਦਾ ਹੈ । ੧ । ਰਹਾਉ ।

੭. ਜਿਵੇਂ ਇਸਤ੍ਰੀ ਪਤੀ ਨਾਲ ਪ੍ਰੇਮ ਕਰਦੀ ਹੈ;

੮. ਤਿਵੇਂ ਗੁਰਮੁਖ ਜੀਵ-ਇਸਤ੍ਰੀ ਗੁਰੂ ਦੇ ਸ਼ਬਦ ਵਿਚ ਚਿਤ ਲਾਂਦੀ ਹੈ ।

੯. ਉਹ ਇਸਤ੍ਰੀ ਸਹਜ ਵਾਲੀ ਹੋ ਕੇ ਸੁਖੀ ਹੁੰਦੀ ਹੈ, ਮਾਇਆ ਦੀ ਤ੍ਰਿਸ਼ਨਾ ਤੇ ਪਿਆਸ ਉਹ ਦੂਰ ਕਰਦੀ ਹੈ । ੨ ।

੧੦. ਜਿਹੜੀ ਜੀਵ ਇਸਤ੍ਰੀ ਸੰਸਾ-ਭਰਮ ਦੂਰ ਕਰਦੀ ਹੈ

੧੧. ਤੇ ਸਹਜ ਵਿਚ ਹੋ ਕੇ ਹਰੀ-ਜਸ ਦੀ ਕਮਾਨ ਦਾ ਚਿੱਲਾ ਚੜ੍ਹਾਉਂਦੀ ਹੈ

੧੨. ਤੇ ਗੁਰੂ ਦੇ ਸ਼ਬਦ ਦੁਆਰਾ ਆਪਾ-ਭਾਵ ਤੋਂ ਮਰਦੀ ਹੈ ਤੇ ਮਨ ਨੂੰ ਮਾਰਦੀ ਹੈ ਉਹ ਸੁੰਦਰ ਇਸਤ੍ਰੀ ਹਰੀ ਦੇ ਯੋਗ (ਹਰੀ ਮਿਲਾਪ) ਦੇ ਆਸਰੇ ਵਾਲੀ ਹੋ ਜਾਂਦੀ ਹੈ । ੩ ।

੧੩. ਜੋ ਹਉਮੈ ਵਿਚ ਸੜਿਆ ਹੋਇਆ ਹੈ ਤੇ ਜਿਸ ਨੇ ਪ੍ਰਭੂ ਨੂੰ ਮਨ ਤੋਂ ਭੁਲਾਇਆ ਹੋਇਆ ਹੈ,

੧੪. ਉਸ ਨੂੰ ਜਮਪੁਰੀ ਵਿਚ ਕਰੜੇ ਖੜਗ ਵਜਦੇ ਹਨ (ਦੁਖ ਸਹਿਣੇ ਪੈਂਦੇ ਹਨ)।

੧੫. ਉਸ ਵੇਲੇ ਦਾ ਮੰਗਿਆ ਨਾਮ (ਸਿਮਰਨ ਦਾ ਸਮਾਂ) ਨਹੀਂ ਮਿਲਦਾ; ਇਸ ਲਈ ਹੇ ਜੀਵ, ਤੂੰ ਭਾਰੀ ਸਜ਼ਾ ਨੂੰ ਪਇਆ ਭੁਗਤ (ਤੈਨੂੰ ਇਸ ਤੋਂ ਕੋਈ ਬਚਾ ਨਹੀਂ ਸਕਦਾ)।

੧੬. ਤੂੰ ਜੋ ਹੁਣ ਮਾਇਆ ਤੇ ਮੈਂ-ਮੇਰੀ ਦੇ ਖ਼ਿਆਲਾਂ ਵਿਚ ਪੈਂਦਾ ਹੈਂ

੧੭. ਅਗ੍ਹਾਂ ਜਮਪੁਰੀ ਵਿਚ ਤੂੰ ਜ਼ਰੂਰ ਜਮ-ਜਾਲ ਵਿਚ ਫਸੇਂਗਾ।

੧੮. ਤਦੋਂ ਤੂੰ ਮੋਹ ਦੇ ਬੰਧਨ ਤੋੜ ਨਹੀਂ ਸਕੇਂਗਾ ਤੇ ਜਮ ਤੇਰੀ ਬੇ-ਇਜ਼ਤੀ ਕਰੇਗਾ।੫।

੧੯. ਹੇ ਪ੍ਰਭੂ, ਨਾ ਮੈਂ ਅੱਗੇ (ਮਾਇਆ ਦੇ ਬੰਧਨਾਂ ਤੋਂ ਬਚਣ ਲਈ) ਕੁਝ ਕੀਤਾ ਹੈ ਤੇ ਨਾ ਹੁਣ ਹੀ ਕਰ ਰਹਿਆ ਹਾਂ।

੨੦. ਸਤਿਗੁਰੂ ਨੇ ਆਪ ਹੀ ਕਿਰਪਾ ਕਰਕੇ ਤੇਰਾ ਅੰਮ੍ਰਿਤ ਨਾਮ ਮੈਨੂੰ ਦਿੱਤਾ ਹੈ,

੨੧. ਤੇ ਜਿਸ ਮੇਰੇ ਵਰਗੇ ਨੂੰ ਤੂੰ (ਗੁਰੂ ਰਾਹੀਂ) ਨਾਮ ਦੇ ਦੇਵੇਂ ਉਸ ਨੂੰ ਹੋਰ ਯਤਨ ਕਰਨ ਦੀ ਕੀ ਲੋੜ ਹੈ ? (ਨਾਨਕ) ਇਸ ਲਈ ਮੈਂ ਤੇਰੀ ਸਰਨ ਆਇਆ ਹਾਂ।੬।੧।੧੨।

## ਮਾਰੂ ਅਸਟਪਦੀਆ ਮਹਲਾ ੧

### ੧

੧. **ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ।**

੨. **ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ।**

੩. **ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ।੧।**

੪. **ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ।**

੫. **ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ।੧।ਰਹਾਉ।**

੬. **ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ।**

੭. **ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ।**

੮. **ਅਠਸਠਿ ਤੀਰਥ ਹਰਿਨਾਮੁ ਹੈ ਕਿਲਵਿਖ ਕਾਟਣਹਾਰਾ।੨।**

੯. **ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ।**

੧੦. **ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ।**

੧੧. **ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ।੩।**

੧੨. **ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ।**

੧੩. **ਗੁਰ ਕੈ ਸਬਦ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ।**

੧੪. **ਗੁਰਮਤੀ ਜਗ ਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ।੪।**

੧੫. ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ।
੧੬. ਲਾਹਾ ਨਾਮੁ ਸਸਾਰਿ ਹੈ ਗੁਰਮਤੀ ਵੀਚਾਰਾ ।
੧੭. ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ । ੫ ।
੧੮. ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ ।
੧੯. ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ ।
੨੦. ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ । ੬ ।
੨੧. ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ।
੨੨. ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ।
੨੩. ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ । ੭ ।
੨੪. ਅਗਮ ਅਗੋਚਰੁ ਤੂ ਧਣੀ ਅਵਗਤੁ ਅਪਾਰਾ ।
੨੫. ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ ।
੨੬. ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ । ੮ । ੧ ।

## ਪਦ-ਅਰਥ

**ਘਣਾ**—ਬਹੁਤੇ; **ਭੂਮਿ**—ਭੌਂ ਭੌਂ ਕੇ; **ਭੇਖ**—ਭੇਖ ਵਾਲੇ; **ਅਜਰਾਵਰੁ**—ਜੋ ਅਜਰ (ਬੁਢੇਪਾ ਰਹਤ) ਅਤੇ (ਆਵਰ) ਸਰਬ ਉੱਤਮ ਹੈ; **ਰਸਾਇਣੁ**—ਰਸਾਂ ਦਾ ਘਰ; **ਉਧਾਰਾ**—ਨਿਸਤਾਰਾ ਹੁੰਦਾ ਹੈ; **ਕਿਲ ਵਿਖ**—ਪਾਪ; **ਬਿਲੋਵੈ**—ਰਿੜਕਦਾ ਹੈ; **ਮਥੈ**—ਰਿੜਕਦਾ ਹੈ; **ਦਧਿ**—ਦਹੀਂ; **ਵਖਰੁ**—ਸੌਦਾ, ਵਸਤ; **ਸੰਘਾਰਾ**—ਮਾਰਦੇ (ਦੁਖੀ ਕਰਦੇ) ਹਨ; **ਮੋਟਾ**—ਵੱਡਾ; **ਸਾਰਾ**—ਉੱਤਮ; **ਅਗੋਚਰੁ**—ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ; **ਧਣੀ**—ਮਾਲਕ; **ਅਵਿਗਤੁ**—ਅਦ੍ਰਿਸ਼ਟ, ਅਬਿਨਾਸੀ; **ਜੋਈਐ**—ਭਾਲ ਕਰੀਏ; **ਚੂਕਈ**—ਦੂਰ ਹੁੰਦਾ ਹੈ ।

## ਟੀਕਾ

੧. ਅਨੇਕ ਮੁਨੀ ਵੇਦ ਪੁਰਾਣ ਸੁਣ ਸੁਣਾ ਕੇ ਥੱਕ ਗਏ ।

੨. ਅਨੇਕ ਭੇਖਾਂ ਵਾਲੇ ਅਠਾਹਠ ਤੀਰਥਾਂ ਤੇ ਬਹੁਤ ਭੌਂ ਭੌਂ ਕੇ ਥੱਕ ਗਏ, (ਪਰ ਪਰਮਾਤਮਾ ਨੂੰ ਪ੍ਰਸੰਨ ਨਾ ਕਰ ਸਕੇ) ।

੩. ਉਹ ਸੱਚਾ ਨਿਰਮਲ ਮਾਲਕ ਪ੍ਰਭੂ ਮਨ ਦੀ ਕੇਵਲ ਪਵਿਤ੍ਰਤਾ ਤੇ ਸੱਚ ਉਤੇ ਪਤੀਜਦਾ ਹੈ । (ਕਿਉਂਕਿ ਉਹ ਆਪ ਨਿਰਮਲ ਤੇ ਸੱਚਾ ਹੈ) । ੧ ।

੪. ਹੇ ਪ੍ਰਭੂ, ਤੂੰ ਬੁਢੇਪੇ ਤੋਂ ਪਰੇ ਹੈਂ, ਤੂੰ ਸਰਬ ਉੱਤਮ ਹੈਂ; ਤੂੰ ਅਮਰ ਹੈਂ; ਹੋਰ ਸਾਰੀ ਸ੍ਰਿਸ਼ਟੀ ਨਾਸ਼ਵੰਤ ਹੈ ।

੫. ਤੇਰਾ ਨਾਮ ਰਸਾਂ ਦਾ ਘਰ ਹੈ; ਜੋ ਪ੍ਰੇਮ ਨਾਲ ਜਪਦਾ ਹੈ, ਉਹ ਭਾਰੀ ਤੋਂ ਭਾਰੀ ਦੁਖ ਨੂੰ ਦੂਰ ਕਰ ਲੈਂਦਾ ਹੈ। ੧। ਰਹਾਉ।

੬. ਹੇ ਭਾਈ, ਹਰਿਨਾਮ ਹੀ ਪੜ੍ਹਨਾ ਚਾਹੀਦਾ ਹੈ, ਨਾਮ ਹੀ ਸਮਝਣਾ ਚਾਹੀਦਾ ਹੈ, (ਕਿਉਂਕਿ) ਗੁਰੂ ਉਪਦੇਸ਼ ਦੁਆਰਾ ਨਾਮ ਦੁਆਰਾ ਨਿਸਤਾਰਾ ਹੁੰਦਾ ਹੈ।

੭. ਇਹ ਪੂਰੀ ਮੱਤ ਪੂਰੇ ਗੁਰੂ ਤੋਂ ਉਸ ਦੇ ਸ਼ਬਦ ਵਿਚ ਜੁੜਨ ਨਾਲ ਹੀ ਮਿਲਦੀ ਹੈ,

੮. (ਕਿ) ਹਰੀ ਨਾਮ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ ਅਤੇ ਪਾਪਾਂ ਦੇ ਨਾਸ਼ ਕਰਨ ਵਾਲਾ ਹੈ। ੨।

੯. ਜੋ ਪਾਣੀ ਰਿੜਕਦਾ ਹੈ ਉਹ ਸਮਝੇ ਕਿ ਉਹ ਪਾਣੀ ਹੀ ਰਿੜਕ ਰਹਿਆ ਹੈ (ਵਿਚੋਂ ਮੱਖਣ ਨਹੀਂ ਨਿਕਲੇਗਾ) ਪਰ ਜੋ ਇਸ ਵਿਚੋਂ ਮੱਖਣ ਕਢਣਾ ਲੋਚਦਾ ਹੈ, ਉਹ ਮੂਰਖ ਅਗਿਆਨੀ ਹੈ।

੧੦. ਜੋ ਗੁਰੂ ਦੀ ਸਿਖਿਆ ਦੁਆਰਾ ਦਹੀ (ਸ਼ਬਦ) ਰਿੜਕੀਏ ਤਾਂ ਨਾਮ ਨਿਧਾਨ ਰੂਪ ਮੱਖਣ ਕਢੀਦਾ ਹੈ।

੧੧. ਮਨਮੁਖ ਨਾਮ-ਅੰਮ੍ਰਿਤ ਨੂੰ ਜਾਣਦਾ ਨਹੀਂ ਹੈ ਤੇ ਪਸ਼ੂ ਸੁਭਾਵ ਵਿਚ ਵਿਚਰਦਾ ਹੈ। ੩।

੧੨. ਜੋ ਜੀਵ ਹਉਮੈ ਤੇ ਮੇਰਾ ਦੀ ਮੌਤ ਮੋਇਆ ਹੈ, ਉਹ ਮੁੜ ਮੁੜ ਜੰਮਦਾ ਮਰਦਾ ਰਹਿੰਦਾ ਹੈ।

੧੩. ਪਰ ਜੇ ਕੋਈ ਗੁਰੂ ਦੇ ਸ਼ਬਦ ਦੁਆਰਾ ਆਪਾ ਭਾਵ ਤੋਂ ਮਰਦਾ ਹੈ ਤਾਂ ਉਹ ਮੁੜ ਮੁੜ ਨਹੀਂ ਮਰਦਾ।

੧੪. ਗੁਰੂ ਦੀ ਸਿਖਿਆ ਨਾਲ ਜਗਤ ਦਾ ਜੀਵਨ ਪ੍ਰਭੂ ਜਿਸ ਦੇ ਮਨ ਵਿਚ ਵਸਦਾ ਹੈ (ਉਹ ਸਾਰੀਆਂ ਕੁਲਾਂ ਨੂੰ ਭੀ ਤਾਰ ਦਿੰਦਾ ਹੈ)। ੪।

੧੫. ਸੱਚਾ ਸੌਦਾ ਨਾਮ ਹੈ ਅਤੇ ਨਾਮ ਦਾ ਵਪਾਰ ਹੀ ਸੱਚਾ ਵਪਾਰ ਹੈ।

੧੬. ਗੁਰੂ ਦੀ ਸਿਖਿਆ ਦੁਆਰਾ ਜਿਸ ਮਨੁੱਖ ਦਾ ਵਿਚਾਰ ਬਣਦਾ ਹੈ ਉਹ ਸੰਸਾਰ ਵਿਚ ਨਾਮ ਦਾ ਲਾਭ ਹੀ ਖਟਦਾ ਹੈ।

੧੭. (ਉਹ ਸਮਝਦਾ ਹੈ ਕਿ) ਹਰੀ ਨੂੰ ਛੱਡ ਕੇ, ਹੋਰ ਪਾਸੇ ਲਗਣ ਨਾਲ ਸੰਸਾਰ ਵਿਚ ਨਿਤ ਘਾਟਾ ਹੀ ਰਹਿੰਦਾ ਹੈ। ੫।

੧੮. (ਸ਼ਬਦ ਦੀ ਵਿਚਾਰ ਕਰਕੇ) ਮਨੁੱਖ ਦੀ ਸੰਗਤ ਸੱਚੀ ਹੈ (ਉਥੋਂ ਸੱਚ ਨਿਕਲਦਾ ਹੈ), ਉਸ ਦਾ ਥਾਂ ਸੱਚ ਹੈ, ਉਸ ਦਾ ਘਰ ਬਾਰ ਸੱਚ ਹੈ (ਜਿਥੋਂ ਸੱਚ ਹੀ ਸੱਚ ਨਿਕਲਦਾ ਹੈ)।

੧੯. ਉਸ ਦਾ ਭੋਜਨ ਸੱਚ ਹੈ, ਉਸ ਦਾ ਪ੍ਰੇਮ ਸੱਚ ਹੈ, ਸੱਚਾ ਨਾਮ ਉਸ ਦੇ ਜੀਵਨ ਦਾ ਆਸਰਾ ਹੈ।

੨੦. ਉਹ ਸੱਚੀ ਬਾਣੀ ਦੁਆਰਾ (ਮਾਇਆ ਤ੍ਰਿਸ਼ਨਾ ਤੋਂ ਉੱਚਾ ਹੋ ਕੇ) ਸੰਤੋਖੀ ਹੋਇਆ ਹੈ, ਸੱਚਾ ਸ਼ਬਦ ਹੀ ਉਸ ਨੇ ਆਪਣੀ ਵਿਚਾਰ ਦਾ ਸਹਾਰਾ ਬਣਾਇਆ ਹੋਇਆ ਹੈ । ੬ ।

੨੧. (ਪਰ) ਦੁਨੀਆਂ ਦੇ ਰਸ ਭੋਗਣ ਨਾਲ ਦੁਨੀਆਂ ਦੀਆਂ ਪਾਤਸ਼ਾਹੀਆਂ ਕਰਨ ਨਾਲ, ਦੁਖ-ਸੁਖ ਦੁਖੀ ਕਰਦੇ ਰਹਿੰਦੇ ਹਨ ।

੨੨. ਜੇ ਆਪਣਾ ਨਾਮ ਵੀ ਵੱਡਾ ਰਖ ਲਈਏ (ਪਰ ਰਸ ਭੋਗਾਂ ਵਿਚ ਲੱਗੇ ਰਹੀਏ) ਤਾਂ ਗਲ ਵਿਚ ਔਗੁਣਾਂ ਦੇ ਭਾਰ ਹੀ ਬਝਦੇ ਹਨ ।

੨੩. ਹੇ ਪ੍ਰਭੂ, ਮਨੁੱਖ ਦੀ ਦਿੱਤੀ ਦਾਤ ਕੋਈ ਦਾਤ ਨਹੀਂ ਹੁੰਦੀ, ਉੱਤਮ ਦਾਤਾ ਤੂੰ ਹੀ ਹੈਂ (ਜੇ ਤੂੰ ਆਪਣੇ ਗੁਣ ਦੇਵੇਂ ਤਾਂ ਪਾਪਾਂ ਦੇ ਭਾਰ ਤੋਂ ਛੁਟੀਦਾ ਹੈ) । ੭ ।

੨੪. ਹੇ ਪ੍ਰਭੂ ਮਾਲਕ, ਤੂੰ ਅਗਮ ਹੈਂ, ਅਗੋਚਰ ਹੈਂ, ਅਬਿਨਾਸ਼ੀ ਹੈਂ ਤੇ ਬੇਅੰਤ ਹੈਂ ।

੨੫. (ਭਾਵੇਂ ਤੂੰ ਮਨ ਇੰਦ੍ਰਿਆਂ ਤੋਂ ਪਰੇ ਹੈਂ ਤੇ ਬੇਅੰਤ ਹੈਂ ਫਿਰ ਵੀ) ਜੇ ਗੁਰ ਸ਼ਬਦ ਦੁਆਰਾ ਉਸ ਦੀ ਭਾਲ ਕਰੀਏ ਤਾ ਮੁਕਤੀ ਦਾ ਭੰਡਾਰਾ (ਹੋਰ) ਪ੍ਰਾਪਤ ਹੋ ਜਾਂਦਾ ਹੈ ।

੨੬. (ਨਾਨਕ) (ਨਾਮ ਦੇ) ਇਸ ਸੱਚੇ ਵਪਾਰ ਦੁਆਰਾ ਹੋਇਆ ਪ੍ਰਭੂ-ਮੇਲ, ਮੁੜ ਕੇ ਦੂਰ ਨਹੀਂ ਹੁੰਦਾ । ੮ । ੧ ।

੨

**੧. ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ।**
**੨. ਕੰਧੀ ਦਿਸਿ ਨਾ ਆਵਈ ਨਾ ਉਰਵਾਰੁ ਨ ਪਾਰੁ ।**
**੩. ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ । ੧ ।**
**੪. ਬਾਬਾ ਜਗੁ ਫਾਥਾ ਮਹਾ ਜਾਲਿ ।**
**੫. ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ । ੧ । ਰਹਾਉ ।**
**੬. ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ।**
**੭. ਤਿਥੈ ਪਵਣੁ ਨਾ ਪਾਵਕੋ ਨਾ ਜਲੁ ਨ ਆਕਾਰੁ ।**
**੮. ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰ । ੨ ।**
**੯. ਗੁਰਮੁਖਿ ਲੰਘੇ ਸੇ ਪਾਰਿ ਪਏ ਸਚੇ ਸਿਉ ਲਿਵ ਲਾਇ ।**
**੧੦. ਆਵਾਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ ।**
**੧੧. ਗੁਰਮਤੀ ਸਹਜੁ ਊਪਜੈ ਸਚੇ ਰਹੈ ਸਮਾਇ । ੩ ।**
**੧੨. ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ।**
**੧੩. ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ।**

੧੪. ਗੁਰਮੁਖਿ ਗਾਰੜੂ ਜੇ ਸੁਣੇ ਮੰਨੇ ਨਾਉ ਸੰਤੋਸੁ ।੪।
੧੫. ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ ।
੧੬. ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ।
੧੭. ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ ।੫।
੧੮. ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ।
੧੯. ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ।
੨੦. ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ।੬।
੨੧. ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ।
੨੨. ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ ।
੨੩. ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ ।੭।
੨੪. ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ।
੨੫. ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ।
੨੬. ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰ ।੮।੨।

## ਪਦ-ਅਰਥ

**ਬਿਖੁ**—ਜ਼ਹਿਰ (ਮਾਇਆ); **ਮੰਝਾਰਿ**—ਵਿਚ; **ਕੰਧੀ**—ਕੰਢਾ; **ਵੰਝੀ**—ਵੰਝ, ਚੱਪੂ; **ਖੇਵਟੁ**—ਖੇਵਟ, ਮਲਾਹ; **ਅਸਰਾਲੁ**—ਭਿਆਨਕ; **ਉਬਰੇ**—ਤਰੇ ਹਨ; **ਪਾਵਕੋ**—ਅੱਗ; **ਨਿਵਾਰਿਆ**—ਦੂਰ ਕੀਤਾ; **ਪਿੜਾਈ**—ਪਟਾਰੀ; **ਗਾਰੜੂ**—ਗਾਰੜੂ ਮੰਤਰ ਜੋ ਸੱਪ ਦੀ ਵਿਸ਼ ਲਾਹ ਦਿੰਦਾ ਹੈ; **ਸੰਤੋਸੁ**—ਸੰਤੋਖ; **ਵਤਾਇ**—ਫੇਰ ਕੇ, ਪਾ ਕੇ; **ਸੂਹਟੁ**—ਤੋਤਾ ।

## ਟੀਕਾ

੧; (ਜੀਵਾਂ ਨੇ) ਜੀਵਨ-ਜਹਾਜ਼ ਨੂੰ ਮਾਇਆ-ਜ਼ਹਿਰ ਨਾਲ ਲੱਦਿਆ ਹੈ ਤੇ ਇਸ ਸੰਸਾਰ ਸਾਗਰ ਵਿਚ ਠੇਲ੍ਹ ਦਿੱਤਾ ਹੈ ।
੨. ਸੰਸਾਰ ਸਮੁੰਦਰ ਦਾ ਕੰਢਾ ਨਹੀਂ ਦਿਸਦਾ, ਨਾ ਉਰਵਾਰ ਦਾ ਤੇ ਨਾ ਪਾਰ ਦਾ ਪਤਾ ਲਗਦਾ ਹੈ ।
੩. ਨਾ ਉਨ੍ਹਾਂ ਪਾਸ ਵੰਝ ਹੈ, ਨਾ ਜਹਾਜ਼ ਤੋਰਨ ਲਈ ਮਲਾਹ ਹੀ ਹੈ ਤੇ ਸਾਗਰ ਬੜਾ ਭਿਆਨਕ ਹੈ, ਜਲ ਡਰਾਉਣਾ ਹੈ ।੧।

੪. ਹੇ ਭਾਈ, ਜਗਤ (ਮਾਇਆ ਦੇ) ਵੱਡੇ ਜਾਲ ਵਿਚ ਫਸਿਆਂ ਹੋਇਆ ਹੈ ।

੫. ਗੁਰੂ ਦੀ ਕਿਰਪਾ ਨਾਲ ਇਸ ਵਿਚੋਂ ਉਹ ਪਾਰ ਉਤਰਦੇ ਹਨ ਜੋ ਸੱਚਾ ਨਾਮ ਸਿਮਰਦੇ ਹਨ । ੧ । ਰਹਾਉ ।

੬. ਸਤਿਗੁਰੂ ਜਹਾਜ਼ ਹੈ ਤੇ ਉਹ ਸ਼ਬਦ ਦੁਆਰਾ ਪਾਰ ਲੰਘਾਣ ਵਾਲਾ ਹੈ ।

੭. (ਗੁਰੂ ਜਹਾਜ਼ ਵਿਚ ਸਵਾਰ ਹੋਇਆਂ) ਨਾ ਹਵਾ, ਨਾ ਅੱਗ, ਨਾ ਪਾਣੀ ਤੇ ਨਾ ਵੱਡੇ ਅਕਾਰ ਵਾਲਾ (ਅਥਾਹ) ਸਾਗਰ (ਔਖਿਆਈ ਪੈਦਾ ਕਰਦਾ ਹੈ) ।

੮. ਉਥੇ ਸੱਚਾ ਪ੍ਰਭੂ ਆਪ ਹੁੰਦਾ ਹੈ ਤੇ ਆਪਣੇ ਸੱਚੇ ਨਾਮ ਦੁਆਰਾ ਉਹ ਸੰਸਾਰ ਸਾਗਰ ਤੋਂ ਤਾਰਨਹਾਰ ਹੈ । ੨ ।

੯. ਜੋ ਗੁਰੂ ਦੀ ਰਾਹੀਂ ਪਾਰ ਲੰਘਣ ਦਾ ਉੱਦਮ ਕਰਦੇ ਹਨ, ਉਹ ਸੱਚੇ ਵਿਚ ਸੁਰਤ ਜੋੜ ਕੇ ਪਾਰ ਪਹੁੰਚ ਜਾਂਦੇ ਹਨ ।

੧੦. ਗੁਰੂ ਉਨ੍ਹਾਂ ਦਾ ਆਵਾਗਵਨ ਦੂਰ (ਖ਼ਤਮ) ਕਰਦਾ ਹੈ ਤੇ ਉਨ੍ਹਾਂ ਦੀ ਜੋਤ ਪ੍ਰਭੂ-ਜੋਤ ਵਿਚ ਮਿਲਾ ਦਿੰਦਾ ਹੈ ।

੧੧. ਗੁਰੂ ਦੀ ਸਿਖਿਆ ਦੁਆਰਾ ਸਹਜ ਪੈਦਾ ਹੁੰਦਾ ਹੈ, ਫਿਰ ਜੀਵ ਸੱਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ । ੩ ।

੧੨. ਸੱਪ ਨੂੰ ਪਟਾਰੀ ਵਿਚ ਪਾ ਦਈਏ ਤਾਂ ਵੀ ਉਸ ਵਿਚ ਜ਼ਹਿਰ ਰਹਿੰਦਾ ਹੈ ਤੇ ਮਨ ਵਿਚ ਗੁੱਸਾ (ਸਾੜ) ਵੀ (ਇਸੇ ਤਰ੍ਹਾਂ ਜੇ ਜੀਵ ਆਪਣੇ ਆਪ ਨੂੰ ਕਿਸੇ ਭੇਖ ਵਿਚ ਪਾ ਦੇਵੇ ਤਾਂ ਭੀ ਮਨ ਵਿਚ ਬੁਰਾਈ ਕਾਇਮ ਰਹਿੰਦੀ ਹੈ, ਸੁਭਾਉ ਨਹੀਂ ਬਦਲਦਾ)

੧੩. ਪਿਛਲੇ ਕਰਮਾਂ ਅਨੁਸਾਰ ਫਲ ਪਾਈਦਾ ਹੈ, ਕਿਸ ਨੂੰ ਦੋਸ਼ ਦਿੱਤਾ ਜਾਏ ? (ਦੋਸ਼ ਤਾਂ ਆਪਣਾ ਹੈ)

੧੪. ਹਾਂ, ਜੇ ਕੋਈ ਜੀਵ ਗੁਰੂ ਦੁਆਰਾ ਸ਼ਬਦ ਰੂਪ ਗਾਰੜੂ ਮੰਤਰ ਸੁਣੇ ਅਤੇ ਨਾਮ ਨੂੰ ਮੰਨੇ ਤਾਂ ਇਹ ਜ਼ਹਿਰ ਦੂਰ ਹੋ ਕੇ ਮਨ ਸ਼ਾਂਤ ਹੋ ਜਾਂਦਾ ਹੈ । ੫ ।

੧੫. (ਪਾਣੀ ਵਿਚ) ਜਾਲ ਪਾ ਕੇ ਮਗਰਮਛ ਕੁੰਡੀ ਨਾਲ ਫਹਾ ਲਈਦਾ ਹੈ ।

੧੬. ਤਿਵੇਂ ਭੈੜੀ ਮੱਤ ਕਰਕੇ ਜੀਵ ਫਾਹੀ ਵਿਚ ਫਸਦਾ ਹੈ ਤੇ ਸਦਾ ਪਛਤਾਂਦਾ ਹੈ ।

੧੭. ਉਸ ਨੂੰ ਸੁਝਦਾ ਨਹੀਂ ਕਿ ਜਨਮ ਮਰਨ ਦਾ ਗੇੜ ਪੈ ਜਾਏਗਾ ਤੇ ਕੀਤੇ ਕਰਮਾਂ ਦਾ ਅਸਰ ਮੇਟਿਆ ਨਹੀਂ ਜਾ ਸਕੇਗਾ । ੮ ।

੧੮. ਕਰਤਾਰ ਨੇ ਜੀਵਾਂ ਅੰਦਰ ਹਉਮੈ ਦੀ ਜ਼ਹਿਰ ਪਾ ਕੇ ਜਗਤ ਨੂੰ ਪੈਦਾ ਕੀਤਾ ਹੈ, ਪਰ ਜੇ ਸ਼ਬਦ ਹਿਰਦੇ ਵਿਚ ਵਸੇ ਤਾਂ ਹਉਮੈ ਦੀ ਜ਼ਹਿਰ ਦੂਰ ਹੁੰਦੀ ਹੈ ।

੧੯. (ਫਿਰ) ਬੁਢੇਪਾ ਦੁਖ ਨਹੀਂ ਦੇ ਸਕਦਾ, ਤਦੋਂ ਜੀਵ ਸੱਚੇ ਪ੍ਰਭੂ ਵਿਚ ਸੁਰਤ ਜੋੜੀ ਰਖਦਾ ਹੈ ।

੨੦. ਉਸ ਜੀਵ ਨੂੰ ਜੀਵਨ ਮੁਕਤ ਕਹਿਣਾ ਚਾਹੀਦਾ ਹੈ ਜਿਸ ਵਿਚੋਂ ਹਉਮੈ ਦੂਰ ਹੋ ਜਾਵੇ । ੬ ।

੨੧. ਜਗਤ ਧੰਧਿਆਂ ਵਿਚ ਦੌੜਦਾ, ਮਾਇਆ-ਮੋਹ ਵਿਚ ਬੰਨ੍ਹਿਆਂ ਜਾਂਦਾ ਹੈ, ਉਹ ਸ਼ਬਦ ਦੀ ਵਿਚਾਰ ਨੂੰ ਨਹੀਂ ਸਮਝਦਾ ।

੨੨. ਆਪਹੁਦਰੇ, ਮੂਰਖ, ਅਵੈੜ ਮਨੁੱਖ ਨੂੰ ਜਨਮ ਮਰਨ ਦਾ ਗੇੜ ਭੁਲ ਹੀ ਜਾਂਦਾ ਹੈ (ਵਿਕਾਰਾਂ ਵਿਚ ਇੰਨਾ ਖੁੱਭਾ ਹੁੰਦਾ ਹੈ) ।

੨੩. ਗੁਰੂ ਨੇ ਜਿਨ੍ਹਾਂ ਨੂੰ ਬਚਾਇਆ ਹੈ ਉਹ ਸੱਚੇ ਸ਼ਬਦ ਨੂੰ ਵਿਚਾਰ ਕੇ ਬਚਦੇ ਹਨ ।੭।

੨੪. ਜਿਹੜਾ ਜੀਵ-ਤੋਤਾ ਪ੍ਰਭੂ-ਮਾਲਕ ਦੇ ਪ੍ਰੇਮ ਦੇ ਪਿੰਜਰੇ ਵਿਚ ਪੈ ਕੇ ਪ੍ਰਭੂ ਦੀ ਮਰਜ਼ੀ ਵਿਚ ਬੋਲਣਹਾਰ ਹੋ ਕੇ ਬੋਲਦਾ ਹੈ,

੨੫. ਉਹ ਸੱਚ ਚੁਗਦਾ ਹੈ; ਨਾਮ-ਅੰਮ੍ਰਿਤ ਪੀਂਦਾ ਹੈ, ਜਨਮ ਮਰਨ ਮੁਕਾ ਕੇ ਇੱਕੋ ਵਾਰੀ ਉਡਦਾ ਹੈ (ਮੁੜ ਜਨਮ ਵਿਚ ਨਹੀਂ ਆਉਂਦਾ)

੨੬. ਹੇ ਨਾਨਕ, ਆਖ ਕਿ ਗੁਰੂ ਦੇ ਮਿਲਣ ਨਾਲ ਖਸਮ-ਪ੍ਰਭੂ ਨੂੰ ਪਛਾਣੀਦਾ ਹੈ, ਫਿਰ ਮੋਖ ਦਾ ਦਰਵਾਜ਼ਾ ਪ੍ਰਾਪਤ ਹੋ ਜਾਂਦਾ ਹੈ । ੮ । ੨ ।

### ੩

**੧. ਸਬਦਿ ਮਰੈ ਤਾ ਮਾਰਿ ਮਰੁ ਭਾਗੋ ਕਿਸੁ ਪਹਿ ਜਾਉ ।**
**੨. ਜਿਸ ਕੈ ਡਰ ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ ।**
**੩. ਮਾਰਹਿ ਰਾਖਹਿ ਏਕੁ ਤੂ ਬੀਜਉ ਨਾਹੀ ਥਾਉ । ੧ ।**
**੪. ਬਾਬਾ ਮੈ ਕੁਚੀਲੁ ਕਾਚਉ ਮਤਿ ਹੀਨ ।**
**੫. ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ । ੧ । ਰਹਾਉ ।**
**੬. ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ ।**
**੭. ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ ।**
**੮. ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ । ੨ ।**
**੯. ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ।**
**੧੦. ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ ।**
**੧੧. ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ । ੩ ।**
**੧੨. ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ ।**
**੧੩. ਭੂਲੇ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ ।**
**੧੪. ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ । ੪ ।**

੧੫. ਸਾਜਨੁ ਦੇਖਾ ਤਾ ਗਲਿ ਮਿਲਾ ਸਾਚੁ ਪਠਾਇਓ ਲੇਖੁ ।
੧੬. ਮੁਖਿ ਧਿਮਾਣੈ ਧਨ ਖੜੀ ਗੁਰਮੁਖਿ ਆਖੀ ਦੇਖੁ ।
੧੭. ਤੁਧੁ ਭਾਵੈ ਤੂ ਮਨਿ ਵਸਹਿ ਨਦਰੀ ਕਰਮਿ ਵਿਸੇਖੁ । ੫ ।
੧੮. ਭੂਖ ਪਿਆਸੋ ਜੇ ਭਵੈ ਕਿਆ ਤਿਸੁ ਮਾਗਉ ਦੇਇ ।
੧੯. ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ ।
੨੦. ਜਿਨਿ ਕੀਆ ਤਿਨਿ ਦੇਖਿਆ ਆਪਿ ਵਡਾਈ ਦੇਇ । ੬ ।
੨੧. ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ ।
੨੨. ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ।
੨੩. ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ । ੭ ।
੨੪. ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ ।
੨੫. ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ ।
੨੬. ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੁ ਹੋਗੁ । ੮ । ੩ ।

## ਪਦ-ਅਰਥ

**ਮਰੁ**—ਮੌਤ; **ਬੀਜਉ**—ਦੂਸਰਾ; **ਕੁਚੀਲੁ**—ਗੰਦਾ, ਮੈਲਾ; **ਕਾਚਉ**—ਕੱਚਾ; **ਸੁਭਰ**—ਨਕਾ ਨਕ ਭਰਿਆ ਹੋਇਆ; **ਛਾਰੁ**—ਸੁਆਹ; **ਘਣੋ**—ਬਹੁਤਾ; **ਲੇਖ**—ਚਿੱਠੀ; **ਮੁਖਿ ਧਿਮਾਣੈ**—ਮੂੰਹ ਧਿਆਨ; **ਨਗਰੀ**—ਸਰੀਰ; **ਨਾਇਕ**—ਮਾਲਕ; **ਬਾਦ**—ਬਚਨ, ਗੀਤ, ਵਾਜੇ ।

## ਟੀਕਾ

੧, ਜੋ ਸ਼ਬਦ ਦੁਆਰਾ ਆਪਾ-ਭਾਵ ਤੋਂ ਮਰਦਾ ਹੈ, ਉਹ ਮੌਤ ਨੂੰ ਮਾਰ ਲੈਂਦਾ ਹੈ (ਜਨਮ ਮਰਨ ਰਹਤ ਹੋ ਜਾਂਦਾ ਹੈ) (ਆਪਾ ਭਾਵ ਮਾਰਨ ਤੋਂ ਬਿਨਾਂ) ਮੈਂ ਮੌਤ ਤੋਂ ਭੱਜ (ਬਚ) ਕੇ ਕਿਥੇ ਜਾ ਸਕਦਾ ਹਾਂ ?

੨. ਜਿਸ ਹਰੀ ਦੇ ਡਰ ਨਾਲ ਮੌਤ ਦੇ ਭੈ ਤੋਂ ਭੱਜ (ਬਚ) ਜਾਈਦਾ ਹੈ ਉਸ ਦਾ ਨਾਮ ਅੰਮ੍ਰਿਤ (ਅਮਰ ਕਰਨ ਵਾਲਾ) ਹੈ ।

੩. ਹੇ ਪ੍ਰਭੂ, ਇਕ ਤੂੰ ਹੀ ਮਾਰਨ ਅਤੇ ਬਚਾਣ ਵਾਲਾ ਹੈਂ, ਇਸ ਲਈ ਦੂਸਰਾ ਕੋਈ ਆਸਰਾ ਨਹੀਂ (ਜਿਸ ਰਾਹੀਂ ਮੌਤ ਤੋਂ ਬਚ ਸਕਾਂ) । ੧ ।

੪. ਹੇ ਪ੍ਰਭੂ ਮੈਂ ਗੰਦਾ, ਕੱਚਾ ਤੇ ਅਕਲ ਤੋਂ ਸਖਣਾ ਹਾਂ ।

੫. ਨਾਮ ਤੋਂ ਬਿਨਾਂ ਕੋਈ ਭੀ ਜੀਵ ਕਿਸੇ ਕੀਮਤ ਦਾ ਨਹੀਂ ਹੈ, ਗੁਰੂ ਪੂਰੇ ਨੇ (ਆਪਣੇ ਸੇਵਕਾਂ ਦੀ) ਅਕਲ ਪੂਰੀ ਕਰ ਦਿੱਤੀ ਹੈ । ੧ । ਰਹਾਉ ।

੬. ਮੈਂ ਔਗੁਣਾਂ ਨਾਲ ਨਕਾ ਨਕ ਭਰਿਆ ਹੋਇਆ ਹਾਂ, ਗੁਣ ਕੋਈ ਵੀ ਨਹੀਂ, ਗੁਣਾਂ ਤੋਂ ਬਿਨਾ ਕਿਵੇਂ ਆਪਣੇ ਅਸਲੀ ਘਰ, ਆਪਣੇ ਸਰੂਪ, ਵਿਚ ਜਾਵਾਂ ?

੭. ਜੋ ਮਨੁੱਖ ਸ਼ਬਦ ਦੁਆਰਾ ਸਹਜ ਵਿਚ ਅਪੜਦਾ ਹੈ ਉਸ ਨੂੰ ਸੁਖ ਮਿਲਦਾ ਹੈ ਪਰ ਬਿਨਾਂ ਭਾਗਾਂ ਦੇ ਇਹ ਨਾਮ-ਧਨ ਮਿਲਦਾ ਨਹੀਂ ਹੈ ।

੮. ਜਿਨ੍ਹਾਂ ਦੇ ਮਨ ਵਿਚ ਨਾਮ ਨਹੀਂ ਵਸਦਾ, ਉਹ ਔਗੁਣਾਂ ਦੇ ਬੱਧੇ ਦੁਖ ਸਹਾਰਦੇ ਹਨ । ੨ ।

੯. ਜਿਨ੍ਹਾਂ ਨੇ ਨਾਮ ਭੁਲਾਇਆ ਹੈ, ਉਹ ਕਿਸ ਮੰਤਵ ਲਈ ਸੰਸਾਰ ਤੇ ਆਏ ਹਨ ?

੧੦. ਉਨ੍ਹਾਂ ਨੂੰ ਲੋਕ ਪਰਲੋਕ ਕਿਤੇ ਵੀ ਸੁਖ ਨਹੀਂ ਹੁੰਦਾ, ਉਹ ਤਾਂ ਸੁਆਹ ਦੇ ਲੱਦੇ ਹੋਏ ਗੱਡੇ ਹਨ, (ਭਾਵ ਪਾਪਾਂ ਦੇ ਲੱਦੇ ਹੋਏ ਹਨ) ।

੧੧. ਉਨ੍ਹਾਂ ਪ੍ਰਭੂ ਤੋਂ ਵਿਛੜਿਆਂ ਨੂੰ ਪ੍ਰਭੂ-ਮਿਲਾਪ ਨਹੀਂ ਹੁੰਦਾ ਅਤੇ ਉਹ ਜਮ ਦੇ ਦੁਆਰ ਤੇ ਬਹੁਤ ਦੁਖ ਸਹਾਰਦੇ ਹਨ । ੩ ।

੧੨. ਹੇ ਪ੍ਰਭੂ, (ਨਾਮ ਤੋਂ ਖੁੰਝੇ ਹੋਣ ਕਰਕੇ) ਅਗੇ ਮੇਰੇ ਨਾਲ ਕੀ ਵਾਪਰੇਗੀ ? ਇਹ ਮੈਂ ਨਹੀਂ ਜਾਣਦਾ, ਮੈਂ ਭੁਲਾ ਹਾਂ, ਮੈਨੂੰ ਸਮਝਾ ਦੇਹ ।

੧੩. ਜੋ ਮੈਂ ਭੁਲੇ ਨੂੰ ਸਹੀ ਰਸਤਾ ਦੱਸੇ, ਮੈਂ ਉਸ ਦੇ ਪੈਰੀਂ ਪਵਾਂਗਾ ।

੧੪. ਗੁਰੂ ਤੋਂ ਬਿਨਾ ਨਾਮ ਦਾ ਦਾਤਾ ਹੋ ਕੇ ਭੁਲਿਆਂ ਨੂੰ ਰਾਹ ਵਿਖਾਉਣ ਵਾਲਾ ਕੋਈ ਨਹੀਂ; ਗੁਰੂ ਦਾ ਮੁੱਲ ਨਹੀਂ ਪਾਇਆ ਜਾ ਸਕਦਾ । ੪ ।

੧੫. ਜਦੋਂ ਮੈਂ ਸੱਜਣ-ਪ੍ਰਭੂ ਦੇ ਦਰਸ਼ਨ ਕਰਾਂਗੀ ਮੈਂ ਉਸ ਦੇ ਗਲ ਲਗਾਂਗੀ- (ਦਰਸ਼ਨਾਂ ਦੀ ਮੈਨੂੰ ਉਡੀਕ ਹੈ ਕਿਉਂਕਿ) ਮੈਂ ਸੱਚ ਰੂਪ ਲੇਖ (ਚਿਠੀ) ਉਸ ਨੂੰ ਭੇਜਿਆ ਹੈ (ਉਸ ਨੂੰ ਇਹ ਪਤਾ ਦੇ ਦਿੱਤਾ ਹੈ ਕਿ ਮੈਂ ਗੁਣਾਂ ਦੀ ਧਾਰਨੀ ਹਾਂ)

੧੬. ਮੂੰਹ ਧਿਆਨ (ਸੱਚ ਵਿਚ ਡੁੱਬੀ ਹੋਈ) ਇਹ ਇਸਤ੍ਰੀ ਖੜੀ ਹੈ (ਅਰਥਾਤ ਮੈਂ ਇਸਤ੍ਰੀ ਉਡੀਕ ਵਿਚ ਖੜੀ ਹਾਂ) । ਪਰ ਹੇ ਇਸਤ੍ਰੀ, ਉਸ ਨੂੰ ਗੁਰਾਂ ਦੁਆਰੇ ਹੋ ਕੇ ਆਪਣੀਆਂ ਅੱਖਾਂ ਨਾਲ ਵੇਖ ਲੈ ।

੧੭. ਹੇ ਪ੍ਰਭੂ, ਜੇ ਤੈਨੂੰ ਚੰਗਾ ਲਗੇ ਤਾਂ ਤੂੰ ਆਪੇ ਮੇਰੇ ਮਨ ਵਿਚ ਆ ਵਸਦਾ ਹੈਂ; ਤੇਰੀ ਬਖਸ਼ਿਸ਼ ਦੁਆਰਾ ਤੇਰੇ ਦਰਸ਼ਨ ਦੀ ਵਡਿਆਈ ਪ੍ਰਾਪਤ ਹੁੰਦੀ ਹੈ । ੫ ।

੧੮. ਜੇ ਕੋਈ ਆਪ ਹੀ ਭੁੱਖਾ ਪਿਆਸਾ ਫਿਰ ਰਹਿਆ ਹੋਵੇ ਤਾਂ ਉਸ ਤੋਂ ਕੀ ਮੰਗਣਾ ਹੋਇਆ ਤੇ ਉਹ ਥ੍ਰੀ ਦੇ ਸਕਦਾ ਹੈ ?

੧੯. ਦੇਣ ਵਾਲਾ ਦੂਸਰਾ ਕੋਈ ਸੁਝਦਾ ਨਹੀਂ ਹੈ, ਜੋ ਮਨ ਤਨ ਵਿਚ ਵਿਆਪਕ ਹੈ, ਉਹੀ ਦੇਂਦਾ ਹੈ ।

੨੦. ਜਿਸ ਨੇ ਇਹ ਜਗਤ ਰਚਿਆ ਹੈ, ਉਹੀ ਇਸ ਦੀ ਸੰਭਾਲ ਕਰਦਾ ਹੈ, ਉਹ ਆਪ ਹੀ ਨਾਮ ਦੀ ਵਡਿਆਈ ਭੀ ਦੇਂਦਾ ਹੈ । ੬ ।

੨੧. ਪ੍ਰਭੂ ਸਰੀਰ ਰੂਪ ਨਗਰੀ ਦਾ ਮਾਲਕ ਹੈ, ਉਹ ਹਰ ਸਮੇਂ ਨਵਾਂ ਹੈ, ਉਹ ਬਾਲਕ ਹੈ ਜੋ ਲੀਲ੍ਹਾ ਵਿਚ ਸੁੰਦਰ ਹੈ (ਜੋ ਅਚਰਜ ਕੌਤਕ ਕਰਨ ਵਾਲਾ ਹੈ)।

੨੨. ਉਹ ਨਾ ਨਾਰ ਹੈ, ਨਾ ਪੁਰਸ਼ ਹੈ, ਨਾ ਪੰਛੀ ਹੈ (ਇਨ੍ਹਾਂ ਸਭਨਾਂ ਅੰਦਰ ਵਸਦਾ ਹੋਇਆ ਵੀ ਉਹ ਸਭ ਹੱਦਾਂ ਤੋਂ ਪਰੇ ਹੈ) ਉਹ ਸੱਚਾ ਤੇ ਸਿਆਣਾ ਹੈ ।

੨੩. ਜੋ ਉਸ ਨੂੰ ਭਾਉਂਦਾ ਹੈ, ਉਹੋ ਹੁੰਦਾ ਹੈ; ਹੇ ਪ੍ਰਭੂ, ਤੂੰ ਆਪ ਹੀ ਚਾਨਣ ਹੈਂ ਅਤੇ ਆਪ ਹੀ ਸੁਗੰਧ ਹੈਂ (ਸਭ ਚਾਨਣ ਤੇ ਸੁਗੰਧੀਆਂ ਤੈਥੋਂ ਨਿਕਲਦੀਆਂ ਹਨ) । ੭ ।

੨੪. ਗੀਤ ਸੁਣੇ, ਸੁਆਦ ਚਖੇ ਹਨ ਪਰ ਇਨ੍ਹਾਂ ਤੋਂ ਸਰੀਰ ਵਿਚ ਰੋਗ ਹੀ ਪੈਦਾ ਹੁੰਦੇ ਹਨ ।

੨੫. ਜਿਸ ਮਨੁੱਖ ਨੂੰ ਸੱਚ ਚੰਗਾ ਲਗੇ, ਜੋ ਸਦਾ ਸੱਚ ਬੋਲੇ, ਉਸ ਦਾ ਪ੍ਰਭੂ ਨਾਲੋਂ ਵਿਛੋੜਾ ਦੂਰ ਹੁੰਦਾ ਹੈ, ਉਸ ਦਾ ਸੋਗ ਦੂਰ ਹੁੰਦਾ ਹੈ ।

੨੬. (ਨਾਨਕ) ਉਸ ਨੂੰ ਨਾਮ ਨਹੀਂ ਵਿਸਰਦਾ; ਉਸ ਨੂੰ ਇਹ ਵਿਸ਼ਵਾਸ ਹੁੰਦਾ ਹੈ ਕਿ ਸੰਸਾਰ ਵਿਚ ਉਹ ਕੁਝ ਹੁੰਦਾ ਹੈ ਜੋ ਉਸ ਨੂੰ ਭਾਉਂਦਾ ਹੈ (ਉਹ ਹੁਕਮੀ ਬੰਦਾ ਹੋ ਜਾਂਦਾ ਹੈ) । ੮ । ੩ ।

੪

**੧. ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ ।**
**੨. ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ ।**
**੩. ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ । ੧ ।**
**੪. ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ।**
**੫. ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ । ੧ । ਰਹਾਉ ।**
**੬. ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ ।**
**੭. ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ ।**
**੮. ਗੁਰ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ । ੨ ।**
**੯. ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ ।**
**੧੦. ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ ।**
**੧੧. ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ । ੩ ।**

੧੨. ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ।
੧੩. ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ।
੧੪. ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ ।੪।
੧੫. ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ।
੧੬. ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ।
੧੭. ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ ।੫।
੧੮. ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ।
੧੯. ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ।
੨੦. ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ ।੬।
੨੧. ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ।
੨੨. ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ।
੨੩. ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ ।੭।
੨੪. ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ।
੨੫. ਲਾਲੈ ਲਾਲਚੁ ਤਿਆਗਿਆ ਪਾਇਆ ਹਰਿਨਾਉ।
੨੬. ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ ।੮।੪।

## ਪਦ-ਅਰਥ

**ਬਾਦਿ**—ਫ਼ਜ਼ੂਲ, ਬੇਅਰਥ; **ਜਿਹਵਾ**—ਜੀਭ; **ਲਾਲਾ**—ਗ਼ੁਲਾਮ; **ਲਾਲ**—ਹਰੀ, ਲਾਲ; **ਧੀਰਾ**—ਧੀਰਜ ਵਾਲਾ; **ਪੀਰਾ**—ਪੀੜ; **ਨੀਕੀ**—ਉੱਤਮ, ਸੁਅੱਛ; **ਧੀਰਕ**—ਧੀਰਜ; **ਭਾਖਿਆ**—ਬੋਲੀ; **ਤਰੁ**—ਬੇੜੀ; **ਤਾਰੀ**—ਤਰਨ ਲਈ, ਤਾਰੀ ਲਈ; **ਵਿਤੋ**—ਧਨ; **ਘਣੋ**—ਬਹੁਤਾ; **ਅਨਹਤਿ**—ਇਕ ਰਸ ਲਗਾਤਾਰ।

## ਟੀਕਾ

੧. ਮੈਂ ਸਿਮਰਨ ਦੀ ਸੱਚੀ ਕਾਰ ਕਮਾਂਦਾ ਹਾਂ, ਮੈਨੂੰ ਹੋਰ (ਸਿਮਰਨ ਦੇ ਲਾਲਚ ਤੋਂ ਬਿਨਾਂ) ਸਾਰੇ ਲਾਲਚ ਫ਼ਜ਼ੂਲ ਜਾਪਦੇ ਹਨ।

੨. ਮੇਰਾ ਇਹ ਮਨ ਸੱਚੇ ਪ੍ਰਭੂ ਨੇ ਮੋਹਿਆ ਹੈ, ਇਸ ਲਈ ਮੇਰੀ ਜੀਭ ਸਿਮਰਨ ਦੇ ਸੱਚੇ ਸੁਆਦ ਵਿਚ ਮਗਨ ਰਹਿੰਦੀ ਹੈ।

੩. ਨਾਮ ਤੋਂ ਬਿਨਾ ਮੈਨੂੰ ਹੋਰ ਕੋਈ ਰਸ ਚੰਗਾ ਨਹੀਂ ਲਗਦਾ (ਹੋਰ ਸੁਆਦਾਂ ਵਿਚ ਪਏ ਲੋਕ) ਜ਼ਹਿਰ ਲੱਦ ਕੇ ਲੈ ਜਾਂਦੇ ਹਨ।੧।

੪. ਸੁਣੋ, ਮੇਰੇ ਮਾਲਕ, ਮੈਂ ਐਸਾ ਗੁਲਾਮ (ਸੇਵਕ) ਹਾਂ ਆਪਣੇ ਲਾਲ ਹਰੀ ਦਾ

੫. ਕਿ ਜਿਵੇਂ ਤੂੰ, ਹੇ ਪ੍ਰਭੂ, ਮੈਨੂੰ ਹੁਕਮ ਕਰਦਾ ਹੈਂ, ਤਿਵੇਂ ਹੀ ਮੈਂ ਚਲਦਾ ਹਾਂ, ਹੇ ਮੇਰੇ ਮਾਲਕ ਤੂੰ ਹੀ ਸੱਚ ਹੈਂ। ੧। ਰਹਾਉ।

੬. ਦਿਨ ਰਾਤ, ਸਦਾ ਤੇਰੇ ਗੁਲਾਮ ਨੇ ਚਾਕਰੀ ਕਰਨੀ ਹੈ; ਗੁਲਾਮ ਦੇ ਸਿਰ ਤੇ ਪ੍ਰਭੂ-ਮਾਲਕ ਆਪ ਹੈ।

੭. ਉਸ ਸੇਵਕ ਨੇ ਆਪਣਾ ਮਨ ਗੁਰੂ ਦੇ ਬਚਨਾਂ ਤੋਂ ਸਦਕੇ ਕਰ ਦਿਤਾ ਹੈ, ਸ਼ਬਦ ਦੁਆਰਾ ਹੀ ਉਸ ਦਾ ਮਨ ਧੀਰਜ ਵਾਲਾ ਹੋਇਆ ਹੈ।

੮. ਧੰਨ ਹੈ ਪੂਰਾ ਗੁਰੂ ਜੋ ਮਨ ਦੀ ਪੀੜਾ ਕਟਦਾ ਹੈ। ੨।

੯. ਜੋ ਮਾਲਕ ਪ੍ਰਭੂ ਦਾ ਸੇਵਕ ਹੋਇਆ ਹੈ, ਉਸ ਦੀ ਮੈਂ ਕੀ ਵਡਿਆਈ ਦੱਸਾਂ ?

੧੦. ਪੂਰਾ ਮਾਲਕ ਆਪਣੇ ਭਾਣੇ ਅੰਦਰ ਬਖਸ਼ਿਸ਼ ਕਰੇ ਤਾਂ ਸੱਚ ਦੀ ਕਾਰ ਕਮਾਈਦੀ ਹੈ।

੧੧. ਗੁਰੂ ਤੋਂ ਬਲਿਹਾਰ ਜਾਣਾ ਚਾਹੀਦਾ ਹੈ ਜੋ ਪ੍ਰਭੂ ਤੋਂ ਵਿਛੜਿਆਂ ਨੂੰ ਪ੍ਰਭੂ ਨਾਲ ਮੇਲ ਦਿੰਦਾ ਹੈ। ੩।

੧੨. ਗੁਰੂ ਦੀ ਮੱਤ ਉੱਤਮ ਹੈ, ਇਸ ਲਈ ਉਸ ਦੇ ਸੇਵਕ ਦੀ ਮੱਤ ਵੀ ਉੱਤਮ ਹੋ ਜਾਂਦੀ ਹੈ।

੧੩. ਉਸ ਦੀ ਸੁਰਤਿ ਸੱਚੀ ਭਗਤੀ ਵਿਚ ਲਗ ਕੇ ਸੁਹਣੀ ਹੋ ਜਾਂਦੀ ਹੈ, ਪਰ ਮਨਮੁਖ ਦੀ ਮੱਤ ਫਿਕੀ ਰਹਿੰਦੀ ਹੈ।

੧੪. ਹੇ ਪ੍ਰਭੂ, ਮੇਰਾ ਮਨ ਤਨ ਤੇਰਾ ਹੈ, ਤੂੰ ਸੱਚਾ ਪ੍ਰਭੂ ਧੁਰ ਤੋਂ ਧੀਰਜ ਦੇਣ ਵਾਲਾ ਹੈਂ।

੧੫. ਸੇਵਕ ਦਾ ਬੈਠਣਾ ਉਠਣਾ ਸੱਚੇ ਹਰੀ ਵਿਚ ਹੈ, ਉਸ ਦਾ ਖਾਣਾ ਸੱਚ ਹੈ, ਉਸ ਦਾ ਬੋਲਣਾ ਸੱਚ ਹੈ।

੧੬. ਉਸ ਦਾ ਚਿਤ ਸੱਚੇ ਵਿਚ ਵਸਦਾ ਹੈ, ਸੱਚਾ ਨਾਮ ਉਸ ਲਈ ਧਨ ਹੈ, ਉਹ ਸਦਾ ਸੱਚੇ ਸਿਮਰਨ ਦਾ ਰਸ ਚਖਦਾ ਹੈ।

੧੭. ਗੁਰੂ ਸ਼ਬਦ ਦੁਆਰਾ ਉਹ ਸੇਵਕ ਸੱਚੇ ਦੀ ਸਿਫਤਿ ਸਾਲਾਹ ਵਿਚ ਲੱਗਾ ਹੈ, ਸੱਚੇ ਪ੍ਰਭੂ ਨੇ ਉਨ੍ਹਾਂ ਨੂੰ ਸੱਚ ਦੇ ਘਰ ਵਿਚ ਜੋੜਿਆ ਹੈ। ੫।

੧੮. ਮਨਮੁਖ ਨੂੰ ਸਿਮਰਨ ਲਈ ਉੱਦਮ ਕਰਨ ਵਿਚ ਬਹੁਤ ਆਲਸ ਰਹਿੰਦਾ ਹੈ, ਉਹ ਕੁਰਾਹੇ ਫਸਦਾ ਹੈ।

੧੯. ਉਹ ਮਾਇਆ ਮੋਹ ਵਿਚ ਫਸਿਆ ਚੋਗ ਚੁਗਦਾ ਹੈ ਅਤੇ ਇਨ੍ਹਾਂ ਪਦਾਰਥਾਂ ਵਿਚ ਲਗ ਕੇ ਪ੍ਰਭੂ ਨਾਲੋਂ ਆਪਣਾ ਸੰਬੰਧ ਤੋੜ ਲੈਂਦਾ ਹੈ।

੨੦ ਗੁਰੂ ਦੀ ਕਿਰਪਾ ਨਾਲ ਉਹ ਮਨਮੁਖ ਭੀ (ਮਾਇਆ ਦੀ ਫਾਹੀ ਤੋਂ) ਮੁਕਤ ਹੋ ਕੇ ਆਪਣੇ ਨਿਜ-ਸਰੂਪ ਵਿਚ ਸੁਰਤ ਜੋੜਦਾ ਹੈ। ੬।

੨੧. ਹਰੀ ਦਾ ਸੇਵਕ ਲਗਾਤਾਰ ਆਪਣੇ ਮਾਲਕ ਦੇ ਪ੍ਰੇਮ ਵਿਚ ਵਿਨ੍ਹਿਆਂ ਰਹਿੰਦਾ ਹੈ,

੨੨. ਪਰ ਜੋ ਝੂਠੇ ਤੇ ਵਿਕਾਰੀ ਹਨ, ਉਨ੍ਹਾਂ ਦਾ ਦਿਲ ਸੱਚੇ ਤੋਂ ਦੂਰ ਹੋਣ ਦੇ ਕਾਰਨ ਸੜਦਾ ਬਲਦਾ ਰਹਿੰਦਾ ਹੈ ।

੨੩. ਇਸ ਲਈ ਸੇਵਕ ਫ਼ਜ਼ੂਲ ਕੰਮ (ਮਾਇਆ ਦੇ) ਤਿਆਗ ਦਿੰਦਾ ਹੈ, ਉਸ ਪਾਸ ਭਗਤੀ ਰੂਪ ਸੱਚੀ ਬੇੜੀ ਤਰਨ ਲਈ ਹੈ । ੭ ।

੨੪. ਜਿਨ੍ਹਾਂ ਨੇ ਨਾਮ ਨੂੰ ਭੁਲਾ ਛਡਿਆ ਹੈ, ਉਨ੍ਹਾਂ ਨੂੰ ਹੋਰ ਕੋਈ ਆਸਰਾ ਨਹੀਂ ਹੋ ਸਕਦਾ ।

੨੫. ਸੇਵਕ ਨੇ ਮਾਇਆ ਦਾ ਲਾਲਚ ਛੱਡ ਦਿਤਾ ਹੈ ਅਤੇ ਹਰੀ ਨਾਮ ਪ੍ਰਾਪਤ ਕੀਤਾ ਹੈ ।

੨੬. ਹੇ ਪ੍ਰਭੂ, ਤੂੰ ਬਖਸ਼ਿਸ਼ ਕਰੇਂ ਤਾਂ ਜੀਵਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈਂ; ਮੈਂ ਤੈਥੋਂ ਬਲਿਹਾਰ ਜਾਂਦਾ ਹਾਂ । ੮ । ੪ ।

੫

੧. **ਲਾਲੈ ਗਾਰਬੁ ਛੋਡਿਆ ਗੁਰ ਕੈ ਭੈ ਸਹਜਿ ਸੁਭਾਈ ।**
੨. **ਲਾਲੈ ਖਸਮੁ ਪਛਾਣਿਆ ਵਡੀ ਵਡਿਆਈ ।**
੩. **ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ । ੧ ।**
੪. **ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ।**
੫. **ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ । ੧ । ਰਹਾਉ ।**
੬. **ਲਾਲੇ ਨੋ ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ।**
੭. **ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ।**
੮. **ਆਪੇ ਮੀਰਾ ਬਖਸਿ ਲਏ ਵਡੀ ਵਡਿਆਈ । ੨ ।**
੯. **ਆਪਿ ਸਚਾ ਸਭੁ ਸਚੁ ਹੈ ਗੁਰ ਸਬਦਿ ਬੁਝਾਈ ।**
੧੦. **ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ ।**
੧੧. **ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ । ੩ ।**
੧੨. **ਸੋ ਕਿਉ ਮਨਹੁ ਵਿਸਾਰੀਐ ਨਿਤ ਦੇਵੈ ਚੜੈ ਸਵਾਇਆ ।**
੧੩. **ਜੀਉ ਪਿੰਡੁ ਸਭੁ ਤਿਸ ਦਾ ਸਾਹੁ ਤਿਨੈ ਵਿਚਿ ਪਾਇਆ ।**
੧੪. **ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ । ੪ ।**
੧੫. **ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ ।**
੧੬. **ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ ।**

੧੭. ਸਭ ਮਹਿ ਨਾਮੁ ਨਿਧਾਨੁ ਹੈ ਗੁਰਮੁਖਿ ਕੋ ਪਾਏ ।੫।
੧੮. ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ ।
੧੯. ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ ।
੨੦. ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ। ੬।
੨੧. ਗੁਰੁ ਸਾਗਰੁ ਅੰਮ੍ਰਿਤਸਰੁ ਜੋ ਇਛੇ ਸੋ ਫਲੁ ਪਾਏ ।
੨੨. ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ।
੨੩. ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ ।੭।
੨੪. ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ ।
੨੫. ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ।
੨੬. ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਈ ।੮।੫।

## ਪਦ-ਅਰਥ

**ਗਾਰਬੁ**—ਹੰਕਾਰ; **ਮੀਰਾ**—ਮਾਲਕ; **ਸਾਹੁ**—ਸੁਆਸ; **ਧਾਤੁ**—ਮਾਇਆ ।

## ਟੀਕਾ

੧. ਸੇਵਕ ਨੇ ਹੰਕਾਰ ਛੱਡ ਦਿਤਾ ਹੈ । ਉਹ ਸਹਜ ਸੁਭਾਇ (ਸੁਤੇ ਹੀ) ਗੁਰੂ ਦੇ ਭੈ ਵਿਚ ਰਹਿੰਦਾ ਹੈ ।

੨. ਸੇਵਕ ਨੇ ਮਾਲਕ ਪ੍ਰਭੂ ਨੂੰ ਜਾਣਿਆ ਹੈ ਤੇ ਉਸ ਨੂੰ ਵੱਡੀ ਵਡਿਆਈ ਮਿਲੀ ਹੈ ।

੩. ਉਸ ਨੇ ਖਸਮ ਪ੍ਰਭੂ ਦੇ ਮਿਲਣ ਨਾਲ ਸੁਖ ਪਾਇਆ ਹੈ, ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ ।੧।

੪. ਜੋ ਖਸਮ-ਪ੍ਰਭੂ ਦਾ ਸੇਵਕ ਬਣਦਾ ਹੈ, ਉਸ ਨੂੰ ਖਸਮ-ਪ੍ਰਭੂ ਤੋਂ ਵਡਿਆਈ ਮਿਲਦੀ ਹੈ ।

੫. ਜੋ ਵੀ ਹਰੀ ਦੀ ਸ਼ਰਨ ਆਏ ਹਨ ਉਹ ਗੁਰੂ ਦੀ ਕਿਰਪਾ ਨਾਲ ਤਰ ਜਾਂਦੇ ਹਨ ।੧। ਰਹਾਉ ।

੬. ਹੁਕਮ ਮੰਨਣਾ ਇਹ ਸੇਵਕ ਦੇ ਜ਼ਿੰਮੇ ਕੰਮ ਹੈ । ਜੋ ਧੁਰ ਤੋਂ ਮਾਲਕ ਨੇ ਫੁਰਮਾਇਆ ਹੈ ।

੭. ਸੇਵਕ ਨੇ ਹੁਕਮ ਨੂੰ ਸਮਝਿਆ ਹੈ ਇਸ ਲਈ ਉਹ ਸਦਾ ਪ੍ਰਭੂ ਦੀ ਰਜ਼ਾ ਵਿਚ ਰਹਿੰਦਾ ਹੈ ।

੮. ਆਪ ਹੀ ਮਾਲਕ-ਪ੍ਰਭੂ ਆਪਣੇ ਸੇਵਕ ਨੂੰ ਬਖਸ਼ ਲੈਂਦਾ ਹੈ ਅਤੇ ਉਸ ਨੂੰ ਵੱਡੀ ਵਡਿਆਈ ਦਿੰਦਾ ਹੈ । ੨ ।

੯. ਪ੍ਰਭੂ ਆਪ ਸੱਚਾ ਹੈ, ਉਸ ਦਾ ਪਾਸਾਰ ਸੱਚਾ ਹੈ—ਇਹ ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਸਮਝਾਂਦਾ ਹੈ ।

੧੦. ਹੇ ਪ੍ਰਭੂ, ਤੇਰੀ ਸੇਵਾ ਉਹ ਕਰਦਾ ਹੈ ਜਿਸ ਨੂੰ ਤੂੰ ਆਪ ਆਪਣੀ ਸੇਵਾ ਲਈ ਲਾ ਲੈਂਦਾ ਹੈਂ ।

੧੧. ਸੇਵਾ ਤੋਂ ਬਿਨਾ ਤੈਨੂੰ ਕਿਸੇ ਨਹੀਂ ਪਾਇਆ, ਅਨੇਕ ਜੀਵ ਦੂਜੇ ਭਾਵ ਤੇ ਭਰਮ ਵਿਚ ਪਏ ਹੋਏ ਨਾਸ ਹੁੰਦੇ ਹਨ । ੩ ।

੧੨. ਹੇ ਭਾਈ, ਉਸ ਪ੍ਰਭੂ ਨੂੰ ਕਿਉਂ ਮਨ ਤੋਂ ਭੁਲਾਈਏ ਜੋ ਨਿਤ ਨਿਤ ਦਿੰਦਾ ਹੈ, ਵਧੇਰੇ ਵਧੇਰੇ ਦਿੰਦਾ ਰਹਿੰਦਾ ਹੈ ।

੧੩. ਇਹ ਜਿੰਦ ਤੇ ਇਹ ਸਰੀਰ ਉਸ ਦੇ ਹਨ, ਉਸ ਨੇ ਹੀ ਸਰੀਰ ਵਿਚ ਸੁਆਸ ਪਾਇਆ ਹੈ ।

੧੪. ਜਦੋਂ ਉਹ ਬਖਸ਼ਿਸ਼ ਕਰਦਾ ਹੈ, ਤਾਂ ਜੀਵ ਉਸ ਦੀ ਸੇਵਾ ਕਰਦਾ ਹੈ ਅਤੇ ਸੇਵਾ ਕਰਕੇ ਉਹ ਜੀਵ ਸੱਚ ਵਿਚ ਸਮਾ ਜਾਂਦਾ ਹੈ । ੪ ।

੧੫. ਸੇਵਕ ਉਹ ਹੈ ਜੋ ਜੀਉਂਦਿਆਂ ਹੀ ਮਾਇਆ ਦੀਆਂ ਖਿੱਚਾਂ ਵਲੋਂ ਮਰ ਜਾਂਦਾ ਅਤੇ ਇਉਂ ਮਰ ਕੇ ਆਪਾ ਭਾਵ ਮੁਕਾ ਦਿੰਦਾ ਹੈ ।

੧੬. ਉਸ ਦੇ (ਮਾਇਕੀ) ਬੰਧਨ ਤੁਟਦੇ ਹਨ, ਉਹ ਮੁਕਤ ਹੁੰਦਾ ਹੈ, ਉਹ ਤ੍ਰਿਸ਼ਨਾ ਅਗਨੀ ਬੁਝਾ ਦਿੰਦਾ ਹੈ ।

੧੭. (ਵੈਸੇ ਤਾਂ) ਸਭ ਜੀਵਾਂ ਵਿਚ ਨਾਮ-ਖਜ਼ਾਨਾ ਮੌਜੂਦ ਹੈ, ਪਰ ਗੁਰੂ ਦੀ ਰਾਹੀਂ ਕੋਈ ਵਿਰਲਾ ਹੀ ਇਸ ਨੂੰ ਪ੍ਰਾਪਤ ਕਰਦਾ ਹੈ । ੫ ।

੧੮. ਹੇ ਪ੍ਰਭੂ, ਤੇਰੇ ਇਸ ਸੇਵਕ ਵਿਚ ਕੋਈ ਗੁਣ ਨਹੀਂ ਹੈ, ਸੇਵਕ ਔਗੁਣਾਂ ਦਾ ਭਰਿਆ ਹੋਇਆ ਹੈ ।

੧੯. ਪਰ ਤੇਰੇ ਵਰਗਾ ਮਹਾਨ ਦਾਤਾ ਵੀ ਹੋਰ ਨਹੀਂ ਹੈ, ਤੂੰ ਸਭ ਔਗੁਣ ਬਖਸ਼ਣ ਵਾਲਾ ਹੈਂ ।

੨੦. (ਤੇਰੀ ਮਿਹਰ ਕਰਕੇ ਹੀ) ਸੇਵਕ ਤੇਰਾ ਹੁਕਮ ਮੰਨ ਸਕਦਾ ਹੈ ਅਤੇ ਇਸ ਹੁਕਮ ਮੰਨਣ ਦੀ ਕਰਨੀ ਨੂੰ ਸ੍ਰੇਸ਼ਟ ਸਮਝਦਾ ਹੈ । ੬ ।

੨੧. ਗੁਰੂ ਨਾਮ-ਰੂਪ ਅੰਮ੍ਰਿਤ ਦਾ ਸਰੋਵਰ ਹੈ, ਇਸ ਵਿਚੋਂ ਸੇਵਕ ਜੋ ਚਾਹੇ ਫਲ ਪ੍ਰਾਪਤ ਕਰ ਲੈਂਦਾ ਹੈ ।

੨੨. ਨਾਮ-ਧਨ ਅਮਰ ਹੈ ਜਿਸ ਨੂੰ ਸੇਵਕ ਆਪਣੇ ਹਿਰਦੇ ਵਿਚ ਮੰਨ ਕੇ (ਵਿਸ਼ਵਾਸ ਨਾਲ) ਵਸਾਂਦਾ ਹੈ ।

੨੩. ਗੁਰੂ ਦੀ ਸੇਵਾ ਮੰਨ ਕੇ (ਵਿਸ਼ਵਾਸ ਨਾਲ) ਸਦਾ ਸੁਖ ਨਿਕਲਦਾ ਹੈ ਤੇ ਉਸ ਨੂੰ ਮਿਲਦਾ ਹੈ ਜਿਸ ਨੂੰ ਹਰੀ ਆਪਣਾ ਹੁਕਮ ਮਨਾਂਦਾ ਹੈ । ੭ ।

੨੪. ਸੋਨਾ, ਚਾਂਦੀ ਆਦਿ ਸਭ ਮਾਇਆ ਹੈ ਜੋ ਆਖ਼ਰ ਮਿੱਟੀ ਵਿਚ ਮਿਲ ਜਾਂਦੀ ਹੈ ।

੨੫. ਨਾਮ ਤੋਂ ਬਿਨਾ ਕੋਈ ਚੀਜ਼ ਨਾਲ ਨਹੀਂ ਚਲਦੀ, ਸਤਿਗੁਰੂ ਨੇ ਇਹ ਗੱਲ ਆਪਣੇ ਸੇਵਕ ਨੂੰ ਸਮਝਾ ਦਿਤੀ ਹੈ ।

੨੬. (ਨਾਨਕ) ਜੋ ਨਾਮ ਵਿਚ ਰੰਗੇ ਗਏ ਹਨ, ਉਹ ਨਿਰਮਲ ਹਨ ਅਤੇ ਸੱਚੇ ਹਰੀ ਵਿਚ ਲੀਨ ਰਹਿੰਦੇ ਹਨ । ੮ । ੫ ।

## ੬

੧. ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ।
੨. ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ।
੩. ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ । ੧ ।
੪. ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ।
੫. ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ । ੧ । ਰਹਾਉ ।
੬. ਜਿਉ ਤੂ ਰਾਖਹਿ ਤਿਉ ਰਹਾ ਜੋ ਦੇਹਿ ਸੁ ਖਾਉ ।
੭. ਜਿਉ ਤੂ ਚਲਾਵਹਿ ਤਿਉ ਚਲਾ ਮੁਖਿ ਅੰਮ੍ਰਿਤ ਨਾਉ ।
੮. ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ । ੨ ।
੯. ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ।
੧੦. ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ ।
੧੧. ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ । ੩ ।
੧੨. ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ ।
੧੩. ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ।
੧੪. ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ । ੪ ।
੧੫. ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ ।
੧੬. ਪੂਰੇ ਪੂਰੀ ਮਤਿ ਹੈ ਸਚੀ ਵਡਿਆਈ ।
੧੭. ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ । ੫ ।
੧੮. ਖਾਰ ਸਮੁਦ੍ਰੁ ਢੰਢੋਲੀਐ ਇਕੁ ਮਣੀਆ ਪਾਵੈ ।
੧੯. ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ।
੨੦. ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ । ੬ ।

੨੧. ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੈ ।
੨੨. ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ ।
੨੩. ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ । ੭ ।
੨੪. ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ।
੨੫. ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ।
੨੬. ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ । ੮ । ੬ ।

## ਪਦ-ਅਰਥ

**ਫਾਟੇ ਚੀਰੈ**—ਫਟੀ ਹੋਈ ਚਿੱਠੀ (ਮੌਤ ਦਾ ਸੁਨੇਹਾ); **ਸਹੁ**—ਸਹਾਰ; **ਗੁਨਹ**—ਗੁਨਾਹ, ਔਗੁਣ; ਪਾਪ; **ਫ਼ਕੀਰੈ**—ਫ਼ਕੀਰ ਦੇ, ਦਾਸ ਦੇ; **ਆਲ ਜੰਜਾਲਾ**—ਘਰ ਦੇ ਧੰਦੇ; **ਖੁਧਿਆ**—ਭੁਖ; **ਮਣੀਆ**—ਰਤਨ; **ਥੀਐ**—ਹੁੰਦਾ ਹੈ; **ਭੀਜੈ**—ਭਿੱਜ ਜਾਂਦਾ ਹੈ (ਰਸ ਨਾਲ); **ਮੂਠੀ**—ਠਗੀ ਗਈ ਹੈ (ਲੁਕਾਈ) ।

## ਟੀਕਾ

੧. ਜਦੋਂ (ਪਰਮਾਤਮਾ ਦਾ) ਹੁਕਮ ਹੋ ਜਾਂਦਾ ਹੈ, ਜਦੋਂ ਧੁਰ ਤੋਂ ਕਿਸੇ ਦੀ ਚਿੱਠੀ ਫਟ ਜਾਂਦੀ ਹੈ ਤਾਂ ਉਹ ਇਸ ਸੰਸਾਰ ਵਿਚ ਰਹਿ ਨਹੀਂ ਸਕਦਾ ।

੨. ਇਹ ਮੇਰਾ ਮਨ ਔਗੁਣਾਂ ਦਾ ਬਧਾ ਹੋਇਆ ਹੈ ਇਸ ਲਈ, ਹੇ ਮੇਰੇ ਮਨ, (ਉਨ੍ਹਾਂ ਦੇ ਫਲ ਵਜੋਂ) ਆਪਣੇ ਸਰੀਰ ਵਿਚ ਦੁਖ ਸਹਾਰ ।

੩. (ਪਰ ਮੈਂ ਆਸ ਲਾਈ ਬੈਠਾ ਹਾਂ ਕਿ) ਮੈਂ ਦਾਸ ਦੇ ਗੁਨਾਹ ਪੂਰੇ ਗੁਰੂ ਦੇ ਰਾਹੀਂ ਬਖਸ਼ਾਏ ਜਾਣਗੇ । ੧ ।

੪. ਹੇ ਮੇਰੇ ਮਨ, ਇਥੇ ਟਿਕ ਕੇ ਨਹੀਂ ਰਹਿ ਸਕਦਾ (ਜਦੋਂ ਹੁਕਮ ਆਇਆ ਤੇ) ਇਥੋਂ ਉਠ ਤੁਰਨਾ ਹੈ, ਗੁਰੂ ਦੇ ਸ਼ਬਦ ਦੀ ਵਿਚਾਰ ਸਮਝ (ਤੇ ਮੁਕਤ ਹੋ ਜਾ) ।

੫. ਹੇ ਪ੍ਰਭੂ (ਜੀਵਾਂ ਦਾ ਵੀ ਕੀ ਵਸ ਹੈ ?) ਜਿਸ ਨੂੰ ਤੂੰ ਆਪ ਹੀ ਆਪਣੇ ਨਾਲ ਮੇਲ ਲਏਂ, ਉਹ ਹੀ ਮਿਲਦਾ ਹੈ, ਇਹ ਅਪਾਰ ਹਰੀ ਦਾ ਹੁਕਮ ਧੁਰ ਦਾ ਹੈ । ੧ । ਰਹਾਉ ।

੬. ਹੇ ਪ੍ਰਭੂ, (ਕ੍ਰਿਪਾ ਕਰਕੇ) ਜਿਵੇਂ ਤੂੰ ਰਖੇਂ, ਮੈਂ ਉਵੇਂ ਹੀ ਰਹਾਂ, ਜੋ ਤੂੰ ਮੈਨੂੰ ਦੇਵੇਂ ਮੈਂ ਉਹੀ ਖਾਵਾਂ ।

੭. ਜਿਧਰ ਨੂੰ ਚਲਾਵੇਂ ਮੈਂ ਉਧਰ ਹੀ ਚਲਦਾ ਰਹਾਂ, ਮੇਰੇ ਮੂੰਹ ਵਿਚ ਤੇਰਾ ਅੰਮ੍ਰਿਤ ਨਾਮ ਟਿਕਿਆ ਰਹੇ ।

੮. ਸਾਰੀਆਂ ਵਡਿਆਈਆਂ ਮੇਰੇ ਮਾਲਕ ਦੇ ਹੱਥ ਵਿਚ ਹਨ; ਮੇਰੇ ਮਨ ਵਿਚ ਇਹੋ ਚਾਅ ਹੈ ਕਿ ਤੂੰ ਮੈਨੂੰ ਆਪਣੇ ਨਾਲ ਮੇਲ ਲਵੇਂ । ੨ ।

੯. ਪ੍ਰਭੂ ਨੂੰ ਛੱਡ ਕੇ ਉਸ ਦੇ ਕਿਸੇ ਪੈਦਾ ਕੀਤੇ ਜੀਵ ਨੂੰ ਕੀ ਸਲਾਹੀਏ, (ਵਡਿਆਈ ਉਸ ਦੀ ਹੈ ਜੋ) ਪੈਦਾ ਕਰਕੇ ਫਿਰ ਉਨ੍ਹਾਂ ਦੀ ਸੰਭਾਲ ਆਪ ਹੀ ਕਰਦਾ ਹੈ ?

੧੦. (ਮੇਰੀ ਇਹ ਅਰਦਾਸ ਹੈ) ਜਿਸ ਹਰੀ ਨੇ ਸੰਸਾਰ ਬਣਾਇਆ ਹੈ, ਉਹ ਹੀ ਮੇਰੇ ਮਨ ਵਿਚ ਵਸ ਜਾਏ, ਮੈਨੂੰ ਹੋਰ ਕਿਸੇ ਦੀ ਲੋੜ ਨਹੀਂ ।

੧੧. ਉਸ ਸੱਚੇ ਦੀ ਸਿਫਤ ਸਾਲਾਹ ਕਰਨੀ ਚਾਹੀਦੀ ਹੈ, ਸੱਚੀ ਇਜ਼ਤ ਇਸੇ ਤਰ੍ਹਾਂ ਮਿਲਦੀ ਹੈ । ੩ ।

੧੨. ਪੰਡਤ (ਧਰਮ ਪੁਸਤਕਾਂ) ਪੜ੍ਹ ਪੜ੍ਹ ਕੇ ਪ੍ਰਭੂ ਤੀਕ ਨਹੀਂ ਪਹੁੰਚਦਾ ਕਿਉਂਕਿ ਉਸ ਨੂੰ ਫਿਰ ਭੀ ਘਰ ਦੇ ਮਾਇਕੀ ਧੰਧੇ ਚੰਬੜੇ ਰਹਿੰਦੇ ਹਨ ।

੧੩ ਉਹ ਪਾਪ-ਪੁੰਨ ਦੇ ਬੰਧਨਾਂ ਵਿਚ ਹੈ, ਮਾਇਆ ਦੀ ਭੁੱਖ ਅਤੇ ਮੌਤ ਉਸ ਦੇ ਨਾਲ ਰਹਿੰਦੇ ਹਨ ।

੧੪. ਪ੍ਰਭੂ ਦਾ ਵਿਛੋੜਾ ਅਤੇ ਡਰ ਉਸੇ ਦਾ ਨਾਸ ਹੁੰਦਾ ਹੈ ਜਿਸ ਦਾ ਰਖਵਾਲਾ ਪੂਰਾ ਹਰੀ ਹੋ ਜਾਂਦਾ ਹੈ । ੪ ।

੧੫. ਹੇ ਭਾਈ, ਪੂਰੇ ਉਹ ਹੀ ਪੁਰਸ਼ ਹਨ ਜਿਨ੍ਹਾਂ ਨੂੰ (ਕਰਮਾਂ ਦੇ ਲੇਖੇ ਹੋ ਜਾਣ ਮਗਰੋਂ) ਦਰਗਾਹ ਵਿਚ ਇਜ਼ਤ ਮਿਲਦੀ ਹੈ ।

੧੬. ਅਜਿਹੇ ਪੂਰੇ ਪੁਰਸ਼ ਦੀ ਮੱਤ ਵੀ ਪੂਰੀ ਹੁੰਦੀ ਹੈ, ਇਸ ਲਈ ਉਸ ਨੂੰ ਸੱਚੀ ਵਡਿਆਈ ਮਿਲਦੀ ਹੈ ।

੧੭. ਪ੍ਰਭੂ ਦਾਤਾਂ ਦੇਂਦਾ ਹੈ, ਉਸ ਦੇ ਖਜ਼ਾਨੇ ਵਿਚ ਘਾਟਾ ਨਹੀਂ ਪੈਂਦਾ, ਲੈਣ ਵਾਲੇ ਲੈ ਲੈ ਕੇ ਥੱਕ ਜਾਂਦੇ ਹਨ ।

੧੮. ਜੇ ਖਾਰੇ ਸਮੁੰਦਰ ਨੂੰ, ਭਾਲਿਆ ਜਾਏ ਤਾਂ ਹੋ ਸਕਦਾ ਹੈ ਕਿ ਕੋਈ ਉਸ ਸਮੁੰਦਰ ਵਿਚੋਂ ਇਕ ਰਤਨ ਪ੍ਰਾਪਤ ਕਰ ਲਏ ।

੧੯. ਉਹ ਰਤਨ ਵੀ ਕੁਝ ਦਿਨ ਹੀ ਸੁਹਣਾ ਰਹਿੰਦਾ ਹੈ, ਆਖ਼ਰ ਉਸ ਨੂੰ ਵੀ ਮਿੱਟੀ ਖਾ ਜਾਂਦੀ ਹੈ ।

੨੦. ਪਰ ਗੁਰੂ ਐਸਾ ਸੱਚਾ ਸਰੋਵਰ ਹੈ ਕਿ ਜਿਸ ਨੂੰ ਜੇ ਸੇਵਿਆ ਜਾਏ ਤਾਂ ਉਹ ਅਜਿਹੇ ਗੁਣਾਂ ਰੂਪ ਰਤਨ ਦਿੰਦਾ ਹੈ ਜੋ ਮੁਕਦੇ ਨਹੀਂ । ੬ ।

੨੧. ਉਹ ਜੀਵ ਉਜਲ ਹਨ ਜੋ ਮੇਰੇ ਮਾਲਕ-ਪ੍ਰਭੂ ਨੂੰ ਭਾਏ ਹਨ, ਹੋਰ ਸਾਰੇ ਮੈਲ ਨਾਲ ਭਰੇ ਹੋਏ ਹਨ ।

੨੨. ਮੈਲਾ ਪੁਰਸ਼ ਉਜਲ ਤਾਂ ਹੁੰਦਾ ਹੈ ਜਦੋਂ ਉਹ ਗੁਰੂ ਪਾਰਸ ਨਾਲ ਛੋਹ ਕੇ (ਪ੍ਰੇਮ ਰਸ ਨਾਲ) ਭਿੱਜ ਜਾਂਦਾ ਹੈ ।

੨੩. ਨਾਮ ਰੂਪੀ ਲਾਲ ਨਾਲ ਜੋ ਰੰਗ ਚੜ੍ਹਦਾ ਹੈ, ਉਸ ਦੀ ਕੋਈ ਕੀਮਤ ਨਹੀਂ ਪਾ ਸਕਦਾ । ੭ ।

੨੪. ਭੇਖਾਂ ਦੇ ਧਾਰਨ ਨਾਲ ਤੀਰਥਾਂ ਤੇ ਇਸ਼ਨਾਨ ਕਰਨ ਨਾਲ ਅਤੇ ਦਾਨ-ਪੁੰਨ ਕਰਨ ਨਾਲ ਨਾਮ-ਰਤਨ ਦੀ ਡੂੰਘਾਈ ਦਾ ਪਤਾ ਨਹੀਂ ਲਗਦਾ ।

੨੫. ਮੈਂ ਵੇਦ ਪੜ੍ਹਨ ਵਾਲਿਆਂ ਨੂੰ ਨਾਮ ਦੀ ਕੀਮਤ ਪੁਛਦਾ ਹਾਂ (ਪਰ ਉਨ੍ਹਾਂ ਨੂੰ ਇਸ ਕੀਮਤ ਦਾ ਪਤਾ ਨਹੀਂ) ਕਿਉਂਕਿ ਬਿਨਾਂ ਨਾਮ ਦੇ ਮੰਨਣ ਦੇ ਸਭ ਲੋਕਾਈ ਠੱਗੀ ਗਈ ਹੈ ।

੨੬. (ਨਾਨਕ) ਨਾਮ ਦੀ ਕੀਮਤ ਉਹ ਹੀ ਪਾਂਦਾ ਹੈ ਜਿਸ ਨੂੰ ਪੂਰਾ ਗੁਰੂ ਆਪਣਾ ਗਿਆਨ (ਬਖ਼ਸ਼ਦਾ ਹੈ) । ੮ । ੬ ।

੭

੧. ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ।
੨. ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ।
੩. ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ;
੪. ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ । ੧ ।
੫. ਬਾਬਾ ਐਸੀ ਰਵਤ ਰਵੈ ਸੰਨਿਆਸੀ ।
੬. ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ। । ੧ । ਰਹਾਉ ।
੭. ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ।
੮. ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ ।
੯. ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ।
੧੦. ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ । ੨ ।
੧੧. ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ।
੧੨. ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉਕਰਿ ਚੀਨਸਿ ਆਪੈ ।
੧੩. ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆ ਤਮ ਜਾਪੈ ।
੧੪. ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ।੩।
੧੫. ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ।
੧੬. ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ ।
੧੭. ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ।
੧੮. ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ।੪।

१९. ਮੁੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ।
२०. ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ।
२१. ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ।
२२. ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ।੫।
२३. ਹਾਥਿ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ।
२४. ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ।
२५. ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ ।
२६. ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ । ੬ ।
२७. ਸੋ ਸਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ।
२८. ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ।
२९. ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ।
३०. ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ । ।੭।
३१. ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ ।
३२. ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜਘਰਿ ਤਾੜੀ ਲਾਏ ।
३३. ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ ।
३४. ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ । ੮ ।
३५. ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ ।
३६. ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ।
३७. ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ ।
३८. ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ।੯।੭।

## ਪਦ-ਅਰਥ

**ਲਹਰਿ**—ਖਿਆਲੀ ਲਹਿਰ, ਵੈਰਾਗ ਦੀ, ਕਿਸੇ ਖਿਆਲੀ ਲਹਿਰ ਵਿਚ; **ਵਿਗੂਚੈ**—ਖਰਾਬ ਹੁੰਦਾ ਹੈ; **ਹੇਰੈ**—ਤਕਦਾ ਹੈ; **ਦਿਸੰਤਰੁ**—ਦੇਸ਼ਾਂ ਅੰਦਰ; **ਕਾਚੀ ਪਿੰਡੀ**—ਕਚੇ (ਅਸਥਿਰ) ਸਰੀਰ ਵਿਚ; **ਉਦਰੁ**—ਪੇਟ; **ਰਵਤ**—ਸਿਮਰਨ ਦੀ ਰਟਨ; **ਗੇਰੂ**—ਲਾਲ ਮਿੱਟੀ; **ਖਿੰਥਾ**—ਗੋਦੜੀ; **ਪਰਬੋਧੈ**—ਉਪਦੇਸ਼ ਦਿੰਦਾ ਹੈ; **ਧੂਅਰ**—ਧੂਣੀ; **ਚੀਨਸਿ**—ਸਮਝੇ; **ਛੋਹੈ**—ਗੁੱਸਾ ਕਰਦਾ ਹੈ; **ਮੁੰਡੁ**—ਸਿਰ; **ਸਿਖ**—ਚੋਟੀ, ਬੋਦੀ; **ਰਤ**—ਪਿਆਰ; **ਲੰਪਟ**—ਖਚਤ ਹੈ (ਵਿਚਾਰਾਂ ਵਿਚ); **ਬਾਜਾਰੀ**—

ਬਾਜ਼ਾਰ ਲਾਣ ਵਾਲਾ, ਆਪਣੀ ਵਡਿਆਈ ਦਾ ਢੰਡੋਰਾ ਦੇਣ ਵਾਲਾ ਬਾਜ਼ਾਰੀ ਮਨੁੱਖ·
**ਨਿਭਰਾਤੀ**—ਸ਼ਾਂਤੀ; **ਛਾਦਨ**—ਕਪੜਾ; **ਅਚਿੰਤੁ**—ਸੁਤੇ ਹੀ।

## ਟੀਕਾ

੧. ਮਨਮੁਖ ਕਿਸੇ (ਖਿਆਲੀ) ਲਹਿਰ ਵਿਚ ਆਇਆ ਘਰ ਛਡ ਕੇ (ਗ੍ਰਿਹਸਥ ਤਿਆਗ ਕੇ) ਖੁਆਰ ਹੁੰਦਾ ਹੈ। ਹੁਣ ਉਹ ਹੋਰਨਾਂ ਦੇ ਘਰਾਂ ਵਲ ਤਕਦਾ ਹੈ (ਭਿਛਿਆ ਲਈ)।

੨. ਗ੍ਰਿਹਸਥ ਧਰਮ ਛੱਡ ਬਹਿੰਦਾ ਹੈ ਕਿਉਂਕਿ ਉਹ ਸਤਿਗੁਰੂ ਨੂੰ ਨਹੀਂ ਮਿਲਦਾ ਤੇ ਇਸ ਲਈ ਦੁਰਮੱਤ ਦੇ ਚੱਕਰ ਵਿਚ ਪਇਆ ਰਹਿੰਦਾ ਹੈ।

੩. ਉਹ ਹੋਰ ਦੇਸ਼ਾਂ ਵਿਚ ਫਿਰਦਾ ਹੈ, ਪਾਠ ਪੜ੍ਹ ਸੁਣਾ ਕੇ ਥਕਦਾ ਹੈ (ਬੇਅਰਥ ਪੜ੍ਹਦਾ ਹੈ) ਉਸ ਦੀ ਤ੍ਰਿਸ਼ਨਾ ਹੋਰ ਵਧਦੀ ਹੈ।

੪. ਇਸ ਕਚੇ (ਥੋੜ੍ਹਾ ਚਿਰ ਰਹਿਣ ਵਾਲੇ) ਸਰੀਰ ਵਿਚ ਸ਼ਬਦ ਨਹੀਂ ਸਮਝਦਾ (ਉਸ ਨੂੰ ਇਹ ਸਮਝ ਨਹੀਂ ਪੈਂਦੀ ਕਿ ਸਰੀਰ ਤਾਂ ਨਾਸਵੰਤ ਹੈ। ਇਸ ਵਿਚ ਹੁੰਦਿਆਂ ਪਰਮਾਰਥ ਲਈ ਵਧ ਤੋਂ ਵਧ ਯਤਨ ਕਰ ਲੈਣਾ ਚਾਹੀਦਾ ਹੈ) ਤੇ ਪਸ਼ੂ ਦੀ ਤਰ੍ਹਾਂ ਪੇਟ ਭਰਦਾ ਹੈ। ੧।

੫. ਹੇ ਭਾਈ, ਅਸਲ ਸੰਨਿਆਸੀ ਉਹ ਹੈ ਜੋ ਸਿਮਰਨ ਦੀ ਐਸੀ ਰਟਨ ਰਟੇ,

੬. ਕਿ ਗੁਰੂ ਦੇ ਸ਼ਬਦ ਵਿਚ ਲਿਵ ਲਗ ਜਾਏ ਤੇ ਨਾਮ ਵਿਚ ਰੰਗੀਜ ਕੇ ਤ੍ਰਿਪਤ ਹੋ ਜਾਏ। ੧। ਰਹਾਉ।

੭. ਪਰ ਮਨਮੁਖ ਨਿਰੀ ਗੇਰੀ ਘੋਲਦਾ ਹੈ, ਕਪੜਿਆਂ ਤੇ ਲਾਲ ਰੰਗ ਚੜ੍ਹਾ ਲੈਂਦਾ ਹੈ ਤੇ ਧਾਰਮਕ ਭੇਖ ਬਣਾ ਕੇ ਭਿਛਿਆ ਮੰਗਦਾ ਫਿਰਦਾ ਹੈ (ਅਸਲ ਜੀਵਨ ਰਹਿਣੀ ਵਲੋਂ ਸਖਣਾ ਹੈ)।

੮. ਉਸ ਮਾਇਆ ਧਾਰੀ ਨੇ ਕਪੜੇ ਫ਼ਾੜ ਕੇ ਕਫਨੀ ਪਾ ਲਈ ਹੈ ਤੇ ਝੋਲੀ ਬਣਾ ਲਈ ਹੈ (ਭਿਛਿਆ ਲਈ)।

੯. ਉਹ ਘਰ ਵਿਚ ਮੰਗਦਾ ਹੈ, ਹੋਰਾਂ ਨੂੰ ਉਪਦੇਸ਼ ਦਿੰਦਾ ਹੈ, ਉਸ ਮਨ ਦੇ ਅਗਿਆਨੀ ਨੇ (ਹਰੀ ਦੀ ਨਜ਼ਰਾਂ ਵਿਚ) ਆਪਣੀ ਇੱਜ਼ਤ ਗਵਾ ਲਈ ਹੈ।

੧੦. ਉਹ ਭਰਮ ਵਿਚ ਭੁਲਾ ਸ਼ਬਦ ਨਹੀਂ ਸਮਝਦਾ ਤੇ (ਜੁਆਰੀਏ ਵਾਂਗ) ਜੀਵਨ ਬਾਜ਼ੀ ਜੂਏ ਵਿਚ ਹਾਰ ਜਾਂਦਾ ਹੈ। ੨।

੧੧. ਉਸ ਦੇ ਅੰਦਰ ਤ੍ਰਿਸ਼ਨਾ ਅਗਨੀ ਹੈ ਜੋ ਗੁਰੂ ਤੋਂ ਬਿਨਾਂ ਨਹੀਂ ਬੁੱਝਦੀ ਤੇ ਬਾਹਰੋਂ ਧੂਣੀ ਤਪਾਂਦਾ ਹੈ (ਇਸ ਤਰ੍ਹਾਂ ਹੋਰ ਅਗਨੀ ਇਕੱਠੀ ਕਰ ਲੈਂਦਾ ਹੈ)।

੧੨. ਗੁਰੂ ਸੇਵਾ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ, ਗੁਰੂ ਤੋਂ ਬਿਨਾਂ ਇਸ ਨੂੰ ਆਪਣੇ ਅਸਲ ਆਪੇ ਦੀ ਸਮਝ ਕਿਵੇਂ ਆ ਸਕਦੀ ਹੈ?

੧੩. ਉਹ ਗ੍ਰਿਹਸਥੀਆਂ ਦੀ ਨਿੰਦਾ ਕਰ ਕਰ ਕੇ ਨਰਕੀ ਜੀਵਨ ਵਿਚ ਪਇਆ ਹੈ, ਉਸ ਦੀ (ਮਲੀਨ) ਆਤਮਾ (ਸਾਫ) ਦਿਸਣ ਲਗ ਪੈਂਦੀ ਹੈ।

੧੪. ਅਠਾਹਠ ਤੀਰਥਾਂ ਤੇ ਫਿਰ ਕੇ ਵੀ (ਮਨਮੁਖ) ਨਿਰੇ ਖੁਆਰ ਹੀ ਹੁੰਦੇ ਹਨ। ਪਾਪਾਂ ਦੀ ਮੈਲ ਇਸ ਤਰ੍ਹਾਂ ਧੋਤੀ ਨਹੀਂ ਜਾ ਸਕਦੀ। ੩।

੧੫. (ਮਨਮੁਖ ਸੰਨਿਆਸੀ ਬਾਹਰ) ਮਿੱਟੀ ਛਾਣਦਾ ਫਿਰਦਾ ਹੈ ਤੇ ਪਿੰਡੇ ਤੇ ਸੁਆਹ ਮਲਦਾ ਹੈ, (ਪਰ ਮਨ ਵਿਚ) ਮਾਇਆ ਦਾ ਰਸਤਾ ਤਾੜਦਾ ਹੈ।

੧੬. ਅੰਦਰ ਬਾਹਰ ਵਿਆਪਕ ਇਕ ਹਸਤੀ ਨੂੰ ਨਹੀਂ ਜਾਣਦਾ; ਤੇ ਜੇ ਉਸ ਨੂੰ ਸੱਚੀ ਗੱਲ ਕਹੀਏ ਤਾਂ ਗੁੱਸਾ ਕਰਦਾ ਹੈ।

੧੭. ਪਾਠ ਪੜ੍ਹਦਾ ਹੈ, ਮੂੰਹੋਂ ਝੂਠ ਬੋਲਦਾ ਹੈ, ਇਹ ਹੈ ਨਿਗੁਰੇ ਦੀ ਅਕਲ।

੧੮. ਉਹ ਨਾਮ ਨਹੀਂ ਜਪਦਾ, ਫਿਰ ਸੁਖ ਕਿਵੇਂ ਪਾਵੇ ? ਨਾਮ ਤੋਂ ਬਿਨਾਂ ਉਹ (ਹਰੀ ਦਰਗਾਹ ਵਿਚ) ਸੁਭਾਇਮਾਨ ਕਿਵੇਂ ਹੋਵੇ ? । ੪ ।

੧੯. ਕੋਈ ਸਿਰ ਮੁਨਾਂਦਾ ਹੈ, ਕੋਈ ਜਟਾ ਧਾਰਦਾ ਹੈ, ਕੋਈ ਬੋਦੀ (ਚੋਟੀ) ਬੰਨ੍ਹਦਾ ਹੈ, ਕੋਈ ਮੋਨ ਧਾਰਦਾ ਹੈ ਤੇ ਇਸ ਦਾ ਅਭਿਮਾਨ ਭੀ ਕਰਦਾ ਹੈ।

੨੦. ਪਰ ਉਸ ਦਾ ਮਨ ਤ੍ਰਿਸ਼ਨਾ ਵਿਚ ਡੋਲਦਾ ਹੈ ਤੇ ਇਸ ਲਈ ਉਹ ਸਾਰੇ ਪਾਸੇ ਭੱਜਦਾ ਹੈ, ਬਿਨਾਂ ਪ੍ਰਭੂ-ਪ੍ਰੇਮ ਵਿਚ ਰੰਗੇ ਹੋਣ ਦੇ ਉਸ ਨੂੰ ਆਪਣੇ ਆਪ ਦੀ ਸੋਝੀ ਨਹੀਂ ਹੁੰਦੀ।

੨੧. ਨਾਮ ਅੰਮ੍ਰਿਤ ਨੂੰ ਤਿਆਗ ਕੇ, ਮਾਇਆ ਦੀ ਲਗਨ ਵਾਲਾ, ਮਾਰੂ ਜ਼ਹਿਰ ਪੀਂਦਾ ਹੈ।

੨੨. ਉਸ ਦੀ ਪਿਛਲੇ ਕਰਮਾਂ ਤੋਂ ਬਣੀ ਸੰਸਕਾਰਾਂ ਦੀ ਕਿਰਤ ਮਿਟਦੀ ਨਹੀਂ ਇਸ ਲਈ ਉਹ ਹੁਕਮ ਨੂੰ ਸਮਝਦਾ ਨਹੀਂ ਤੇ ਪਸ਼ੂਆਂ ਵਿਚ ਸ਼ਾਮਲ ਹੁੰਦਾ ਹੈ (ਕਿਉਂਕਿ ਸੁਭਾਉ ਪਸ਼ੂਆਂ ਵਾਲਾ ਹੈ)। ੫।

੨੩. ਹੱਥ ਵਿਚ ਚਿੱਪੀ ਫੜ ਲੈਂਦਾ ਹੈ, ਸਰੀਰ ਤੇ ਲੀਰਾਂ ਦਾ ਚੋਲਾ ਪਾ ਲੈਂਦਾ ਹੈ, ਤੇ ਮਨ ਵਿਚ ਤ੍ਰਿਸ਼ਨਾ ਦਾ ਬਹੁਤ ਜ਼ੋਰ ਹੁੰਦਾ ਹੈ।

੨੪. ਆਪਣੀ ਇਸਤ੍ਰੀ ਛੱਡ ਕੇ ਆਏ ਨੂੰ ਕਾਮ ਆ ਚਮੜਦਾ ਹੈ ਤੇ ਪਰਾਈ ਇਸਤ੍ਰੀ ਨਾਲ ਚਿਤ ਜੋੜਦਾ ਹੈ।

੨੫. ਹੋਰਾਂ ਨੂੰ ਉਪਦੇਸ਼ ਦਿੰਦਾ ਹੈ, ਆਪ ਸ਼ਬਦ ਨੂੰ ਨਹੀਂ ਸਮਝਦਾ, ਇਹ ਆਦਮੀ ਮਾਇਆ ਵਿਚ ਖਚਤ ਰਹਿੰਦਾ ਹੈ।

੨੬. ਉਸ ਦੇ ਅੰਦਰ ਜ਼ਹਿਰ (ਮਾਇਆ ਦੀ ਤ੍ਰਿਸ਼ਨਾ ਹੈ), ਬਾਹਰੋਂ ਜ਼ਾਹਿਰਾ ਤੌਰ ਤੇ ਸ਼ਾਂਤੀ ਧਾਰਨ ਕੀਤੀ ਹੋਈ ਹੈ, ਇਸੇ ਕਾਰਨ ਉਸ ਨੂੰ ਜਮ ਦੁਖ ਦੇਵੇਗਾ ।੬।

੨੭. ਅਸਲ ਸੰਨਿਆਸੀ ਉਹ ਹੈ, ਜੋ ਸਤਿਗੁਰੂ ਨੂੰ ਪਛਾਣਦਾ ਹੈ ਅਤੇ ਆਪਾ-ਭਾਵ ਨੂੰ ਖਤਮ ਕਰਦਾ ਹੈ।

੨੮. ਜੋ ਕਪੜੇ, ਖਾਣੇ ਦੀ ਤ੍ਰਿਸ਼ਨਾ ਨਹੀਂ ਕਰਦਾ ਅਤੇ ਜੋ ਉਸ ਨੂੰ ਸੁਤੇ ਹੀ ਮਿਲਦਾ ਹੈ, ਖਾਂਦਾ ਹੈ।

੨੯. ਜੋ ਬਹੁਤ ਬੋਲਦਾ ਨਹੀਂ ਹੈ, ਖਿਮਾ ਕਰਨ ਦਾ ਗੁਣ ਇਕੱਤਰ ਕਰਦਾ ਹੈ, ਅਤੇ ਨਾਮ ਦੁਆਰਾ ਲਾਲਚ ਨੂੰ ਸਾੜਦਾ ਹੈ।

੩੦. ਉਹ ਭਾਗਾਂ ਵਾਲਾ ਹੈ ਭਾਵੇਂ ਉਹ ਗ੍ਰਿਹਸਥੀ ਹੈ, ਭਾਵੇਂ ਸੰਨਿਆਸੀ ਹੈ, ਭਾਵੇਂ ਜੋਗੀ ਹੈ, ਜੋ ਹਰੀ ਚਰਨਾਂ ਵਿਚ ਚਿਤ ਜੋੜਦਾ ਹੈ। ੭।

੩੧. ਸੰਨਿਆਸੀ ਉਹ ਹੈ ਜੋ ਆਸਾਂ ਵਲੋਂ ਨਿਰਾਸ਼ ਹੁੰਦਾ ਹੈ (ਆਸਾ ਤ੍ਰਿਸ਼ਨਾ ਛਡਦਾ ਹੈ) ਅਤੇ ਇਕ ਪ੍ਰਭੂ ਵਿਚ ਚਿੱਤ ਜੋੜਦਾ ਹੈ।

੩੨. ਉਹ ਨਾਮ ਰਸ ਪੀਂਦਾ ਹੈ ਤੇ ਇਸ ਤਰ੍ਹਾਂ ਸ਼ਾਂਤੀ ਪ੍ਰਾਪਤ ਕਰਦਾ ਹੈ ਤੇ ਆਪਣੇ ਸਰੂਪ ਵਿਚ ਟਿਕਿਆ ਰਹਿੰਦਾ ਹੈ।

੩੩. ਉਹ ਗੁਰੂ ਦੁਆਰਾ ਸੋਝੀ ਪ੍ਰਾਪਤ ਕਰਦਾ ਹੈ ਤੇ ਇਸ ਤਰ੍ਹਾਂ ਦੌੜਦੇ ਮਨ ਨੂੰ ਰੋਕ ਕੇ ਰਖਦਾ ਹੈ ਤੇ ਮਨ ਨੂੰ ਅਡੋਲ ਕਰਦਾ ਹੈ।

੩੪. ਉਹ ਸਰੀਰ ਰੂਪੀ ਘਰ ਨੂੰ ਗੁਰੂ ਦੇ ਦੱਸੇ ਮਾਰਗ ਅਨੁਸਾਰ ਖੋਜਦਾ ਹੈ ਅਤੇ ਵਿਚੋਂ ਨਾਮ ਪਦਾਰਥ ਲਭ ਲੈਂਦਾ ਹੈ। ੮।

੩੫. ਬ੍ਰਹਮਾ, ਬਿਸ਼ਨ, ਤੇ ਸ਼ਿਵਜੀ ਇਸ ਲਈ ਸ੍ਰੇਸ਼ਠ ਹਨ ਕਿ ਉਹ ਨਾਮ ਵਿਚ ਰਤੇ ਹੋਏ ਸਨ ਤੇ ਇਸ ਤਰ੍ਹਾਂ ਵਿਚਾਰਵਾਨ ਹੋ ਗਏ ਸਨ।

੩੬. ਹੇ ਪ੍ਰਭੂ, ਉਂਞ ਤਾਂ ਚਾਰੇ ਖਾਣੀਆਂ ਸਾਰੀਆਂ ਬਾਣੀਆਂ, ਗਗਨ, ਪਾਤਾਲ, ਅਤੇ ਸਭ ਜੀਵਾਂ ਵਿਚ ਤੇਰੀ ਹੀ ਜੋਤਿ ਹੈ।

੩੭. ਪਰ ਜੋ ਸੱਚੇ ਨਾਮ ਨੂੰ ਹਿਰਦੇ ਵਿਚ ਟਿਕਾਉਂਦਾ ਹੈ ਤੇ ਜਿਸ ਦੇ ਅੰਦਰ ਨਾਮ ਬਾਣੀ ਦੀ ਧੁਨੀ ਵਜਦੀ ਹੈ, ਉਹ ਸਾਰੇ ਸੁਖ ਤੇ ਮੁਕਤੀ ਪ੍ਰਾਪਤ ਕਰਦਾ ਹੈ।

੩੮. (ਨਾਨਕ) ਨਾਮ ਤੋਂ ਬਿਨਾਂ ਕੋਈ ਮਾਇਆ ਤੋਂ ਛੁਟ ਨਹੀਂ ਸਕਦਾ; (ਸੰਸਾਰ ਸਾਗਰ) ਤਰਨ ਲਈ ਭੀ ਨਾਮ ਹੀ ਸੱਚੀ ਬੇੜੀ ਹੈ। ੯। ੭।

## ੮

**੧. ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ।**

**੨. ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ। ੧।**

**੩. ਸੰਸਾਰੁ ਭਵਜਲੁ ਕਿਉ ਤਰੈ।**

**੪. ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ। ੧। ਰਹਾਉ।**

੫. ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ ।
੬. ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ । ੨ ।
੭. ਚਾਰਿ ਪਦਾਰਥ ਲੈ ਜਗਿ ਜਨਮਿਆ ਸਿਵ ਸਕਤੀ ਘਰਿ ਵਾਸੁ ਧਰੇ ।
੮. ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ ਖਰੇ ।੩।
੯. ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ ।
੧੦. ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ । ੪ ।
੧੧. ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ ਘਰੇ ।
੧੨. ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿਨਾਮ ਨ ਕਾਲੁ ਟਰੇ । ੫ ।
੧੩. ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ ਛੀਨਿ ਖਰੇ ।
੧੪. ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ । ੬ ।
੧੫. ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ ।
੧੬. ਚਰਣ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ ।੭।
੧੭. ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ।
੧੮. ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ । ੮ ।
੧੯. ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ ।
੨੦. ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ । ੯ ।
੨੧. ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ ।
੨੨. ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮਰਾਇ ਕਾ ਡੰਡੁ ਪਰੇ । ੧੦ ।
੨੩. ਗੁਰਮੁਖਿ ਰਾਮਨਾਮ ਗੁਣ ਗਾਵਹਿ ਜਾ ਕਉ ਹਰਿਪ੍ਰਭੁ ਨਦਰਿ ਕਰੇ ।

੨੪. ਤੇ ਨਿਰਮਲ ਪੁਰਖ ਅਪਰੰਪਰ ਪੂਰੇ ਤੇ ਜਗ ਮਹਿ ਗੁਰ ਗੋਵਿੰਦ ਹਰੇ ।੧੧।

੨੫. ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ ।

੨੬. ਹਰਿ ਜਨ ਗੁਰ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ ।੧੨।੮।

## ਪਦ–ਅਰਥ

**ਸੰਜੋਗਿ**—ਮੇਲ ਦੇ ਅਸੂਲ ਅਨੁਸਾਰ (ਜੋ ਚੰਗੇ ਕਰਮਾਂ ਦੇ ਕਾਰਨ ਵਰਤੋਂ ਵਿਚ ਆਉਂਦਾ ਹੈ); **ਰਕਤੁ**—(ਮਾਤਾ ਦਾ) ਲਹੂ; **ਬਿੰਦੁ**—(ਪਿਤਾ ਦਾ) ਵੀਰਜ; **ਉਰਧਿ**—ਉਲਟ; **ਸਾਰੇ**—ਸੰਭਾਲਦਾ ਹੈ; **ਭਵਜਲੁ**—ਸੰਸਾਰ-ਸਮੁੰਦਰ; **ਨਿਰੰਜਨੁ**—ਮਾਇਆ ਰਹਤ; **ਅਫਰਿਓ**—ਆਫਰੇ ਹੋਏ, ਹੰਕਾਰੇ ਹੋਏ; **ਅਫਾਰੁ**—ਭਾਰਾ; **ਸ਼ਿਵ**—ਜੀਵ ਆਤਮਾ; **ਸ਼ਕਤੀ**—ਮਾਇਆ; **ਮੋਹਿ**—ਮੋਹ ਦੇ ਕਾਰਨ; **ਖਰੇ**—ਖੜੇ ਗਏ, ਗਵਾਚ ਗਏ; **ਕਰਣ ਪਲਾਵ**—ਤਰਲੇ; **ਕਾਲ ਘਰੇ**—ਮੌਤ ਦੇ ਘਰ; **ਛੀਨਿ ਖਰੇ**—ਖੋਹ ਕੇ ਲੈ ਜਾਂਦਾ ਹੈ; **ਖਿਸਿਆ**—ਘਟਿਆ; **ਕਫੁ**—ਬਲਗਮ; **ਕੰਠ ਬਿਰੂਧੋ**—ਗਲੇ ਨੂੰ ਰੋਕਦੀ ਹੈ; **ਢਰੇ**—ਚਲਦਾ ਹੈ, ਵਗਦਾ ਹੈ; **ਬਾਦਿ**—ਫ਼ਜ਼ੂਲ; **ਜਰੇ**—ਸੜਦਾ ਹੈ; **ਅਪਰੰਪਰ**—ਪਰੇ ਤੋਂ ਪਰੇ; **ਰੇਣੁ**—ਚਰਨਧੂੜ ।

## ਟੀਕਾ

੧. ਮੇਲ ਦੇ ਅਸੂਲ ਅਨੁਸਾਰ ਪ੍ਰਭੂ ਜੀਵ ਦੇ ਮਾਤਾ ਪਿਤਾ ਬਣਾਂਦਾ ਹੈ (ਜੀਵ ਨੂੰ ਮਨੁੱਖਾ ਜਨਮ ਦੇਣ ਲਈ); ਮੁੜ (ਮਾਤਾ ਦੇ) ਲਹੂ ਅਤੇ (ਪਿਤਾ ਦੇ) ਵੀਰਜ ਤੋਂ, ਪ੍ਰਭੂ ਉਸ ਦਾ ਸਰੀਰ ਬਣਾਂਦਾ ਹੈ ।

੨. ਮਾਂ ਦੇ ਪੇਟ ਵਿਚ ਉਲਟੇ ਪਏ ਹੋਏ ਦੀ ਲਗਨ ਲਗੀ ਹੋਈ ਹੁੰਦੀ ਹੈ, ਤੇ ਉਹ ਪ੍ਰਭੂ ਉਸ ਦੀ ਉਥੇ ਸੰਭਾਲ ਕਰਦਾ ਤੇ (ਜਿਸ ਚੀਜ਼ ਦੀ ਲੋੜ ਹੋਵੇ) ਦਾਤ ਕਰਦਾ ਹੈ ।੧।

੩. (ਇਹ) ਜੀਵ ਸੰਸਾਰ-ਸਾਗਰ ਤੋਂ ਕਿਵੇਂ ਤਰੇ ? (ਉੱਤਰ ਅਗੇ ਹੈ)

੪. ਗੁਰੂ ਦੁਆਰਾ ਮਾਇਆ ਰਹਤ ਨਾਮ ਪਾਈਦਾ ਹੈ ਜਿਸ ਕਰਕੇ ਹੰਕਾਰੇ ਹੋਏ ਜੀਵ ਦਾ ਵੱਡਾ ਭਾਰ (ਪਾਪਾਂ ਦਾ) ਟਲ ਜਾਂਦਾ ਹੈ (ਤੇ ਇਸ ਤਰ੍ਹਾਂ ਉਹ ਤਰਦਾ ਹੈ)।੧। ਰਹਾਉ ।

੫. ਹੇ ਵਾਹਿਗੁਰੂ, ਤੇਰੇ ਕੀਤੇ ਉਹ ਗੁਣ (ਉਪਕਾਰ ਜੋ ਮਾਤਾ ਦੇ ਗਰਭ ਵਿਚ ਤੂੰ ਕੀਤੇ ਸਨ) ਮੈਂ ਪਾਪੀ ਨੂੰ ਭੁਲ ਗਏ ਹਨ; ਮੈਂ ਸੁਦਾਈ ਹੁਣ ਕੀ ਕਰਾਂ ? (ਮੈਨੂੰ ਰਾਹ ਵਿਖਾਲ)।

੬. ਹੇ ਪ੍ਰਭੂ, ਤੂੰ ਦਇਆਲ ਹੈਂ, ਦਾਤਾ ਹੈਂ, ਅਤੇ ਸਭ ਦੇ ਸਿਰ ਤੇ ਹੈਂ, ਐਸਾ ਦਿਆਲੂ ਜੋ ਦਿਨ ਰਾਤ ਸਭ ਦੀ ਸੰਭਾਲ ਕਰਕੇ ਦਾਤ ਕਰਦਾ ਹੈਂ। ੨।

੭. (ਜੀਵ) ਚਾਰੇ ਪਦਾਰਥ ਲੈ ਕੇ ਸੰਸਾਰ ਵਿਚ ਜੰਮਿਆ ਹੈ ਪਰ (ਫਿਰ ਵੀ) ਇਹ ਜੀਵ ਸ਼ਿਵ (ਆਤਮਾ) ਦਾ ਵਾਸਾ ਸ਼ਕਤੀ (ਮਾਇਆ) ਦੇ ਘਰ ਵਿਚ ਕਰਦਾ ਹੈ।

੮. ਇਸ ਨੂੰ ਮਾਇਆ ਦੀ ਤ੍ਰਿਸ਼ਨਾ ਲਗਦੀ ਹੈ, ਇਹ ਮਾਇਆ ਦਾ ਰਸਤਾ ਭਾਲਦਾ ਹੈ, ਮਾਇਆ ਦੇ ਮੋਹ ਦੇ ਕਾਰਨ ਮੁਕਤ ਪਦਾਰਥ ਗਵਾ ਦਿੰਦਾ ਹੈ। ੩।

੯. ਮਾਇਆ ਲਈ ਤਰਲੇ ਲੈਂਦਾ ਹੈ, ਇਧਰ ਉਧਰ ਭਾਲਦਾ ਥੱਕ ਜਾਂਦਾ ਹੈ, ਪਰ ਏਨੀ ਮਾਇਆ ਪ੍ਰਾਪਤ ਨਹੀਂ ਕਰ ਸਕਦਾ ਕਿ ਉਸ ਦੀ ਤ੍ਰਿਸ਼ਨਾ ਮੁਕ ਜਾਏ।

੧੦. ਕਾਮ-ਕ੍ਰੋਧ, ਹੰਕਾਰ ਵਿਚ ਖਚਤ ਰਹਿੰਦਾ ਹੈ ਅਤੇ ਕੂੜੇ ਪਦਾਰਥਾਂ ਨਾਲ ਤੇ ਕੁਟੰਬ ਨਾਲ ਮੋਹ ਕਰਦਾ ਹੈ। ੪।

੧੧. ਪਦਾਰਥ ਖਾਂਦਾ ਹੈ, ਵਿਸ਼ੇ ਭੋਗਦਾ ਹੈ, ਉਸਤਤ-ਨਿੰਦਾ ਦੇ ਬਚਨ ਸੁਣਦਾ ਹੈ, ਰੰਗ ਤਮਾਸ਼ੇ ਦੇਖਦਾ ਹੈ, ਕਪੜੇ ਪਾ ਕੇ ਦਿਖਾਂਦਾ ਹੈ ਇਸ ਤਰ੍ਹਾਂ ਮੌਤ ਦੇ ਘਰ ਵਿਚ ਰਹਿੰਦਾ ਹੈ (ਜਨਮ ਮਰਨ ਦੇ ਚੱਕਰ ਵਿਚ ਪਇਆ ਰਹਿੰਦਾ ਹੈ)।

੧੨. ਗੁਰੂ ਸ਼ਬਦ ਤੋਂ ਬਿਨਾਂ ਆਪਣੇ ਆਪ ਨੂੰ ਪਛਾਣ ਨਹੀਂ ਸਕਦਾ ਤੇ ਬਿਨਾਂ ਨਾਮ ਤੋਂ ਮੌਤ ਟਲਦੀ ਨਹੀਂ (ਜਨਮ ਮਰਨ ਮੁਕਦਾ ਨਹੀਂ)।

੧੪. ਜਿਤਨਾ ਮੋਹ ਅਤੇ ਹਉਮੈ ਕਰਕੇ ਉਹ ਭੁਲਦਾ ਹੈ ਉਤਨਾ ਹੀ ਮੇਰੀ ਮੇਰੀ ਕਰਦਿਆਂ, ਮੌਤ ਸਭ ਕੁਝ ਉਸ ਤੋਂ ਖੋਹ ਲੈ ਜਾਂਦੀ ਹੈ।

੧੪. ਤਨ, ਧਨ ਨਾਸ ਹੋ ਜਾਂਦਾ ਹੈ, ਇਹ ਕੇਵਲ ਭਰਮ ਸਨ, ਫਿਰ ਦੁਖੀ ਹੁੰਦਾ ਹੈ ਤੇ ਉਸ ਦੇ ਮੂੰਹ ਤੇ ਧੂੜ ਪੈਂਦੀ ਹੈ (ਬੇਇਜ਼ਤੀ ਹੁੰਦੀ ਹੈ)। ੬।

੧੫. ਬੁੱਢਾ ਹੋ ਜਾਂਦਾ ਹੈ, ਜੁਆਨੀ ਤੇ ਸਰੀਰ ਘਟ ਜਾਂਦੇ ਹਨ, ਬਲਗ਼ਮ ਗਲੇ ਨੂੰ ਰੋਕਦੀ ਹੈ ਤੇ ਅੱਖਾਂ ਵਿਚੋਂ ਪਾਣੀ ਵਗਦਾ ਹੈ।

੧੬. ਪੈਰ ਤੁਰਨੋਂ ਰਹਿ ਜਾਂਦੇ ਹਨ, ਹੱਥ ਕੰਬਣ ਲਗਦੇ ਹਨ, ਫਿਰ ਵੀ ਇਹ ਸਾਕਤ-ਜੀਵ ਰਾਮ ਹਰੀ ਨੂੰ ਦਿਲ ਵਿਚ ਨਹੀਂ ਲਿਆਉਂਦਾ। ੭।

੧੭. ਅਕਲ ਟਿਕਾਣੇ ਨਹੀਂ ਰਹਿੰਦੀ, ਕਾਲੇ ਕੇਸ ਚਿੱਟੇ ਹੋ ਜਾਂਦੇ ਹਨ, ਘਰ ਵਿਚ ਇਸ ਨੂੰ ਰਖਣਾ ਕਿਸੇ ਨੂੰ ਚੰਗਾ ਨਹੀਂ ਲਗਦਾ।

੧੮. ਨਾਮ ਭੁਲਾਣ ਨਾਲ (ਜੀਵਨ ਗੈਰ-ਕੁਦਰਤੀ ਹੁੰਦਾ ਹੈ) ਐਸੇ ਦੁਖ ਲਗਦੇ ਹਨ, ਤੇ ਜਮ ਮਾਰ ਮਾਰ ਕੇ ਇਸ ਨੂੰ ਕਾਬੂ ਕਰ ਲੈਂਦਾ ਹੈ ਅਤੇ ਨਰਕੀਂ ਲੈ ਜਾਂਦਾ ਹੈ। ੮।

੧੯. ਪਿਛਲੇ ਜਨਮ ਦੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਅਸਰ ਨਹੀਂ ਜਾਂਦਾ, ਤੇ ਜੀਵ ਜੰਮਦਾ ਮਰਦਾ ਹੈ; ਕਿਸ ਨੂੰ ਦੋਸ਼ ਦੇਵੇ (ਦੋਸ਼ ਅਪਣੇ ਕਰਮਾਂ ਦਾ ਹੈ) ?

੨੦. ਬਿਨਾਂ ਗੁਰੂ ਦੇ ਸ਼ਬਦ ਦੇ ਜੀਵਨ ਫਜ਼ੂਲ ਜਾਂਦਾ ਹੈ, ਸ਼ਬਦ ਤੋਂ ਬਿਨਾਂ ਹੋਰ ਜੀਵਨ ਮੌਤ ਤੁਲ ਹੈ, ਇਹ ਜੀਵਨ (ਵਿਕਾਰਾਂ ਵਿਚ) ਸੜ ਜਾਂਦਾ ਹੈ। ੯।

੨੧. ਜੀਵ ਖੁਸ਼ੀਆਂ ਮਾਣ ਕੇ ਰਸ ਭੋਗਣ, ਫੋਕੇ ਤੇ ਵਿਕਾਰੀ ਕਰਮ ਕਰਨ ਵਿਚ ਖੁਆਰ ਹੁੰਦਾ ਹੈ।

੨੨. ਨਾਮ ਵਿਸਾਰ ਕੇ ਲੋਭ ਵਿਚ ਮੂਲ ਵੀ ਗਵਾ ਲੈਂਦਾ ਹੈ ਅਤੇ ਸਿਰ ਤੇ ਜਮਰਾਜ ਦਾ ਡੰਡਾ ਵਜਦਾ ਹੈ। ੧੦।

੨੩. ਗੁਰੂ ਦੁਆਰਾ ਪ੍ਰਭੂ ਦੀ ਸਿਫਤ ਸਲਾਹ ਵਿਚ ਉਹ ਲਗਦੇ ਹਨ ਜਿਨ੍ਹਾਂ ਤੇ ਪ੍ਰਭੂ ਕਿਰਪਾ ਕਰਦਾ ਹੈ।

੨੪. ਉਹ ਨਿਰਮਲ ਅਪਾਰ, ਪੂਰਨ ਪੁਰਖ ਦਾ ਰੂਪ ਹੁੰਦੇ ਹਨ। ਉਹ ਸੰਸਾਰ ਵਿਚ ਗੁਰੂ ਤੇ ਗੋਬਿੰਦ ਹੋ ਹੋ ਕੇ ਰਹਿੰਦੇ ਹਨ। ੧੧।

੨੫. ਹੇ ਭਾਈ, ਹਰੀ ਨੂੰ ਸਿਮਰੋ, ਹਰੀ ਜਨਾਂ ਦੀ ਸੰਗਤ ਵਿਚ ਭਾਉ ਲਾ ਕੇ ਗੁਰ-ਸ਼ਬਦ ਨੂੰ ਸੰਭਾਲੋ,

੨੬. ਹਰੀ ਜਨ (ਗੁਰੂ ਦੇ ਹੋ ਕੇ ਰਹਿੰਦੇ ਹਨ) ਕਿਉਂਕਿ ਗੁਰੂ ਹੀ ਹਰੀ ਦੇ ਦੁਆਰੇ ਪ੍ਰਧਾਨ ਹੈ; (ਨਾਨਕ) ਮੈਂ ਉਨ੍ਹਾਂ ਜਨਾਂ ਦੀ ਚਰਨ ਧੂੜ ਹਾਂ, ਹੇ ਹਰੀ।੧੨।੮।

## ੯

## (ਮਾਰੂ ਕਾਫੀ ਮਹਲਾ ੧)

**੧. ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ।**

**੨. ਸਾਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ। ੧।**

**੩. ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ।**

**੪. ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ। ੧। ਰਹਾਉ।**

**੫. ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ।**

**੬. ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ। ੨।**

੭. ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ।
੮. ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ । ੩ ।
੯. ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ ।
੧੦. ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ । ੪ ।
੧੧. ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ।
੧੨. ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਇ ।੫।
੧੩. ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ।
੧੪. ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ । ੬ ।
੧੫. ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ ।
੧੬. ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ । ੭ ।
੧੭. ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ ।
੧੮. ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ । ੮ । ੧ ।੯।

## ਪਦ-ਅਰਥ

**ਕਾਫੀ**—ਇਕ ਰਾਗਨੀ (ਇਥੇ ਮਾਰੂ ਤੇ ਕਾਫ਼ੀ ਰਲਾ ਕੇ ਗਾਉਂਦੇ ਹਨ); **ਆਵਉ**—ਆਉਂਦੀ ਹਾਂ; **ਵੰਞਉ**—ਜਾਂਦੀ ਹਾਂ; **ਡੁੰਮਣੀ**—ਦੁਚਿਤੀ ਵਿਚ, ਉਦਾਸ; **ਸਾਧਨ**—ਇਸਤ੍ਰੀ; **ਵਾਢੀ**—ਪਰਦੇਸ ਗਈ ਹੋਈ, ਵਿਛੜੀ ਹੋਈ; **ਧੀਰੇਉ**—ਧੀਰਜ ਫੜਾਂ; **ਖੰਨੀਐ**—ਟੋਟੇ ਹੋ ਜਾਵਾਂ; **ਪੇਈਅੜੈ**—ਪੇਕੇ, ਇਸ ਜਨਮ ਵਿਚ; **ਡੋਹਾਗਣੀ**—ਛੁਟੜ; **ਸਾਹੁਰੜੈ**—ਸਹੁਰੇ, ਪ੍ਰਭੂ ਪਤੀ ਦੇ ਦੇਸ ਵਿਚ; **ਮੁਠੜੀ**—ਲੁਟੀ ਹੋਈ; **ਸੰਮਲਾਂ**—ਯਾਦ ਕਰਾਂ; **ਸਵੰਧਿ**—ਸੌਂਦੀਆਂ ਹਨ; **ਗੁਣਤਾਸੁ**—ਗੁਣਾਂ ਦਾ ਖ਼ਜ਼ਾਨਾ; **ਨਿਹਾਲੀ**—ਤੁਲਾਈ; **ਮੁਤੀ**—ਛੱਡੀਆਂ ਹੋਈਆਂ; **ਡੁਖੀ**—ਦੁਖੀ; **ਰੈਣਿ**—ਉਮਰ ਰੂਪੀ ਰਾਤ; **ਸਾਡੜੇ**—ਸੁਆਦ; **ਬਾਦਿ**—ਫ਼ਜ਼ੂਲ; **ਸਦੜਾ**—ਆਵਾਜ਼, ਹੁਕਮ; **ਬੈਹਣਾ**—ਅਸਥਾਨ; **ਅੰਜਨੁ**—ਸੁਰਮਾ; **ਗਰਬੁ**—ਹੰਕਾਰ; **ਨਿਵਾਰਿ**—ਦੂਰ ਕਰ ਕੇ; **ਨਾਹੁ**—ਪਤੀ ।

## ਟੀਕਾ

੧. ਮੈਂ ਉਦਾਸ ਹੋਈ ਹੋਈ ਜੰਮਦੀ ਮਰਦੀ ਹਾਂ ਅਤੇ ਇਸ ਸੰਸਾਰ ਵਿਚ ਆਪਣੇ ਸਹਾਰੇ ਲਈ ਕਿਤਨੇ ਹੀ ਮਿਤਰ ਬਣਾਂਦੀ ਹਾਂ ।

੨. ਪਰ, ਮੈਂ, ਜੀਵ-ਇਸਤ੍ਰੀ ਨੂੰ (ਪ੍ਰਭੂ ਬਿਨਾਂ) ਕੋਈ ਹੋਰ ਆਸਰਾ ਨਹੀਂ ਹੈ, ਵਿਛੜੀ ਹੋਈ ਮੈਂ ਜੀਵ ਇਸਤ੍ਰੀ ਫਿਰ ਕਿਵੇਂ ਧੀਰਜ ਫੜਾਂ ? । ੧ ।

੩. ਮੇਰਾ ਮਨ ਆਪਣੇ ਪਤੀ-ਪ੍ਰਭੂ (ਦੇ ਪ੍ਰੇਮ) ਨਾਲ ਰੰਗਿਆ ਹੋਇਆ ਹੈ ।

੪. ਤੇ ਹਰੀ, ਮੈਂ ਤੈਥੋਂ ਸਦਕੇ ਕੁਰਬਾਨ ਜਾਂਦੀ ਹਾਂ, ਵਾਰਨੇ ਜਾਂਦੀ ਹਾਂ, ਤੂੰ ਇਕ ਰਤਾ ਭਰ ਮਿਹਰ ਦੀ ਨਜ਼ਰ ਨਾਲ ਵੇਖ । ੧ । ਰਹਾਉ ।

੫. ਮੈਂ ਇਸ ਪੇਕੇ (ਜਨਮ) ਵਿਚ ਛੁੱਟੜ ਰਹੀ ਹਾਂ, ਹੁਣ ਸਹੁਰੇ (ਪਤੀ ਦੇ ਹਜ਼ੂਰ) ਕਿਵੇਂ ਜਾ ਸਕਦੀ ਹਾਂ ?

੬. ਮੈਂ ਗਲ ਤਕ ਔਗੁਣਾਂ ਨਾਲ ਭਰੀ ਹੋਈ ਲੁਟੀ ਜਾ ਰਹੀ ਹਾਂ; ਮੈਂ ਪਤੀ-ਪ੍ਰਭੂ ਤੋਂ ਬਿਨਾਂ ਦੁਖੀ ਹੋ ਕੇ ਮਰ ਰਹੀ ਹਾਂ । ੨ ।

੭. ਜੇ ਇਸ ਜਨਮ ਵਿਚ ਮੈਂ ਪਤੀ-ਪ੍ਰਭੂ ਨੂੰ ਯਾਦ ਕਰਾਂ ਤਾਂ ਮੇਰਾ ਵਾਸਾ ਉਸ ਦੇ ਘਰ ਵਿਚ ਹੋਵੇਗਾ ।

੮. ਉਹ 'ਸੁਹਾਗਣਾਂ' ਸੁਖ ਵਿਚ ਸੌਂਦੀਆਂ ਹਨ (ਉਮਰ-ਰਾਤ ਸੁਖ ਨਾਲ ਗੁਜ਼ਾਰਦੀਆਂ ਹਨ) ਜਿਨ੍ਹਾਂ ਨੇ ਗੁਣਾਂ ਦਾ ਖਜ਼ਾਨਾ ਪ੍ਰਭੂ ਪਾਇਆ ਹੈ । ੩ ।

੯. (ਦੋਹਾਗਣਾਂ) ਭਾਵੇਂ ਰੇਸ਼ਮੀ ਲੇਫ, ਤੁਲਾਂਈ ਤੇ ਸਰੀਰ ਦੇ ਕਪੜੇ ਬਣਾ ਲੈਣ,

੧੦. ਪਰ ਉਹ ਦੁਹਾਗਣਾਂ ਪ੍ਰਭੂ ਨੇ ਛੱਡੀਆਂ ਹੋਈਆਂ ਹਨ; ਉਨ੍ਹਾਂ ਦੀ ਜੀਵਨ-ਰਾਤ ਦੁਖੀ ਹੀ ਗੁਜ਼ਰਦੀ ਹੈ । ੪ ।

੧੧. ਮੈਂ ਭਾਵੇਂ ਕਿਤਨੇ ਸੁਆਦਲੇ ਖਾਣੇ ਖਾਵਾਂ, ਕਿਤਨੇ ਸੋਹਣੇ ਕਪੜੇ ਪਾਵਾਂ,

੧੨. ਪਰ ਪ੍ਰਭੂ ਤੋਂ ਬਿਨਾਂ ਮੇਰੀ ਜੁਆਨੀ ਬੇਅਰਥ ਜਾਂਦੀ ਹੈ, ਮੈਂ ਵਿਛੜੀ ਹੋਈ ਹਾਂ ਤੇ ਝੂਰ ਝੂਰ ਕੇ ਦੁਖੀ ਹੁੰਦੀ ਹਾਂ । ੫ ।

੧੩. ਸੱਚੇ ਦਾ ਹੁਕਮ ਕੀ ਹੈ ? ਇਹ ਗੁਰੂ ਦੀ ਵਿਚਾਰ ਦੁਆਰਾ ਹੀ ਸੁਣੀਂਦਾ ਹੈ ।

੧੪. ਸੱਚੇ ਹਰੀ ਦਾ ਅਸਥਾਨ ਸੱਚਾ ਹੈ (ਇਸ ਅਸਥਾਨ ਨੂੰ) ਉਹ ਮਨੁੱਖ ਪ੍ਰਾਪਤ ਕਰਦਾ ਹੈ ਜੋ ਮਿਹਰ ਦੀ ਨਜ਼ਰ ਵਾਲੇ ਹਰੀ ਦੀ ਮਿਹਰ ਨਾਲ ਉਸ ਦੇ ਪਿਆਰ ਵਿਚ ਲਗਦਾ ਹੈ । ੬ ।

੧੫. ਜੋ ਸੱਚ ਰੂਪੀ ਸੁਰਮਾਂ ਪਾ ਕੇ ਗਿਆਨੀ ਹੁੰਦਾ ਹੈ ਉਹ ਹੀ ਦੇਖਣਹਾਰ (ਸਭ ਦੀ ਸੰਭਾਲ ਕਰਨ ਵਾਲੇ) ਹਰੀ ਨੂੰ ਦੇਖ ਸਕਦਾ ਹੈ ।

੧੬. ਗੁਰਾਂ ਦੁਆਰੇ (ਕੋਈ ਵਿਰਲਾ ਮਨੁੱਖ) ਇਸ ਗੱਲ ਨੂੰ ਸਮਝਦਾ ਹੈ ਕਿਉਂਕਿ ਹਉਮੈ ਤੇ ਹੰਕਾਰ ਨੂੰ ਦੂਰ ਕਰਕੇ ਹੀ ਇਸ ਗੱਲ ਨੂੰ ਜਾਣੀਦਾ ਹੈ । ੭ ।

੧੭. ਜਿਹੜੀਆਂ ਤੈਨੂੰ ਚੰਗੀਆਂ ਲਗਦੀਆਂ ਹਨ, ਉਹ ਤੇਰੇ ਵਰਗੀਆਂ ਹੀ ਹੁੰਦੀਆਂ ਹਨ, ਮੇਰੇ ਜਿਹੀਆਂ ਤਾਂ ਕਈ ਹਨ ।

੧੮. (ਨਾਨਕ) ਉਨ੍ਹਾਂ ਸੱਚ ਨਾਲ ਰੱਤੀਆਂ ਹੋਈਆਂ ਤੋਂ ਉਨ੍ਹਾਂ ਦਾ ਪਤੀ ਨਹੀਂ ਵਿਛੜਦਾ । ੮ । ੧ । ੯ ।

੧. ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ।
੨. ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ । ੧ ।
੩. ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ।
੪. ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਮੇਲਿਮੁ ਦਿਤਮੁ ਮਲਾਇ । ੧ । ਰਹਾਉ ।
੫. ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ ।
੬. ਆਵਨਿ ਵੰਞਨਿ ਨਾ ਰਹਨਿ ਪੂਰ ਭਰੇ ਪਹੀਆਹ । ੨ ।
੭. ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ ।
੮. ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ । ੩ ।
੯. ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ।
੧੦. ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ । ੪ ।
੧੧. ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ।
੧੨. ਸਾਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ । ੫ ।
੧੩. ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ ।
੧੪. ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ । ੬ ।
੧੫. ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ।
੧੬. ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ । ੭ ।
੧੭. ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ।
੧੮. ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ । ੮ । ੨ । ੧੦ ।

## ਪਦ-ਅਰਥ

**ਭਾਇਰ**—ਭਾਈ; **ਸਾਥ**—ਕਾਫ਼ਲੇ; **ਨਾਠੀਆ**—ਪ੍ਰਾਹੁਣਿਆਂ ਦੇ; **ਰੰਗਾਵਲੋ**—ਰੰਗੀਲਾ ਪ੍ਰੇਮ ਵਾਲਾ; **ਨਿਸਿ ਡੇਹੁ**—ਰਾਤ ਦਿਨ; **ਧ੍ਰੁਕਿ**—ਦੌੜ ਕੇ; **ਵਿਲਾੜਿ**—ਲੰਘ ਜਾਵੋ; **ਭਰੰਨਾਲਿ**—ਸਮੁੰਦਰ ਵਿਚ; **ਜੇਹੜਾ**—ਜਿਹਾ ।

## ਟੀਕਾ

੧. ਭੈਣਾਂ, ਭਰਜਾਈਆਂ ਤੇ ਸੱਸਾਂ ਵਿਚੋਂ ਕੋਈ ਸਾਕ ਵੀ ਸਦਾ ਲਈ ਨਹੀਂ ਰਹਿੰਦਾ ।

੨. ਸੱਚਾ ਸਾਕ (ਕੇਵਲ ਹਰੀ ਦਾ ਹੈ ਜੋ) ਕਦੇ ਨਹੀਂ ਤੁਟਦਾ, ਇਹ ਸਾਕ ਗੁਰੂ ਮੇਲਦਾ ਹੈ, ਸਤਸੰਗੀਆਂ ਰੂਪ ਸਹੇਲੀਆਂ ਦੀ ਸੰਗਤ ਵਿਚ ਲਇਆ ਕੇ । ੧ ।

੩. ਆਪਣੇ ਗੁਰੂ ਤੋਂ ਮੈਂ ਬਲਿਹਾਰ ਜਾਂਦਾ ਹਾਂ, ਸਦਾ ਬਲਿਹਾਰ ਜਾਂਦਾ ਹਾਂ ।

੪. ਗੁਰੂ ਤੋਂ ਬਿਨਾਂ ਮੈਂ ਅਨੇਕ ਜਨਮਾਂ ਵਿਚ ਫਿਰ ਫਿਰ ਕੇ ਥੱਕ ਗਈ ਸਾਂ । ਹੁਣ ਗੁਰੂ ਨੇ ਮੈਨੂੰ ਪਤੀ ਮਿਲਾਇਆ ਹੈ (ਮੇਰੇ ਪਤੀ ਨਾਲ ਮਿਲਾ ਦਿੱਤਾ ਹੈ) । ੧ । ਰਹਾਉ ।

੫. ਫੁੱਫੀਆਂ, ਨਾਨੀਆਂ, ਮਾਸੀਆਂ, ਦਿਰਾਣੀਆਂ, ਜਿਠਾਣੀਆਂ—

੬. ਇਹ ਵੀ ਸਾਡੇ ਵਾਂਗ ਸੰਸਾਰ ਵਿਚ ਆਉਂਦੀਆਂ ਤੇ ਜਾਂਦੀਆਂ ਹਨ, ਪਰ ਸਦਾ ਸਾਡੇ ਨਾਲ ਨਹੀਂ ਰਹਿੰਦੀਆਂ, ਇਨ੍ਹਾਂ ਰਾਹੀਆਂ ਦੇ ਪੂਰ ਭਰੇ ਭਰੇ ਜਾਂਦੇ ਹਨ । ੨ ।

੭. ਮਾਮੇ, ਮਾਮੀਆਂ, ਭਰਾ, ਪਿਉ ਤੇ ਮਾਂ ਸਾਥ ਨਹੀਂ ਨਿਭਦੇ ।

੮. (ਇਹ ਸਭ ਪ੍ਰਾਹੁਣੇ ਹਨ) ਇਨ੍ਹਾਂ ਪ੍ਰਾਹੁਣਿਆਂ ਦੇ ਕਾਫ਼ਲੇ ਲੱਦੇ ਜਾ ਰਹੇ ਹਨ, ਸੰਸਾਰ ਸਾਗਰ ਤੇ ਇਸ ਆਵਾਜਾਈ ਦੀ ਬਹੁਤ ਭੀੜ ਬਣੀ ਰਹਿੰਦੀ ਹੈ । ੩ ।

੯. ਹੇ ਸਹੇਲੀਓ, ਸਾਡਾ ਪਤੀ-ਪ੍ਰਭੂ ਸੱਚਾ ਹੈ ਅਤੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਹੈ ।

੧੦. ਜੋ ਜੀਵ ਇਸਤ੍ਰੀ ਸੱਚ ਵਿਚ ਰਹਿੰਦੀ ਹੈ ਉਸ ਦਾ ਵਿਛੋੜਾ ਨਹੀਂ ਹੁੰਦਾ, ਉਹ ਸ਼ਹੁ, ਉਸ ਇਸਤ੍ਰੀ ਨੂੰ ਪਿਆਰ ਨਾਲ ਮਾਣਦਾ ਹੈ । ੪ ।

੧੧. ਜੇ ਸੱਚੇ ਨਾਲ ਪ੍ਰੇਮ ਬਣ ਜਾਏ ਤਾਂ ਸਾਰੀਆਂ ਰੁੱਤਾਂ ਚੰਗੀਆਂ ਹਨ ।

੧੨. ਜਿਸ ਜੀਵ ਇਸਤ੍ਰੀ ਨੇ ਪਤੀ-ਪ੍ਰਭੂ ਨੂੰ ਲਭ ਲਇਆ ਹੈ, ਉਹ ਦਿਨ ਰਾਤ ਸਦਾ ਸੁਖੀ ਸੌਂਦੀ ਹੈ । ੫ ।

੧੩. ਸੰਸਾਰ ਸਾਗਰ ਦੇ ਪਤਣ ਉਤੇ ਗੁਰੂ-ਮਲਾਹ ਹੋਕਾ ਦਿੰਦਾ ਹੈ ਕਿ ਦੌੜ ਕੇ ਲੰਘ ਜਾਵੋ ।

੧੪. (ਹੋਕਾ ਦਿੰਦੇ) ਸਤਿਗੁਰੂ ਦੇ ਜਹਾਜ਼ ਵਿਚ ਚੜ੍ਹ ਕੇ ਕਈ ਪਾਰ ਹੁੰਦੇ ਮੈਂ ਆਪ ਵੇਖੇ ਹਨ । ੬ ।

੧੫. ਇਕਨਾਂ ਨੇ (ਹੋਕੇ ਤੋਂ ਪ੍ਰਭਾਵਤ ਹੋ ਕੇ) ਗੁਰੂ-ਜਹਾਜ਼ ਵਿਚ ਨਾਮ ਵੱਖਰ ਲੱਦ ਲਇਆ ਹੈ, ਅਨੇਕ ਪਾਰ ਪਹੁੰਚ ਗਏ ਹਨ ਪਰ ਕਈ (ਪਾਪਾਂ ਦੇ) ਭਾਰ ਨਾਲ ਸਮੁੰਦਰ ਵਿਚ ਹੀ (ਡੁੱਬ ਗਏ ਹਨ) ਡੁਬ ਜਾਂਦੇ ਹਨ ।

੧੬. ਜਿਨ੍ਹਾਂ ਸੱਚਾ ਨਾਮ ਖਰੀਦਿਆ ਹੈ, ਉਹ ਸੱਚੇ ਵਿਚ ਲੀਨ ਹੋ ਗਏ ਹਨ । ੭ ।

੧੭. ਅਸੀਂ ਚੰਗੇ ਨਹੀਂ ਆਖੇ ਜਾ ਸਕਦੇ ਤੇ ਸਾਥੋਂ ਮਾੜਾ ਕੋਈ ਨਹੀਂ ਦਿਸਦਾ ।

੧੮. (ਨਾਨਕ) (ਇਸ ਨਜ਼ਰ ਨਾਲ ਉਹ ਵੇਖਦਾ ਹੈ) ਜੋ ਹਉਮੈ ਮਾਰ ਲੈਂਦਾ ਹੈ ਤੇ ਉਹ ਸੱਚੇ ਵਰਗਾ ਹੋ ਜਾਂਦਾ ਹੈ । ੮ । ੨ । ੧੦ ।

੧੧

੧. ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ।
੨. ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ । ੧ ।
੩. ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ।
੪. ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ । ੧ । ਰਹਾਉ ।
੫. ਮੂਰਖ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ।
੬. ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ । ੨ ।
੭. ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ।
੮. ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ । ੩ ।
੯. ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੂਆਰੀ ।
੧੦. ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ । ੪ ।
੧੧. ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਵਾਰੀ ।
੧੨. ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ । ੫ ।
੧੩. ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ ।
੧੪. ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ ਜਰੈ । ੬ ।
੧੫. ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ ।
੧੬. ਕਹਤ ਨਾਨਕੁ ਗੁਰ ਸਚੇ ਕੀ ਪਉੜੀ ਰਹਸੀ ਅਲਖੁ ਨਿਵਾਸੀ । ੭ । ੩ । ੧੧ ।

ਪਦ-ਅਰਥ

**ਸਾਰੀ**—ਨਰਦਾਂ; **ਬਿਖੁ**—ਮਾਇਆ; **ਕੰਠੇ**—ਕੰਢੇ; **ਬਾਗਾ**—ਚਿਟੇ; **ਤਿਸੈ**—ਤ੍ਰਿਸ਼ਨਾ; **ਸਬਾਏ**—ਸਾਰੇ; **ਦੁਹੁ**—ਦ੍ਵੈਤ ।

## ਟੀਕਾ

੧. ਮੇਰੇ ਭਾਣੇ ਨਾ ਕੋਈ ਮੂਰਖ ਹੈ ਨਾ ਕੋਈ ਸਿਆਣਾ ਹੈ (ਕਿਉਂਕਿ ਮੈਂ ਮੂਰਖਤਾ ਜਾਂ ਸਿਆਣਪ ਨੂੰ ਦੁਨਿਆਵੀ ਮਾਪਾਂ ਨਾਲ ਨਹੀਂ ਮਾਪਦਾ। ਜੋ ਨਾਮ ਤੋਂ ਸੱਖਣਾ ਹੈ ਉਹ ਕੁਝ ਵੀ ਨਹੀਂ)।

੨. (ਇਸ ਲਈ) ਮੈਂ ਸਦਾ ਮਾਲਕ ਦੇ ਪ੍ਰੇਮ ਵਿਚ ਰੰਗਿਆ ਹੋਇਆ ਨਾਮ ਉਚਾਰਦਾ ਹਾਂ। ੧।

੩. ਹੇ ਭਾਈ, ਮੈਂ (ਦੁਨਿਆਵੀ ਨਜ਼ਰਾਂ ਵਿਚ) ਮੂਰਖ ਹੀ ਸਹੀ, ਪਰ ਮੈਂ ਨਾਮ ਤੋਂ ਕੁਰਬਾਨ ਜਾਂਦਾ ਹਾਂ।

੪. ਹੇ ਹਰੀ, ਤੂੰ ਸਿਰਜਣਹਾਰ ਹੈਂ, ਤੂੰ ਜਾਨਣ ਵਾਲਾ ਤੇ ਦੇਖਣ ਵਾਲਾ ਹੈਂ; (ਮੈਨੂੰ ਯਕੀਨ ਹੈ ਕਿ) ਮੈਂ ਤੇਰੇ ਨਾਮ ਦੁਆਰਾ ਤਰ ਸਕਦਾ ਹਾਂ। ੧। । ਰਹਾਉ।

੫. ਮੂਰਖ ਤੇ ਸਿਆਣਾ ਉਹ ਆਪ ਹੀ ਹੋ ਰਹਿਆ ਹੈ (ਕਿਸੇ ਅੰਦਰ ਉਹ ਮੂਰਖ ਹੈ ਕਿਸੇ ਅੰਦਰ ਉਹ ਸਿਆਣਾ) ਕਿਉਂਕਿ ਦੋਹਾਂ ਵਿਚ ਜੋਤ ਇਕੋ ਹੈ ਭਾਵੇਂ ਉਨ੍ਹਾਂ ਦੇ ਨਾਮ ਦੋ ਹਨ।

੬. ਮਹਾਂ ਮੂਰਖ ਉਹ ਹੈ ਜੋ ਨਾਮ ਨੂੰ ਨਹੀਂ ਮੰਨਦਾ। ੨।

੭. ਗੁਰੂ ਦੀ ਰਾਹੀਂ ਨਾਮ ਪਾਈਦਾ ਹੈ, ਗੁਰੂ ਤੋਂ ਬਿਨਾਂ ਨਾਮ ਪਲੇ ਨਹੀਂ ਪੈਂਦਾ।

੮. ਸਤਿਗੁਰੂ ਦੀ ਪ੍ਰਸੰਨਤਾ ਦੁਆਰਾ ਨਾਮ ਮਨ ਵਿਚ ਵਸਦਾ ਹੈ ਫਿਰ ਮਨੁੱਖ ਦਿਨ ਰਾਤ ਉਸ ਵਿਚ ਸੁਰਤ ਜੋੜਦਾ ਹੈ। ੩।

੯. ਰਾਜ, ਰੰਗ, ਰੂਪ, ਮਾਲ ਜਾਂ ਜੋਬਨ ਵਿਚ ਜੋ ਮਸਤ ਹਨ ਉਹ ਜੁਆਰੀਏ ਹਨ।

੧੦. (ਪਰ) ਉਹ ਵੀ ਹੁਕਮ ਵਿਚ ਬੱਧੇ ਜੀਵਨ ਬਾਜ਼ੀ ਖੇਡ ਰਹੇ ਹਨ, ਸ੍ਰਿਸ਼ਟੀ ਰੂਪ ਇਕ ਹੀ ਚੌਪੜ ਵਿਚ ਨਰਦਾਂ ਹੋ ਕੇ। ੪।

੧੧. ਜੱਗ ਵਿਚ ਉਹ ਚਤਰ ਸਿਆਣਾ ਸਮਝਿਆ ਜਾਂਦਾ ਹੈ, ਜੋ ਮਾਇਆ ਭਰਮ ਵਿਚ ਭੁਲਿਆ ਹੋਇਆ ਹੈ, ਤੇ ਜੋ ਮੂਰਖਾਂ ਦੀ ਵਿਦਿਆ ਪੜ੍ਹਨ ਵਾਲੇ ਹਨ ਉਹ ਪੰਡਤ ਕਹਾਂਦੇ ਹਨ।

੧੨. ਉਨ੍ਹਾਂ ਨਾਮ ਭੁਲਾਇਆ ਹੋਇਆ ਹੈ, ਪਰ ਵੇਦ ਸੰਭਾਲ ਰਹੇ ਹਨ, ਇਹ ਵਿਦਵਾਨ ਮਾਇਆ ਦੇ ਭੁਲਾਏ ਹੋਏ ਹਨ। ੫।

੧੩. ਜਿਵੇਂ ਕਲਰ ਵਿਚੋਂ ਖੇਤੀ ਦੀ ਆਸ ਬੇਅਰਥ ਹੈ, ਜਿਵੇਂ ਦਰਿਆ ਕੰਢੇ ਰੁੱਖ ਲੰਮਾ ਸਮਾਂ ਟਿਕਿਆ ਨਹੀਂ ਰਹਿੰਦਾ, ਜਿਵੇਂ ਕੱਜਲ ਉਡ ਰਹਿਆ ਹੋਵੇ ਤਾਂ ਜਿਹੜੇ ਚਿੱਟੇ ਕਪੜੇ ਪਹਿਨਦੇ ਹਨ ਉਹਨਾਂ ਨੂੰ ਕੱਜਲ ਤੋਂ ਬਚਣ ਦੀ ਆਸ ਨਹੀਂ ਹੋ ਸਕਦੀ।

੧੪. ਤਿਵੇਂ ਇਸ ਸੰਸਾਰ ਨੂੰ ਤ੍ਰਿਸ਼ਨਾ ਦੀ ਕੋਠੀ ਸਮਝੋ, ਜੋ ਇਸ ਵਿਚ ਪੈਂਦਾ ਹੈ, ਹੰਕਾਰ ਵਿਚ ਸੜਦਾ ਹੈ । ੬ ।

੧੫. ਰਾਜੇ ਤੇ ਪਰਜਾ ਸਾਰੇ ਕਿਥੇ ਹਨ ? (ਸਭ ਤੁਰ ਗਏ ਹਨ) ਜੋ ਵੀ ਦ੍ਵੈਤ ਵਿਚ ਹੈ, ਉਹ ਮਰੇਗਾ (ਜੰਮਦਾ ਮਰਦਾ ਰਹੇਗਾ) ।

੧੬. ਨਾਨਕ ਕਹਿੰਦਾ ਹੈ, ਕਿ ਜੋ ਮਨੁੱਖ ਸੱਚੇ ਗੁਰੂ ਦੀ ਪਉੜੀ ਚੜ੍ਹਦਾ ਹੈ ਉਹ ਸਦਾ ਥਿਰ ਹੋ ਜਾਂਦਾ ਹੈ (ਕਿਉਂਕਿ) ਉਹ ਉਸ ਅਲਖ ਹਰੀ ਦਾ ਰੂਪ ਹੋ ਜਾਂਦਾ ਹੈ ਜੋ ਸਦਾ ਦਾ ਨਿਵਾਸੀ (ਰਹਿਣ ਵਾਲਾ) ਹੈ । ੭ । ੩ । ੧੧ ।

## ਮਾਰੂ ਸੋਲਹੇ ਮ: ੧

### ੧

੧. ਸਾਚਾ ਸਚੁ ਸੋਈ ਅਵਰੁ ਨ ਕੋਈ ।
੨. ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ।
੩. ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ । ੧ ।
੪. ਆਪਿ ਉਪਾਏ ਆਪਿ ਖਪਾਏ ।
੫. ਆਪੇ ਸਿਰਿ ਸਿਰਿ ਧੰਧੈ ਲਾਏ ।
੬. ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ । ੨ ।
੭. ਆਪੇ ਦਾਨਾ ਆਪੇ ਬੀਨਾ ।
੮. ਆਪੇ ਆਪੁ ਉਪਾਇ ਪਤੀਨਾ ।
੯. ਆਪੇ ਪਉਣੁ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ । ੩ ।
੧੦. ਆਪੇ ਸਸਿ ਸੂਰਾ ਪੂਰੋ ਪੂਰਾ ।
੧੧. ਆਪੇ ਗਿਆਨਿ ਧਿਆਨਿ ਗੁਰੁ ਸੂਰਾ ।
੧੨. ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ । ੪ ।
੧੩. ਆਪੇ ਪੁਰਖੁ ਆਪੇ ਹੀ ਨਾਰੀ ।
੧੪. ਆਪੇ ਪਾਸਾ ਆਪੇ ਸਾਰੀ ।
੧੫. ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ । ੫ ।
੧੬. ਆਪੇ ਭਵਰੁ ਫੁਲੁ ਫਲੁ ਤਰਵਰੁ ।
੧੭. ਆਪੇ ਜਲੁ ਥਲੁ ਸਾਗਰੁ ਸਰਵਰੁ ।

੧੮. ਆਪੇ ਮਛੁ ਕਛੁ ਕਰਣੀਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ ।੬।
੧੯. ਆਪੇ ਦਿਨਸੁ ਆਪੇ ਹੀ ਰੈਣੀ ।
੨੦. ਆਪਿ ਪਤੀਜੈ ਗੁਰ ਕੀ ਬੈਣੀ ।
੨੧. ਆਦਿ ਜੁਗਾਦਿ ਅਨਾਹਦਿ ਅਨਦਿਨੁ ਘਟਿ ਘਟਿ ਸਬਦੁ ਰਜਾਈ ਹੇ ।੭।
੨੨. ਆਪੇ ਰਤਨੁ ਅਨੂਪੁ ਅਮੋਲੋ ।
੨੩. ਆਪੇ ਪਰਖੇ ਪੂਰਾ ਤੋਲੋ ।
੨੪. ਆਪੇ ਕਿਸ ਹੀ ਕਸਿ ਬਖਸੇ ਆਪੇ ਦੇ ਲੈ ਭਾਈ ਹੇ ।੮।
੨੫. ਆਪੇ ਧਨਖੁ ਆਪੇ ਸਰਬਾਣਾ ।
੨੬. ਆਪੇ ਸੁਘੜੁ ਸਰੂਪੁ ਸਿਆਣਾ ।
੨੭. ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ ।੯।
੨੮. ਪਉਣੁ ਗੁਰੂ ਪਾਣੀ ਪਿਤ ਜਾਤਾ ।
੨੯. ਉਦਰ ਸੰਜੋਗੀ ਧਰਤੀ ਮਾਤਾ ।
੩੦. ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ।੧੦।
੩੧. ਆਪੇ ਮਛੁਲੀ ਆਪੇ ਜਾਲਾ ।
੩੨. ਆਪੇ ਗਊ ਆਪੇ ਰਖਵਾਲਾ ।
੩੩. ਸਰਬ ਜੀਆ ਜਗਿ ਜੋਤਿ ਤੁਮਾਰੀ ਜੈਸੀ ਪ੍ਰਭਿ ਫੁਰਮਾਈ ਹੇ ।੧੧।
੩੪. ਆਪੇ ਜੋਗੀ ਆਪੇ ਭੋਗੀ ।
੩੫. ਆਪੇ ਰਸੀਆ ਪਰਮ ਸੰਜੋਗੀ ।
੩੬. ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ ।੧੨।
੩੭. ਖਾਣੀ ਬਾਣੀ ਤੁਝਹਿ ਸਮਾਣੀ ।
੩੮. ਜੋ ਦੀਸੈ ਸਭ ਆਵਣ ਜਾਣੀ ।
੩੯. ਸੇਈ ਸਾਹ ਸਚੇ ਵਾਪਾਰੀ ਸਤਿਗੁਰਿ ਬੂਝ ਬੁਝਾਈ ਹੇ ।੧੩।
੪੦. ਸਬਦੁ ਬੁਝਾਏ ਸਤਿਗੁਰੂ ਪੂਰਾ ।
੪੧. ਸਰਬ ਕਲਾ ਸਾਚੇ ਭਰਪੂਰਾ ।

੪੨. ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ।੧੪।

੪੩. ਕਾਲੁ ਬਿਕਾਲੁ ਭਏ ਦੇਵਾਨੇ ।

੪੪. ਸਬਦੁ ਸਹਜ ਰਸੁ ਅੰਤਰਿ ਮਾਨੇ ।

੪੫. ਆਪੇ ਮੁਕਤਿ ਤ੍ਰਿਪਤਿ ਵਰ ਦਾਤਾ ਭਗਤਿ ਭਾਇ ਮਨਿ ਭਾਈ ਹੇ ।੧੫।

੪੬. ਆਪਿ ਨਿਰਾਲਮੁ ਗੁਰਗਮ ਗਿਆਨਾ ।

੪੭. ਜੋ ਦੀਸੈ ਤੁਝ ਮਾਹਿ ਸਮਾਨਾ ।

੪੮. ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ ।੧੬।੧।

## ਪਦ-ਅਰਥ

**ਸੋਲਹੇ**—ਸੋਲਾਂ ਪਦਾਂ ਵਾਲਾ ਸ਼ਬਦ; **ਸਿਰਜੀ**—ਬਣਾਈ; **ਫੁਨਿ**—ਫੇਰ; **ਗੋਈ**—ਨਾਸ਼ ਕੀਤੀ; **ਮੁਕਰਾਈ**—ਉਜ਼ਰ, ਨਾਹ-ਨੁਕਰ; **ਦਾਨਾ**—ਜਾਨਣ ਵਾਲਾ, ਸਿਆਣਾ; **ਬੀਨਾ**—ਦੇਖਣ ਵਾਲਾ; **ਪਤੀਨਾ**—ਪਤੀਜ ਜਾਂਦਾ ਹੈ, ਪ੍ਰਸੰਨ ਹੁੰਦਾ ਹੈ; **ਬੈਸੰਤਰੁ**—ਅਗਨੀ; **ਸਸਿ**—ਚੰਦਰਮਾ; **ਸੂਰਾ**—ਸੂਰਜ; **ਪਾਸਾ**—ਚੌਪੜ (ਸੰਸਾਰ); **ਸਾਰੀ**—ਨਰਦ (ਜੀਵ); **ਤਰਵਰੁ**—ਰੁਖ; **ਕਰਣੀ ਕਰੁ**—ਕਰਣ ਕਾਰਣ; **ਰਜਾਈ**—ਰੰਜ਼ਾ ਵਾਲਾ ਹਰੀ; **ਕਸਿ**—ਕਸਵੱਟੀ ਲਾ ਕੇ; **ਸਰਬਾਣਾ**—ਤੀਰ ਚਲਾਣ ਵਾਲਾ; **ਅਫਰਿਓ**—ਜੋ ਫੜਿਆ ਨਹੀਂ ਜਾ ਸਕਦਾ, ਅਪਹੁੰਚ; **ਤਮਾਈ**—ਲਾਲਚ; **ਬਿਕਾਲੁ**—ਜਨਮ ।

## ਟੀਕਾ

੧. ਕੇਵਲ ਸੱਚਾ ਪ੍ਰਭੂ ਹੀ ਸੱਚ ਹੈ ਹੋਰ ਕੋਈ ਸੱਚ ਨਹੀਂ ।

੨. (ਕੁਲ ਰਚਨਾ ਹਰੀ ਦੇ ਅਧੀਨ ਹੈ ਤੇ) ਜਿਸ ਹਰੀ ਨੇ ਇਹ ਰਚਨਾ ਰਚੀ ਹੈ, ਫਿਰ ਇਸ ਨੂੰ ਨਾਸ ਕਰਨ ਵਾਲਾ ਵੀ ਓਹ ਹੀ ਹੈ ।

੩. ਹੇ ਪ੍ਰਭੂ ਜਿਵੇਂ ਤੈਨੂੰ ਭਾਉਂਦਾ ਹੈ, ਤਿਵੇਂ ਤੂੰ ਜੀਵਾਂ ਨੂੰ ਰੱਖਦਾ ਹੈਂ ਤੇ ਉਵੇਂ ਹੀ ਉਨ੍ਹਾਂ ਨੂੰ ਰਹਿਣਾ ਪੈਂਦਾ ਹੈ, ਤੇਰੇ ਅੱਗੇ ਕਿਸੇ ਦੀ ਨਾਂਹ-ਨੁੱਕਰ ਕੀ ਹੋ ਸਕਦੀ ਹੈ ? ।੧।

੪. ਪ੍ਰਭੂ ਆਪ ਹੀ ਪੈਦਾ ਕਰਦਾ ਹੈ, ਆਪ ਹੀ ਨਾਸ ਕਰਦਾ ਹੈ ।

੫. ਆਪ ਹੀ ਹਰ ਇਕ ਨੂੰ ਧੰਧੇ ਵਿਚ (ਕੰਮਾਂ ਕਾਜਾਂ ਵਿਚ) ਲਗਾਂਦਾ ਹੈ ।

੬. ਆਪ ਹੀ ਜੀਵਾਂ ਦੇ ਕਰਮਾਂ ਨੂੰ ਵਿਚਾਰਦਾ ਹੈ, ਆਪ ਹੀ ਗੁਣ ਦਿੰਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਰਸਤੇ ਪਾਉਂਦਾ ਹੈ । ੨ ।

੭. ਪ੍ਰਭੂ ਆਪ ਹੀ ਜਾਣਨ ਵਾਲਾ ਹੈ, ਆਪ ਹੀ ਵੇਖਣ ਵਾਲਾ ਹੈ ।

੮. ਆਪ ਹੀ ਆਪਣੇ ਆਪ ਨੂੰ ਸਰਗੁਣ ਰੂਪ ਵਿਚ ਪੈਦਾ ਕਰਦਾ ਹੈ, ਆਪ ਹੀ ਇਸ ਰੂਪ ਨੂੰ ਵੇਖ ਕੇ ਪ੍ਰਸੰਨ ਹੁੰਦਾ ਹੈ ।

੯. ਆਪ ਹੀ ਹਵਾ ਹੈ, ਆਪ ਹੀ ਪਾਣੀ ਹੈ ਤੇ ਆਪ ਹੀ ਅਗਨੀ ਤੇ ਆਪ ਹੀ ਇਨ੍ਹਾਂ ਦਾ ਮੇਲ ਕਰਕੇ ਰਚਨਾ ਕਰਦਾ ਹੈ । ੩ ।

੧੦. ਆਪ ਹੀ ਚੰਦਰਮਾ ਤੇ ਸੂਰਜ ਹੈ, ਆਪ ਹੀ ਪ੍ਰਕਾਸ਼ ਕਰਕੇ ਹਰ ਥਾਂ ਪਰਿਪੂਰਣ ਹੈ ।

੧੧. ਆਪ ਹੀ ਸੂਰਮਾ ਗੁਰੂ ਹੋ ਕੇ ਗਿਆਨ ਵਾਲਾ ਤੇ ਧਿਆਨ ਵਾਲਾ ਹੈ ।

੧੨. ਜਿਸ ਨੇ ਉਸ ਦੇ ਨਾਲ ਲਿਵ ਲਾਈ ਹੈ, ਉਸ ਨੂੰ ਕਾਲ ਦੁਖ ਨਹੀਂ ਦਿੰਦਾ (ਉਹ ਜਨਮ ਮਰਨ ਰਹਤ ਹੈ) । ੪ ।

੧੩. ਆਪ ਹੀ ਪੁਰਖ ਹੈ, ਆਪ ਹੀ ਨਾਰ ਹੈ ।

੧੪. ਆਪ ਹੀ ਚੌਪੜ ਰੂਪ ਸੰਸਾਰ ਹੈ, ਆਪ ਹੀ ਜੀਵ ਰੂਪ ਨਰਦ ਹੈ ।

੧੫. ਆਪ ਹੀ ਜਗਤ ਰੂਪ ਪਿੜ ਬੰਨ੍ਹਦਾ ਹੈ, ਆਪ ਹੀ ਖੇਡਦਾ ਹੈ, ਆਪ ਹੀ ਖੇਡ ਦਾ ਮੁਲ ਪਾਉਂਦਾ ਹੈ । ੫ ।

੧੬. ਆਪੇ ਹੀ ਭੌਰਾ ਹੈ, ਆਪ ਹੀ ਫੁਲ ਹੈ, ਆਪ ਹੀ ਫਲ ਹੈ, ਆਪ ਹੀ ਬ੍ਰਿਛ ਹੈ ।

੧੭. ਆਪ ਹੀ ਜਲ ਹੈ, ਆਪ ਹੀ ਥਲ ਹੈ, ਆਪ ਹੀ ਸਾਗਰ ਹੈ, ਆਪ ਹੀ ਸਰੋਵਰ ਹੈ ।

੧੮. ਆਪ ਹੀ ਮੱਛ ਹੈ, ਆਪ ਹੀ ਕੱਛੂ ਹੈ. ਸਭ ਕਰਣ ਕਾਰਣ ਤੂੰ ਆਪ ਹੈਂ ਪ੍ਰਭੂ, ਤੇਰਾ ਰੂਪ ਦਸਿਆ ਨਹੀਂ ਜਾ ਸਕਦਾ । ੬ ।

੧੯. ਉਹ ਹਰੀ ਆਪ ਹੀ ਦਿਨ ਹੈ, ਉਹ ਆਪ ਹੀ ਰਾਤ ਹੈ ।

੨੦. ਉਹ ਆਪ ਹੀ ਗੁਰੂ ਬਚਨਾਂ ਦੁਆਰਾ ਪਤੀਜਦਾ ਹੈ ।

੨੧. ਉਹ ਆਪ ਹੀ ਆਦਿ ਜੁਗਾਦਿ ਤੋਂ ਸਦਾ ਇਕ ਰਸ ਕਾਇਮ ਹੈ, ਘਟ ਘਟ ਵਿਚ ਸ਼ਬਦ ਰੂਪ ਰਜਾਈ (ਰਜ਼ਾ ਵਾਲਾ ਹਰੀ) ਵਸਦਾ ਹੈ । ੭ ।

੨੨. ਆਪ ਹੀ ਅਮੋਲ-ਸੁੰਦਰ ਰਤਨ ਹੈ ।

੨੩. ਆਪ ਹੀ ਪੂਰੇ ਤੋਲ ਨਾਲ ਉਸ ਰਤਨ ਨੂੰ ਪਰਖ਼ਦਾ ਹੈ ।

੨੪. ਆਪ ਹੀ ਰਤਨ ਨੂੰ ਕਸਵੱਟੀ ਤੇ ਲਾ ਕੇ ਕਿਸੇ ਨੂੰ ਉਹ ਰਤਨ ਬਖ਼ਸ਼ ਦੇਂਦਾ ਹੈ (ਇਨਾਮ ਦੇ ਤੌਰ ਤੇ) ਅਤੇ ਆਪ ਹੀ, ਹੇ ਭਾਈ, ਦੇਣ ਲੈਣ ਦਾ ਵਣਜ ਕਰਦਾ ਹੈ । ੮ ।

੨੫. ਆਪ ਹੀ ਧਨੁਖ ਹੈ ਤੇ ਆਪ ਹੀ ਤੀਰ ਚਲਾਣ ਵਾਲਾ ਹੈ ।

੨੬. ਆਪ ਹੀ ਅਕਲਮੰਦ, ਸੁੰਦਰ ਤੇ ਸਿਆਣਾ ਹੈ ।

੨੭. ਆਪ ਹੀ ਕਹਿਣ-ਬੋਲਣ ਵਾਲਾ ਹੈ, ਆਪ ਹੀ ਸੁਣਨ ਵਾਲਾ ਹੈ, ਉਸ ਨੇ ਆਪ ਹੀ ਇਹ ਸਾਰੀ ਰਚਨਾ ਰਚੀ ਹੈ । ੯ ।

੨੮. (ਦੇਖੋ ਜਪੁਜੀ ਦਾ ਆਖਰੀ ਸਲੋਕ) ਆਪ ਹੀ ਪਉਣ ਹੈ (ਜੋ ਸਰੀਰ ਲਈ ਇਕ ਤਰ੍ਹਾਂ ਗੁਰੂ ਜਾਣਿਆ ਜਾਂਦਾ ਹੈ) ਆਪ ਹੀ ਪਾਣੀ ਹੈ ਜੋ ਇਕ ਤਰ੍ਹਾਂ ਪਿਤਾ ਜਾਣਿਆਂ ਜਾਂਦਾ ਹੈ।

੨੯. ਆਪ ਹੀ ਪੇਟ ਦੇ ਸੰਬੰਧ ਕਰਕੇ ਧਰਤੀ-ਮਾਤਾ ਹੈ (ਧਰਤੀ ਇਸ ਲਈ ਮਾਤਾ ਹੈ ਕਿਉਂਕਿ ਸਭ ਚੀਜ਼ਾਂ ਉਸ ਦੇ ਪੇਟ ਵਿਚੋਂ ਹੀ ਪੈਦਾ ਹੁੰਦੀਆਂ ਹਨ, ਜਦ ਪਾਣੀ ਉਸ ਨੂੰ ਮਿਲਦਾ ਹੈ)।

੩੦. ਆਪ ਹੀ ਰਾਤ ਦਿਨ ਰੂਪੀ ਦਾਈ ਤੇ ਦਾਇਆ ਹੈ ਜਿਨ੍ਹਾਂ ਵਿਚ ਜਗਤ ਖੇਡਦਾ ਹੈ ਜਿਵੇਂ ਉਹ ਖਿਡਾਂਦਾ ਹੈ । ੧੦ ।

੩੧. ਆਪ ਹੀ ਮੱਛਲੀ ਹੈ, ਆਪ ਹੀ ਜਾਲ ਹੈ ।

੩੨. ਆਪ ਹੀ ਗਊ ਹੈ, ਆਪ ਹੀ ਉਨ੍ਹਾਂ ਦਾ ਰਖਵਾਲਾ ਹੈ ।

੩੩. ਹੇ ਪ੍ਰਭੂ, ਜੱਗ ਵਿਚ, ਸਾਰੇ ਜੀਵਾਂ ਵਿਚ ਤੇਰੀ ਜੋਤ ਹੈ, ਜਿਵੇਂ ਤੂੰ ਪ੍ਰਭੂ ਨੇ ਹੁਕਮ ਕੀਤਾ ਹੈ ਤਿਵੇਂ ਹੁੰਦਾ ਹੈ । ੧੧ ।

੩੪. ਆਪ ਹੀ ਉਹ ਯੋਗੀ ਹੈ ਅਤੇ ਆਪ ਹੀ ਉਹ ਭੋਗੀ ਹੈ ।

੩੫. ਆਪ ਹੀ ਰਸ ਲੈਣ ਵਾਲਾ ਹੈ, ਤੇ ਆਪ ਹੀ ਮਹਾਨ ਸੰਜੋਗਕਾਰ ਹੈ ।

੩੬. ਉਹ ਆਪ ਹੀ ਬਾਣੀ ਰਹਤ (ਚੁਪ) ਹੋ ਕੇ ਤੇ ਅਕਾਰ ਰਹਤ ਹੋ ਕੇ (ਅਰਬਦ ਨਰਬਦ) ਨਿਰਭਉ ਸਮਾਧੀ (ਜੋ ਕਿਸੇ ਦੇ ਡਰ ਨਾਲ ਟੁਟਦੀ ਨਹੀਂ) ਜੋੜਨ ਵਾਲਾ ਹੈਂ । ੧੨ ।

੩੭. ਹੇ ਪ੍ਰਭੂ, ਚਾਰੇ ਖਾਣੀਆਂ ਤੇ ਉਨ੍ਹਾਂ ਦੀਆਂ ਬਾਣੀਆਂ ਤੇਰੇ ਵਿਚ ਸਮਾ ਜਾਂਦੀਆਂ ਹਨ ।

੩੮. ਜੋ ਕੁਝ ਦਿਸਦਾ ਹੈ ਇਹ ਸਭ ਜਨਮ-ਮਰਨ ਵਿਚ ਹੈ ।

੩੯. (ਇਥੇ) ਉਹੀ ਜੀਵ ਸੱਚੇ ਸ਼ਾਹ ਤੇ ਸੱਚੇ ਵਣਜਾਰੇ ਹਨ ਜਿਨ੍ਹਾਂ ਨੂੰ ਸਤਿਗੁਰੂ ਨੇ ਸੋਝੀ ਦਿੱਤੀ ਹੈ । ੩ ।

੪੦. ਤੂੰ ਪੂਰਾ ਸਤਿਗੁਰੂ ਹੋ ਕੇ ਜੀਵਾਂ ਨੂੰ ਸ਼ਬਦ ਦੀ ਸੋਝੀ ਦਿੰਦਾ ਹੈਂ ।

੪੧. ਹੇ ਸੱਚੇ ਪ੍ਰਭੂ, ਤੂੰ ਸਰਬ ਕਲਾ ਸਮਰਥ ਹੈਂ ਅਤੇ ਸਰਬ ਵਿਆਪਕੇ ਹੈਂ ।

੪੨. ਤੂੰ ਪਹੁੰਚ ਤੋਂ ਪਰੇ ਹੈਂ, ਤੂੰ ਸਦਾ ਨਿਸਚਿੰਤ ਹੈਂ ਅਤੇ ਤੈਨੂੰ ਕੋਈ ਲਾਲਚ ਨਹੀਂ ਹੈ । ੧੪ ।

੪੩. ਉਸ ਜੀਵ ਲਈ ਮੌਤ ਤੇ ਜਨਮ ਮਰ ਚੁਕੇ ਹਨ,

੪੪. ਜੋ ਸ਼ਬਦ ਰੂਪ ਸਹਜ ਰਸ ਨੂੰ ਆਪਣੇ ਅੰਦਰ ਮਾਣਦਾ ਹੈ ।

੪੫. ਪ੍ਰਭੂ ਆਪ ਹੀ ਉਸ ਜੀਵ ਨੂੰ ਮੁਕਤੀ ਤੇ ਤ੍ਰਿਪਤੀ ਦੇਣ ਵਾਲਾ ਦਾਤਾ ਹੈ ਜਿਸ ਦੇ ਮਨ ਵਿਚ ਉਸ ਦੇ ਪ੍ਰੇਮ ਦੁਆਰਾ ਭਗਤੀ ਭਾ ਗਈ ਹੈ । ੧੫ ।

੪੬. ਪ੍ਰਭੂ (ਸੰਸਾਰ ਤੋਂ) ਨਿਰਲੇਪ ਹੈ, ਫਿਰ ਵੀ ਉਸ ਦਾ ਗਿਆਨ ਗੁਰੂ ਤੀਕ ਪਹੁੰਚ ਕੇ ਪ੍ਰਾਪਤ ਹੋ ਜਾਂਦਾ ਹੈ ।

੪੭. ਹੇ ਪ੍ਰਭੂ, ਜੋ ਦ੍ਰਿਸ਼ਟਮਾਨ ਹੈ ਉਹ ਸਭ ਆਖ਼ਰ ਤੇਰੇ ਵਿਚ ਹੀ ਲੀਨ ਹੋ ਜਾਂਦਾ ਹੈ ।

੪੮. ਨੀਚ ਨਾਨਕ ਤੇਰੇ ਦਰ ਤੋਂ ਭਿਖਿਆ ਮੰਗਦਾ ਹੈ, ਕਿ ਮੈਨੂੰ ਆਪਣੇ ਨਾਮ ਦੀ ਸ਼ੋਭਾ ਬਖਸ਼ । ੧੬ । ੧ !

## ੨

**੧. ਆਪੇ ਧਰਤੀ ਧਉਲੁ ਅਕਾਸੰ ।**

**੨. ਆਪੇ ਸਾਚੇ ਗੁਣ ਪਰਗਾਸੰ ।**

**੩. ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ । ੧ ।**

**੪. ਜਿਸੁ ਕਰਣਾ ਸੋ ਕਰਿ ਕਰਿ ਵੇਖੈ ।**

**੫. ਕੋਇ ਨ ਮੇਟੈ ਸਾਚੇ ਲੇਖੈ ।**

**੬. ਆਪੇ ਕਰੇ ਕਰਾਏ ਆਪੇ ਆਪੇ ਦੇ ਵਡਿਆਈ ਹੇ । ੨ ।**

**੭. ਪੰਚ ਚੋਰ ਚੰਚਲ ਚਿਤੁ ਚਾਲਹਿ ।**

**੮. ਪਰ ਘਰ ਜੋਹਹਿ ਘਰੁ ਨਹੀ ਭਾਲਹਿ ।**

**੯. ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ । ੩ ।**

**੧੦. ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ।**

**੧੧. ਮਨਸਾ ਮਾਰਿ ਮਨੈ ਸਿਉ ਲੂਝੈ ।**

**੧੨. ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ । ੪ ।**

**੧੩. ਆਪੇ ਸੁਰਗ ਮਛ ਪਇਆਲਾ ।**

**੧੪. ਆਪੇ ਜੋਤਿ ਸਰੂਪੀ ਬਾਲਾ ।**

**੧੫. ਜਟਾ ਬਿਕਟ ਬਿਕਰਾਲ ਸਰੂਪੀ ਰੂਪੁ ਨ ਰੇਖਿਆ ਕਾਈ ਹੇ ।੫।**

**੧੬. ਬੇਦ ਕਤੇਬੀ ਭੇਦੁ ਨ ਜਾਤਾ ।**

੧੭. ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ।
੧੮. ਸਗਲੇ ਸੈਲ ਉਪਾਇ ਸਮਾਇ ਅਲਖੁ ਨ ਲਖਣਾ ਜਾਈ ਹੇ ।੬।
੧੯. ਕਰਿ ਕਰਿ ਥਾਕੀ ਮੀਤ ਘਨੇਰੇ ।
੨੦. ਕੋਇ ਨ ਕਾਟੈ ਅਵਗੁਣ ਮੇਰੇ ।
੨੧. ਸੁਰਿਨਰ ਨਾਥੁ ਸਾਹਿਬੁ ਸਭਨਾ ਸਿਰਿ ਭਾਇ ਮਿਲੈ ਭਉ ਜਾਈ ਹੇ । ੭ ।
੨੨. ਭੂਲੇ ਚੂਕੇ ਮਾਰਗਿ ਪਾਵਹਿ ।
੨੩. ਆਪਿ ਭੁਲਾਇ ਤੂਹੈ ਸਮਝਾਵਹਿ ।
੨੪. ਬਿਨੁ ਨਾਵੈ ਮੈ ਅਵਰੁ ਨ ਦੀਸੈ ਨਾਵਹੁ ਗਤਿ ਮਿਤਿ ਪਾਈ ਹੇ । ੮ ।
੨੫. ਗੰਗਾ ਜਮੁਨਾ ਕੇਲ ਕੇਦਾਰਾ ।
੨੬. ਕਾਸੀ ਕਾਂਤੀ ਪੁਰੀ ਦੁਆਰਾ ।
੨੭. ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ । ੯ ।
੨੮. ਆਪੇ ਸਿਧ ਸਾਧਿਕੁ ਵੀਚਾਰੀ ।
੨੯. ਆਪੇ ਰਾਜਨੁ ਪੰਚਾ ਕਾਰੀ ।
੩੦. ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ ।੧੦।
੩੧. ਆਪੇ ਕਾਜੀ ਆਪੇ ਮੁਲਾ ।
੩੨. ਆਪਿ ਅਭੁਲੁ ਨ ਕਬਹੂ ਭੁਲਾ ।
੩੩. ਆਪੇ ਮਿਹਰ ਦਇਆ ਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ । ੧੧ ।
੩੪. ਜਿਸੁ ਬਖਸੇ ਤਿਸੁ ਦੇ ਵਡਿਆਈ ।
੩੫. ਸਭ ਸੈ ਦਾਤਾ ਤਿਲੁ ਨ ਤਮਾਈ ।
੩੬. ਭਰਪੁਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਪ੍ਰਗਟੁ ਸਭ ਠਾਈ ਹੇ । ੧੨ ।
੩੭. ਕਿਆ ਸਾਲਾਹੀ ਅਗਮ ਅਪਾਰੈ ।
੩੮. ਸਾਚੇ ਸਿਰਜਣਹਾਰ ਮੁਰਾਰੈ ।
੩੯. ਜਿਸ ਨੋ ਨਦਰਿ ਕਰੇ ਤਿਸੁ ਮੇਲੇ ਮੇਲਿ ਮਿਲੈ ਮੇਲਾਈ ਹੇ । ੧੩ ।
੪੦. ਬ੍ਰਹਮਾ ਬਿਸਨੁ ਮਹੇਸੁ ਦੁਆਰੈ ।

੪੧. ਊਭੇ ਸੇਵਹਿ ਅਲਖ ਅਪਾਰੈ ।

੪੨. ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ । ੧੪ ।

੪੩. ਸਾਚੀ ਕੀਰਤਿ ਸਾਚੀ ਬਾਣੀ ।

੪੪. ਹੋਰ ਨ ਦੀਸੈ ਬੇਦ ਪੁਰਾਣੀ ।

੪੫. ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ ।੧੫।

੪੬. ਜੁਗੁ ਜੁਗੁ ਸਾਚਾ ਹੈ ਭੀ ਹੋਸੀ ।

੪੭. ਕਉਣੁ ਨ ਮੂਆ ਕਉਣੁ ਨ ਮਰਸੀ ।

੪੮. ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ । ੧੬ । ੨ ।

## ਪਦ-ਅਰਥ

**ਧਉਲੁ**—ਬਲਦ, ਜਿਸ ਤੇ ਧਰਤੀ ਟਿਕੀ ਹੋਈ ਮੰਨੀ ਜਾਂਦੀ ਹੈ, ਸਹਾਰਾ; **ਜੋਹਹਿ**—ਤਕਦੇ ਹਨ; **ਲੂਝੈ**—ਯੁਧ ਕਰੇ; **ਮਛੁ**—ਮਾਤ ਲੋਕ; **ਪਇਆਲਾ**—ਪਾਤਾਲ; **ਬਿਕਟ**—ਨ ਕਟੀਆਂ ਹੋਈਆਂ, ਲੰਮੀਆਂ; **ਬਿਕਰਾਲ**—ਭਿਆਨਕ; **ਸੁਤ**—ਪੁਤਰ; **ਸੈਲ**—ਪਰਬਤ; **ਘਨੇਰੇ**—ਬਹੁਤੇ; **ਕੇਲ**—(ਕ੍ਰਿਸ਼ਨ ਜੀ ਦੇ) ਖੇਡਣ ਦੀ ਥਾਂ (ਬਿੰਦ੍ਰਾਬਣ); **ਕਾਂਤੀ**—ਮਥਰਾ ਪੁਰੀ; **ਬਿਲਲਾਦੀ**—ਵਿਲਕਦੀ, ਤਰਲੇ ਲੈਂਦੀ (ਦਾਤਾਂ ਲਈ) ।

## ਟੀਕਾ

੧. ਪਰਮਾਤਮਾ ਆਪ ਹੀ ਧਰਤੀ ਹੈ, ਆਪ ਹੀ ਇਸ ਥਲੇ ਧਰਤੀ ਦਾ ਸਹਾਰਾ ਹੈ, ਆਪ ਹੀ ਇਸ ਉਪਰ ਆਕਾਸ਼ ਹੈ ।

੨. ਆਪ ਹੀ ਸੱਚੇ ਗੁਣਾਂ ਦਾ ਪ੍ਰਕਾਸ਼ ਕਰਨ ਵਾਲਾ ਹੈ ।

੩. ਆਪ ਹੀ ਜਤੀ ਹੈ, ਆਪ ਹੀ ਸਤੀ ਹੈ, ਤੇ ਆਪ ਹੀ ਸੰਤੋਖੀ ਹੈ ਤੇ ਆਪ ਹੀ ਜੀਵਨ ਦੀ ਸਾਰੀ ਕਾਰ ਕਮਾਣ ਵਾਲਾ ਹੈ । ੧ ।

੪. ਜਿਸ ਪ੍ਰਭੂ ਦੀ ਇਹ ਰਚਨਾ ਹੈ ਉਹੀ ਇਸ ਨੂੰ ਬਣਾ ਬਣਾ ਕੇ ਇਸ ਦੀ ਸੰਭਾਲ ਕਰਦਾ ਹੈ ।

੫. ਉਸ ਸੱਚੇ ਦੇ ਹਿਸਾਬ ਵਿਚ ਜੋ ਚੀਜ਼ ਆਈ ਹੈ, ਉਸ ਨੂੰ ਕੋਈ ਮੇਟ ਨਹੀਂ ਸਕਦਾ ।

੬. ਆਪ ਹੀ ਕਰਦਾ ਹੈ, ਆਪ ਹੀ ਕਰਾਉਂਦਾ ਹੈ, ਆਪ ਹੀ ਕਿਸੇ ਨੂੰ ਵਡਿਆਈ ਦਿੰਦਾ ਹੈ । ੨ ।

੭. ਕਾਮਾਦਿਕ ਪੰਜ ਚੋਰ ਚੰਚਲ ਮਨ ਨੂੰ ਭੁਲਾਂਦੇ ਹਨ ।

੮. ਪਰਾਏ ਘਰ ਨੂੰ ਤਕਦੇ ਹਨ, ਤੇ ਨਿੱਜ-ਘਰ ਨੂੰ ਨਹੀਂ ਲੱਭਦੇ ।

੯. ਸਰੀਰ ਰੂਪੀ ਨਗਰ ਢਹਿ ਢੇਰੀ ਹੋ ਜਾਂਦਾ ਹੈ ਅਤੇ ਸ਼ਬਦ ਦੀ ਸੋਝੀ ਬਿਨਾਂ ਹਰੀ ਦੀ ਦਰਗਾਹ ਵਿਚ ਪਤਿ ਨਹੀਂ ਰਹਿੰਦੀ । ੩ ।

੧੦. ਜੇ ਮਨੁੱਖ ਗੁਰੂ ਤੋਂ ਗਿਆਨ ਪ੍ਰਾਪਤ ਕਰਦਾ ਹੈ, (ਉਸ ਦੀ ਵਿਸ਼ਾਲ ਨਜ਼ਰ ਦੇ ਸਾਹਮਣੇ) ਤ੍ਰਿਨ ਭਵਨ ਆ ਜਾਂਦੇ ਹਨ (ਕਿ ਕਿਵੇਂ ਇਹ ਵਿਸ਼ਵ ਪ੍ਰਭੂ ਦੇ ਹੁਕਮ ਵਿਚ ਚਲ ਰਹਿਆ ਹੈ ?) ।

੧੧. ਉਹ ਮਨ ਦੀਆਂ ਖਾਹਸ਼ਾਂ ਮਾਰਨ ਲਈ ਮਨ ਨਾਲ ਯੁਧ ਕਰਦਾ ਹੈ ।

੧੨. ਹੇ ਪ੍ਰਭੂ, ਜੋ ਤੈਨੂੰ ਸੇਂਵਦੇ ਹਨ, ਉਹ ਤੇਰੇ ਵਰਗੇ ਹੋ ਜਾਂਦੇ ਹਨ, ਤੂੰ ਨਿਰਭਉ ਪ੍ਰਭੂ, ਉਨ੍ਹਾਂ ਦਾ ਮਾਨੋਂ ਬਚਪਨ ਤੋਂ ਹੀ ਸਾਥੀ ਹੈਂ । ੪ ।

੧੩. ਆਪ ਹੀ ਸੁਰਗ ਲੋਕ ਹੈਂ, ਆਪ ਹੀ ਮਾਤ ਲੋਕ ਹੈਂ; ਆਪ ਹੀ ਪਾਤਾਲ ਲੋਕ ਹੈਂ ।

੧੪. ਆਪ ਹੀ ਇਨ੍ਹਾਂ ਤਿੰਨਾਂ ਲੋਕਾਂ ਵਿਚ ਕਿਤੇ ਜੋਤ ਸਰੂਪੀ ਜਵਾਨ ਹੈਂ ।

੧੫. ਅਤੇ ਆਪ ਹੀ ਕਿਤੇ ਲੰਮੀਆਂ ਜਟਾਂ ਵਾਲਾ ਹੈਂ, ਕਿਤੇ ਭਿਆਨਕ ਸਰੂਪ ਵਾਲਾ ਹੈਂ ਹਾਲਾਂ ਕਿ ਆਪ ਸਭ ਰੂਪ-ਰੇਖ ਤੋਂ ਨਿਆਰਾ ਹੈਂ । ੫ ।

੧੬. ਵੇਦਾਂ-ਕਤੇਬਾਂ ਨੇ ਉਸ ਦਾ ਭੇਦ ਨਹੀਂ ਜਾਣਿਆ (ਕਿਉਂ ?)

੧੭. ਉਸ ਦੀ ਨਾ ਮਾਤਾ ਹੈ, ਨਾ ਪਿਤਾ ਹੈ, ਨਾ ਪੁੱਤਰ ਹੈ, ਨਾ ਭਰਾ ਹੈ ।

੧੮. ਉਹ ਸਾਰੇ ਪਰਬਤ ਪੈਦਾ ਕਰਕੇ ਫਿਰ ਨਾਸ਼ ਕਰਦਾ ਹੈ; ਉਹ ਅਲੱਖ ਹੈ, ਉਸ ਦਾ ਬਿਆਨ ਨਹੀਂ ਹੋ ਸਕਦਾ । ੬ ।

੧੯. ਮੈਂ ਅਨੇਕ ਮਿੱਤਰ ਬਣਾ ਬਣਾ ਕੇ ਥੱਕ ਗਈ ਹਾਂ ।

੨੦. (ਪਰ) ਕੋਈ ਮਿੱਤਰ ਮੇਰੇ ਔਗੁਣ ਦੂਰ ਨਹੀਂ ਕਰ ਸਕਿਆ ।

੨੧. ਪ੍ਰਭੂ ਦੇਵਤੇ ਪੁਰਸ਼ਾਂ ਦਾ ਮਾਲਕ ਹੈ, ਸਭ ਜੀਵਾਂ ਦਾ ਮਾਲਕ ਹੈ, ਜਿਸ ਮਨੁੱਖ ਨੂੰ ਉਹ ਪ੍ਰੇਮ ਦੁਆਰਾ ਮਿਲਦਾ ਹੈ ਉਸ ਦਾ ਸਹਮ ਦੂਰ ਹੁੰਦਾ ਹੈ । ੭ ।

੨੨. ਹੇ ਪ੍ਰਭੂ, ਤੂੰ ਭੁਲਿਆਂ ਘੁਥਿਆਂ ਨੂੰ ਸਿਧੇ ਰਸਤੇ ਪਾਉਂਦਾ ਹੈਂ ।

੨੩. ਆਪ ਹੀ ਭੁਲਾਂਦਾ ਹੈਂ ਤੇ ਆਪ ਹੀ ਫਿਰ ਸਮਝਾਉਂਦਾ ਹੈਂ ।

੨੪. ਨਾਮ ਤੋਂ ਬਿਨਾਂ ਮੈਨੂੰ (ਭੁਲੇ ਨੂੰ ਸਮਝਾਣ ਲਈ) ਕੋਈ ਇਲਾਜ ਨਹੀਂ ਸੁਝਦਾ, ਨਾਮ ਦੁਆਰਾ ਹੀ ਤੇਰੀ ਗਤੀ ਦਾ ਅੰਦਾਜ਼ਾ ਲਗਦਾ ਹੈ । ੮ ।

੨੫. ਗੰਗਾ, ਜਮਨਾ, (ਕ੍ਰਿਸ਼ਨ ਜੀ ਦਾ) ਖੇਡ ਅਸਥਾਨ (ਬਿੰਦ੍ਰਾਬਣ) ਕੇਦਾਰਾ,

੨੬. ਕਾਸ਼ੀ, ਮਥਰਾਪੁਰੀ, ਦੁਆਰਕਾਪੁਰੀ,

੨੭. ਗੰਗਾ ਤੀਰਥ, ਤ੍ਰਿਬੇਣੀ ਤੀਰਥ ਤੇ ਅਠਾਹਠ ਤੀਰਥ ਤੇਰੇ ਅੰਗ (ਆਪਣੇ ਆਪ) ਵਿਚ ਸਮਾਏ ਹੋਏ ਹਨ । ੯ ।

੨੮. ਆਪੇ ਹੀ ਸਿਧ ਹੈਂ, ਆਪ ਹੀ ਸਾਧਿਕ ਹੈਂ ਅਤੇ ਆਪ ਹੀ ਵਿਚਾਰ ਕਰਨ ਵਾਲਾ ਹੈਂ ।

੨੯. ਆਪ ਹੀ ਰਾਜਾ ਹੈਂ, ਆਪ ਹੀ ਪੰਚਾਇਤ ਦੀ ਕਾਰ ਕਰਨ ਵਾਲਾ ਹੈਂ ।

੩੦. ਆਪੇ ਹੀ ਨਿਆਂ ਕਰਨ ਵਾਲਾ ਹੋ ਕੇ ਤਖਤ ਤੇ ਬੈਠਦਾ ਹੈਂ, ਜਿਸ ਦੀ ਹਜ਼ੂਰੀ ਵਿਚ ਗਇਆਂ ਇਨਸਾਨ ਲਈ, ਸਭ ਭੁਲੇਖੇ, ਗੁੰਝਲਾਂ ਤੇ ਡਰ ਦੂਰ ਹੋ ਜਾਂਦੇ ਹਨ । ੧੦ ।

੩੧. ਆਪ ਹੀ ਕਾਜੀ (ਨਿਆਂ ਕਰਨ ਵਾਲਾ) ਹੈ, ਆਪ ਹੀ ਮੁਲਾਂ (ਮਸੀਤ ਵਿਚ ਬਾਂਗ ਦੇਣ ਵਾਲਾ) ਹੈ ।

੩੨. ਆਪ ਐਸਾ ਅਭੁਲ ਹੈ ਕਿ ਕਦੇ ਨਹੀਂ ਭੁਲਿਆ ।

੩੩. ਆਪ ਹੀ ਬਖਸ਼ਿਸ਼ ਕਰਨ ਵਾਲਾ ਹੈ, ਦਇਆ ਦਾ ਮਾਲਕ ਹੈ, ਦਾਤਾ ਹੈ, ਉਹ ਕਿਸੇ ਦਾ ਵੈਰੀ ਨਹੀਂ ਹੈ । ੧੧ ।

੩੪. ਜਿਸ ਤੇ ਮਿਹਰ ਕਰਦਾ ਹੈ, ਉਸ ਨੂੰ ਸ਼ੋਭਾ ਦਿੰਦਾ ਹੈ ।

੩੫. ਉਹ ਸਭ ਲਈ ਦਾਤਾ ਹੈ, ਉਸ ਨੂੰ ਆਪ ਰਤਾ ਭਰ ਲਾਲਚ ਨਹੀਂ ਹੈ ।

੩੬. ਉਹ ਨਿਰਮਲ ਪ੍ਰਭੂ ਸਭ ਅੰਦਰ ਭਰਪੂਰ ਹੋ ਕੇ ਸਭ ਨੂੰ ਸਹਾਰਾ ਦੇ ਰਹਿਆ ਹੈ । ਉਹ ਹਰ ਥਾਂ ਮੌਜੂਦ ਹੈ ਭਾਵੇਂ ਕਿਸੇ ਥਾਂ ਗੁਪਤ ਹੈ ਤੇ ਕਿਸੇ ਥਾਂ ਪ੍ਰਗਟ ਹੈ । ੧੨ ।

੩੭. ਮੈਂ ਉਸ ਅਪਹੁੰਚ ਤੇ ਬੇਅੰਤ ਪ੍ਰਭੂ ਦੀ ਕੀ ਕੀ ਸਿਫਤ ਕਰਾਂ ?

੩੮. ਮੈਂ ਸੱਚੇ ਸਿਰਜਣਹਾਰ ਪ੍ਰਭੂ ਨੂੰ (ਕਿਵੇਂ ਸਲਾਹਵਾਂ) ?

੩੯. ਜਿਸ ਤੇ ਮਿਹਰ ਕਰਦਾ ਹੈ, ਉਸ ਨੂੰ ਮੇਲ ਲੈਂਦਾ ਹੈ, ਮੁੜ ਉਹ ਮਿਲਿਆ ਰਹਿੰਦਾ ਹੈ ਤੇ ਉਸ ਨੂੰ ਪ੍ਰਭੂ ਆਪ ਹੀ ਮਿਲਾਈ ਰਖਦਾ ਹੈ । ੧੩ ।

੪੦. ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਉਸ ਦੇ ਦਰਵਾਜ਼ੇ ਤੇ (ਖੜੇ ਰਹਿੰਦੇ ਹਨ) ।

੪੧. ਉਹ ਖਲੋਤੇ ਹੋਏ, ਉਸ ਅਲੱਖ ਤੇ ਬੇਅੰਤ ਦੀ ਸੇਵਾ ਕਰਦੇ ਹਨ ।

੪੨. ਹੋਰ ਇਤਨੀ ਲੋਕਾਈ ਉਸ ਦੇ ਦਰ ਤੇ (ਦਾਤਾਂ ਲਈ) ਵਿਲਕਦੀ ਦਿਸਦੀ ਹੈ, ਕਿ ਮੈਂ ਗਿਣਤੀ ਨਹੀਂ ਕਰ ਸਕਦਾ । ੧੪ ।

੪੩. ਸੱਚੀ ਹੈ ਉਸ ਦੀ ਸਿਫਤ ਸਾਲਾਹ ਤੇ ਸੱਚੀ ਹੈ ਸਿਫਤ ਵਾਲੀ ਬਾਣੀ ।

੪੪. ਵੇਦ ਪੁਰਾਣਾਂ ਵਿਚ ਵੀ (ਕੀਰਤਨ ਤੋਂ ਸਿਵਾ) ਹੋਰ ਕੁਝ ਨਹੀਂ ਦਿਸਦਾ ।

੪੫. ਸੱਚ ਹੀ ਅਸਲ ਪੂੰਜੀ ਹੈ, ਮੈਂ ਸੱਚੇ ਦੇ ਹੀ ਗੁਣ ਗਾਉਂਦਾ ਹਾਂ, ਮੈਨੂੰ ਹੋਰ ਕੋਈ ਆਸਰਾ ਨਹੀਂ ਹੈ । ੧੫ ।

੪੬. ਯੁਗਾਂ ਯੁਗੰਤਰਾਂ ਵਿਚ ਕੇਵਲ ਪ੍ਰਭੂ ਹੀ ਸੱਚਾ ਹੈ, ਹੁਣ ਸੱਚਾ ਹੈ, ਅਗੋਂ ਵੀ ਸੱਚਾ ਹੀ ਹੋਵੇਗਾ।

੪੭. (ਹੋਰ ਹਰ ਕੋਈ ਕੂੜ ਹੈ) ਕੌਣ ਨਹੀਂ ਮੋਇਆ ਤੇ ਕੌਣ ਨਹੀਂ ਮਰੇਗਾ ?

੪੮. ਨੀਚ ਨਾਨਕ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ, ਤੂੰ ਹੀ ਆਪਣੇ ਦਰਬਾਰ ਵਿਚ ਬੈਠਾ ਸਭ ਦੀ ਦੇਖ ਭਾਲ ਧਿਆਨ ਨਾਲ ਕਰ ਰਹਿਆ ਹੈਂ। ੧੬। ੨।

੩

੧. ਦੂਜੀ ਦੁਰਮਤਿ ਅੰਨੀ ਬੋਲੀ।

੨. ਕਾਮ ਕ੍ਰੋਧ ਕੀ ਕਚੀ ਚੋਲੀ।

੩. ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨਾ ਪਾਈ ਹੇ। ੧।

੪. ਅੰਤਰਿ ਅਗਨਿ ਜਲੈ ਭੜਕਾਰੇ।

੫. ਮਨਮੁਖੁ ਤਕੇ ਕੁੰਡਾ ਚਾਰੇ।

੬. ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ ਸਾਚੇ ਹਾਥਿ ਵਡਾਈ ਹੇ। ੨।

੭. ਕਾਮੁ ਕ੍ਰੋਧ ਅਹੰਕਾਰੁ ਨਿਵਾਰੇ।

੮. ਤਸਕਰ ਪੰਚ ਸਬਦਿ ਸੰਘਾਰੇ।

੯. ਗਿਆਨ ਖੜਗੁ ਲੈ ਮਨ ਸਿਉ ਲੂਝੇ ਮਨਸਾ ਮਨਹਿ ਸਮਾਈ ਹੇ। ੩।

੧੦. ਮਾ ਕੀ ਰਕਤੁ ਪਿਤਾ ਬਿਦੁ ਧਾਰਾ।

੧੧. ਮੂਰਤਿ ਸੂਰਤਿ ਕਰਿ ਆਪਾਰਾ।

੧੨. ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ। ੪।

੧੩. ਤੁਝ ਹੀ ਕੀਆ ਜੰਮਣ ਮਰਣਾ।

੧੪. ਗੁਰ ਤੇ ਸਮਝ ਪੜੀ ਕਿਆ ਡਰਣਾ।

੧੫. ਤੂ ਦਇਆਲੁ ਦਇਆ ਕਰਿ ਦੇਖਹਿ ਦੁਖੁ ਦਰਦੁ ਸਰੀਰਹੁ ਜਾਈ ਹੇ। ੫।

੧੬. ਨਿਜ ਘਰਿ ਬੈਸਿ ਰਹੇ ਭਉ ਖਾਇਆ।

੧੭. ਧਾਵਤ ਰਾਖੇ ਠਾਕਿ ਰਹਾਇਆ।

੧੮. ਕਮਲ ਬਿਗਾਸ ਹਰੇ ਸਰ ਸੁਭਰ ਆਤਮਰਾਮੁ ਸਖਾਈ ਹੇ। ੬।

੧੯. ਮਰਣੁ ਲਿਖਾਇ ਮੰਡਲ ਮਹਿ ਆਏ।

੨੦. ਕਿਉ ਰਹੀਐ ਚਲਣਾ ਪਰਥਾਏ ।
੨੧. ਸਚਾ ਅਮਰੁ ਸਚੇ ਅਮਰਾਪੁਰਿ ਸੋ ਸਚੁ ਮਿਲੈ ਵਡਾਈ ਹੇ ।੭।
੨੨. ਆਪਿ ਉਪਾਇਆ ਜਗਤੁ ਸਬਾਇਆ ।
੨੩. ਜਿਨਿ ਸਿਰਿਆ ਤਿਨਿ ਧੰਧੈ ਲਾਇਆ ।
੨੪. ਸਚੈ ਊਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ।੮।
੨੫. ਐਥੈ ਗੋਇਲੜਾ ਦਿਨ ਚਾਰੇ ।
੨੬. ਖੇਲ ਤਮਾਸਾ ਧੁੰਧੂਕਾਰੇ ।
੨੭. ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ ।੯।
੨੮. ਤਿਨ ਕਉ ਤਖਤਿ ਮਿਲੀ ਵਡਿਆਈ ।
੨੯. ਨਿਰਭਉ ਮਨਿ ਵਸਿਆ ਲਿਵ ਲਾਈ ।
੩੦. ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ ।੧੦।
੩੧. ਸਾਚੀ ਨਗਰੀ ਤਖਤੁ ਸਚਾਵਾ ।
੩੨. ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ ।
੩੩. ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ ।੧੧।
੩੪. ਗਣਤ ਗਣੀਐ ਸਹਸਾ ਜੀਐ ।
੩੫. ਕਿਉ ਸੁਖੁ ਪਾਵੈ ਦੂਐ ਤੀਐ ।
੩੬. ਨਿਰਮਲੁ ਏਕੁ ਨਿਰੰਜਨੁ ਦਾਤਾ ਗੁਰ ਪੂਰੇ ਤੇ ਪਤਿ ਪਾਈ ਹੇ ।੧੨।
੩੭. ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ ।
੩੮. ਸਾਚਾ ਰਵਿ ਰਹਿਆ ਮਨੁ ਰਾਤਾ ।
੩੯. ਤਿਸ ਕੀ ਓਟ ਗਹੀ ਸੁਖੁ ਪਾਇਆ ਮਨਿ ਤਨਿ ਮੈਲੁ ਨ ਕਾਈ ਹੇ ।੧੩।
੪੦. ਜੀਭ ਰਸਾਇਣਿ ਸਾਚੈ ਰਾਤੀ ।
੪੧. ਹਰਿ ਪ੍ਰਭੁ ਸੰਗੀ ਭਉ ਨ ਭਰਾਤੀ ।
੪੨. ਸ੍ਰਵਣ ਸਰੋਤ ਰਜੇ ਗੁਰ ਬਾਣੀ ਜੋਤੀ ਜੋਤਿ ਮਿਲਾਈ ਹੇ ।੧੪।
੪੩. ਰਖਿ ਰਖਿ ਪੈਰ ਧਰੇ ਪਉ ਧਰਣਾ ।
੪੪. ਜਤ ਕਤ ਦੇਖਉ ਤੇਰੀ ਸਰਣਾ ।

੪੫. ਦੂਖੁ ਸੁਖ ਦੇਹਿ ਤੂਹੈ ਮਨਿ ਭਾਵਹਿ ਤੁਝ ਹੀ ਸਿਉ ਬਣਿ ਆਈ ਹੇ । ੧੫ ।

੪੬. ਅੰਤ ਕਾਲਿ ਕੋ ਬੇਲੀ ਨਾਹੀ ।

੪੭. ਗੁਰਮੁਖਿ ਜਾਤਾ ਤੁਧੁ ਸਾਲਾਹੀ ।

੪੮. ਨਾਨਕ ਨਾਮਿ ਰਤੇ ਬੈਰਾਗੀ ਨਿਜਘਰਿ ਤਾੜੀ ਲਾਈ ਹੇ । ੧੬ । ੩ ।

## ਪਦ-ਅਰਥ

**ਦੂਜੀ**—ਦ੍ਵੈਤ; **ਛੋਹਰਿ**—ਇਆਣੀ ਇਸਤ੍ਰੀ; **ਭੜਕਾਰੇ**—ਭੜ ਭੜ ਕਰ ਕੇ; **ਨਿਵਾਰੇ**—ਦੂਰ ਕਰੇ; **ਤਸਕਰ**—ਚੋਰ; **ਸੰਘਾਰੇ**—ਮਾਰ ਦੇਵੇ; **ਲੂਝੈ**—ਯੁਧ ਕਰੇ; **ਬਿਦੁ**—ਬਿੰਦ, ਬੂੰਦ, ਵੀਰਜ; **ਧਾਵਤ**—ਦੌੜਦੇ ਮਨ ਨੂੰ; **ਕਮਲ**—ਹਿਰਦਾ ਕਮਲ; **ਬਿਗਾਸ**—ਖਿੜਿਆ; **ਆਤਮਰਾਮੁ**—ਸਰਬ ਵਿਆਪਕ ਹਰੀ; **ਪਰਥਾਏ**—ਪਰਲੋਕ; **ਗੋਇਲੜਾ**—ਗੋਇਲ, ਜਿਥੇ ਥੋੜ੍ਹੇ ਸਮੇਂ ਲਈ ਮਾਲ ਡੰਗਰ ਚਰਾਈਦਾ ਹੈ; **ਧੁੰਧੂਕਾਰੇ**—ਘੁਪ ਹਨੇਰੇ ਵਿਚ; **ਭਖਲਾਈ**—ਬਰੜਾਉਂਦਾ ਹੈ; **ਰਸਾਇਣਿ**—ਰਸਾਂ ਦੇ ਘਰ ਵਿਚ; **ਭਰਾਤੀ**—ਭਰਮ; **ਸ੍ਰਵਣ**—ਕੰਨ; **ਪਉ**—ਮੈਂ ਪੈਂਦਾ ਹਾਂ ।

## ਟੀਕਾ

੧. ਦ੍ਵੈਤ ਭਾਵ ਦੁਰਮਤ ਹੈ, ਇਹ ਅੰਨ੍ਹੀ ਤੇ ਬੋਲੀ ਹੈ (ਜਿਸ ਜੀਵ-ਇਸਤ੍ਰੀ ਪਾਸ ਇਹ ਹੁੰਦੀ ਹੈ ਉਹ ਅੰਨ੍ਹੀ ਬੋਲੀ ਫਿਰਦੀ ਹੈ) ।

੨. ਕਾਮ ਕ੍ਰੋਧ ਦੀ ਚੋਲੀ ਕੱਚੀ ਹੈ (ਜਿਹੜੀ ਜੀਵ-ਇਸਤ੍ਰੀ ਇਹ ਚੋਲੀ ਪਾਂਦੀ ਹੈ ਉਹ ਛੇਤੀ ਹੀ ਨਸ਼ਟ ਹੋ ਜਾਂਦੀ ਹੈ) ।

੩. ਇਆਣੀ ਜੀਵ-ਇਸਤ੍ਰੀ ਇਹ ਨਹੀਂ ਜਾਣਦੀ ਕਿ ਉਸ ਦਾ ਪਤੀ ਉਸ ਦੇ ਘਰ ਹੀ ਹੈ ਤੇ ਸਹਜ ਵੀ ਉਸ ਦੇ ਘਰ ਹੈ, ਪਰ ਉਹ ਪਤੀ ਤੋਂ ਬਿਨਾਂ ਰਹਿੰਦੀ ਹੈ, ਇਸ ਲਈ ਉਸ ਨੂੰ ਸੁਖ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ । ੧ ।

੪. (ਮਨਮੁਖ ਜੀਵ ਦੇ ਅੰਦਰ) ਤ੍ਰਿਸ਼ਨਾਂ ਦੀ ਅਗਨੀ ਭੜ ਭੜ ਕਰਕੇ ਬਲ ਰਹੀ ਹੈ ।

੫. ਇਸ ਲਈ ਉਹ ਮਨਮੁਖ ਚਹੁੰ ਪਾਸਿਆਂ ਦੀ ਝਾਕ ਰਖਦਾ ਹੈ ।

੬. ਸਤਿਗੁਰੂ ਦੀ ਸੇਵਾ ਬਿਨਾਂ ਕਿਵੇਂ ਸੁਖ ਮਿਲ ਸਕਦਾ ਹੈ ? ਇਹ ਵਡਿਆਈ (ਸੁਖ ਬਖਸ਼ਣ ਦੀ) ਸੱਚੇ ਪ੍ਰਭੂ ਦੇ ਆਪਣੇ ਹੱਥ ਵਿਚ ਹੈ । ੨ ।

੭. ਜੋ ਮਨੁੱਖ ਕਾਮ, ਕ੍ਰੋਧ ਤੇ ਹੰਕਾਰ ਨੂੰ ਦੂਰ ਕਰਦਾ ਹੈ ।

੮. ਜੋ ਕਾਮਾਦਿਕ ਪੰਜ ਚੋਰਾਂ ਨੂੰ ਸ਼ਬਦ ਨਾਲ ਮਾਰ ਲੈਂਦਾ ਹੈ

੯. ਅਤੇ ਜੋ ਗੁਰ-ਗਿਆਨ ਦੀ ਤਲਵਾਰ ਲੈ ਕੇ ਮਨ ਨਾਲ ਲੜਦਾ ਹੈ ਉਸ ਦੀਆਂ ਸਭ ਖਾਹਿਸ਼ਾਂ ਮਨ ਵਿਚ ਹੀ ਮੁਕ ਜਾਂਦੀਆਂ ਹਨ (ਬਾਹਰ ਨਿਕਲਦੀਆਂ ਹੀ ਨਹੀਂ) । ੩ ।

੧੦. ਹੇ ਪ੍ਰਭੂ, ਤੂੰ ਮਾਂ ਦਾ ਲਹੂ ਅਤੇ ਪਿਤਾ ਦੇ ਵੀਰਜ ਨੂੰ ਇਉਂ ਇਕੱਠਾ ਕੀਤਾ

੧੧. ਕਿ ਮਨੁੱਖ ਦੀ ਅਤਿ ਸੁਹਣੀ ਸੂਰਤ ਬਣਾ ਦਿਤੀ ।

੧੨. ਮਨੁੱਖ ਦੇ ਅੰਦਰ ਦੀ ਜੋਤ ਅਤੇ ਉਸ ਨੂੰ ਹੋਰ ਹਰ ਪ੍ਰਕਾਰ ਦੀ ਮਿਲੀ ਦਾਤ ਸਭ ਤੇਰੀ ਹੈ । ਇਸ ਤਰ੍ਹਾਂ ਤੂੰ ਸਭ ਦਾ ਕਰਤਾ ਹੋ ਕੇ ਫਿਰ ਸਭ ਥਾਂਈ ਮੌਜੂਦ ਵੀ ਹੈਂ । ੪ ।

੧੩. ਤੂੰ ਹੀ ਜਨਮ ਮਰਨ (ਬਤੌਰ ਆਪਣਾ ਇਕ ਖੇਲ) ਬਣਾਇਆ ਹੈ

੧੪. ਇਸ ਗੱਲ ਦੀ ਸਮਝ ਸਾਨੂੰ ਗੁਰੂ ਤੋਂ ਮਿਲੀ ਹੈ ਇਸ ਲਈ ਹੁਣ ਮੌਤ ਦਾ ਕੀ ਡਰ ?

੧੫. ਤੂੰ ਦਇਆਲੂ ਹੈਂ ਜਦ ਦਇਆ ਦੀ ਦ੍ਰਿਸ਼ਟੀ ਨਾਲ ਕਿਸੇ ਨੂੰ ਦੇਖਦਾ ਹੈਂ ਤਾਂ ਉਸ ਦੇ ਸਰੀਰ ਵਿਚੋਂ ਦੁਖ ਦਰਦ ਦੂਰ ਹੁੰਦਾ ਹੈ । ੫ ।

੧੬. ਜੋ ਜੀਵ ਆਪਣੇ ਨਿੱਜ-ਸਰੂਪ ਵਿਚ ਟਿਕ ਜਾਂਦੇ ਹਨ, ਉਹ ਸਭ ਡਰ ਨੂੰ ਮੁਕਾ ਦਿੰਦੇ ਹਨ ।

੧੭. ਉਹ ਦੌੜਦੇ ਮਨ ਨੂੰ ਰੋਕ ਕੇ ਟਿਕਾ ਲੈਂਦੇ ਹਨ ।

੧੮. ਉਨ੍ਹਾਂ ਦਾ ਹਿਰਦਾ ਰੂਪ ਕਮਲ ਖਿੜਦਾ ਹੈ, ਇੰਦ੍ਰੇ ਰੂਪ ਸਰੋਵਰ ਨਾਮ-ਅੰਮ੍ਰਿਤ ਨਾਲ ਨਕਾ ਨਕ ਭਰਕੇ ਹਰੇ ਹੋ ਜਾਂਦੇ ਹਨ, ਤੇ ਸਰਬ ਵਿਆਪਕ ਪ੍ਰਭੂ ਉਨ੍ਹਾਂ ਦਾ ਪਿਤਾ ਹੋ ਜਾਂਦਾ ਹੈ । ੬ ।

੧੯. ਮੌਤ ਦਾ ਲੇਖ ਲਿਖਾ ਕੇ ਹੀ ਸਭ ਜੀਵ ਸੰਸਾਰ ਮੰਡਲ ਵਿਚ ਆਉਂਦੇ ਹਨ ।

੨੦. ਇਥੇ ਕੋਈ ਜੀਵ ਕਿਵੇਂ ਸਦਾ ਰਹਿ ਸਕਦਾ ਹੈ, ਹਰ ਇਕ ਨੇ ਪਰਲੋਕ ਜਾਣਾ ਹੀ ਹੈ ।

੨੧. ਸੱਚਾ ਹਰੀ ਅਮਰ (ਮੌਤ ਰਹਤ) ਹੈ, ਜੋ ਜੀਵ ਸੱਚੇ ਹੋ ਜਾਂਦੇ ਹਨ ਉਹ ਅਮਰਾਪੁਰਿ ਹੀ (ਵਾਹਿਗੁਰੂ ਦੇ ਦੇਸ) ਵਿਚ ਰਹਿੰਦੇ ਹਨ, ਉਹ ਸੱਚਾ ਉਨ੍ਹਾਂ ਨੂੰ ਮਿਲਦਾ ਹੈ-ਇਹੋ ਉਨ੍ਹਾਂ ਦੀ ਵਡਿਆਈ ਹੈ । ੭ ।

੨੨. ਪ੍ਰਭੂ ਨੇ ਆਪ ਹੀ ਸਾਰਾ ਜਗਤ ਪੈਦਾ ਕੀਤਾ ਹੈ ।

੨੩. ਜਿਸ ਹਰੀ ਨੇ ਜਗਤ ਨੂੰ ਬਣਾਇਆ ਹੈ, ਉਸ ਨੇ ਹੀ ਇਸ ਨੂੰ ਧੰਧਿਆਂ (ਕੰਮਾਂ ਕਾਜਾਂ) ਵਿਚ ਲਾਇਆ ਹੈ ।

੨੪. ਉਸ ਸੱਚੇ ਪ੍ਰਭੂ ਤੋਂ ਉਤੇ ਕੋਈ ਹੋਰ ਨਹੀਂ ਦਿਸਦਾ ਜੋ ਉਸ ਸੱਚੇ ਦਾ ਮੁਲ ਪਾ ਸਕੇ । ੮ ।

੨੫. ਗੋਇਲ ਵਾਂਗ ਇਥੇ ਜੀਵਾਂ ਦਾ ਚਾਰ ਦਿਨ ਦਾ ਵਾਸਾ ਹੈ ।

੨੬. ਇਹ ਜਗਤ ਖੇਲ ਹੈ, ਤਮਾਸ਼ਾ ਹੈ, ਘੁਪ ਹਨੇਰੇ ਵਿਚ (ਕਿਉਂਕਿ ਜੀਵਾਂ ਨੂੰ ਅਸਲੀਅਤ ਦਿਸਦੀ ਨਹੀਂ ਤੇ ਉਹ ਮਾਨੋਂ ਆਪ ਹਨੇਰੇ ਵਿਚ ਟਕਰਾਂ ਮਾਰਦੇ ਫਿਰਦੇ ਹਨ) ।

੨੭. ਜੀਵ ਰੂਪ ਬਾਜੀਗਰ ਜੀਵਨ-ਖੇਡ ਖੇਡ ਕੇ ਚਲੇ ਜਾਂਦੇ ਹਨ ਜਿਵੇਂ ਰਾਤ ਨੂੰ ਸੁਪਨੇ ਵਿਚ ਮਨੁੱਖ ਬਰੜਾਉਂਦਾ ਹੈ (ਪਰ ਸੁਪਨੇ ਦੀ ਕੋਈ ਅਸਲੀਅਤ ਨਹੀਂ ਹੁੰਦੀ) । ੯ ।

੨੮, ਪ੍ਰਭੂ ਨਾਲ ਤਖਤ ਤੇ ਬੈਠਣ ਦੀ ਵਡਿਆਈ ਉਨ੍ਹਾਂ ਨੂੰ ਮਿਲਦੀ ਹੈ,

੨੯. ਜਿਨ੍ਹਾਂ ਦੇ ਹਿਰਦੇ ਵਿਚ ਨਿਰਭਉ ਪ੍ਰਭੂ ਵਸਦਾ ਹੈ ਅਤੇ ਜਿਨ੍ਹਾਂ ਦੀ ਲਿਵ ਉਸ ਵਿਚ ਲਗਦੀ ਹੈ ।

੩੦. ਜੋ ਖੰਡਾਂ, ਬ੍ਰਹਮੰਡਾਂ, ਪਾਤਾਲਾਂ, ਪੁਰੀਆਂ ਤੇ ਤਿੰਨਾਂ ਭਵਨਾਂ ਵਿਚ ਤਾੜੀ ਲਾਈ ਬੈਠਾ ਹੈ (ਸਭ ਦਾ ਧਿਆਨ ਰਖਦਾ ਹੈ) । ੧੦ ।

੩੧. ਉਸ ਮਨੁੱਖ ਦੀ ਸਰੀਰ ਰੂਪ ਨਗਰੀ ਸੱਚੀ ਹੈ ਤੇ ਹਿਰਦਾ ਤਖਤ ਸੱਚਾ ਹੈ ।

੩੨. ਜਿਸ ਨੂੰ ਗੁਰੂ ਦੁਆਰਾ ਸੱਚਾ ਪ੍ਰਭੂ ਮਿਲਦਾ ਹੈ, ਫਿਰ ਉਹ ਸੁਖ ਪਾਂਦਾ ਹੈ ।

੩੩. ਉਸ ਨੂੰ ਸੱਚੇ ਪ੍ਰਭੂ ਦੇ ਸੱਚੇ ਤਖਤ ਤੇ ਵਡਿਆਈ ਮਿਲਦੀ ਹੈ-ਤੇ ਉਹ ਹਉਮੈ ਤੇ ਕਰਮਾਂ ਦੇ ਲੇਖੇ ਮੁਕਾ ਦਿੰਦਾ ਹੈ । ੧੧ ।

੩੪. ਗਿਣਤੀਆਂ ਗਿਣਨ ਨਾਲ ਆਤਮਾ ਅੰਦਰ ਸੰਸੇ ਬਣੇ ਰਹਿੰਦੇ ਹਨ ।

੩੫. (ਇਕ ਨੂੰ ਛੱਡਕੇ) ਦ੍ਵੈਤ ਭਾਵ ਵਿਚ ਤੇ ਤ੍ਰਿਗੁਣੀ ਮਾਇਆ ਵਿਚ ਸੁਖ ਨਹੀਂ ਹੈ ।

੩੬. ਕੇਵਲ ਇਕ ਪ੍ਰਭੂ ਨਿਰਮਲ ਹੈ, ਮਾਇਆ ਤੋਂ ਰਹਤ ਹੈ ਤੇ ਸਭ ਦਾ ਦਾਤਾ ਹੈ, (ਇਸ ਗੱਲ ਨੂੰ ਉਹ ਸਮਝਦਾ ਹੈ ਜਿਸ ਨੇ) ਗੁਰੂ ਦੁਆਰਾ ਇਜ਼ਤ ਪ੍ਰਾਪਤ ਕੀਤੀ ਹੈ । ੧੨ ।

੩੭. ਯੁਗਾਂ ਯੁਗਾਂ ਵਿਚ ਕਿਸੇ ਵਿਰਲੇ ਨੇ ਹੀ ਗੁਰੂ ਦੁਆਰਾ ਹਰੀ ਨੂੰ ਜਾਣਿਆ ਹੈ ।

੩੮. ਉਸ ਵਿਰਲੇ ਨੇ ਉਸ ਵਿਚ ਮਨ ਰੰਗਿਆ ਹੈ ਜੋ ਹਰ ਥਾਂ ਵਿਆਪਕ ਹੈ ।

੩੯. ਉਸ ਨੇ ਉਸ ਹਰੀ ਦਾ ਆਸਰਾ ਲਇਆ ਹੈ ਤੇ ਸੁਖ ਪ੍ਰਾਪਤ ਕੀਤਾ ਹੈ, ਉਸ ਦੇ ਮਨ ਤੇ ਤਨ ਵਿਚ ਰਤਾ ਮੈਲ ਨਹੀਂ ਰਹਿ ਜਾਂਦੀ । ੧੩ ।

੪੦. ਜਿਸ ਦੀ ਜੀਭ ਰਸਾਂ ਦੇ ਸੋਮੇਂ ਸੱਚੇ ਨਾਮ ਵਿਚ ਰੱਤੀ ਹੈ,

੪੧. ਹਰੀ ਪ੍ਰਭੂ ਉਸ ਦਾ ਸੰਗੀ ਹੁੰਦਾ ਹੈ ਅਤੇ ਉਸ ਨੂੰ ਡਰ-ਭਰਮ ਨਹੀਂ ਹੁੰਦਾ

੪੨. ਉਸ ਦੇ ਕੰਨ ਗੁਰਬਾਣੀ ਦੀ ਸ੍ਰੋਤ (ਧੁਨੀ) ਨਾਲ ਰਜ ਜਾਂਦੇ ਹਨ ਤੇ ਉਸ ਦੀ ਜੋਤ ਹਰੀ ਦੀ ਜੋਤ ਵਿਚ ਮਿਲ ਜਾਂਦੀ ਹੈ । ੧੪ ।

੪੩. ਮੈਂ ਸੋਚ ਸੋਚ ਕੇ ਪੈਰ ਧਰੇ ਹਨ (ਪਰ ਇਹ ਧਰਤੀ ਇਤਨੀ ਫਿਸਲਵੀਂ ਹੈ ਅਰਥਾਤ ਮੋਹ ਮਾਇਆ ਦੇ ਲਾਲਚ ਇੰਨੇ ਪਰਬਲ ਹਨ ਕਿ) ਫਿਰ ਵੀ ਮੈਂ ਧਰਤੀ ਤੇ ਪੈਂਦਾ ਹਾਂ (ਡਿਗਦਾ ਹਾਂ)।

੪੪. ਇਸ ਲਈ ਹੁਣ ਮੈਂ ਜਿਥੇ ਕਿਥੇ (ਹਰ ਥਾਂ) ਕੇਵਲ ਹਰੀ ਦੀ ਸ਼ਰਨ ਢੂੰਢਦਾ ਹਾਂ।

੪੫. ਹੁਣ ਤੂੰ ਦੁਖ ਦੇਵੇਂ ਭਾਵੇਂ ਸੁਖ ਦੇਵੇਂ, ਤੂੰ ਹੀ ਮੇਰੇ ਮਨ ਨੂੰ ਚੰਗਾ ਲਗਦਾ ਹੈਂ, ਮੇਰੀ ਕੇਵਲ ਤੇਰੇ ਨਾਲ ਹੀ ਬਣ ਆਈ ਹੈ। ੧੫।

੪੬. ਅੰਤ ਸਮੇਂ ਜੀਵ ਦਾ ਕੋਈ ਸਾਥੀ ਨਹੀਂ ਹੈ।

੪੭. ਹੇ ਪ੍ਰਭੂ, ਜਿਨ੍ਹਾਂ ਨੇ ਗੁਰੂ ਦੁਆਰਾ ਤੈਨੂੰ ਜਾਣਿਆ ਹੈ, ਉਹ ਤੇਰੀ ਸਿਫਤ ਸਾਲਾਹ ਕਰਦੇ ਹਨ।

੪੮. (ਨਾਨਕ) ਜਿਨ੍ਹਾਂ ਨੇ ਨਾਮ ਵਿਚ ਮਨ ਜੋੜਿਆ ਹੈ, ਉਹ ਸੱਚੇ ਬੈਰਾਗੀ ਹਨ। ੧੬। ੩।

੪

੧. ਆਦਿ ਜੁਗਾਦੀ ਅਪਰ ਅਪਾਰੇ।
੨. ਆਦਿ ਨਿਰੰਜਨ ਖਸਮ ਹਮਾਰੇ।
੩. ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ। ੧।
੪. ਕੇਤੜਿਆ ਜੁਗ ਧੁੰਧੂਕਾਰੇ।
੫. ਤਾੜੀ ਲਾਈ ਸਿਰਜਣਹਾਰੇ।
੬. ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ। ੨।
੭. ਸਤਜੁਗਿ ਸਤੁ ਸੰਤੋਖ ਸਰੀਰਾ।
੮. ਸਤਿ ਸਤਿ ਵਰਤੈ ਗਹਿਰ ਗੰਭੀਰਾ॥
੯. ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ। ੩।
੧੦. ਸਤ ਸੰਤੋਖੀ ਸਤਿਗੁਰੁ ਪੂਰਾ।
੧੧. ਗੁਰ ਕਾ ਸਬਦੁ ਮਨੇ ਸੋ ਸੂਰਾ।
੧੨. ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ। ੪।
੧੩. ਸਤਜੁਗਿ ਸਾਚੁ ਕਹੈ ਸਭੁ ਕੋਈ।
੧੪. ਸਚਿ ਵਰਤੈ ਸਾਚਾ ਸੋਈ।
੧੫. ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਾਚੁ ਸਖਾਈ ਹੇ। ੫।

੧੬. ਤੇਤੇ ਧਰਮ ਕਲਾ ਇਕ ਚੂਕੀ ।
੧੭. ਤੀਨਿ ਚਰਣ ਇਕ ਦੁਬਿਧਾ ਸੂਕੀ ।
੧੮. ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ ।੬।
੧੯. ਮਨਮੁਖਿ ਕਦੇ ਨ ਦਰਗਹ ਸੀਝੈ ।
੨੦. ਬਿਨੁ ਸਬਦੈ ਕਿਉ ਅੰਤਰੁ ਰੀਝੈ ।
੨੧. ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ।੭।
੨੨. ਦਇਆ ਦੁਆਪੁਰਿ ਅਧੀ ਹੋਈ ।
੨੩. ਗੁਰਮੁਖਿ ਵਿਰਲਾ ਚੀਨੈ ਕੋਈ ।
੨੪. ਦੁਇ ਪਗ ਧਰਮੁ ਧਰੇ ਧਰਣੀਧਰ ਗੁਰਮੁਖਿ ਸਾਚੁ ਤਿਥਾਈ ਹੇ ।੮।
੨੫. ਰਾਜੇ ਧਰਮੁ ਕਰਹਿ ਪਰਥਾਇ ।
੨੬. ਆਸਾ ਬੰਧੇ ਦਾਨੁ ਕਰਾਇ ।
੨੭. ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ।੯।
੨੮. ਕਰਮ ਧਰਮ ਕਰਿ ਮੁਕਤਿ ਮੰਗਾਹੀ ।
੨੯. ਮੁਕਤਿ ਪਦਾਰਥੁ ਸਬਦਿ ਸਲਾਹੀ ।
੩੦. ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ।੧੦।
੩੧. ਮਾਇਆ ਮਮਤਾ ਛੋਡੀ ਨ ਜਾਈ ।
੩੨. ਸੇ ਛੂਟੇ ਸਚੁ ਕਾਰ ਕਮਾਈ ।
੩੩. ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ ।੧੧।
੩੪. ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ।
੩੫. ਜਿਉ ਤੁਧੁ ਭਾਵੈ ਤਿਵੈ ਚਲਾਵਹਿ ।
੩੬. ਹਠਿ ਨਿਗ੍ਰਹਿ ਅਪਤੀਜੁ ਨ ਭੀਜੈ ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ।੧੨।
੩੭. ਕਲੀ ਕਾਲ ਮਹਿ ਇਕ ਕਲ ਰਾਖੀ ।
੩੮. ਬਿਨੁ ਗੁਰ ਪੂਰੇ ਕਿਨੈ ਨ ਭਾਖੀ ।
੩੯. ਮਨਮੁਖਿ ਕੂੜੁ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮੁ ਨ ਜਾਈ ਹੇ ।੧੩।

੪੦. ਸਤਿਗੁਰੁ ਵੇਪਰਵਾਹੁ ਸਿਰੰਦਾ ।

੪੧. ਨਾ ਜਮ ਕਾਣਿ ਨ ਛੰਦਾ ਬੰਦਾ ।

੪੨. ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ ।੧੪।

੪੩. ਗੁਰ ਮਹਿ ਆਪੁ ਰਖਿਆ ਕਰਤਾਰੇ ।

੪੪. ਗੁਰਮੁਖਿ ਕੋਟਿ ਅਸੰਖ ਉਧਾਰੇ ।

੪੫. ਸਰਬ ਜੀਆ ਜਗ ਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ ।੧੫।

੪੬. ਸਗਲੇ ਜਾਚਹਿ ਗੁਰ ਭੰਡਾਰੀ ।

੪੭. ਆਪਿ ਨਿਰੰਜਨੁ ਅਲਖ ਅਪਾਰੀ ।

੪੮. ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ।੧੬।੪।

## ਪਦ-ਅਰਥ

**ਧੁੰਧੂ ਕਾਰੈ**—ਘੁੱਪ ਹਨੇਰੇ ਵਿਚ; **ਸਰੀਰਾ**—ਸਰੀਰ ਵਿਚ (ਮਨੁੱਖ ਅੰਦਰ); **ਸੂਕੀ**—ਸੂਕੀ, ਪ੍ਰਬਲ ਹੋਈ; **ਅਵਾਈ**—ਵਿਅਰਥ ਗੱਲਾਂ; **ਸੀਝੈ**—ਸਫ਼ਲ ਹੁੰਦਾ; **ਅੰਤਰੁ**—ਅੰਦਰ, ਹਿਰਦਾ; **ਪਗ**—ਪੈਰ; **ਧਰਣੀ ਧਰ**—ਧਰਤੀ ਨੂੰ ਆਸਰਾ ਦੇਣ ਵਾਲਾ (ਬਲਦ); **ਤਿਥਾਈ**—ਓਥੇ; **ਪਰਥਾਏ**—ਕਿਸੇ ਨਮਿਤ, ਕਿਸੇ ਗ਼ਰਜ਼ ਲਈ; **ਪਰਪੰਚ**—ਰਚਨਾ, ਸ੍ਰਿਸ਼ਟੀ; **ਨਿਗ੍ਰਹਿ**—ਇੰਦ੍ਰੇ ਰੋਕਣ ਨਾਲ; **ਅਪਤੀਜੁ**—ਨਾ ਪਤੀਜਣ ਵਾਲਾ (ਮਨ); **ਸਿਰੰਦਾ**—ਸਿਰਜਨਹਾਰ; **ਕਾਣਿ**—ਮੁਥਾਜੀ; **ਛੰਦਾ ਬੰਦਾ**—ਮਨੁੱਖਾਂ (ਬੰਦਿਆਂ) ਦੀ ਮੁਥਾਜੀ (ਛੰਦਾ); **ਜਾਚਹਿ**—ਮੰਗਦੇ ਹਨ ।

## ਟੀਕਾ

੧. (ਇਥੇ ਉਸ ਪ੍ਰਚਲਿਤ ਖਿਆਲ ਦਾ ਜ਼ਿਕਰ ਹੈ ਕਿ ਹਰ ਯੁਗ ਵਿਚ ਜੀਵਾਂ ਦੀ ਧਾਰਮਿਕ ਬਿਰਤੀ ਬਦਲਦੀ ਆਈ ਹੈ) ਆਦਿ ਤੋਂ, ਮੌਜੂਦ ਤੇ ਅਪਰ ਅਪਾਰ (ਬੇਅੰਤ) ਪ੍ਰਭੂ ਨੇ,

੨. ਉਸ ਆਦਿ ਤੋਂ ਨਿਰਲੇਪ ਸਾਡੇ ਮਾਲਕ ਨੇ,

੩. ਉਸ ਸੱਚੇ ਪ੍ਰਭੂ ਨੇ ਆਪਣੇ ਹੀ ਸਰੂਪ ਵਿਚ ਜੁੜਨ ਦੀ ਜੁਗਤੀ ਵਿਚਾਰੀ ਤੇ ਮੁੜ ਸੱਚੇ ਨੇ ਆਪਣੇ ਆਪ ਵਿਚ ਧਿਆਨ ਜੋੜਿਆ । ੧ ।

੪. ਕਿਤਨੇ ਹੀ ਯੁਗਾਂ ਵਿਚ ਲਗਾਤਾਰ ਹਨੇਰਾ ਪਸਰਿਆ ਹੋਇਆ ਸੀ ।

੫. (ਜਦੋਂ) ਉਸ ਸਿਰਜਨਹਾਰ ਨੇ ਸਮਾਧੀ ਲਾਈ ਰਖੀ ਸੀ (ਇਹ ਉਸ ਦਾ ਨਿਰਗੁਣ ਰੂਪ ਹੈ)।

੬. (ਫਿਰ ਰਚਨਾਂ ਹੋ ਗਈ ਤੇ ਉਹ ਸਰਗੁਣ ਹੋ ਕੇ ਪ੍ਰਗਟਿਆ) ਹੁਣ ਉਸ ਦਾ ਨਾਮ ਸੱਚਾ ਹੈ, ਉਸ ਦੀ ਸ਼ੋਭਾ ਸੱਚੀ ਹੈ, ਉਹ ਸੱਚੇ ਤਖਤ ਤੇ ਬੈਠਾ ਵਡਿਆਈ ਵਾਲਾ ਹੋ ਰਹਿਆ ਹੈ (ਸ਼ੋਭਾ ਦੇ ਰਹਿਆ ਹੈ)। ੨।

੭. ਸਤਿਯੁਗ ਵਿਚ ਮਨੁੱਖਾਂ ਦੇ ਸਰੀਰਾਂ ਅੰਦਰ ਸਤ-ਸੰਤੋਖ ਵਰਤਦਾ ਸੀ।

੮. ਸੱਚਾ, ਡੂੰਘਾ ਤੇ ਵੱਡਾ ਪ੍ਰਭੂ ਹਰ ਥਾਂ ਵਿਆਪਕ ਦਿਸਦਾ ਸੀ।

੯. ਉਹ ਸੱਚਾ ਮਾਲਕ ਸੱਚ ਦੀ ਪਰਖ ਕਰਦਾ ਸੀ ਅਤੇ ਸਾਰੀ ਰਚਨਾ ਨੂੰ ਸੱਚੇ ਹੁਕਮ ਵਿਚ ਚਲਾਂਦਾ ਸੀ। ੩।

੧੦. ਸਤਿਗੁਰੂ ਪੂਰਾ ਤੇ ਸੰਤੋਖ ਵਾਲਾ ਸੀ।

੧੧. ਅਜਿਹੇ ਗੁਰੂ ਦੇ ਸ਼ਬਦ ਨੂੰ ਜੋ ਮੰਨਦਾ ਸੀ ਉਹ ਸੂਰਮਾ ਸੀ।

੧੨. ਜੋ ਰਜ਼ਾ ਵਾਲੇ ਪ੍ਰਭੂ ਦਾ ਹੁਕਮ ਮੰਨਦਾ ਸੀ ਉਸ ਨੂੰ ਸੱਚੀ ਦਰਗਾਹ ਵਿਚ ਸਦਾ ਦਾ ਨਿਵਾਸ ਮਿਲਦਾ ਸੀ। ੪।

੧੩. ਹਰ ਕੋਈ ਸਤਿਯੁਗ ਵਿਚ ਸੱਚ ਦਾ ਸਿਮਰਨ ਕਰਦਾ ਸੀ।

੧੪. ਹਰ ਕੋਈ ਸੱਚ ਵਿਚ ਵਰਤਦਾ ਸੀ ਤੇ ਸੱਚੇ ਪ੍ਰਭੂ ਨੂੰ ਹਰ ਥਾਂ ਵਿਆਪਕ ਵੇਖਦਾ ਸੀ।

੧੫. ਹਰ ਕਿਸੇ ਦੇ ਮਨ ਤੇ ਮੁਖ ਵਿਚ ਸੱਚ ਹੁੰਦਾ ਸੀ ਜੋ ਭਰਮ ਤੇ ਡਰ ਨੂੰ ਨਾਸ਼ ਕਰਦਾ ਸੀ ਅਤੇ ਜੋ ਗੁਰਮੁਖਾਂ ਦਾ ਮਿਤਰ ਹੁੰਦਾ ਸੀ। ੫।

੧੬. ਤ੍ਰੇਤੇ ਯੁਗ ਵਿਚ ਧਰਮ ਰੂਪ ਧਵਲ ਦੇ ਚਾਰ ਸ਼ਕਤੀ ਰੂਪ ਪੈਰਾਂ ਵਿਚੋਂ ਇਕ ਪੈਰ ਦੂਰ ਹੋਇਆ।

੧੭. ਉਸ ਦੇ ਤਿੰਨ ਪੈਰ ਰਹਿ ਗਏ ਅਤੇ ਚੌਥੇ ਦੀ ਥਾਂ ਦੁਬਿਧਾ ਨੇ ਜ਼ੋਰ ਪਾਇਆ।

੧੮. ਜੋ ਗੁਰਮੁਖ ਹੁੰਦਾ ਸੀ ਉਹ ਸੱਚ ਬਿਆਨ ਕਰਦਾ ਸੀ, ਪਰ ਮਨਮੁਖ ਵਿਅਰਥ ਗੱਲਾਂ ਵਿਚ ਸੜਦਾ ਸੀ। ੬।

੧੯. ਮਨਮੁਖ ਕਦੇ ਵੀ ਪ੍ਰਭੂ ਦੀ ਦਰਗਾਹ ਵਿਚ ਸਫਲ ਨਹੀਂ ਹੁੰਦਾ।

੨੦. ਬਿਨਾਂ ਨਾਮ ਦੇ ਉਸ ਦਾ ਹਿਰਦਾ ਕਿਵੇਂ ਪਤੀਜ ਸਕਦਾ ਹੈ ?

੨੧. ਐਸੇ ਮਨੁੱਖ ਕਰਮਾਂ ਦੇ ਬੱਧੇ ਸੰਸਾਰ ਤੇ ਆਉਂਦੇ ਹਨ ਅਤੇ ਇਸੇ ਤਰ੍ਹਾਂ ਇਥੋਂ ਜਾਂਦੇ ਹਨ, ਉਨ੍ਹਾਂ ਨੂੰ ਕੋਈ ਸੂਝ ਬੂਝ ਨਹੀਂ ਹੁੰਦੀ। ੭।

੨੨. ਦੁਆਪਰ ਵਿਚ ਦਇਆ ਦੀ ਇਕ ਹੋਰ ਕਲਾ ਦੇ ਚਲੇ ਜਾਣ ਨਾਲ ਧਰਮ ਦੀ ਸ਼ਕਤੀ ਅੱਧੀ ਰਹਿ ਗਈ।

੨੩. ਇਸ ਲਈ ਕੋਈ ਵਿਰਲਾ ਗੁਰਮੁਖ ਹੀ ਪ੍ਰਭੂ ਨੂੰ ਸਮਝਦਾ ਸੀ।

੨੪. ਜਦੋਂ ਧਰਤੀ ਨੂੰ ਧਾਰਨ ਵਾਲਾ, ਭਾਵ ਧੌਲ ਰੂਪੀ ਧਰਮ, ਦੋ ਪੈਰਾਂ ਤੇ ਟਿਕਦਾ ਹੈ ਤੱਦ ਉਥੇ ਗੁਰਾਂ ਦੁਆਰੇ ਹੀ ਸੱਚ ਪ੍ਰਾਪਤ ਹੁੰਦਾ ਹੈ । ੮ ।

੨੫. (ਦੁਆਪਰ ਵਿਚ) ਰਾਜੇ ਕਿਸੇ ਗਰਜ਼ ਲਈ ਧਰਮ ਕਮਾਂਦੇ ਹਨ,

੨੬. ਦੁਨਿਆਵੀ ਆਸਾਂ ਦੇ ਬੱਧੇ ਹੋਏ, ਉਹ ਪੁੰਨ ਦਾਨ ਕਰਦੇ ਹਨ ।

੨੭. ਉਹ (ਪੁੰਨ ਦਾਨ ਆਦਿਕ) ਧਾਰਮਿਕ ਕਰਮ ਕਰਕੇ ਥਕਦੇ ਹਨ ਪਰ ਰਾਮ ਨਾਮ ਤੋਂ ਬਿਨਾਂ ਉਨ੍ਹਾਂ ਨੂੰ ਮੁਕਤੀ ਨਹੀਂ ਮਿਲਦੀ । ੯ ।

੨੮. ਜੀਵ ਦਾਨ-ਪੁੰਨ ਆਦਿ ਧਰਮ-ਕਰਮ ਕਰਕੇ ਮੁਕਤੀ ਮੰਗਦੇ ਹਨ ।

੨੯. ਪਰ ਮੁਕਤੀ ਦਾ ਪਦਾਰਥ ਪ੍ਰਭੂ ਦੀ ਸਿਫਤ ਸਾਲਾਹ ਕਰਨ ਨਾਲ ਮਿਲਦਾ ਹੈ ।

੩੦. ਬਿਨਾਂ ਗੁਰੂ ਦੇ ਸ਼ਬਦ ਦੇ ਮੁਕਤੀ ਨਹੀਂ ਮਿਲਦੀ, ਇਥੇ ਪ੍ਰਭੂ ਨੇ ਜਗਤ ਰਚਨਾ ਕਰਕੇ ਸਭ ਜੀਵਾਂ ਨੂੰ ਭਰਮਾਇਆ ਹੈ । ੧੦ ।

੩੧. ਮਾਇਆ ਅਤੇ ਮੈਂ-ਮੇਰੀ ਛੱਡੀ ਨਹੀਂ ਜਾਂਦੀ ।

੩੨. ਕੇਵਲ ਉਹ ਮਨੁੱਖ ਇਨ੍ਹਾਂ ਤੋਂ ਛੁਟਦੇ ਹਨ ਜੋ ਸੱਚ ਦੀ ਕਮਾਈ ਕਰਦੇ ਹਨ ।

੩੩. ਉਹ ਦਿਨ ਰਾਤ ਭਗਤੀ ਵਿਚ ਰੱਤੇ ਰਹਿੰਦੇ ਹਨ ਤੇ ਇਸ ਤਰ੍ਹਾਂ ਵਿਚਾਰ ਵਾਲੇ ਹੋ ਜਾਂਦੇ ਹਨ, ਪ੍ਰਭੂ ਨਾਲ ਉਨ੍ਹਾਂ ਦੀ ਬਣੀ ਰਹਿੰਦੀ ਹੈ । ੧੧ ।

੩੪. ਕਈ ਜਪ ਕਰਦੇ ਹਨ, ਤਪ ਕਰਦੇ ਹਨ ਅਤੇ ਤੀਰਥਾਂ ਦੇ ਇਸ਼ਨਾਨ ਕਰਦੇ ਹਨ ।

੩੫. ਪਰ ਹੇ ਪ੍ਰਭੂ, ਜਿਵੇਂ ਤੈਨੂੰ ਭਾਉਂਦਾ ਹੈ, ਤਿਵੇਂ ਤੂੰ ਉਨ੍ਹਾਂ ਨੂੰ ਚਲਾਉਂਦਾ ਹੈਂ ।

੩੬. ਹਠ ਨਾਲ ਇੰਦ੍ਰੀਆਂ ਨੂੰ ਰੋਕਣ ਦੁਆਰਾ ਨਾ ਪਤੀਜਣ ਵਾਲਾ ਮਨ ਪ੍ਰੇਮ ਵਿਚ ਭਿਜਦਾ ਨਹੀਂ ਹੈ; ਗੁਰੂ ਸ਼ਰਨ ਤੋਂ ਬਿਨਾਂ ਕਿਸ ਨੇ ਪ੍ਰਭੂ ਦਰਗਾਹ ਵਿਚ ਇਜ਼ਤ ਪਾਈ ਹੈ ? (ਕਿਸੇ ਨਹੀਂ ਪਾਈ) । ੧੨ ।

੩੭. ਕਲਯੁਗ ਵਿਚ ਧਰਮ ਦੀ ਇਕੋ ਸ਼ਕਤੀ ਰਹਿ ਗਈ ਹੈ ।

੩੮. ਬਿਨਾਂ ਪੂਰੇ ਗੁਰੂ ਦੇ ਕਿਸੇ ਨੇ ਇਹ ਗੱਲ ਨਹੀਂ ਸਮਝੀ ਕਿ ਇਕ ਕਲਾ ਰਹਿ ਜਾਣ ਨਾਲ ਕਿਵੇਂ ਧਰਮ ਵਿਚ ਪਰਪੱਕ ਰਹਿ ਸਕੀਦਾ ਹੈ ?

੩੯. ਮਨਮੁਖ ਕੂੜ ਦੇ ਵਰਤਾਰੇ ਵਿਚ ਹੀ ਰਹਿੰਦੇ ਹਨ, ਬਿਨਾਂ ਸਤਿਗੁਰੂ ਦੇ ਭਰਮ ਦੂਰ ਨਹੀਂ ਹੁੰਦਾ । ੧੩ ।

੪੦. ਸਤਿਗੁਰੂ ਬੇਪਰਵਾਹ ਸਿਰਜਨਹਾਰ ਦਾ ਰੂਪ ਹੈ ।

੪੧. ਉਸ ਨੂੰ ਨਾ ਜਮ ਦੀ ਮੁਥਾਜੀ ਹੈ ਨਾ ਮਨੁੱਖਾਂ ਦੀ ਮੁਥਾਜੀ ਹੈ ।

੪੨. ਐਸੇ ਸਤਿਗੁਰੂ ਨੂੰ ਜੋ ਸੇਂਵਦਾ ਹੈ ਉਹ ਅਮਰ ਹੁੰਦਾ ਹੈ, ਉਸ ਨੂੰ ਮੌਤ ਦੁਖ ਨਹੀਂ ਦਿੰਦੀ (ਉਹ ਜਨਮ ਮਰਨ ਤੋਂ ਰਹਤ ਹੋ ਜਾਂਦਾ ਹੈ) । ੧੪ ।

੪੩. ਕਰਤਾਰ ਨੇ ਆਪਣੇ ਆਪ ਨੂੰ ਗੁਰੂ ਵਿਚ ਰਖਿਆ ਹੈ,

੪੪. ਤੇ ਗੁਰੂ ਰਾਹੀਂ ਉਸ ਨੇ ਕਰੋੜਾਂ ਅਸੰਖਾਂ ਨੂੰ ਤਾਰਿਆ ਹੈ ।
੪੫. ਉਹ ਕਰਤਾਰ ਸਾਰੇ ਜੀਵਾਂ ਦਾ ਸਹਾਰਾ ਹੈ, ਉਹ ਜਗਤ ਨੂੰ ਜੀਵਨ ਦੇਣ ਵਾਲਾ ਹੈ, ਉਹ ਨਿਰਭਉ ਹੈ, ਉਸ ਨੂੰ ਕੋਈ ਮੈਲ ਨਹੀਂ ਲਗ ਸਕਦੀ । ੧੫ ।
੪੬. ਸਾਰੇ ਜੀਵ ਗੁਰੂ ਦੇ ਖਜ਼ਾਨੇ ਵਿਚੋਂ ਹਰੀ ਦਾ ਨਾਮ ਮੰਗਦੇ ਹਨ ।
੪੭. ਹਰੀ ਆਪ ਮਾਇਆ ਤੋਂ ਨਿਰਲੇਪ, ਬੇਅੰਤ ਹੈ ਅਤੇ ਸਮਝ ਵਿਚ ਨਾ ਆਉਣ ਵਾਲਾ ਹੈ ।
੪੮. ਹੇ ਪ੍ਰਭੂ, ਨਾਨਕ ਸੱਚ ਕਹਿੰਦਾ ਹੈ, ਅਤੇ ਸੱਚ ਮੰਗਦਾ ਹੈ, ਹੇ ਰਜ਼ਾ ਵਾਲੇ ਹਰੀ, ਮੈਨੂੰ ਸੱਚ ਦਿਓ । ੧੬ । ੪ ।

੧. ਸਾਚੈ ਮਲੇ ਸਬਦਿ ਮਿਲਾਏ ।
੨. ਜਾ ਤਿਸੁ ਭਾਣਾ ਸਹਜਿ ਸਮਾਏ ।
੩. ਤ੍ਰਿਭਵਣ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ ।੧।
੪. ਜਿਸ ਕੇ ਚਾਕਰ ਤਿਸ ਕੀ ਸੇਵਾ ।
੫. ਸਬਦਿ ਪਤੀਜੈ ਅਲਖ ਅਭੇਵਾ ।
੬. ਭਗਤਾ ਕਾ ਗੁਣਕਾਰੀ ਕਰਤਾ ਬਖਸਿ ਲਏ ਵਡਿਆਈ ਹੇ ।੨।
੭. ਦੇਦੇ ਤੋਟਿ ਨ ਆਵੈ ਸਾਚੇ ।
੮. ਲੈ ਲੈ ਮੁਕਰਿ ਪਉਦੇ ਕਾਚੇ ।
੯. ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ ।੩।
੧੦. ਗੁਰਮੁਖਿ ਜਾਗਿ ਰਹੇ ਦਿਨ ਰਾਤੀ ।
੧੧. ਸਾਚੇ ਕੀ ਲਿਵ ਗੁਰਮਤਿ ਜਾਤੀ ।
੧੨. ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ । ੪ ।
੧੩. ਕੂੜੇ ਆਵੈ ਕੂੜੇ ਜਾਵੈ ।
੧੪. ਕੂੜੇ ਰਾਤੀ ਕੂੜੁ ਕਮਾਵੈ ।
੧੫. ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ । । ੫ ।
੧੬. ਕੂੜਿ ਮੁਠੀ ਠਗੀ ਠਗਵਾੜੀ ।
੧੭. ਜਿਉ ਵਾੜੀ ਓਜਾੜਿ ਉਜਾੜੀ ।
੧੮. ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ । ੬ ।

੧੯. ਭੋਜਨੁ ਸਾਚੁ ਮਿਲੈ ਆਘਾਈ ।
੨੦. ਨਾਮ ਰਤਨੁ ਸਾਚੀ ਵਡਿਆਈ ।
੨੧. ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ । ੭ ।
੨੨. ਨਾਵਹੁ ਭੁਲੀ ਚੋਟਾ ਖਾਏ ।
੨੩. ਬਹੁਤੁ ਸਿਆਣਪ ਭਰਮੁ ਨ ਜਾਏ ।
੨੪. ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ । ੮ ।
੨੫. ਬਿਨੁ ਬਾਦ ਬਿਰੋਧਹਿ ਕੋਈ ਨਾਹੀ ।
੨੬. ਮੈ ਦੇਖਾਲਿਹੁ ਤਿਸੁ ਸਾਲਾਹੀ ।
੨੭. ਮਨੁ ਤਨੁ ਅਰਪਿ ਮਿਲੈ ਜਗ ਜੀਵਨੁ ਹਰਿ ਸਿਉ ਬਣਤ ਬਣਾਈ ਹੇ । ੯ ।
੨੮. ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ ।
੨੯. ਜੇ ਕੋ ਵਡਾ ਕਹਾਇ ਵਡਾਈ ਖਾਵੈ ।
੩੦. ਸਾਚੇ ਸਾਹਿਬ ਤੋਟਿ ਨ ਦਾਤੀ ਸਗਲੀ ਤਿਨਹਿ ਉਪਾਈ ਹੇ । । ੧੦ ।
੩੧. ਵਡੀ ਵਡਿਆਈ ਵੇਪਰਵਾਹੇ ।
੩੨. ਆਪਿ ਉਪਾਏ ਦਾਨੁ ਸਮਾਹੇ ।
੩੩. ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ । ੧੧ ।
੩੪. ਇਕਿ ਸੋਗੀ ਇਕਿ ਰੋਗਿ ਵਿਆਪੇ ।
੩੫. ਜੋ ਕਿਛੁ ਕਰੇ ਸੁ ਆਪੇ ਆਪੇ ।
੩੬. ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ । ੧੨ ।
੩੭. ਇਕਿ ਨਾਗੇ ਭੂਖੇ ਭਵਹਿ ਭਵਾਏ ।
੩੮. ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ।
੩੯. ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ । । ੧੩ ।
੪੦. ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ।
੪੧. ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ।

੪੨. ਰਾਮਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ ।੧੪।

੪੩. ਗੁਰਮਤਿ ਛੋਡਹਿ ਉਝੜਿ ਜਾਈ ।

੪੪. ਮਨਮੁਖਿ ਰਾਮੁ ਨ ਜਪੈ ਅਵਾਈ ।

੪੫. ਪਚਿ ਪਚਿ ਬੂਡਹਿ ਕੂੜੁ ਕਮਾਵਹਿ ਕੂੜਿ ਕਾਲੁ ਬੈਰਾਈ ਹੇ । ।੧੫।

੪੬. ਹੁਕਮੇ ਆਵੈ ਹੁਕਮੇ ਜਾਵੈ ।

੪੭. ਬੂਝੈ ਹੁਕਮੁ ਸੋ ਸਾਚਿ ਸਮਾਵੈ ।

੪੮. ਨਾਨਕ ਸਾਚੁ ਮਿਲੈ ਮਨ ਭਾਵੈ ਗੁਰਮੁਖਿ ਕਾਰ ਕਮਾਈ ਹੇ । ।੧੬।੫।

## ਪਦ-ਅਰਥ

**ਅਭੇਵਾ**—ਜਿਸ ਦਾ ਭੇਦ ਨਹੀਂ ਪੈ ਸਕਦਾ; **ਵਾੜੀ**—ਜੀਵਨ ਵਾੜੀ; **ਅਘਾਈ**—ਰੱਜੀਦਾ ਹੈ; **ਚੀਨੈ**—ਸਮਝੇ; **ਪਚਿ ਪਚਿ**—ਸੜ ਸੜ ਕੇ; **ਅਚੇਤ**—ਬੇਸਮਝ, ਮੂਰਖ; **ਅਜਗਰਿ**—ਵੱਡਾ ਸੱਪ (ਪਾਪਾਂ ਦਾ ਵੱਡਾ ਭਾਰ); **ਬਾਦ**—ਝਗੜਾ; **ਬਿਰੋਧਹਿ**—ਵਿਰੋਧ ਤੋਂ; **ਸਮਾਹੇ**—ਅਪੜਾਂਦਾ ਹੈ; **ਉਝੜਿ**—ਔਝੜ, ਕੁਰਾਹੇ; **ਅਵਾਈ**—ਅਵੈੜਾ, ਬੇਮੁਹਾਰਾ ।

## ਟੀਕਾ

੧. ਸੱਚੇ ਪ੍ਰਭੂ ਨੇ ਕਈਆਂ ਨੂੰ ਆਪਣੇ ਨਾਲ ਮੇਲਿਆ ਹੈ । ਇਹ ਮੇਲ ਉਸ ਨੇ ਗੁਰੂ ਦੇ ਸ਼ਬਦ ਦੁਆਰਾ ਕਰਾਇਆ ਹੈ ।

੨. ਜਦੋਂ ਉਸ ਨੂੰ ਭਾਉਂਦਾ ਹੈ, ਤਦੋਂ ਮਨੁੱਖ ਸਹਜ ਵਿਚ ਸਮਾ ਜਾਂਦੇ ਹਨ ।

੩. ਹਰੀ ਨੇ ਆਪਣੀ ਜੋਤ ਤਿੰਨਾਂ ਭਵਨਾਂ ਵਿਚ ਰਖੀ ਹੈ, ਉਸ ਵਰਗਾ ਹੋਰ ਦੂਜਾ ਕੋਈ ਨਹੀਂ ਹੈ । ੧ ।

੪. ਪ੍ਰਭੂ ਦੇ ਸੇਵਕ ਉਸੇ ਦੀ ਸੇਵਾ ਕਰਦੇ ਹਨ

੫. (ਸੇਵਕ ਜਾਣਦੇ ਹਨ ਕਿ) ਉਹ ਅਲੱਖ ਤੇ ਭੇਦ ਰਹਤ ਪ੍ਰਭੂ ਸ਼ਬਦ ਦੁਆਰਾ ਪ੍ਰਸੰਨ ਹੁੰਦਾ ਹੈ । (ਇਸ ਲਈ ਉਹ ਸ਼ਬਦ ਦੀ ਕਮਾਈ ਕਰਦੇ ਹਨ)

੬. ਉਹ ਰਚਨਹਾਰ ਭਗਤਾਂ ਨੂੰ ਗੁਣ ਦੇਣ ਵਾਲਾ ਹੈ, ਉਹ ਉਨ੍ਹਾਂ ਦੇ ਔਗੁਣ ਬਖਸ਼ ਲੈਂਦਾ ਹੈ, ਇਹੋ ਉਸ ਦੀ ਵਡਿਆਈ ਹੈ । ੨ ।

੭. ਉਸ ਸੱਚੇ ਪ੍ਰਭੂ ਨੂੰ ਦਾਤਾਂ ਦਿੰਦਿਆਂ ਕੋਈ ਘਾਟ ਨਹੀਂ ਹੁੰਦੀ ।

੮. ਪਰ ਕੱਚੇ ਜੀਵ ਦਾਤਾਂ ਲੈ ਲੈ ਕੇ ਮੁਕਰ ਜਾਂਦੇ ਹਨ ।

੯. ਉਹ ਆਪਣੇ ਮੂਲ ਨੂੰ ਨਹੀਂ ਸਮਝਦੇ, ਸੱਚ ਵਿਚ ਨਹੀਂ ਗਿੱਝਦੇ ਸਗੋਂ ਦ੍ਵੈਤ ਤੇ ਭਰਮ ਵਿਚ ਭਟਕਦੇ ਹਨ । ੩ ।

੧੦. ਗੁਰਮੁਖ ਮਾਇਆ ਮੋਹ ਵਲੋਂ ਸਦਾ ਸੁਚੇਤ ਰਹਿੰਦੇ ਹਨ ।

੧੧. ਉਨ੍ਹਾਂ ਸੱਚੇ ਪ੍ਰਭੂ ਦੇ ਧਿਆਨ (ਦਾ ਸਵਾਦ) ਗੁਰੂ ਸਿਖਿਆ ਦੁਆਰਾ ਜਾਣਿਆ ਹੈ ।

੧੨. ਮਨਮੁਖ ਮਾਇਆ ਮੋਹ ਵਿਚ ਸੁਤੇ ਰਹਿੰਦੇ ਹਨ ਤੇ ਇਸ ਤਰ੍ਹਾਂ ਕਾਮਾਦਿਕ ਵੈਰੀ ਤੋਂ ਲੁਟੇ ਜਾਂਦੇ ਹਨ, ਪਰ ਗੁਰਮੁਖ ਪੂੰਜੀ ਸਾਬਤ ਲੈ ਜਾਂਦੇ ਹਨ । ੪ ।

੧੩. ਮਨਮੁਖ ਜੀਵ-ਇਸਤ੍ਰੀ ਕੂੜ ਵਿਚ ਹੀ ਇਸ ਸੰਸਾਰ ਤੇ ਆਉਂਦੀ ਹੈ ਤੇ ਕੂੜ ਵਿਚ ਹੀ ਚਲੀ ਜਾਂਦੀ ਹੈ ।

੧੪. ਉਹ (ਸਾਰੀ ਉਮਰ) ਕੂੜ ਵਿਚ ਹੀ ਮਗਨ ਰਹਿੰਦੀ ਹੈ ਅਤੇ ਕੂੜ ਹੀ ਕਮਾਂਦੀ ਹੈ ।

੧੫. ਪਰ ਜੋ ਜੀਵ ਸ਼ਬਦ ਦੁਆਰਾ ਪ੍ਰਭੂ ਨੂੰ ਮਿਲਦੇ ਹਨ, ਉਨ੍ਹਾਂ ਦਾ ਦਰਗਾਹ ਵਿਚ ਸਤਿਕਾਰ ਹੁੰਦਾ ਹੈ; ਗੁਰੂ ਦੁਆਰਾ ਉਨ੍ਹਾਂ ਦੀ ਸੁਰਤੀ ਪ੍ਰਭੂ ਦੀ ਯਾਦ ਵਿਚ ਲਗਦੀ ਹੈ । ੫ ।

੧੬. ਕੂੜ ਦੁਆਰਾ ਠੱਗੀ ਜੀਵ-ਇਸਤ੍ਰੀ ਦੀ ਜੀਵਨ-ਵਾੜੀ ਕਾਮਾਦਿਕ ਠੱਗਾਂ ਨੇ ਠੱਗੀ ਹੈ;

੧੭. ਜਿਵੇਂ ਉਜਾੜ ਵਿਚ ਵਾੜੀ ਉਜੜ ਜਾਂਦੀ ਹੈ ।

੧੮. ਨਾਮ ਤੋਂ ਬਿਨਾਂ ਕੁਝ ਵੀ ਸੁਆਦੀ ਨਹੀਂ ਲਗਦਾ, ਹਰੀ ਨਾਮ ਨੂੰ ਵਿਸਾਰ ਕੇ ਜੀਵ-ਇਸਤ੍ਰੀ ਦੁਖ ਪਾਂਦੀ ਹੈ । ੬ ।

੧੯. ਸੱਚ-ਭੋਜਨ (ਨਾਮ ਦਾ) ਜਿਸ ਨੂੰ ਮਿਲੇ ਉਹ ਰਜਦਾ ਹੈ ।

੨੦. ਨਾਮ-ਰਤਨ ਜੀਵ ਨੂੰ ਸੱਚੀ ਵਡਿਆਈ ਦਿੰਦਾ ਹੈ ।

੨੧. ਜੋ ਆਪਣੇ ਆਪੇ ਨੂੰ ਸਮਝੇ, ਉਹ ਉਸ ਹਰੀ ਨੂੰ ਸਮਝ ਲੈਂਦਾ ਹੈ ਤੇ ਉਸ ਦੀ ਜੋਤ ਪ੍ਰਭੂ ਜੋਤ ਵਿਚ ਮਿਲ ਜਾਂਦੀ ਹੈ । ੭ ।

੨੨. ਨਾਮ ਤੋਂ ਖੁੰਝੀ ਜੀਵ-ਇਸਤ੍ਰੀ ਦੁਖ ਸਹਿੰਦੀ ਹੈ ।

੨੩. ਬਹੁਤ ਚਤੁਰਾਈਆਂ ਨਾਲ ਵੀ ਉਸ ਦਾ ਭਰਮ ਨਾਸ਼ ਨਹੀਂ ਹੁੰਦਾ ।

੨੪. ਜਿਹੜੇ ਮੂਰਖ ਨਾਮ ਨਹੀਂ ਸਿਮਰਦੇ, ਉਹ ਸੜ ਸੜ ਮਰਦੇ ਹਨ ਅਤੇ ਪਾਪਾਂ ਦੇ ਵੱਡੇ ਭਾਰ ਨਾਲ ਲੱਦੇ ਹੋਏ ਹਨ । ੮ ।

੨੫. ਝਗੜੇ ਤੇ ਵਿਰੋਧ ਤੋਂ ਖ਼ਾਲੀ ਕੋਈ ਭੀ ਨਹੀਂ ।

੨੬. ਜੇ ਕੋਈ ਹੈ ਤਾਂ ਮੈਨੂੰ ਦਿਖਾ ਦਿਓ, ਮੈਂ ਉਸ ਨੂੰ ਧੰਨ ਧੰਨ ਆਖਾਂਗਾ ।

੨੭. ਮਨ ਤਨ ਭੇਟਾ ਕਰਨ ਨਾਲ ਹੀ ਜਗਤ ਦਾ ਜੀਵਨ ਪ੍ਰਭੂ ਮਿਲਦਾ ਹੈ ਤੇ ਇਸੇ ਤਰ੍ਹਾਂ ਹੀ ਹਰੀ ਨਾਲ ਸਾਂਝ ਬਣਦੀ ਹੈ । ੯ ।

੨੮. ਪ੍ਰਭੂ (ਐਡਾ ਬੇਅੰਤ ਹੈ ਕਿ) ਉਸ ਦੀ ਗਤੀ (ਅਵਸਥਾ) ਦਾ ਅੰਦਾਜ਼ਾ ਕੋਈ ਨਹੀਂ ਪਾ ਸਕਦਾ ।

੨੯. (ਉਸ ਦੇ ਸਾਹਮਣੇ ਹਰ ਜੀਵ ਤੁੱਛ ਹੈ) ਇਸ ਲਈ ਜੇ ਕੋਈ ਜੀਵ ਆਪਣੇ ਆਪ ਨੂੰ ਵੱਡਾ ਅਖਵਾਏ ਤਾਂ ਇਹੋ ਮਾਣ ਉਸ ਨੂੰ ਗ਼ਰਕ ਕਰ ਦਿੰਦਾ ਹੈ ।

੩੦. ਸੱਚੇ ਪ੍ਰਭੂ ਪਾਸ ਦਾਤਾਂ ਦੀ ਘਾਟ ਨਹੀਂ ਹੈ; ਸਾਰੀ ਸ੍ਰਿਸ਼ਟੀ ਉਸ ਦੀ ਪੈਦਾ ਕੀਤੀ ਹੈ (ਤੇ ਸਭ ਨੂੰ ਦਾਤਾਂ ਦਿੰਦਾ ਹੈ) । ੧੦ ।

੩੧. ਬੇਪਰਵਾਹ ਪ੍ਰਭੂ ਦੀ ਮਹਿਮਾ ਵੱਡੀ ਹੈ ।

੩੨. ਆਪ ਹੀ ਸ੍ਰਿਸ਼ਟੀ ਰਚਨ ਵਾਲਾ ਹੈ, ਆਪ ਹੀ ਸਭ ਜੀਵਾਂ ਨੂੰ ਦਾਤਾਂ ਅਪੜਾਂਦਾ ਹੈ ।

੩੩. ਉਹ ਦਇਆ ਕਰਨ ਵਾਲਾ ਹੈ, ਦਾਤਾ ਦੂਰ ਨਹੀਂ ਹੈ (ਨੇੜੇ ਹੈ), ਉਸ ਰਜ਼ਾ ਦੇ ਮਾਲਕ ਨੂੰ ਜੋ ਜੀਵ ਮਿਲਿਆ ਹੈ, ਉਹ ਸਹਜ ਵਿਚ ਹੋ ਕੇ ਹੀ ਮਿਲਿਆ ਹੈ । ੧੧ ।

੩੪. ਕਈ ਸੋਗ ਵਿਚ ਗ੍ਰਸੇ ਹਨ ਅਤੇ ਕਈ ਰੋਗ ਵਿਚ ਫਸੇ ਹੋਏ ਹਨ ।

੩੫. ਪਰ ਜੋ ਕੁਝ ਉਹ ਕਰਦਾ ਹੈ, ਉਹ ਪ੍ਰਭੂ ਆਪ ਹੀ ਕਰਦਾ ਹੈ ।

੩੬. ਜੋ ਗੁਰੂ ਦੀ ਪੂਰੀ ਮਤ ਲੈ ਕੇ ਭਾਉ-ਭਗਤੀ ਕਰਦਾ ਹੈ, ਉਸ ਨੂੰ ਗੁਰੂ ਦੇ ਅਨਹਦ ਸ਼ਬਦ ਦੁਆਰਾ ਪ੍ਰਭੂ ਆਪਣਾ ਆਪ ਲਖਾਉਂਦਾ ਹੈ । ੧੨ ।

੩੭. ਕਈ (ਜਗਤ ਤਿਆਗ ਕੇ) ਨੰਗੇ ਰਹਿੰਦੇ ਹਨ, ਭੁੱਖੇ ਰਹਿੰਦੇ ਹਨ ਅਤੇ ਪ੍ਰਭੂ ਦੇ ਭੁਆਏ ਹੋਏ (ਥਾਂ ਥਾਂ ਭੌਂਦੇ ਹਨ) ।

੩੮. ਕਈ ਹੱਠ ਕਰਕੇ ਮਰ ਜਾਂਦੇ ਹਨ ਪਰ ਉਹ ਉਸ ਦੀ ਕੀਮਤ ਨਹੀਂ ਪਾ ਸਕਦੇ ।

੩੯. ਪਰ ਐਸੇ ਕਿਸੇ ਨੂੰ ਚੰਗੇ ਮੰਦੇ ਦੀ ਖ਼ਬਰ ਨਹੀਂ ਹੁੰਦੀ, ਪ੍ਰਭੂ ਨੂੰ ਉਹੀ ਸਮਝਦਾ ਹੈ ਜੋ ਸ਼ਬਦ ਦੀ ਕਮਾਈ ਕਰਦਾ ਹੈ । ੧੩ ।

੪੦. ਕਈ ਤੀਰਥਾਂ ਤੇ ਇਸ਼ਨਾਨ ਕਰਦੇ ਹਨ ਅਤੇ ਅੰਨ ਨਹੀਂ ਖਾਂਦੇ ।

੪੧. ਕਈ ਧੂਣੀਆਂ ਤਪਾਂਦੇ ਹਨ ਅਤੇ ਸਰੀਰ ਨੂੰ ਕਸ਼ਟ ਦਿੰਦੇ ਹਨ ।

੪੨. ਪਰ ਨਾਮ-ਸਿਮਰਨ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ, ਹੋਰ ਕਿਸੇ ਤਰ੍ਹਾਂ ਸੰਸਾਰ ਸਾਗਰ ਤੋਂ ਪਾਰ ਨਹੀਂ ਲੰਘ ਸਕੀਦਾ । ੧੪ ।

੪੩. ਮਨਮੁਖ ਗੁਰੂ ਦੀ ਸਿਖਿਆ ਨਹੀਂ ਲੈਂਦੇ ਤੇ ਕੁਰਾਹੇ ਜਾਂਦੇ ਹਨ,

੪੪. ਮਨਮੁਖ, ਬੇਮੁਹਾਰਾ (ਅਵੈੜਾ) ਹੋ ਕੇ ਨਾਮ ਨਹੀਂ ਜਪਦਾ ।

੪੫. (ਪ੍ਰਭੂ ਤੋਂ ਬੇਮੁਖ ਜੀਵ) ਸੜ ਸੜ ਕੇ ਡੁੱਬਦੇ ਹਨ, ਕੂੜਕਮਾਂ ਦੇ ਹਨ, ਕੂੜ ਦੇ ਕਾਰਨ ਕਾਲ ਉਨ੍ਹਾਂ ਦਾ ਵੈਰੀ ਹੋ ਜਾਂਦਾ ਹੈ । ੧੫ ।

੪੬. ਹਰ ਜੀਵ ਪ੍ਰਭੂ-ਹੁਕਮ ਅਨੁਸਾਰ ਸੰਸਾਰ ਵਿਚ ਆਉਂਦਾ ਹੈ ਅਤੇ ਹੁਕਮ ਅਨੁਸਾਰ ਜਾਂਦਾ ਹੈ ।

੪੭. ਪਰ ਜੋ ਜੀਵ ਹੁਕਮ ਨੂੰ ਪਛਾਣਦਾ ਹੈ, ਉਹ ਸੱਚ ਵਿਚ ਲੀਨ ਹੁੰਦਾ ਹੈ ।

੪੮. (ਨਾਨਕ) ਉਸ ਜੀਵ ਨੂੰ ਪ੍ਰਭੂ ਮਿਲਦਾ ਹੈ, ਜਿਸ ਦੇ ਮਨ ਵਿਚ ਉਹ ਪਿਆਰਾ ਲਗਦਾ ਹੈ ਅਤੇ ਜੋ ਗੁਰੂ ਦੁਆਰਾ ਪ੍ਰਭੂ ਦੀ ਕਾਰ ਕਰਦਾ ਹੈ । ੧੬ । ੫ ।

## ੬

੧. ਆਪੇ ਕਰਤਾ ਪੁਰਖੁ ਬਿਧਾਤਾ ।

੨. ਜਿਨਿ ਆਪੇ ਆਪੁ ਉਪਾਇ ਪਛਾਤਾ ।

੩. ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ । ੧ ।

੪. ਆਪੇ ਨੇੜੈ ਨਾਹੀ ਦੂਰੇ ।

੫. ਬੂਝਹਿ ਗੁਰਮੁਖਿ ਸੇ ਜਨ ਪੂਰੇ ।

੬. ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ । ੨ ।

੭. ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ।

੮. ਹਰਿ ਗੁਣ ਗਾਵਹਿ ਰਸਨ ਰਸੇਰੇ ।

੯. ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ । ੩ ।

੧੦. ਓਇ ਜਾਗਤ ਰਹਹਿ ਨ ਸੂਤੇ ਦੀਸਹਿ ।

੧੧. ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ।

੧੨. ਕਲਿਮਲ ਮੈਲੁ ਨਾਹੀ ਤੇ ਨਿਰਮਲ ਓਇ ਰਹਹਿ ਭਗਤਿ ਲਿਵ ਲਾਈ ਹੇ । ੪ ।

੧੩. ਬੂਝਹੁ ਹਰਿ ਜਨ ਸਤਿਗੁਰ ਬਾਣੀ ।

੧੪. ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ।

੧੫. ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ । ੫ ।

੧੬. ਛੋਡਹੁ ਪ੍ਰਾਣੀ ਕੂੜ ਕਬਾੜਾ ।

੧੭. ਕੂੜੁ ਮਾਰੇ ਕਾਲੁ ਉਛਾਹਾੜਾ ।

੧੮. ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ । ੬ ।
੧੯. ਛੋਡਿਹੁ ਨਿੰਦਾ ਤਾਤਿ ਪਰਾਈ ।
੨੦. ਪੜਿ ਪੜਿ ਦਝਹਿ ਸਾਤਿ ਨ ਆਈ ।
੨੧. ਮਿਲਿ ਸਤ ਸੰਗਤਿ ਨਾਮੁ ਸਲਾਹਹੁ ਆਤਮਰਾਮੁ ਸਖਾਈ ਹੇ ।੭।
੨੨. ਛੋਡਹੁ ਕਾਮ ਕ੍ਰੋਧੁ ਬੁਰਿਆਈ ।
੨੩. ਹਉਮੈ ਧੰਧੁ ਛੋਡਹੁ ਲੰਪਟਾਈ ।
੨੪. ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ । ੮ ।
੨੫. ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ।
੨੬. ਤਿਥੈ ਅਵਰੁ ਨ ਕੋਈ ਜੀਉ ਇਕੇਲਾ ।
੨੭. ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ । ੯ ।
੨੮. ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ।
੨੯. ਜਿਨਿ ਪਾਇਆ ਸੋਈ ਬਿਧਿ ਜਾਣੈ ।
੩੦. ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ । ੧੦ ।
੩੧. ਗੁਰ ਬਿਨੁ ਉਰਝਿ ਮਰਹਿ ਬੇਕਾਰਾ ।
੩੨. ਜਮੁ ਸਿਰਿ ਮਾਰੇ ਕਰੇ ਖੁਆਰਾ ।
੩੩. ਬਾਧੇ ਮੁਕਤਿ ਨਾਹੀ ਕਰ ਨਿੰਦਕ ਡੂਬਹਿ ਨਿੰਦ ਪਰਾਈ ਹੇ । ੧੧ ।
੩੪. ਬੋਲਹੁ ਸਾਚੁ ਪਛਾਣਹੁ ਅੰਦਰਿ ।
੩੫. ਦੂਰਿ ਨਾਹੀ ਦੇਖਹੁ ਕਰਿ ਨੰਦਰਿ ।
੩੬. ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ । ੧੨ ।
੩੭. ਦੇਹੀ ਅੰਦਰਿ ਨਾਮੁ ਨਿਵਾਸੀ ।
੩੮. ਆਪੇ ਕਰਤਾ ਹੈ ਅਬਿਨਾਸੀ ।
੩੯. ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ । ੧੩ ।
੪੦. ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ।

੪੧. ਓਹੁ ਆਪੇ ਤਖਤਿ ਬਹੈ ਸਚਿਆਰਾ ।

੪੨. ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ । ੧੪ ।

੪੩. ਗੁਰ ਕੇ ਸੇਵਕ ਸਤਿਗੁਰ ਪਿਆਰੇ ।

੪੪. ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ।

੪੫. ਤਤੁ ਲਹਹਿ ਅੰਤਰਗਤਿ ਜਾਣਹਿ ਸਤ ਸੰਗਤਿ ਸਾਚੁ ਵਡਾਈ ਹੇ । ੧੫ ।

੪੬. ਆਪਿ ਤਰੈ ਜਨੁ ਪਿਤਰਾ ਤਾਰੇ ।

੪੭. ਸੰਗਤਿ ਮੁਕਤਿ ਸੁ ਪਾਰਿ ਉਤਾਰੇ ।

੪੮. ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ । ੧੬ । ੬ ।

## ਪਦ-ਅਰਥ

**ਬਿਧਾਤਾ**—ਰਚਨਹਾਰ; **ਰਸਨ**—ਜੀਭ; **ਰਸੇਰੇ**—ਰਸ ਨਾਲ, ਆਨੰਦ ਨਾਲ; **ਪਰਹਰਿ**—ਦੂਰ ਕਰ ਕੇ; **ਦਾਲਦੁ**—ਦਲਿੱਦਰ, ਗ਼ਰੀਬੀ; **ਪਰੀਸਹਿ**—ਪਰੋਸਦੇ ਹਨ, ਵੰਡਦੇ ਹਨ; **ਕਲਿਮਲ**—ਪਾਪਾਂ ਦੀ; **ਸਾਸੁ**—ਸੁਆਸ; **ਕਬਾੜ**—ਝੂਠੀਆਂ ਗੱਲਾਂ; **ਉਛਾਹੜਾ**—ਉਛਲ ਕੇ, ਚਾਈਂ ਚਾਈਂ; **ਦੂਹੁ**—ਦ੍ਵੈਤ; **ਤਾਤਿ**—ਈਰਖਾ; **ਦਝਹਿ**—ਸੜਦੇ ਹਨ; **ਲੰਪਟਾਈ**—ਲੰਪਟ ਹੋਣਾ, ਖਚਿਤ ਹੋਣਾ; **ਉਬਰਹੁ**—ਤਰੋ; **ਭਵਜਲੁ**—ਸੰਸਾਰ ਸਾਗਰ; **ਬਿਮਲ**—ਨਿਰੋਲ; **ਝੋਲਾ**—ਝਲ, ਲਾਟਾਂ; **ਉਰਝਿ**—ਉਲਝ ਕੇ, ਫਸ ਕੇ; **ਬੇਕਾਰਾ**—ਵਿਕਾਰਾਂ ਵਿਚ; **ਨੰਦਰਿ**—ਨਦਰਿ, ਨਜ਼ਰ; **ਨਾਮੁ**—ਪਰਮਾਤਮਾ ਦਾ ਨਾਮ; **ਰਜਾਈ**—ਰਜ਼ਾ ਵਾਲਾ, ਵਾਹਿਗੁਰੂ; **ਲਾਲਾ**—ਗੁਲਾਮ; **ਗੋਲਾ**—ਸੇਵਕ ।

## ਟੀਕਾ

੧. ਪ੍ਰਭੂ ਆਪ ਹੀ ਸ੍ਰਿਸ਼ਟੀ ਰਚਨਹਾਰ ਬਿਧਾਤਾ ਹੈ, ਆਪ ਹੀ ਰਚਨਾ ਵਿਚ ਵਿਆਪਕ ਹੈ ।

੨. ਉਸ ਨੇ ਆਪੇ ਹੀ ਸੰਸਾਰ ਨੂੰ ਪੈਦਾ ਕਰਕੇ ਆਪ ਹੀ ਇਸ ਵਿਚ ਆਪਣਾ ਆਪ ਵੇਖਿਆ ਹੈ ।

੩. ਉਹ ਆਪੇ ਸਤਿਗੁਰੂ (ਹੋ ਕੇ ਸ੍ਰਿਸ਼ਟੀ ਨੂੰ ਰਸਤੇ ਪਾਂਦਾ ਹੈ), ਆਪੇ ਚੇਲਾ ਹੈ, ਆਪ ਹੀ ਸ੍ਰਿਸ਼ਟੀ ਦਾ ਕਰਤਾ ਹੈ । ੧ ।

੪ ਉਹ ਨੇੜੇ (ਮਨੁੱਖਾਂ ਦੇ ਅੰਦਰ) ਹੈ, ਦੂਰ ਨਹੀਂ ਹੈ ।

੫. ਜੋ ਉਸ ਨੂੰ ਗੁਰੂ ਦੁਆਰਾ ਸਮਝਦੇ ਹਨ, ਉਹ ਪੂਰਨ ਪੁਰਖ (ਦੁਨੀਆਂ ਨੂੰ ਰਾਹ ਪਾਣ ਵਾਲੇ) ਬਣ ਜਾਂਦੇ ਹਨ ।

੬. ਉਨ੍ਹਾਂ (ਰਹਿਬਰਾਂ, ਗੁਰੂਆਂ) ਦੀ ਸੰਗਤ ਵਿਚ ਰਹਿਣ ਨਾਲ ਸਦਾ (ਆਤਮਕ) ਲਾਭ ਹੁੰਦਾ ਹੈ; ਇਹੋ ਗੁਰ ਸੰਗਤ ਦੀ ਵਡਿਆਈ ਹੈ । ੨ ।

੭. ਹੇ ਪ੍ਰਭੂ, ਹਰ ਯੁਗ ਵਿਚ ਤੇਰੇ ਉੱਤਮ ਸੰਤ ਹੁੰਦੇ ਹਨ ।

੮. ਜੋ ਜੀਭ ਦੁਆਰਾ ਅਨੰਦ ਨਾਲ ਤੇਰੇ ਗੁਣ ਗਾਂਦੇ ਹਨ ।

੯. ਉਹ ਤੇਰੀ ਉਸਤਤ ਕਰਦੇ ਹਨ, ਦੁਖ ਦਲਿੱਦਰ ਦੂਰ ਕਰਦੇ ਹਨ, ਉਨ੍ਹਾਂ ਨੂੰ ਕਿਸੇ ਦਾ ਡਰ ਨਹੀਂ ਹੁੰਦਾ । ੩ ।

੧੦. ਉਹ ਸਦਾ ਗਿਆਨ ਵਿਚ ਜਾਗਦੇ ਹਨ, ਕਦੇ ਗਾਫ਼ਲ ਨਹੀਂ ਦਿਸਦੇ ।

੧੧. ਉਨ੍ਹਾਂ ਦੀ ਸੰਗਤ ਕੁਲਾਂ ਨੂੰ ਤਾਰਦੀ ਹੈ, ਉਹ ਸਭ ਨੂੰ ਨਾਮ-ਦਾਤ ਵੰਡਦੇ ਹਨ ।

੧੨. ਉਨ੍ਹਾਂ ਨੂੰ ਪਾਪਾਂ ਦੀ ਮੈਲ ਨਹੀਂ ਲਗਦੀ, ਉਹ ਨਿਰਮਲ ਹਨ ਅਤੇ ਲਿਵ ਲਗਾ ਕੇ ਭਗਤੀ ਕਰਦੇ ਹਨ । ੪ ।

੧੩. ਹੇ ਲੋਕੋ, ਪ੍ਰਭੂ ਭਗਤਾਂ ਦੀ ਸੰਗਤ ਵਿਚ ਹੋ ਕੇ ਸਤਿਗੁਰੂ ਦੀ ਬਾਣੀ ਨੂੰ ਸਮਝੋ ।

੧੪. (ਯਾਦ ਰਖੋ ਕਿ) ਇਹ ਜੁਆਨੀ, ਸੁਆਸ ਤੇ ਸਰੀਰ ਸਭ ਪੁਰਾਣੇ ਹੋ ਜਾਂਦੇ ਹਨ ।

੧੫. ਅਜ ਕਲ ਮਰ ਜਾਣਾ ਹੈ, ਹੇ ਪ੍ਰਾਣੀ, ਹਿਰਦੇ ਵਿਚ ਹਰੀਨਾਮ ਦਾ ਸਿਮਰਨ ਕਰੋ । ਹਰੀ ਦਾ ਧਿਆਨ ਧਰੋ । ੫ ।

੧੬. ਹੇ ਜੀਵ, ਝੂਠੀਆਂ ਗਲਾਂ ਛੱਡ ਦੇ ।

੧੭. ਕੂੜ ਨੂੰ (ਅਰਥਾਤ ਕੂੜੇ ਨੂੰ) ਕਾਲ ਚਾਂਈ ਚਾਂਈ ਉਛਲ ਕੇ ਮਾਰਦਾ ਹੈ ।

੧੮. ਮਾਇਆਧਾਰੀ ਲੋਕ ਕੂੜ ਵਿਚ ਸੜਦੇ ਹਨ, ਉਨ੍ਹਾਂ ਦੇ ਮਨ ਵਿਚ ਹਉਮੈਂ ਹੁੰਦੀ ਹੈ । ਜਿਹੜਾ ਮਨੁੱਖ ਦ੍ਵੈਤ ਵਾਲੇ ਰਸਤੇ ਪੈਂਦਾ ਹੈ ਉਹ ਬਰਬਾਦ ਹੁੰਦਾ ਹੈ, ਦ੍ਵੈਤ ਉਸ ਨੂੰ ਮਾਰ ਮੁਕਾਂਦੀ ਹੈ । ੬ ।

੧੯. ਹੇ ਭਾਈ, ਪਰਾਈ ਈਰਖਾ ਤੇ ਨਿੰਦਾ ਛੱਡ ਦਿਓ ।

੨੦. ਜੋ (ਨਿੰਦਾ ਤੇ ਈਰਖਾ ਵਿਚ) ਪੈਂਦੇ ਹਨ ਉਹ ਸੜਦੇ ਹਨ, ਉਨ੍ਹਾਂ ਨੂੰ ਸ਼ਾਂਤੀ ਨਹੀਂ ਮਿਲਦੀ ।

੨੧. ਸੰਗਤ ਵਿਚ ਰਲ ਕੇ ਨਾਮ ਸਿਮਰੋ, ਪ੍ਰਭੂ ਹੀ ਮਿੱਤਰ-ਸੰਖਾ ਹੈ । ੭ ।

੨੨. ਹੇ ਭਾਈ, ਕਾਮ, ਕ੍ਰੋਧ ਬੁਰੇ ਹਨ, ਇਨ੍ਹਾਂ ਨੂੰ ਤਿਆਗੋ ।

੨੩. ਹਉਮੈਂ ਦਾ ਪੁਆੜਾ ਛਡੋ, ਮਾਇਆ ਵਿਚ ਖਚਤ ਹੋਣਾ ਛਡੋ ।

੨੪. ਜੇ ਸਤਿਗੁਰੂ ਦੀ ਸ਼ਰਨ ਪਓਗੇ ਤਾਂ ਤਰੋਗੇ; ਇਸ ਤਰ੍ਹਾਂ ਸੰਸਾਰ ਸਾਗਰ ਤਰਿਆ ਜਾਂਦਾ ਹੈ, ਹੇ ਭਾਈ। ੮।

੨੫. (ਨਹੀਂ ਤੇ) ਅਗੇ ਨਿਰੀ ਅੱਗ ਦੀ ਨਦੀ ਹੈ ਜਿਸ ਵਿਚੋਂ ਵਿਹੁਲੇ ਲੂੰਬੇ ਨਿਕਲਦੇ ਹਨ।

੨੬. ਉਥੇ ਕੋਈ ਸਾਥੀ ਮਦਦਗਾਰ ਨਹੀਂ ਹੁੰਦਾ, ਜੀਵਾਤਮਾ ਇਕਲਾ ਹੁੰਦਾ ਹੈ।

੨੭. ਅਗਨੀ ਦਾ ਸਾਗਰ ਭੜ ਭੜ ਕਰਦਾ ਲੂੰਬੇ ਛੱਡਦਾ ਹੈ ਤੇ ਮਨਮੁਖ ਉਸ ਵਿਚ ਪੈ ਪੈ ਸੜਦੇ ਹਨ। ੯।

੨੮. ਗੁਰੂ ਪਾਸ ਮੁਕਤੀ ਹੈ, ਉਹ ਆਪਣੀ ਮਰਜ਼ੀ ਅਨੁਸਾਰ ਨਾਮ ਦੀ ਦਾਤ ਕਰਕੇ ਮੁਕਤ ਕਰਦਾ ਹੈ।

੨੯. ਜਿਸ ਨੇ ਇਹ ਨਾਮ-ਦਾਨ ਪਾਇਆ ਹੈ, ਉਹੀ ਮੁਕਤੀ ਪ੍ਰਾਪਤ ਕਰਨ ਦੀ ਵਿਧੀ ਨੂੰ ਸਮਝਦਾ ਹੈ।

੩੦. ਹੇ ਭਾਈ, ਜਿਨ੍ਹਾਂ ਨੇ ਨਾਮ ਪਾਇਆ ਹੈ ਉਨ੍ਹਾਂ ਨੂੰ ਪੁਛੋ (ਉਹ ਦਸਣਗੇ ਕਿ) ਸੁਖ ਸਤਿਗੁਰੂ ਦੀ ਸੇਵਾ ਕਮਾਣ ਨਾਲ ਹੁੰਦਾ ਹੈ। ੧੦।

੩੧. ਗੁਰੂ ਬਿਨਾਂ ਜੀਵ ਵਿਕਾਰਾਂ ਵਿਚ ਫਸ ਕੇ ਮਰਦੇ ਹਨ।

੩੨. ਜਮ ਉਨ੍ਹਾਂ ਦੇ ਸਿਰ ਤੇ ਮਾਰ ਕਰਦਾ ਹੈ ਅਤੇ ਉਨ੍ਹਾਂ ਨੂੰ ਖੁਆਰ ਕਰਦਾ ਹੈ।

੩੩. ਨਿੰਦਕ ਨਰ ਬੱਧੇ ਹੋਏ ਹਨ, ਉਹ ਆਜ਼ਾਦ ਨਹੀਂ ਹਨ, ਉਹ ਪਰਾਈ ਨਿੰਦਾ ਵਿਚ ਹੀ ਨਾਸ਼ ਹੁੰਦੇ ਹਨ। ੧੧।

੩੪. ਹੇ ਭਾਈ, ਸਦਾ ਸੱਚ ਸਰੂਪ ਹਰੀ ਨੂੰ ਹੀ ਕਥੋ, ਓਸ ਸੱਚ ਨੂੰ ਆਪਣੇ ਅੰਦਰ ਪਛਾਣੋ।

੩੫. ਉਹ ਦੂਰ ਨਹੀਂ ਹੈ, ਚੰਗੀ ਤਰ੍ਹਾਂ ਧਿਆਨ ਨਾਲ ਵੇਖੋ।

੩੬. ਹੇ ਭਾਈ, ਗੁਰੂ ਦੁਆਰਾ (ਨਾਮ ਰੂਪ) ਬੇੜੀ (ਸੰਸਾਰ ਸਾਗਰ) ਤਰਨ ਲਈ ਬਣਾਓ (ਆਸਾਨੀ ਨਾਲ ਤਰ ਸਕੋਗੇ), ਇਸ ਤਰ੍ਹਾਂ ਗੁਰੂ ਸੰਸਾਰ ਸਾਗਰ ਤੋਂ ਪਾਰ ਕਰ ਲੈਂਦਾ ਹੈ। ੧੨।

੩੭. ਸਰੀਰ ਅੰਦਰ ਨਾਮ ਦਾ ਵਾਸਾ ਹੈ (ਕਿਉਂਕਿ ਅੰਦਰ ਨਾਮੀ ਦਾ ਵਾਸਾ ਹੈ)।

੩੮. ਉਹ ਅਬਨਾਸ਼ੀ ਕਰਤਾ ਆਪ ਹੀ ਅੰਦਰ ਹੈ।

੩੯. (ਉਸ ਤੋਂ ਨਿਕਲਿਆ) ਜੀਵਾਤਮਾ ਭੀ ਨਾ ਮਰਦਾ ਹੈ, ਨਾ ਮਾਰਿਆ ਜਾ ਸਕਦਾ ਹੈ, ਰਜ਼ਾ ਵਾਲਾ ਹਰੀ ਆਪਣੇ ਹੁਕਮ ਨਾਲ ਜੀਵਾਂ ਨੂੰ ਬਣਾ ਕੇ, ਜੀਵਾਂ ਦੀ ਸਾਰ ਲੈਂਦਾ ਹੈ। ੧੩।

੪੦. ਉਹ ਪਰਮਾਤਮਾ ਪਵਿੱਤਰ ਹੈ, ਉਸ ਵਿਚ ਅੰਧੇਰਾ ਨਹੀਂ ਹੈ।

੪੧. ਉਹ ਸੱਚਾ ਆਪ ਹੀ ਤਖਤ ਤੇ ਬੈਠ ਕੇ ਨਿਆਂ ਕਰਦਾ ਹੈ।

੪੨. ਮਾਇਆਧਾਰੀ ਜੀਵ ਬੰਧਨਾਂ ਵਿਚ ਪੈ ਕੇ ਭਟਕਦੇ ਰਹਿੰਦੇ ਹਨ, ਉਹ ਮਰਦੇ-ਜੰਮਦੇ ਹਨ, ਉਨ੍ਹਾਂ ਦਾ ਆਉਣਾ ਜਾਣਾ ਬਣਿਆ ਰਹਿੰਦਾ ਹੈ । ੧੪ ।

੪੩. ਜੋ ਗੁਰੂ ਦੇ ਸੇਵਕ ਹਨ ਉਹ ਸਤਿਗੁਰੂ ਦੇ ਪਿਆਰੇ ਹਨ ।

੪੪. ਉਹ ਸ਼ਬਦ ਨੂੰ ਵਿਚਾਰ ਕੇ ਹਿਰਦੇ ਤਖਤ ਤੇ ਬੈਠਦੇ ਹਨ ।

੪੫. ਉਹ ਤੱਤ-ਪ੍ਰਭੂ ਨੂੰ ਲਭਦੇ ਹਨ, ਉਸ ਨੂੰ ਅੰਦਰ ਪਛਾਣਦੇ ਹਨ, ਸਾਧ ਸੰਗਤ ਵਿਚ ਟਿਕ ਕੇ ਸੱਚੇ ਪ੍ਰਭੂ ਨੂੰ ਜਾਣਦੇ ਹਨ ਤੇ ਵਡਿਆਈ ਪਾਂਦੇ ਹਨ । ੧੫ ।

੪੬. ਪ੍ਰਭੂ ਦਾ ਸੇਵਕ ਆਪ ਤਰਦਾ ਹੈ ਤੇ ਪਿਤ੍ਰਾਂ ਨੂੰ ਤਾਰਦਾ ਹੈ ।

੪੭. ਉਸ ਦੀ ਸੰਗਤ ਵਿਚੋਂ ਮੁਕਤੀ ਮਿਲਦੀ ਹੈ, ਤੇ ਪਾਰ ਉਤਾਰ੍ਹਾ ਹੁੰਦਾ ਹੈ ।

੪੮. ਨਾਨਕ ਉਸ ਦਾ ਸੇਵਕ ਤੇ ਚਾਕਰ ਹੈ ਜਿਸ ਨੇ ਗੁਰੂ ਦੁਆਰਾ ਹਰੀ ਨਾਲ ਲਿਵ ਜੋੜੀ ਹੈ । ੧੬ । ੬ ।

੧. ਕੇਤੇ ਜੁਗ ਵਰਤੇ ਗੁਬਾਰੈ ।
੨. ਤਾੜੀ ਲਾਈ ਅਪਰ ਅਪਾਰੈ ।
੩. ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ । ੧ ।
੪. ਜੁਗ ਛਤੀਹ ਤਿਨੈ ਵਰਤਾਏ ।
੫. ਜਿਉ ਤਿਸੁ ਭਾਣਾ ਤਿਵੈ ਚਲਾਏ ।
੬. ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ । ੨ ।
੭. ਗੁਪਤੇ ਬੂਝਹੁ ਜੁਗ ਚਤੁਆਰੇ ।
੮. ਘਟਿ ਘਟਿ ਵਰਤੈ ਉਦਰ ਮਝਾਰੇ ।
੯. ਜੁਗੁ ਜੁਗੁ ਏਕਾ ਏਕੀ ਵਰਤੈ ਕੋਈ ਬੂਝੈ ਗੁਰ ਵੀਚਾਰਾ ਹੇ ।੩।
੧੦. ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ।
੧੧. ਪਉਣੁ ਪਾਣੀ ਅਗਨੀ ਮਿਲਿ ਜੀਆ ।
੧੨. ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ । ੪ ।
੧੩. ਗਰਭ ਕੁੰਡਲ ਮਹਿ ਉਰਧ ਧਿਆਨੀ ।
੧੪. ਆਪੇ ਜਾਣੇ ਅੰਤਰਜਾਮੀ ।
੧੫. ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ।੫।
੧੬. ਚਾਰਿ ਪਦਾਰਥ ਲੈ ਜਗਿ ਆਇਆ ।

੧੭. ਸਿਵ ਸਕਤੀ ਘਰ ਵਾਸਾ ਪਾਇਆ ।
੧੮. ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ । ੬ ।
੧੯. ਬਾਲਕੁ ਮਰੈ ਬਾਲਕ ਕੀ ਲੀਲਾ ।
੨੦. ਕਹਿ ਕਹਿ ਰੋਵਹਿ ਬਾਲੁ ਰੰਗੀਲਾ ।
੨੧. ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ । ੭ ।
੨੨. ਭਰਿ ਜੋਬਨਿ ਮਰਿ ਜਾਹਿ ਕਿ ਕੀਜੈ ।
੨੩. ਮੇਰਾ ਮੇਰਾ ਕਰਿ ਰੋਵੀਜੈ ।
੨੪. ਮਾਇਆ ਕਾਰਣਿ ਰੋਇ ਵਿਗੂਚਹਿ ਧ੍ਰਿਗੁ ਜੀਵਣੁ ਸੰਸਾਰਾ ਹੇ । ੮ ।
੨੫. ਕਾਲੀ ਹੂ ਫੁਨਿ ਧਉਲੇ ਆਏ ।
੨੬. ਵਿਣੁ ਨਾਵੈ ਗਥੁ ਗਇਆ ਗਵਾਏ ।
੨੭. ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ ।੯।
੨੮. ਆਪੁ ਵੀਚਾਰਿ ਨ ਰੋਵੈ ਕੋਈ ।
੨੯. ਸਤਿਗੁਰੁ ਮਿਲੈ ਤ ਸੋਝੀ ਹੋਈ ।
੩੦. ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ । ੧੦ ।
੩੧. ਬਿਰਧਿ ਭਇਆ ਤਨੁ ਛੀਜੈ ਦੇਹੀ ।
੩੨. ਰਾਮੁ ਨ ਜਪਈ ਅੰਤਿ ਸਨੇਹੀ ।
੩੩. ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ । ੧੧ ।
੩੪. ਨਾਮੁ ਵਿਸਾਰਿ ਚਲੈ ਕੂੜਿਆਰੇ ।
੩੫. ਆਵਤ ਜਾਤ ਪੜੈ ਸਿਰਿ ਛਾਰੇ ।
੩੬. ਸਾਹੁਰੜੈ ਘਰਿ ਵਾਸੁ ਨ ਪਾਏ ਪੇਈਅੜੈ ਸਿਰਿ ਮਾਰਾ ਹੇ ।੧੨।
੩੭. ਖਾਜੈ ਪੈਝੈ ਰਲੀ ਕਰੀਜੈ ।
੩੮. ਬਿਨੁ ਅਭ ਭਗਤੀ ਬਾਦਿ ਮਰੀਜੈ ।
੩੯. ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ । ੧੩ ।
੪੦. ਪਰਵਿਰਤੀ ਨਰਵਿਰਤਿ ਪਛਾਣੈ ।
੪੧. ਗੁਰ ਕੈ ਸੰਗਿ ਸਬਦਿ ਘਰੁ ਜਾਣੈ ।

੪੨. ਕਿਸ ਹੀ ਮੰਦਾ ਆਖਿ ਨ ਚਲੇ ਸਚਿ ਖਰਾ ਸਚਿਆਰਾ ਹੇ ।੧੪।

੪੩. ਸਾਚ ਬਿਨਾ ਦਰਿ ਸਿਝੈ ਨ ਕੋਈ ।

੪੪. ਸਾਚ ਸਬਦਿ ਪੈਝੈ ਪਤਿ ਹੋਈ ।

੪੫. ਆਪੇ ਬਖਸਿ ਲਏ ਤਿਸੁ ਭਾਵੈ ਹਉਮੈ ਗਰਬੁ ਨਿਵਾਰਾ ਹੇ ।੧੫।

੪੬. ਗੁਰ ਕਿਰਪਾ ਤੇ ਹੁਕਮੁ ਪਛਾਣੈ ।

੪੭. ਜੁਗਹ ਜੁਗੰਤਰ ਕੀ ਬਿਧਿ ਜਾਣੈ ।

੪੮. ਨਾਨਕ ਨਾਮੁ ਜਪਹੁ ਤਰੁ ਤਾਰੀ ਸਚੁ ਤਾਰੇ ਤਾਰਣਹਾਰਾ ਹੇ ।੧੬।੭।

## ਪਦ-ਅਰਥ

**ਗੁਬਾਰੇ**—ਹਨੇਰੇ ਵਿਚ; **ਤਾੜੀ**—ਸਮਾਧੀ; **ਧੁਧੂਕਾਰਿ**—ਘੁਪ ਹਨੇਰੇ ਵਿਚ; **ਨਿਰਾਲਮੁ**—ਨਿਰਲੇਪ; **ਤਦਿ**—ਤਦੋਂ; **ਚਤੁਆਰੇ**—ਚਾਰ; **ਉਦਰ**—ਪੇਟ; **ਬਿੰਦੁ**—ਬੂੰਦ (ਵੀਰਜ ਦੀ); **ਰਕਤੁ**—ਰੱਤ (ਮਾਤਾ ਦੀ); **ਪਿੰਡੁ**—ਸਰੀਰ; **ਸਰੀਆ**—ਸਿਰਜਿਆ, ਬਣਾਇਆ; **ਗਰਭ ਕੁੰਡਲ**—(ਮਾਤਾ ਦੇ) ਪੇਟ ਵਿਚ; **ਉਰਧ**—ਉਲਟਾ; **ਸਿਵ**—ਜੀਵਾਤਮਾ; **ਸਕਤੀ**—ਸ਼ਕਤੀ (ਮਾਇਆ); **ਵਿਗੂਚਹਿ**—ਖੁਆਰ ਹੁੰਦੇ ਹਨ; **ਗਥੁ**—ਪੂੰਜੀ; **ਬਜਰ**—ਕਰੜੇ; **ਕਪਾਟ**—ਦਰਵਾਜ਼ੇ; **ਬਾਦਿ**—ਬੇਅਰਥ, ਫ਼ਜ਼ੂਲ; **ਸਰਅਪਸਰ**—ਚੰਗੇ ਮੰਦੇ; **ਪਰਵਿਰਤੀ**—ਗ੍ਰਹਿਣ ਕਰਨਾ; **ਨਿਰਵਿਰਤਿ**—ਤਿਆਗ; **ਸਿਝੈ**—ਸਫਲ ਹੁੰਦਾ; **ਗਰਬੁ**—ਹੰਕਾਰ; **ਨਿਵਾਰਾ**—ਦੂਰ ਕੀਤਾ; **ਬਿਧਿ**—ਜਗਤੀ, ਵਿਉਂਤ ।

## ਟੀਕਾ

੧. ਅਨੇਕਾਂ ਯੁਗ ਹਨੇਰੇ ਵਿਚ ਹੀ ਲੰਘ ਗਏ ।

੨. ਉਦੋਂ ਬੇਅੰਤ ਪ੍ਰਭੂ ਨੇ ਸਮਾਧੀ ਲਾਈ ਹੋਈ ਸੀ ।

੩. ਘੁੱਪ ਹਨੇਰੇ ਵਿਚ ਨਿਰਲੇਪ ਪ੍ਰਭੂ (ਸਮਾਧੀ ਵਿਚ) ਬੈਠਾ ਸੀ; ਤਦੋਂ ਨਾ ਜਗਤ ਦਾ ਪਸਾਰਾ ਸੀ, ਨਾ ਕੋਈ ਧੰਧਾ (ਕੰਮ ਕਾਜ) ਸੀ । ੧ ।

੪. ਉਸ ਪਰਮਾਤਮਾ ਨੇ ਹੀ ਹਨੇਰੇ ਦੇ ਛੱਤੀ ਯੁਗ ਵਰਤਾਈ ਰਖੇ ।

੫. ਜਿਵੇਂ ਉਸ ਨੂੰ ਚੰਗਾ ਲਗਾ ਤਿਵੇਂ ਹੀ ਉਹ ਚਲਾਈ ਗਇਆ ।

੬. ਉਸ ਦੇ ਬਰਾਬਰ ਕੋਈ ਨਹੀਂ ਦਿਸਦਾ, ਉਹ ਆਪਣੇ ਵਰਗਾ ਅਪਰ ਅਪਾਰ ਆਪ ਹੀ ਹੈ । ੨ ।

੭. ਹੇ ਭਾਈ, (ਜਗ ਰਚਨਾ ਮਗਰੋਂ ਵੀ) ਉਸੇ ਨੂੰ ਚੌਹਾਂ ਯੁਗਾਂ ਵਿਚ ਵਰਤਦਾ ਸਮਝੋ ।

੮. ਉਹ ਹਰ ਸਰੀਰ ਦੇ ਅੰਦਰ ਹਰ ਦਿਲ ਵਿਚ ਵਿਆਪਕ ਹੈ ।

੯. ਯੁਗ ਯੁਗ ਵਿਚ ਇਕੋ ਪ੍ਰਭੂ ਵਰਤਦਾ ਹੈ, ਕੋਈ ਵਿਰਲਾ ਉਸ ਨੂੰ ਗੁਰੂ ਦੇ ਵਿਚਾਰ ਦੁਆਰਾ ਬੁਝਦਾ ਹੈ । ੩ ।

੧੦. (ਉਸ ਦੇ ਹੁਕਮ ਵਿਚ) ਪਿਤਾ ਦੇ ਵੀਰਜ ਦੀ ਬੂੰਦ ਅਤੇ ਮਾਂ ਦੀ ਰੱਤ ਨੇ ਮਿਲ ਕੇ ਸਰੀਰ ਬਣਾਇਆ,

੧੧. ਪਵਣ, ਪਾਣੀ, ਅਗਨੀ ਆਦਿਕ ਤੱਤਾਂ ਨੇ ਮਿਲਕੇ ਜੀਵ ਬਣਾ ਦਿੱਤਾ ।

੧੨. ਹਰ ਸਰੀਰ ਵਿਚ ਬੈਠਾ ਆਪ ਹੀ ਚੋਜ ਤੇ ਰੰਗ ਤਮਾਸ਼ੇ ਕਰ ਰਹਿਆ ਹੈ, ਉਸ ਨੇ ਆਪ ਹੀ ਮਾਇਆ-ਮੋਹ ਦਾ ਪਸਾਰਾ ਵੀ ਰਚਿਆ ਹੈ । ੪ ।

੧੩. ਮਾਂ ਦੇ ਪੇਟ ਵਿਚ ਜੀਵ ਉਲਟਾ ਲਟਕਿਆ ਪ੍ਰਭੂ ਧਿਆਨ ਵਿਚ ਹੁੰਦਾ ਹੈ ।

੧੪. ਓਦੋਂ ਅੰਤਰਜਾਮੀ ਪ੍ਰਭੂ ਆਪ ਹੀ ਉਸ ਦੇ ਦਿਲ ਦੀ ਜਾਣਦਾ ਹੈ ।

੧੫. ਉਹ ਪੇਟ ਦੇ ਅੰਦਰ ਸੁਆਸ ਸੁਆਸ ਸੱਚੇ ਦੇ ਨਾਮ ਨੂੰ ਸਿਮਰਦਾ ਹੈ । ੫ ।

੧੬. (ਪ੍ਰਭੂ ਤੋਂ) ਜੀਵ ਚਾਰ ਪਦਾਰਥ (ਬੀਜ ਰੂਪ ਵਿਚ) ਲੈ ਕੇ ਸੰਸਾਰ ਵਿਚ ਆਇਆ ਹੈ ।

੧੭. ਪਰ ਇਥੇ ਸ਼ਿਵ (ਜੀਵ) ਸ਼ਕਤੀ (ਮਾਇਆ) ਦੇ ਘਰ ਵਿਚ ਟਿਕਾਣਾ ਬਣਾ ਲੈਂਦਾ ਹੈ ।

੧੮. ਉਹ ਇਕ ਪ੍ਰਭੂ ਨੂੰ ਵਿਸਾਰਦਾ ਹੈ, ਇਸੇ ਲਈ ਸੰਸਾਰ ਬਾਜ਼ੀ ਹਾਰ ਦਿੰਦਾ ਹੈ; ਮੂਰਖ ਨੇ ਨਾਮ ਨੂੰ ਭੁਲਾ ਦਿੱਤਾ ਹੈ । ੬ ।

੧੯. (ਮਾਇਆ ਮੋਹ ਦਾ ਪਸਾਰਾ ਇਉਂ ਪ੍ਰਭਾਵ ਪਾਂਦਾ ਹੈ ਕਿ) ਜਦੋਂ (ਕਿਸੇ ਘਰ ਵਿਚ) ਬਾਲਕ ਮਰ ਜਾਂਦਾ ਹੈ ਤਾਂ (ਮਾਪੇ ਤੇ ਸੰਬੰਧੀ) ਉਸ ਦੀਆਂ ਖੇਡਾਂ ਯਾਦ ਕਰਦੇ ਹਨ ।

੨੦. ਬਾਲਕ ਨੂੰ ਬੜਾ ਰੰਗੀਲਾ-ਪਿਆਰਾ ਆਖ ਆਖ ਕੇ ਰੋਂਦੇ ਹਨ ।

੨੧. (ਇਹ ਨਹੀਂ ਜਾਣਦੇ ਕਿ) ਜਿਸ ਦਾ ਉਹ ਬਾਲਕ ਭੇਜਿਆ ਹੋਇਆ ਸੀ, ਉਸ ਨੇ ਵਾਪਸ ਲੈ ਲਇਆ ਹੈ, ਰੋਣ ਵਾਲਾ ਖਾਹ ਮਖਾਹ ਭੁਲਿਆ ਹੋਇਆ ਹੈ ।੭।

੨੨. ਜਦੋਂ ਕੋਈ ਜੀਵ ਭਰ-ਜਵਾਨੀ ਵਿਚ ਮਰ ਜਾਂਦਾ ਹੈ, ਤਦ ਕੀ ਇਹ ਘਟਨਾ ਕਿਸੇ ਦੇ ਵਸ ਹੈ (ਹਰੀ ਦੀ ਆਪਣੀ ਲੀਲ੍ਹਾ ਹੈ) ? ।

੨੩. ਫਿਰ ਵੀ ਮੇਰਾ-ਮੇਰਾ ਕਹਿ ਕੇ (ਸੰਬੰਧੀ) ਰੋਂਦੇ ਹਨ ।

੨੪. ਜੋ ਮਾਇਆ-ਮੋਹ ਵਿਚ ਬਝੇ ਹੋਣ ਕਰਕੇ ਰੋਂਦੇ ਹਨ, ਉਹ ਖੁਆਰ ਹੁੰਦੇ ਹਨ, ਐਸਾ ਸੰਸਾਰਕ ਜੀਵਨ ਫਿਟਕਾਰ ਯੋਗ ਹੈ । ੮ ।

੨੫. ਕਾਲੇ ਕੇਸਾਂ ਤੋਂ ਚਿੱਟੇ ਆ ਗਏ (ਬੁਢੇਪਾ ਆ ਗਇਆ)।

੨੬. ਪਰ ਨਾਮ ਤੋਂ ਬਿਨਾਂ ਹੋਣ ਕਰਕੇ (ਜੀਵ) ਪੂੰਜੀ ਗਵਾ ਕੇ ਚਲਾ ਜਾਂਦਾ ਹੈ।

੨੭. ਖੋਟੀ ਮਤ ਕਰਕੇ ਅਗਿਆਨੀ ਜੀਵ ਨਾਸ਼ ਹੁੰਦਾ ਹੈ, ਮਾਇਆ ਦਾ ਠੱਗਿਆ ਹੋਇਆ ਰੋ ਰੋ ਕੇ ਕੁਰਲਾਂਦਾ ਹੈ। ੯।

੨੮. ਜੋ ਆਪਣੇ ਅਸਲੇ ਭਾਵ ਆਪੇ ਨੂੰ ਵਿਚਾਰਦਾ ਹੈ, ਉਹ ਨਹੀਂ ਰੋਂਦਾ (ਉਹ ਗਿਆਨੀ ਹੈ)।

੨੯. ਪਰ ਆਪਣੇ ਅਸਲੇ ਦੀ ਸੋਝੀ ਗੁਰੂ ਦੇ ਮੇਲ ਨਾਲ ਹੁੰਦੀ ਹੈ।

੩੦. ਗੁਰੂ ਤੋਂ ਬਿਨਾਂ ਅਗਿਆਨਤਾ ਦੇ ਕਰੜੇ ਦਰਵਾਜ਼ੇ ਨਹੀਂ ਖੁਲ੍ਹਦੇ; ਸ਼ਬਦ ਦੁਆਰਾ ਹੀ ਪਾਰ-ਉਤਾਰਾ ਮਿਲਦਾ ਹੈ। ੧੦।

੩੧. ਜਦ ਮਨੁੱਖ ਬੁੱਢਾ ਹੋ ਜਾਂਦਾ ਹੈ, ਉਸ ਦਾ ਸਰੀਰ ਭੀ ਕਮਜ਼ੋਰ ਹੋ ਜਾਂਦਾ ਹੈ।

੩੨. ਪਰ ਉਹ ਅਜੇ ਭੀ ਨਾਮ ਨਹੀਂ ਜਪਦਾ ਜੋ ਨਾਮ ਅੰਤ ਵੇਲੇ ਬੇਲੀ ਬਣਦਾ ਹੈ।

੩੩. ਨਾਮ ਵਿਸਾਰ ਕੇ ਜੀਵ ਬਦਨਾਮੀ ਦਾ ਟਿੱਕਾ ਲਾ ਕੇ ਜਾਂਦਾ ਹੈ ਅਤੇ ਦਰਗਾਹ ਵਿਚ ਵੀ ਝੂਠਾ (ਅਰਥਾਤ ਝੂਠਾ ਜੀਵ) ਖੁਆਰ ਹੁੰਦਾ ਹੈ। ੧੧।

੩੪. ਕੂੜਿਆਰਾ ਜੀਵ ਨਾਮ ਵਿਸਾਰ ਕੇ ਇਥੋਂ ਤੁਰਦਾ ਹੈ।

੩੫. ਉਹ ਜੰਮਦਾ ਮਰਦਾ ਹੈ ਅਤੇ ਉਸ ਦੇ ਸਿਰ ਤੇ ਸੁਆਹ ਪੈਂਦੀ ਹੈ।

੩੬. ਪ੍ਰਭੂ ਦੇ ਘਰ ਵਿਚ ਉਸ ਨੂੰ ਟਿਕਾਣਾ ਨਹੀਂ ਮਿਲਦਾ, ਇਸ ਲੋਕ ਵਿਚ ਵੀ ਉਸ ਦੇ ਸਿਰ ਤੇ ਜੁੱਤੀਆਂ ਪੈਂਦੀਆਂ ਹਨ। ੧੨।

੩੭. ਇਥੇ ਖਾਈਦਾ ਹੈ, ਪਾਈਦਾ ਹੈ ਤੇ ਮੌਜਾਂ ਕਰੀਦੀਆਂ ਹਨ,

੩੮. (ਪਰ) ਅੰਦਰੋਂ ਉਠਦੀ ਪ੍ਰੇਮਾ-ਭਗਤੀ ਦੇ ਬਿਨਾਂ ਬੇਅਰਥ ਮਰ ਜਾਈਦਾ ਹੈ।

੩੯. ਜੋ ਚੰਗੇ ਮੰਦੇ ਦੀ ਸੋਝੀ ਨਹੀਂ ਰੱਖਦਾ, ਜਮ ਉਸ ਨੂੰ ਮਾਰਦਾ ਹੈ, ਓਸ ਦੇ ਸਾਹਮਣੇ ਉਸ ਦਾ ਕੀ ਵਾਹ ਚਲਦਾ ਹੈ ?। ੧੩।

੪੦. ਜੋ ਇਸ ਗੱਲ ਦੀ ਪਛਾਣ ਕਰਦਾ ਹੈ ਕਿ ਕਿਥੇ ਗ੍ਰਹਿਣ ਅਤੇ ਕਿਥੇ ਤਿਆਗ ਵਰਤਣਾ ਹੈ।

੪੧. ਜੋ ਗੁਰੂ-ਸ਼ਬਦ ਦੁਆਰਾ ਗੁਰੂ ਦੀ ਸੰਗਤ ਵਿਚ ਜੁੜ ਕੇ ਆਪਣੇ ਨਿਜ ਸਰੂਪ ਨੂੰ ਜਾਣਦਾ ਹੈ।

੪੨. ਜੋ ਕਿਸੇ ਨੂੰ ਮੰਦਾ ਸਮਝ ਕੇ ਸੰਸਾਰ ਵਿਚ ਨਹੀਂ ਵਿਚਰਦਾ, ਉਹ ਸੱਚ ਦੁਆਰਾ ਹੀ (ਹਰੀ ਦੀ ਹਜ਼ੂਰੀ ਵਿਚ) ਚੰਗਾ ਸਚਿਆਰ ਠਹਿਰਾਇਆ ਜਾਂਦਾ ਹੈ। ੧੪।

੪੩. ਸੱਚ ਤੋਂ ਬਿਨਾਂ ਪ੍ਰਭੂ-ਦਰ ਤੇ ਕੋਈ ਸਫਲ ਨਹੀਂ ਹੁੰਦਾ।

੪੪. ਸੱਚੇ ਨਾਮ ਵਿਚ ਜੁੜਨ ਨਾਲ ਸਰੋਪਾ ਮਿਲਦਾ ਹੈ, ਇੱਜ਼ਤ ਮਿਲਦੀ ਹੈ।

੪੫. ਜੋ ਜੀਵ ਉਸ ਨੂੰ ਪਿਆਰਾ ਲਗਦਾ ਹੈ ਉਸ ਨੂੰ (ਉਸ ਦੇ ਗੁਣਾਂ) ਕਰਕੇ ਉਹ ਆਪ ਹੀ ਬਖਸ਼ ਲੈਂਦਾ ਹੈ ਅਤੇ ਉਸ ਦੇ ਅੰਦਰੋਂ ਹਉਮੈਂ ਹੰਕਾਰ ਦੂਰ ਕਰ ਦਿੰਦਾ ਹੈ। ੧੫।

੪੬. ਜੋ ਮਨੁੱਖ ਗੁਰੂ ਦੀ ਕਿਰਪਾ ਨਾਲ ਪ੍ਰਭੂ ਦਾ ਹੁਕਮ ਸਮਝ ਜਾਂਦਾ ਹੈ,

੪੭. ਉਹ ਯੁਗਾਂ ਯੁਗੰਤਰਾਂ ਤੋਂ ਚਲ ਰਹੀ (ਹੁਕਮ ਦੀ) ਵਿਉਂਤ ਨੂੰ ਜਾਣ ਲੈਂਦਾ ਹੈ (ਅਰਥਾਤ ਜੀਵ ਉਸ ਦੇ ਹੁਕਮ ਅਨੁਸਾਰ ਕਰਮਾਂ ਦੇ ਚਕਰ ਵਿਚ ਪਏ ਹਨ)।

੪੮. (ਨਾਨਕ) ਨਾਮ ਜਪੋ, ਹੇ ਭਾਈ, ਸੰਸਾਰ ਸਾਗਰ ਤਰਨ ਲਈ ਫਿਰ ਸੱਚਾ ਪ੍ਰਭੂ ਜੋ ਨਾਮ ਦੀ ਬੇੜੀ ਹੈ, ਤਾਰਨ ਦੇ ਸਮਰਥ ਹੈ, ਪਾਰ ਲੰਘਾ ਲੈਂਦਾ ਹੈ। ੧੬। ੧। ੭।

## ੮

੧. ਹਰਿ ਸਾ ਮੀਤੁ ਨਾਹੀ ਮੈ ਕੋਈ ।

੨. ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ।

੩. ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ । ।੧।

੪. ਗੁਰੁ ਸਰਵਰੁ ਹਮ ਹੰਸ ਪਿਆਰੇ ।

੫. ਸਾਗਰ ਮਹਿ ਰਤਨ ਲਾਲ ਬਹੁ ਸਾਰੇ ।

੬. ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ ।੨।

੭. ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ।

੮. ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ।

੯. ਸਤਿਗੁਰ ਮਤਿ ਤਾਰੇ ਤਾਰਣਹਾਰਾ ਮੇਲਿ ਲਏ ਰੰਗਿ ਲੀਨਾ ਹੇ ।੩।

੧੦. ਸਤਿਗੁਰ ਬਾਝਹੁ ਮੁਕਤਿ ਕਿਨੇਹੀ ।

੧੧. ਓਹੁ ਆਦਿ ਜੁਗਾਦੀ ਰਾਮ ਸਨੇਹੀ ।

੧੨. ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ।੪।

੧੩. ਸਤਿਗੁਰੁ ਦਾਤਾ ਮੁਕਤਿ ਕਰਾਏ ।

੧੪. ਸਭਿ ਰੋਗ ਗਵਾਏ ਅੰਮ੍ਰਿਤੁ ਰਸੁ ਪਾਏ ।

੧੫. ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ । ੫ ।

੧੬. ਕਾਇਆ ਹੰਸ ਪ੍ਰੀਤਿ ਬਹੁ ਧਾਰੀ ।

੧੭. ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ।

੧੮. ਅਹਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ । ੬ ।

੧੯. ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ ।

੨੦. ਪਉਣ ਪਾਣੀ ਬੈਸੰਤਰੁ ਗਾਜੈ ।

੨੧. ਮਨੂਆ ਡੋਲੈ ਦੂਤ ਸੰਗਤਿ ਮਿਲਿ ਸੋ ਪਾਏ ਜੋ ਕਿਛੁ ਕੀਨਾ ਹੇ । । ੭ ।

੨੨. ਨਾਮੁ ਵਿਸਾਰਿ ਦੋਖ ਦੁਖ ਸਹੀਐ ।

੨੩. ਹੁਕਮੁ ਭਇਆ ਚਲਣਾ ਕਿਉ ਰਹੀਐ ।

੨੪. ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ । ੮ ।

੨੫. ਚਉਰਾਸੀਹ ਨਰਕ ਸਾਕਤੁ ਭੋਗਾਈਐ ।

੨੬. ਜੈਸਾ ਕੀਚੈ ਤੈਸੋ ਪਾਈਐ ।

੨੭. ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ । ੯ ।

੨੮. ਖੰਡੇ ਧਾਰ ਗਲੀ ਅਤਿ ਭੀੜੀ ।

੨੯. ਲੇਖਾ ਲੀਜੈ ਤਿਲ ਜਿਉ ਪੀੜੀ ।

੩੦. ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ । ੧੦ ।

੩੧. ਮੀਤ ਸਖੇ ਕੇਤੇ ਜਗ ਮਾਹੀ ।

੩੨. ਬਿਨੁ ਗੁਰ ਪਰਮੇਸਰ ਕੋਈ ਨਾਹੀ ।

੩੩. ਗੁਰ ਕੀ ਸੇਵਾ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ । ੧੧ ।

੩੪. ਕੂੜੁ ਛੋਡਿ ਸਾਚੇ ਕਉ ਧਾਵਹੁ ।

੩੫. ਜੋ ਇਛਹੁ ਸੋਈ ਫਲੁ ਪਾਵਹੁ ।

੩੬. ਸਾਚ ਵਖਰ ਕੇ ਵਾਪਾਰੀ ਵਿਰਲੇ ਲੇ ਲਾਹਾ ਸਉਦਾ ਕੀਨਾ ਹੇ । ੧੨ ।

੩੭. ਹਰਿ ਹਰਿ ਨਾਮੁ ਵਖਰੁ ਲੈ ਚਲਹੁ ।

੩੮. ਦਰਸਨੁ ਪਾਵਹੁ ਸਹਜਿ ਮਹਲਹੁ ।

੩੯. ਗੁਰਮੁਖਿ ਖੋਜਿ ਲਹਹਿ ਜਨ ਪੂਰੇ ਇਉ ਸਮਦਰਸੀ ਚੀਨਾ ਹੇ ।੧੩।

੪੦. ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ।

੪੧. ਗੁਰ ਕੈ ਸਬਦਿ ਮਨ ਕਉ ਸਮਝਾਵਹਿ ।

੪੨. ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮਰਾਮੈ ਲੀਨਾ ਹੇ ।੧੪।

੪੩. ਨਾਰਦ ਸਾਰਦ ਸੇਵਕ ਤੇਰੇ ।

੪੪. ਤ੍ਰਿਭਵਣਿ ਸੇਵਕ ਵਡਹੁ ਵਡੇਰੇ ।

੪੫. ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ ਸਭੁ ਤੇਰੋ ਕਾਰਣੁ ਕੀਨਾ ਹੇ ।੧੫।

੪੬. ਇਕਿ ਦਰਿ ਸੇਵਹਿ ਦਰਦੁ ਵਞਾਏ ।

੪੭. ਓਇ ਦਰਗਹ ਪੈਧੇ ਸਤਿਗੁਰੂ ਛਡਾਏ ।

੪੮. ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ ।੧੬।

੪੯. ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ ।

੫੦. ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ।

੫੧. ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ ।੧੭।੨।੮।

## ਪਦ-ਅਰਥ

**ਸੁਰਤਿ ਸਮੋਈ**—ਸੁਰਤੀ ਪਾਈ ਹੈ; **ਭੀਨਾ**—ਭਿੱਜ ਜਾਂਦਾ ਹੈ, ਹਰਿਆ ਹੋ ਜਾਂਦਾ ਹੈ; **ਅਗਾਹੁ**—ਅਥਾਹ; **ਰੰਗਿ**—ਪ੍ਰੇਮ ਵਿਚ; **ਜਾਗਾਤਿ**—ਮਸੂਲੀਆ; **ਕਰ**—ਮਸੂਲ, ਟੈਕਸ; **ਠਰੁ**—ਠੰਢਾ; **ਛਾਜੇ**—ਛਾ ਰਹਿਆ ਹੈ, ਵਿਆਪਕ ਹੈ; **ਗਾਜੈ**—ਗਜਦਾ ਹੈ; **ਦੂਤ**—ਵੈਰੀਆਂ ਦੀ (ਕਾਮਾਦਿਕ ਦੀ); **ਕੂਪ**—ਖੂਹ; **ਮੀਨਾ**—ਮਛਲੀ; **ਕਲਤ੍ਰ**—ਇਸਤ੍ਰੀ; **ਸੁਤ**—ਪੁੱਤਰ; **ਪਰਾਇਣਿ**—ਆਸਰਾ; **ਸਮਦਰਸੀ**—ਇਕੋ ਨਜ਼ਰ ਨਾਲ ਵੇਖਣ ਵਾਲਾ; **ਚੀਨਾ**—ਪਛਾਣਿਆ, ਸਮਝਿਆ; **ਸਾਰਦ**—ਸ਼ਾਰਦਾ, ਸਰਸ੍ਵਤੀ ਦੇਵੀ; **ਤ੍ਰਿਭਵਣਿ**—ਤਿੰਨਾਂ ਭਵਨਾਂ ਵਿਚ; **ਵਞਾਏ**—ਗਵਾਂਦੇ ਹਨ ।

## ਟੀਕਾ

੧. ਮੈਨੂੰ ਪਰਮਾਤਮਾ ਵਰਗਾ ਹੋਰ ਕੋਈ ਮਿੱਤਰ ਨਹੀਂ ਦਿਸਦਾ,

੨. ਜਿਸ ਪਰਮਾਤਮਾ ਨੇ ਮੈਨੂੰ ਤਨ ਮਨ ਦਿਤਾ ਹੈ ਅਤੇ ਮੇਰੇ ਅੰਦਰ ਸੁਰਤੀ ਪਾਈ ਹੈ।

੩. ਜੋ ਸਾਰੇ ਜੀਵਾਂ ਨੂੰ ਪਾਲ ਕੇ ਸਭ ਨੂੰ ਸੰਭਾਲਦਾ ਹੈ, ਉਹ ਸਭ ਦੇ ਅੰਦਰ ਹੀ ਹੈ, ਸਿਆਣਾ ਹੈ ਤੇ ਵੇਖਣਹਾਰ ਹੈ।੧।

੪. (ਉਸ ਨੂੰ ਪ੍ਰਾਪਤ ਕਰਨ ਲਈ ਗੁਰੂ ਦੀ ਸ਼ਰਨ ਪੈਣਾ ਹੁੰਦਾ ਹੈ) ਗੁਰੂ ਸਰੋਵਰ ਹੈ, ਅਸੀਂ ਜੀਵ ਉਸ (ਸਰੋਵਰ) ਦੇ ਪਿਆਰੇ (ਪਿਆਰ ਕਰਨ ਵਾਲੇ) ਹੰਸ ਹਾਂ।

੫. ਗੁਰੂ-ਸਾਗਰ ਵਿਚ ਕੀਮਤੀ ਗੁਣ ਰੂਪੀ ਰਤਨ ਹਨ,

੬. ਮੋਤੀ, ਮਾਣਕ ਅਤੇ ਹੀਰੇ (ਹਰੀ ਜਸ ਕੀਤਿਆਂ ਲੱਭਦੇ ਹਨ), ਹਰੀ ਜਸ ਗਾਂਦਿਆਂ ਮਨ ਤਨ ਪ੍ਰਸੰਨ ਹੋ ਜਾਂਦਾ ਹੈ।੨।

੭. ਉਂਜ ਉਹ ਹਰੀ ਪਹੁੰਚ ਤੋਂ ਪਰੇ, ਅਥਾਹ, ਬੇਅੰਤ ਤੇ ਨਿਰਲੇਪ ਹੈ।

੮. ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਹ ਗੁਰੂ ਹੈ ਅਤੇ ਸ੍ਰਿਸ਼ਟੀ ਦਾ ਪਾਲਕ ਹੈ।

੯. ਉਹ ਤਾਰਣਹਾਰ ਪ੍ਰਭੂ, ਸਤਿਗੁਰੂ ਦੀ ਮੱਤ ਦੁਆਰਾ, ਪ੍ਰੇਮ ਵਿਚ ਲੀਨ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ ਤੇ ਸੰਸਾਰ ਸਾਗਰ ਤੋਂ ਤਾਰ ਦਿੰਦਾ ਹੈ।੩।

੧੦. ਸਤਿਗੁਰੂ ਤੋਂ ਬਿਨਾਂ ਮੁਕਤੀ ਕਿਵੇਂ ਹੋ ਸਕਦੀ ਹੈ (ਨਹੀਂ ਹੋ ਸਕਦੀ) ?

੧੧. ਸਤਿਗੁਰੂ ਹੀ ਆਦਿ ਜੁਗਾਦਿ ਤੋਂ ਪ੍ਰਭੂ ਦਾ ਪਿਆਰਾ ਹੈ।

੧੨. (ਗੁਰੂ ਦੁਆਰਾ) ਪ੍ਰਭੂ ਕਿਰਪਾ ਕਰਕੇ ਮੁਕਤੀ ਦਿੰਦਾ ਹੈ, ਕੀਤੇ ਹੋਏ ਔਗੁਣ ਬਖਸ਼ਦਾ ਹੈ ਅਤੇ ਆਪਣੀ ਹਜ਼ੂਰੀ ਵਿਚ ਰਖਦਾ ਹੈ।੪।

੧੩. ਸਤਿਗੁਰੂ ਨਾਮ ਦਾ ਦਾਤਾ ਹੈ ਅਤੇ ਨਾਮ ਦੁਆਰਾ ਮੁਕਤ ਕਰਨ ਵਾਲਾ ਹੈ।

੧੪. ਉਹ ਨਾਮ-ਅੰਮ੍ਰਿਤ ਸਾਡੇ ਅੰਦਰ ਪਾ ਕੇ, ਸਾਡੇ ਆਤਮਕ ਰੋਗ ਦੂਰ ਕਰਦਾ ਹੈ।

੧੫. ਨਾਮ-ਅੰਮ੍ਰਿਤ ਨਾਲ ਜਿਸ ਮਨੁੱਖ ਦੀ ਤ੍ਰਿਸ਼ਨਾ ਬੁਝ ਗਈ ਹੈ, ਅਤੇ ਛਾਤੀ ਠੰਢੀ ਹੋ ਗਈ ਹੈ, ਜਮ-ਮਸੂਲੀਆਂ ਉਸ ਤੋਂ ਕਰ ਨਹੀਂ ਮੰਗਦਾ (ਉਹ ਜਨਮ ਮਰਨ ਤੋਂ ਰਹਤ ਹੋ ਗਇਆ ਹੈ)।੫।

੧੬. ਹੰਸ ਰੂਪੀ ਜੀਵਾਤਮਾ ਕਾਇਆ ਰੂਪ ਨਾਰ ਨਾਲ ਪ੍ਰੀਤ ਬਣਾ ਲੈਂਦਾ ਹੈ।

੧੭. ਜੀਵਾਤਮਾ ਯੋਗੀ ਹੈ ਭਾਵ ਯੋਗੀ ਵਾਕਰ ਫੇਰੀ ਪਾ ਕੇ ਚਲਾ ਜਾਣ ਵਾਲਾ ਹੈ ਅਤੇ ਦੇਹੀ ਸੁਹਣੀ ਇਸਤ੍ਰੀ ਵਾਕਰ ਹੈ।

੧੮. ਜੀਵਾਤਮਾ ਰੰਗ ਰਲੀਆਂ ਮਾਨਣ ਵਾਲਾ ਬਣ ਕੇ, ਦਿਨ ਰਾਤ ਉ : ਨੂੰ ਭੋਗਦਾ ਹੈ ਪਰ ਤੁਰਨ ਲਗਿਆ (ਮੌਤ ਵੇਲੇ) ਦੇਹੀ ਨਾਲ ਸਲਾਹ ਨਹੀਂ ਕਰਦਾ (ਤੇ ਐਵੇਂ ਹੀ ਛੱਡ ਜਾਂਦਾ ਹੈ) । ੧੬ ।

੧੯. ਪ੍ਰਭੂ ਸੰਸਾਰ ਪੈਦਾ ਕਰਕੇ ਉਸ ਵਿਚ ਛਾ ਰਹਿਆ ਹੈ (ਵਿਆਪਕ ਹੋ ਰਹਿਆ ਹੈ) ।

੨੦. ਪਵਣ, ਪਾਣੀ ਆਦਿ ਤੱਤਾਂ ਦਾ ਬਣਿਆਂ ਸਰੀਰ ਗਜਦਾ ਹੈ ।

੨੧. ਕਾਮਾਦਿਕ ਦੂਤਾਂ ਦੀ ਸੰਗਤ ਵਿਚ ਮਿਲ ਕੇ ਮਨ ਡੋਲਦਾ ਰਹਿੰਦਾ ਹੈ ਅਤੇ ਆਪਣੇ ਕੀਤੇ ਕਰਮਾਂ ਦਾ ਫਲ ਪਾਂਦਾ ਹੈ । ੭ ।

੨੨. ਪ੍ਰਭੂ ਦਾ ਨਾਮ ਵਿਸਾਰ ਕੇ ਵਿਕਾਰ ਲਗਦੇ ਹਨ ਅਤੇ ਦੁਖ ਸਹਾਰੀਦੇ ਹਨ ।

੨੩. ਜਦੋਂ ਹੁਕਮ ਅਨੁਸਾਰ ਮੌਤ ਦਾ ਸੱਦਾ ਆ ਜਾਂਦਾ ਹੈ ਤਾਂ ਚਲਣਾ ਪੈਂਦਾ ਹੈ, ਕਿਵੇਂ ਕੋਈ ਠਹਿਰ ਸਕਦਾ ਹੈ ?

੨੪. ਤੇ ਜੀਵ ਨਰਕ ਦੇ ਖੂਹ ਵਿਚ ਗੋਤੇ ਖਾਂਦਾ ਹੈ ਤੇ ਦੁਖੀ ਹੁੰਦਾ ਹੈ ਜਿਵੇਂ ਮਛਲੀ ਪਾਣੀ ਤੋਂ ਬਾਹਰ ਹੋ ਕੇ ਦੁਖੀ ਹੁੰਦੀ ਹੈ । ੮ ।

੨੫. ਚੁਰਾਸੀ ਲੱਖ ਜੂਨਾਂ ਰੂਪ ਨਰਕ ਮਾਇਆਧਾਰੀ ਜੀਵ ਨੂੰ ਭੋਗਾਏ ਜਾਂਦੇ ਹਨ ।

੨੬. ਜੈਸਾ ਕਰਮ ਕੋਈ ਕਰਦਾ ਹੈ ਤੈਸਾ ਫਲ ਪਾਈਦਾ ਹੈ ।

੨੭. ਸਤਿਗੁਰੂ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ-ਜੀਵ ਪਿਛਲੇ ਕਰਮਾਂ ਦੇ ਸੰਸਕਾਰਾਂ ਵਿਚ ਬੱਧਾ ਹੋਇਆ ਦੁਖੀ ਹੁੰਦਾ ਹੈ । ੯ ।

੨੮. ਮੌਤ ਮਗਰੋਂ ਦਾ ਪੈਂਡਾ ਜਿਥੋਂ ਰੂਹ ਨੇ ਲੰਘਣਾ ਹੈ, ਤੰਗ ਹੈ ਅਤੇ ਖੰਡੇ ਦੀ ਧਾਰ ਵਰਗਾ ਤਿੱਖਾ ਹੈ ।

੨੯. ਉਥੇ ਕਰਮਾਂ ਦਾ ਲੇਖਾ ਇਵੇਂ (ਕਰੜਾਈ ਨਾਲ) ਲਇਆ ਜਾਂਦਾ ਹੈ ਜਿਵੇਂ ਤਿਲ ਕੋਹਲੂ ਵਿਚ ਪੀੜੇ ਜਾਂਦੇ ਹਨ ।

੩੦. ਉਥੇ ਮਾਤਾ, ਪਿਤਾ, ਇਸਤ੍ਰੀ, ਪੁਤਰ ਕੋਈ ਵੀ ਮਿੱਤਰ ਨਹੀਂ ਬਣਦਾ, ਹਰੀ ਨਾਮ ਦੀ ਪ੍ਰਾਪਤੀ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ । ੧੦ ।

੩੧. ਜਗਤ ਵਿਚ ਮਿੱਤਰ ਤੇ ਸੰਗੀ ਸਾਥੀ ਭਾਵੇਂ ਕਿਤਨੇ ਹੀ ਹੋਣ,

੩੨. ਬਿਨਾਂ ਗੁਰੂ ਤੇ ਪਰਮੇਸ਼ਰ ਦੇ ਕੋਈ ਭੀ ਨਹੀਂ ਬਹੁੜਦਾ ।

੩੩. ਮੁਕਤੀ ਦਾ ਵਸੀਲਾ ਗੁਰੂ ਦੀ ਸੇਵਾ ਹੈ ਤੇ ਰੋਜ਼ਾਨਾ ਗਾਵਿਆਂ ਹਰੀ ਜਸ ਹੈ । ੧੧ ।

੩੪. ਹੇ ਭਾਈ, ਝੂਠ ਨੂੰ ਤਿਆਗੋ ਅਤੇ ਸੱਚੇ ਪ੍ਰਭੂ ਦੀ ਪ੍ਰਾਪਤੀ ਦੇ ਰਾਹ ਵਲ ਚਲੋ ।

੩੫. ਇਸ ਤਰ੍ਹਾਂ ਪ੍ਰਭੂ ਤੋਂ ਜੋ ਚਾਹੋਗੇ, ਮਿਲੇਗਾ ।

੩੬. ਪਰ ਸੱਚੇ ਸੌਦੇ ਭਾਵ ਨਾਮ ਦੇ ਗਾਹਕ ਵਿਰਲੇ ਹੀ ਹਨ, ਜਿੰਨ੍ਹਾਂ ਨੇ ਲਾਭਵੰਦਾ ਸੌਦਾ ਕੀਤਾ ਹੈ । ੧੨ ।

੩੭. ਹੇ ਭਾਈ, ਹਰੀ ਨਾਮ ਦਾ ਸੌਦਾ ਲੈ ਕੇ ਦਰਗਾਹ ਵਿਚ ਪਹੁੰਚੋ।

੩੮. ਫਿਰ ਤੁਸੀਂ ਸਹਿਜੇ ਹੀ ਮਹਲਾਂ ਵਿਚ ਹਰੀ ਦੇ ਦਰਸ਼ਨ ਪਾਉਗੇ ।

੩੯. ਉੱਤਮ ਪੁਰਖ ਇਸ ਤਰ੍ਹਾਂ ਗੁਰੂ ਰਾਹੀਂ ਨਾਮ ਪ੍ਰਾਪਤ ਕਰਦੇ ਹਨ ਅਤੇ ਸਭ ਨੂੰ ਇਕੋ ਜਿਹੇ ਪਿਆਰ ਕਰਨ ਵਾਲੇ ਪਰਮਾਤਮਾ ਨੂੰ ਅੰਦਰ ਹੀ ਵੇਖਦੇ ਹਨ । ੧੩ ।

੪੦. ਕੋਈ ਵਿਰਲੇ ਹੀ ਗੁਰੂ ਦੀ ਸ਼ਰਨ ਪੈ ਕੇ ਬੇਅੰਤ ਪ੍ਰਭੂ ਨੂੰ ਲੱਭ ਲੈਂਦੇ ਹਨ ।

੪੧. ਉਹ ਗੁਰੂ ਦੇ ਸ਼ਬਦ ਦੁਆਰਾ ਮਨ ਨੂੰ ਸਮਝਾਉਂਦੇ ਹਨ ।

੪੨. ਹੇ ਭਾਈ, ਸਤਿਗੁਰੂ ਦੀ ਬਾਣੀ ਪੂਰਨ ਸ਼ਰਧਾ ਨਾਲ ਸੱਚੀ ਬਾਣੀ ਸਮਝੋ; ਇਵੇਂ ਵਾਹਿਗੁਰੂ ਵਿਚ ਲੀਨ ਹੋਵੋਗੇ । ੧੪ ।

੪੩. ਹੇ ਪ੍ਰਭੂ, ਨਾਰਦ ਵਰਗੇ ਰਿਸ਼ੀ ਅਤੇ ਸ਼ਾਰਦਾ ਵਰਗੀਆਂ ਦੇਵੀਆਂ ਤੇਰੇ ਦਰ ਤੇ ਸੇਵਕ ਹਨ।

੪੪. ਤਿੰਨਾਂ ਭਵਨਾਂ ਵਿਚ ਜੋ ਵੱਡੇ ਤੋਂ ਵੱਡੇ ਲੋਕ ਹਨ, ਉਹ ਤੇਰੇ ਦਾਸ ਹਨ ।

੪੫. ਇਹ ਸਭ ਤੇਰੀ ਰਚਨਾ ਹੈ, ਤੂੰ ਸਭ ਨੂੰ ਰਿਜ਼ਕ ਦੇਣ ਵਾਲਾ ਹੈਂ, ਸਾਰਾ ਸੰਸਾਰ ਤੇਰਾ ਬਣਾਇਆ ਹੋਇਆ ਹੈ । ੧੫ ।

੪੬. ਅਨੇਕਾਂ ਤੇਰੇ ਦਰ ਤੇ ਤੇਰੀ ਭਗਤੀ ਕਰਦੇ ਹਨ ਅਤੇ ਆਪਣਾ ਦੁਖ-ਦਰਦ ਦੂਰ ਕਰ ਲੈਂਦੇ ਹਨ ।

੪੭. ਜਿਨ੍ਹਾਂ ਨੂੰ ਗੁਰੂ ਵਿਕਾਰਾਂ ਤੋਂ ਛੁਡਾਂਦਾ ਹੈ ਉਨ੍ਹਾਂ ਨੂੰ ਦਰਗਾਹ ਵਿਚ ਸਤਿਕਾਰ ਮਿਲਦਾ ਹੈ ।

੪੮. ਸਤਿਗੁਰੂ ਉਨ੍ਹਾਂ ਦੇ ਹਉਮੈਂ ਦੇ ਬੰਧਨ ਤੋੜ ਦਿੰਦਾ ਹੈ ਅਤੇ ਉਨ੍ਹਾਂ ਦੇ ਚੰਚਲ ਮਨ ਨੂੰ ਅਡੋਲ ਕਰਦਾ ਹੈ । ੧੬ ।

੪੯. ਹੇ ਭਾਈ, ਸਤਿਗੁਰੂ ਦੀ ਸ਼ਰਨ ਆਓ ਅਤੇ ਉਹ ਤਰੀਕਾ ਸਮਝ ਲਓ,

੫੦. ਜਿਸ ਨਾਲ ਪ੍ਰਭੂ ਮਿਲ ਜਾਵੇ ਅਤੇ ਕਰਮਾਂ ਦਾ ਲੇਖਾ ਮੁਕ ਜਾਵੇ ।

੫੧. ਹਉਮੈ ਨੂੰ ਦੂਰ ਕਰਕੇ ਗੁਰੂ ਦੀ ਦਸੀ ਸੇਵਾ ਕਰੋ; (ਦਾਸ ਨਾਨਕ) ਇਸ ਤਰ੍ਹਾਂ ਹਰੀ ਪ੍ਰੇਮ ਵਿਚ ਭਿੱਜ ਜਾਈਦਾ ਹੈ । ੧੭ । ੨ । ੮ ।

## ੯

**੧. ਅਸੁਰ ਸਘਾਰਣ ਰਾਮੁ ਹਮਾਰਾ ।**

**੨. ਘਟਿ ਘਟਿ ਰਮਈਆ ਰਾਮੁ ਪਿਆਰਾ ।**

੩. ਨਾਲੇ ਅਲਖੁ ਨ ਲਖੀਐ ਮੂਲੇ ਗੁਰਮੁਖਿ ਲਿਖੁ ਵੀਚਾਰਾ ਹੇ ।੧।
੪. ਗੁਰਮੁਖਿ ਸਾਧੂ ਸਰਣਿ ਤੁਮਾਰੀ ।
੫. ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ।
੬. ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ । ੨ ।
੭. ਮਨਮੁਖ ਅੰਧੁਲੇ ਸੋਝੀ ਨਾਹੀ ।
੮. ਆਵਹਿ ਜਾਹਿ ਮਰਹਿ ਮਰਿ ਜਾਹੀ ।
੯. ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ । ੩ ।
੧੦. ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ।
੧੧. ਕਿਰਤ ਕੇ ਬਾਧੇ ਪਾਪ ਕਮਾਵਹਿ ।
੧੨. ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ । ੪ ।
੧੩. ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ।
੧੪. ਪਰ ਪਿਰ ਰਾਤੀ ਖਸਮੁ ਵਿਸਾਰਾ ।
੧੫. ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ । ੫ ।
੧੬. ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ।
੧੭. ਨਰਕਿ ਪਚਹਿ ਅਗਿਆਨ ਅੰਧੇਰੇ ।
੧੮. ਧਰਮਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ । ੬ ।
੧੯. ਸੂਰਜੁ ਤਪੈ ਅਗਨਿ ਬਿਖੁ ਝਾਲਾ ।
੨੦. ਅਪਤੁ ਪਸੂ ਮਨਮੁਖੁ ਬੇਤਾਲਾ ।
੨੧. ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ । ੭ ।
੨੨. ਮਸਤਕਿ ਭਾਰੁ ਕਲਰ ਸਿਰਿ ਭਾਰਾ ।
੨੩. ਕਿਉਕਰਿ ਭਵਜਲੁ ਲੰਘਸਿ ਪਾਰਾ ।
੨੪. ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮਨਾਮਿ ਨਿਸਤਾਰਾ ਹੇ ।੮।
੨੫. ਪੁਤ੍ਰ ਕਲਤ੍ਰ ਜਗਿ ਹੇਤੁ ਪਿਆਰਾ ।
੨੬. ਮਾਇਆ ਮੋਹੁ ਪਸਰਿਆ ਪਾਸਾਰਾ ।
੨੭. ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ ।੯।

੨੮. ਕੂੜਿ ਮੁਠੀ ਚਾਲੈ ਬਹੁ ਰਾਹੀ ।
੨੯. ਮਨਮੁਖੁ ਦਾਝੈ ਪੜਿ ਪੜਿ ਭਾਹੀ ।
੩੦. ਅੰਮ੍ਰਿਤ ਨਾਮੁ ਗੁਰੂ ਵਡ ਦਾਣਾ ਨਾਮੁ ਜਪਹੁ ਸੁਖ ਸਾਰਾ ਹੇ । ੧੦ ।
੩੧. ਸਤਿਗੁਰੁ ਤੁਠਾ ਸਚੁ ਦ੍ਰਿੜਾਏ ।
੩੨. ਸਭਿ ਦੁਖ ਮੇਟੇ ਮਾਰਗਿ ਪਾਏ ।
੩੩. ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ । ੧੧ ।
੩੪. ਖੇਹੂ ਖੇਹ ਰਲੈ ਤਨੁ ਛੀਜੈ ।
੩੫. ਮਨਮੁਖੁ ਪਾਥਰੁ ਸੈਲੁ ਨ ਭੀਜੈ ।
੩੬. ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ । ੧੨ ।
੩੭. ਮਾਇਆ ਬਿਖੁ ਭੁਇਅੰਗਮ ਨਾਲੇ ।
੩੮. ਇਨਿ ਦੁਬਿਧਾ ਘਰ ਬਹੁਤੇ ਗਾਲੇ ।
੩੯. ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ ਹੇ । ੧੩ ।
੪੦. ਸਾਕਤ ਮਾਇਆ ਕਉ ਬਹੁ ਧਾਵਹਿ ।
੪੧. ਨਾਮੁ ਵਿਸਾਰਿ ਕਹਾ ਸੁਖੁ ਪਾਵਹਿ ।
੪੨. ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ । ੧੪ ।
੪੩. ਕੂਕਰ ਸੂਕਰ ਕਹੀਅਹਿ ਕੂੜਿਆਰਾ ।
੪੪. ਭਉਕਿ ਮਰਹਿ ਭਉ ਭਉ ਭਉਹਾਰਾ ।
੪੫. ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ । ੧੫ ।
੪੬. ਸਤਿਗੁਰੁ ਮਿਲੈ ਤ ਮਨੂਆ ਟੇਕੈ ।
੪੭. ਰਾਮਨਾਮੁ ਦੇ ਸਰਣਿ ਪਰੇਕੈ ।
੪੮. ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ । ੧੬ ।
੪੯. ਰਾਮਨਾਮੁ ਸਾਧੂ ਸਰਣਾਈ ।

੫੦. ਸਤਿਗੁਰ ਬਚਨੀ ਗਤਿ ਮਿਤਿ ਪਾਈ ।

੫੧. ਨਾਨਕ ਹਰਿ ਜਪਿ ਹਰਿ ਮਨ ਮੇਰੇ ਹਰਿ ਮੇਲੇ ਮੇਲਣਹਾਰਾ ਹੇ ।੧੭।੩।੯।

## ਪਦ-ਅਰਥ

**ਅਸੁਰ**—ਦੈਂਤਾਂ (ਕਾਮਾਦਿਕ ਦੈਂਤ); **ਸਘਾਰਣ**—ਮਾਰਨ ਵਾਲਾ; **ਨਾਲੇ**—ਨਾਲ ਹੈ; **ਪ੍ਰੇਤ**—ਭੂਤ-ਪ੍ਰੇਤ; **ਪਚਹਿ**—ਸੜਦੇ ਹਨ; **ਝਾਲਾ**—ਝਲ, ਲਾਟਾਂ; **ਅਪਤੁ**—ਬੇਪਤਾ; **ਬੇਤਾਲਾ**—ਭੂਤਨਾ; **ਦਾਝੈ**—ਸੜਦਾ ਹੈ; **ਪਾਇ**—ਪੈਰ ਵਿਚ; **ਕਰਣ ਪਲਾਵ**—ਤਰਲੇ, ਰੋਣੇ; **ਭੁਇਅੰਗਮ**—ਸੱਪ; **ਪਤੀਆਰਾ**—ਪਤੀਜਦਾ ਹੈ, **ਕੂਕਰ ਸੂਕਰ**—ਕੁੱਤੇ ਤੇ ਸੂਰ; **ਟੇਕੈ**—ਟੇਕ ਦਿੰਦਾ ਹੈ ।

## ਟੀਕਾ

੧. ਸਾਡਾ ਪਰਮਾਤਮਾ (ਸਾਡੇ ਕਾਮਾਦਿਕ) ਦੈਂਤਾਂ ਨੂੰ ਮਾਰਨ ਵਾਲਾ ਹੈ ।

੨. ਉਹ ਪਿਆਰਾ ਹਰੀ ਸਭ ਹਿਰਦਿਆਂ ਵਿਚ ਵਸਦਾ ਹੈ ।

੩. ਅਲੱਖ ਪ੍ਰਭੂ, ਸਾਡੇ ਨਾਲ ਹੀ ਹੈ, ਪਰ ਉਸ ਨੂੰ ਲਖਿਆ (ਸਮਝਿਆ) ਨਹੀਂ ਜਾ ਸਕਦਾ । ਗੁਰੂ ਦੁਆਰਾ ਹੇ ਭਾਈ, ਉਸ ਦਾ ਵਿਚਾਰ ਆਪਣੇ ਦਿਲਾਂ ਵਿਚ ਉਕਰ ਲਵੋ । (ਭਾਵੇਂ ਉਹ ਅਲਖ ਹੈ, ਮਨ ਇੰਦ੍ਰਿਆਂ ਤੋਂ ਪਰੇ ਹੈ ਪਰ ਗੁਰੂ ਦੁਆਰਾ ਉਸ ਦੇ ਸਰੂਪ ਨੂੰ ਹਿਰਦੇ ਅੰਦਰ ਉਕਰ ਸਕੀਦਾ ਹੈ) । ੧ ।

੪. ਹੇ ਪ੍ਰਭੂ, ਜੇ ਭਲਾ ਪੁਰਸ਼ ਵੀ ਗੁਰੂ ਦੁਆਰਾ ਤੇਰੀ ਸ਼ਰਨ ਵਿਚ ਆਉਂਦਾ ਹੈ,

੫. ਤੂੰ ਕਿਰਪਾ ਕਰਕੇ ਉਸ ਨੂੰ ਸੰਸਾਰ-ਸਾਗਰ ਤੋਂ ਪਾਰ ਲੰਘਾ ਦਿੰਦਾ ਹੈ ।

੬. ਸੰਸਾਰ ਵਿਸ਼ਿਆਂ ਦੀ ਅੱਗ ਰੂਪ ਪਾਣੀ ਵਾਲਾ ਸਾਗਰ ਬੜਾ ਡੂੰਘਾ ਹੈ ਜਿਸ ਤੋਂ ਕੇਵਲ ਸਤਿਗੁਰੂ ਹੀ ਪਾਰ ਲੰਘਾਂਦਾ ਹੈ । ੨ ।

੭. ਜੋ ਗੁਰੂ ਤੋਂ ਬੇਮੁਖ ਹਨ, ਉਹ ਅਗਿਆਨੀ ਹਨ, ਉਨ੍ਹਾਂ ਨੂੰ ਗਿਆਨ ਨਹੀਂ ।

੮. ਉਹ ਆਉਂਦੇ ਹਨ ਤੇ ਚਲੇ ਜਾਂਦੇ ਹਨ ਉਨ੍ਹਾਂ ਦਾ ਜਨਮ ਮਰਨ ਬਣਿਆ ਰਹਿੰਦਾ ਹੈ ।

੯. ਉਨ੍ਹਾ ਦਾ ਪਹਿਲੇ ਜਨਮਾਂ ਦਾ ਲਿਖਿਆ ਲੇਖ ਮਿਟਦਾ ਨਹੀਂ, ਅੰਨ੍ਹਾ ਜੀਵ ਜੰਮ ਦੇ ਦਰ ਤੇ ਖੁਆਰ ਹੁੰਦਾ ਹੈ । ੩ ।

੧੦ ਕਈ ਜੰਮਦੇ ਮਰਦੇ ਰਹਿੰਦੇ ਹਨ, ਉਨ੍ਹਾਂ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਵਾਸ ਨਹੀਂ ਮਿਲਦਾ ।

੧੧. ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਬੱਧੇ ਹੋਏ ਉਹ ਪਾਪ ਕਰਦੇ ਹਨ ।

੧੨. ਲੋਭ ਤੇ ਹੰਕਾਰ ਬੁਰੇ ਹਨ, ਇਨ੍ਹਾਂ ਵਿਚ ਅੰਨ੍ਹੇ ਹੋਏ ਜੀਵ ਨੂੰ ਸੋਝੀ ਆ ਹੀ ਨਹੀਂ ਸਕਦੀ । ੪ ।

੧੩. ਉਸ ਇਸਤ੍ਰੀ ਦਾ ਸ਼ਿੰਗਾਰ ਕਿਸ ਅਰਥ ਹੈ ਜੋ ਪ੍ਰਭੂ ਤੋਂ ਵਿਛੜੀ ਹੈ ?

੧੪. ਉਹ ਪਰਾਏ ਪਤੀ ਨਾਲ ਰਲੀਆਂ ਮਾਣਦੀ ਹੈ (ਰੱਬ ਨੂੰ ਛੱਡ ਕੇ, ਪਦਾਰਥਾਂ ਦੀ ਗੁਲਾਮ ਹੋ ਕੇ ਉਨ੍ਹਾਂ ਨੂੰ ਭੋਗਦੀ ਹੈ) ਤੇ ਆਪਣਾ ਪ੍ਰਭੂ ਖਸਮ ਵਿਸਾਰ ਚੁੱਕੀ ਹੈ ।

੧੫. ਜਿਵੇਂ ਵੇਸਵਾ ਦੇ ਪੁੱਤਰ ਦੇ ਪਿਤਾ ਦਾ ਨਾਮ ਨਹੀਂ, ਕੀ ਦਸਿਆ ਜਾ ਸਕਦਾ ਹੈ ? (ਉਹ ਪੁਤਰ ਸਗੋਂ ਵੇਸਵਾ ਦੀ ਬਦਨਾਮੀ ਦਾ ਕਾਰਨ ਹੈ) ਤਿਵੇਂ ਉਸ ਇਸਤ੍ਰੀ ਦੇ ਸ਼ਿੰਗਾਰ ਦੇ ਕੰਮ ਫੱਕਟ ਤੇ ਵਿਕਾਰ ਸਮਝੇ ਜਾਂਦੇ ਹਨ । ੫ ।

੧੬. (ਨਾਮ-ਹੀਣ ਜੀਵ ਪ੍ਰੇਤ ਹਨ) ਨਾਮ ਹੀਣ ਪ੍ਰੇਤ ਨੂੰ ਜੀਵਨ ਵਿਚ ਬਹੁਤ ਦੁਖ ਸਹਿਣੇ ਪੈਂਦੇ ਹਨ ।

੧੭. ਅਗਿਆਨਤਾ ਦੇ ਹਨੇਰੇ ਵਿਚ ਪਏ ਹੋਏ ਉਹ ਨਰਕ ਵਿਚ ਸੜਦੇ ਹਨ ।

੧੮. ਜਿਨ੍ਹਾਂ, ਜਿਨ੍ਹਾਂ ਨੇ ਹਰੀ ਨਾਮ ਵਿਸਾਰਿਆ ਹੈ, ਧਰਮਰਾਜ ਉਨ੍ਹਾਂ ਤੋਂ ਕਰਮਾਂ ਦੇ ਹਿਸਾਬ ਦਾ ਲੇਖਾ ਲੈਂਦਾ ਹੈ (ਅਤੇ ਉਨ੍ਹਾਂ ਨੂੰ ਸਜ਼ਾ ਭੁਗਤਣੀ ਪੈਂਦੀ ਹੈ) ।੬।

੧੯. (ਮਨਮੁਖ ਦੇ ਅੰਦਰ) ਤ੍ਰਿਸ਼ਨਾ ਦਾ ਸੂਰਜ ਤਪਦਾ ਹੈ ਅਤੇ ਉਸ ਦੇ ਅੰਦਰੋਂ ਤ੍ਰਿਸ਼ਨਾ ਦੇ ਵਿਹੁਲੇ ਲੰਬੇ ਨਿਕਲਦੇ ਰਹਿੰਦੇ ਹਨ ।

੨੦. ਮਨਮੁਖ ਬੇਪਤਾ ਪਸ਼ੂ ਹੈ ਉਹ ਮਾਨੋਂ ਭੂਤ ਦਾ ਜੀਵਨ ਜੀਂਦਾ ਹੈ ।

੨੧. ਮਨੁੱਖ ਜੀਵ ਆਸਾ ਮਨਸਾ ਦੇ ਬਧੇ ਕੂੜ ਕਮਾਂਦੇ ਹਨ, ਆਸਾ ਮਨਸਾ ਦਾ ਇਹ ਚੰਦਰਾ ਰੋਗ ਉਨ੍ਹਾਂ ਨੂੰ ਚਮੜਿਆ ਰਹਿੰਦਾ ਹੈ । ੭ ।

੨੨. ਜਿਸ ਮਨੁੱਖ ਦੇ ਸਿਰ ਤੇ ਕਲਰ ਰੂਪੀ ਪਾਪਾਂ ਦਾ ਭਾਰ ਲਦਿਆ ਹੈ,

੨੩. ਉਹ ਕਿਵੇਂ ਸੰਸਾਰ ਸਾਗਰ ਤੋਂ ਪਾਰ ਲੰਘ ਸਕਦਾ ਹੈ ?

੨੪. ਸਤਿਗੁਰੂ ਮੁੱਢ-ਕਦੀਮ ਦਾ ਜਹਾਜ਼ ਹੈ, ਜੋ ਹਰੀ ਨਾਮ ਦੁਆਰਾ ਪਾਰ ਕਰ ਦਿੰਦਾ ਹੈ । ੮ ।

੨੫. ਜਗਤ ਵਿਚ ਪੁੱਤਰ, ਇਸਤ੍ਰੀ ਦਾ ਮੋਹ ਪਸਰਿਆ ਹੋਇਆ ਹੈ ।

੨੬. ਮਾਇਆ ਦੇ ਮੋਹ ਦਾ ਖਿਲਾਰਾ ਖਿਲਰਿਆ ਹੋਇਆ ਹੈ ।

੨੭. ਸਤਿਗੁਰੂ ਉਨ੍ਹਾਂ ਦੀ ਹੀ ਜਮਾਂ ਦੀ ਫਾਹੀ ਤੋੜਦਾ ਹੈ ਜਿਨ੍ਹਾਂ ਗੁਰੂ ਦੁਆਰਾ ਅੱਸਲੀਅਤ ਦਾ ਵਿਚਾਰ ਕੀਤਾ ਹੈ । ੯ ।

੨੮. ਝੂਠ ਦੀ ਠੱਗੀ ਹੋਈ ਦੁਨੀਆਂ (ਪ੍ਰਭੂ ਨੂੰ ਛੱਡਕੇ) ਕਈ ਹੋਰ ਰਸਤਿਆਂ ਤੇ ਤੁਰਦੀ ਹੈ ।

੨੯. ਮਨਮੁਖ ਤ੍ਰਿਸ਼ਨਾ-ਅਗ ਵਿਚ ਪੈ ਪੈ ਕੇ ਸੜਦਾ ਹੈ ।

੩੦. ਵੱਡਾ ਸਿਆਣਾ ਗੁਰੂ ਅੰਮ੍ਰਿਤ ਨਾਮ ਦੇਣ ਵਾਲਾ ਹੈ, ਹੇ ਭਾਈ, ਨਾਮ ਜਪੋ ਇਹ ਨਾਮ ਸ੍ਰੇਸ਼ਟ ਸੁਖ ਦੇਣ ਵਾਲਾ ਹੈ । ੧੦ ।

੩੧. ਸਤਿਗੁਰੂ ਮਿਹਰਵਾਨ ਹੋ ਕੇ ਸੱਚ ਭਲੀ ਭਾਂਤ ਸਮਝਾਉਂਦਾ ਹੈ ।

੩੨. ਉਹ ਸਾਰੇ ਦੁਖ ਦੂਰ ਕਰ ਦਿੰਦਾ ਹੈ ਅਤੇ (ਠੀਕ) ਰਸਤੇ ਪਾ ਦਿੰਦਾ ਹੈ ।

੩੩. ਉਸ ਨੂੰ ਪੈਰ ਵਿਚ ਕੰਡਾ ਵੀ ਨਹੀਂ ਚੁਭਦਾ (ਰਤਾ ਵੀ ਦੁਖ ਨਹੀਂ ਹੁੰਦਾ) ਜਿਸ ਨੂੰ ਸਤਿਗੁਰੂ ਪਾਪਾਂ ਤੋਂ ਬਚਾਣ ਵਾਲਾ ਹੈ । ੧੧ ।

੩੪. (ਜਦ ਮਨਮੁਖ ਦਾ) ਸਰੀਰ ਨਾਸ ਹੁੰਦਾ ਹੈ ਤਾਂ ਉਸ ਦੀ ਮਿਟੀ ਮਿਟੀ ਵਿਚ ਮਿਲ ਜਾਂਦੀ ਹੈ (ਬਸ, ਉਹ ਬਿਨਾਂ ਜੀਵਨ ਸਫਲਾ ਕਰਨ ਦੇ ਖਤਮ ਹੋ ਜਾਂਦਾ ਹੈ) ।

੩੫. ਉਸ ਦਾ ਦਿਲ ਚੱਟਾਨ ਵਾਕਰ ਸਖ਼ਤ ਹੈ (ਸਾਰੀ ਆਯੂ ਹੀ ਉਹ) ਨਾਮ ਵਿਚ ਨਹੀਂ ਭਿਜਦਾ ।

੩੬. ਵਿਕਾਰਾਂ ਤੋਂ ਉਪਜੇ ਦੁਖਾਂ ਤੋਂ ਬਚਣ ਲਈ ਬਹੁਤੇਰੇ ਰੋਣੇ ਰੋਂਦਾ ਹੈ ਪਰ ਉਹ ਨਰਕ ਸੁਰਗ ਵਿਚ ਜੰਮਦਾ ਮਰਦਾ ਹੀ ਰਹਿੰਦਾ ਹੈ ।

੩੮. ਇਸ ਨੇ ਜੀਵਾਂ ਨੂੰ ਦੁਬਿਧਾ ਵਿਚ ਪਾ ਕੇ ਅਨੇਕ ਘਰ ਗਾਲ ਦਿਤੇ ਹਨ ।

੩੯. ਸਤਿਗੁਰੂ ਬਿਨਾਂ ਨਾਮ ਦੀ ਪ੍ਰੀਤ ਪੈਦਾ ਨਹੀਂ ਹੁੰਦੀ; ਜੀਵ ਭਗਤੀ ਵਿਚ ਰੰਗਿਆ ਜਾ ਕੇ ਹੀ ਪਤੀਜਦਾ ਹੈ । ੧੩ ।

੪੦. ਮਾਇਆ ਦੇ ਲੋਭੀ ਮਾਇਆ ਦੀ ਖਾਤਰ ਬਹੁਤ ਦੌੜਦੇ ਭਜਦੇ ਹਨ ।

੪੧. ਪਰ ਨਾਮ ਨੂੰ ਵਿਸਾਰ ਕੇ ਉਹ ਸੁਖੀ ਕਿਵੇਂ ਹੋ ਸਕਦੇ ਹਨ ?

੪੨. ਉਹ ਤਿੰਨਾਂ ਗੁਣਾਂ ਵਿਚ ਹੀ ਨਾਸ਼ ਹੁੰਦੇ ਹਨ ਤੇ ਉਨ੍ਹਾਂ ਦਾ ਸੰਸਾਰ ਸਾਗਰ ਤੋਂ ਪਾਰ ਉਤਾਰਾ ਨਹੀਂ ਹੁੰਦਾ । ੧੪ ।

੪੩. ਮਾਇਆ ਦੇ ਕੂੜੇ ਵਪਾਰ ਵਿਚ ਲੱਗੇ ਜੀਵ ਕੁੱਤੇ ਤੇ ਸੂਰ ਕਹੇ ਜਾਣੇ ਚਾਹੀਦੇ ਹਨ ।

੪੪. ਉਹ ਸਾਰਾ ਜੀਵਨ ਮਾਇਆ ਲਈ ਭੌਂਕ ਭੌਂਕ ਮਰਦੇ ਹਨ, ਉਹ ਭੌਂ ਭੌਂ ਕੇ (ਵਿਅਰਥ ਭਟਕ ਭਟਕ ਕੇ ਥਕ ਟੁਟ ਜਾਂਦੇ ਹਨ)

੪੫. ਮਨ ਤੇ ਤਨ ਵਿਚ ਝੂਠ ਹੋਣ ਕਰਕੇ ਉਹ ਝੂਠੇ ਹਨ, ਉਹ ਕੂੜੀ ਮਾਇਆ ਦੀ ਕਮਾਈ ਕਰਦੇ ਹਨ ਤੇ ਭੈੜੀ ਮੱਤ ਦੇ ਕਾਰਨ ਉਹ ਪ੍ਰਭੂ ਦਰਗਾਹ ਵਿਚ ਬਾਜ਼ੀ ਹਾਰ ਜਾਂਦੇ ਹਨ । ੧੫ ।

੪੬. ਜੇ ਸਤਿਗੁਰੂ ਮਿਲ ਜਾਏ ਤਾਂ ਉਹ ਜੀਵ ਦੇ ਮਨ ਨੂੰ ਟੇਕ ਦਿੰਦਾ ਹੈ ।

੪੭. ਸ਼ਰਨ ਵਿਚ ਪਏ ਹੋਏ ਜੀਵ ਨੂੰ ਰਾਮਨਾਮ ਦਿੰਦਾ ਹੈ (ਇਸ ਤਰ੍ਹਾਂ ਉਸ ਦੇ ਮਨ ਨੂੰ ਟੇਕ) ਦਿੰਦਾ ਹੈ ।

੪੮. ਉਹ ਹਰੀ ਨਾਮ ਦਾ ਅਮੋਲਕ ਧਨ ਦਿੰਦਾ ਹੈ, ਅਤੇ ਹਰੀ-ਜਸ ਦਿੰਦਾ ਹੈ ਜੋ ਪ੍ਰਭੂ-ਦਰਗਾਹ ਵਿਚ ਪਿਆਰਾ ਸਮਝਿਆ ਜਾਂਦਾ ਹੈ। ੧੬।

੪੯. ਨਾਮ ਸਾਧੂ-ਗੁਰੂ ਦੀ ਸ਼ਰਨ ਪਇਆਂ ਹੀ ਮਿਲਦਾ ਹੈ।

੫੦. ਗੁਰੂ ਦੇ ਬਚਨਾ ਦੁਆਰਾ ਪ੍ਰਭੂ ਦੀ ਗਤਿ-ਮਿਤ (ਗਤੀ ਦਾ ਅੰਦਾਜ਼ਾ) ਦਾ ਪਤਾ ਲਗਦਾ ਹੈ।

੫੧. (ਨਾਨਕ) ਹੇ ਮੇਰੇ ਮਨ, ਹਰੀ ਨਾਮ ਜਪ, (ਨਾਮ ਜਪਣ ਵਾਲੇ ਨੂੰ) ਮੇਲਣਹਾਰ ਪ੍ਰਭੂ ਆਪਣੇ ਚਰਨਾਂ ਵਿਚ ਮਿਲਾ ਲੈਂਦਾ ਹੈ। ੧੭। ੩। ੬।

## ੧੦

੧. ਘਰਿ ਰਹੁ ਰੇ ਮਨ ਮੁਗਧ ਇਆਨੇ।

੨. ਰਾਮੁ ਜਪਹੁ ਅੰਤਰਗਤਿ ਧਿਆਨੇ।

੩. ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ। ੧।

੪. ਜਿਸੁ ਬਿਸਰਿਐ ਜਮੁ ਜੋਹਣਿ ਲਾਗੇ।

੫. ਸਭਿ ਸੁਖ ਜਾਹਿ ਦੁਖਾ ਫੁਨਿ ਆਗੈ।

੬. ਰਾਮ ਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ। ੨।

੭. ਹਰਿ ਹਰਿ ਨਾਮੁ ਜਪਹੁ ਰਸੁ ਮੀਠਾ।

੮. ਗੁਰਮੁਖਿ ਹਰਿ ਰਸੁ ਅੰਤਰਿ ਡੀਠਾ।

੯. ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ। ੩।

੧੦. ਰਾਮਨਾਮੁ ਗੁਰ ਬਚਨੀ ਬੋਲਹੁ।

੧੧. ਸੰਤ ਸਭਾ ਮਹਿ ਇਹੁ ਰਸੁ ਟੋਲਹੁ।

੧੨. ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ। ੪।

੧੩. ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ।

੧੪. ਤਤ ਵੀਚਾਰਹੁ ਹਰਿ ਲਿਵ ਲਾਵਹੁ।

੧੫. ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ। ੫।

੧੬. ਸਤਿਗੁਰੁ ਪੁਰਖੁ ਦਾਤਾ ਵਡ ਦਾਣਾ।

੧੭. ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ।
੧੮. ਜਿਸ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ।੬।
੧੯. ਪੰਚ ਤਤੁ ਮਿਲਿ ਕਾਇਆ ਕੀਨੀ ।
੨੦. ਤਿਸ ਮਹਿ ਰਾਮ ਰਤਨੁ ਲੈ ਚੀਨੀ ।
੨੧. ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵਿਚਾਰਾ ਹੇ ।੭।
੨੨. ਸਤ ਸੰਤੋਖਿ ਰਹਹੁ ਜਨ ਭਾਈ ।
੨੩. ਖਿਮਾ ਗਹਹੁ ਸਤਿਗੁਰ ਸਰਣਾਈ ।
੨੪. ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ।੮।
੨੫. ਸਾਕਤ ਕੂੜ ਕਪਟ ਮਹਿ ਟੇਕਾ ।
੨੬. ਅਹਿਨਿਸਿ ਨਿੰਦਾ ਕਰਹਿ ਅਨੇਕਾ ।
੨੭. ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ ।੯।
੨੮. ਸਾਕਤ ਜਮ ਕੀ ਕਾਣਿ ਨ ਚੂਕੈ ।
੨੯. ਜਮ ਕਾ ਡੰਡੁ ਨ ਕਬਹੂ ਮੂਕੈ ।
੩੦. ਬਾਕੀ ਧਰਮਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ ।੧੦।
੩੧. ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ।
੩੨. ਹਉਮੈ ਕਰਤਾ ਭਵਜਲਿ ਪਰਿਆ ।
੩੩. ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ ।੧੧।
੩੪. ਗੁਰ ਕੀ ਦਾਤਿ ਨ ਮੇਟੈ ਕੋਈ ।
੩੫. ਜਿਸੁ ਬਖਸੇ ਤਿਸੁ ਤਾਰੇ ਸੋਈ ।
੩੬. ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ।੧੨।
੩੭. ਗੁਰ ਤੇ ਭੂਲੇ ਆਵਹੁ ਜਾਵਹੁ ।
੩੮. ਜਨਮਿ ਮਰਹੁ ਫੁਨਿ ਪਾਪ ਕਮਾਵਹੁ ।

੩੯. ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ।੧੩।
੪੦. ਸੁਖੁ ਦੁਖੁ ਪੁਰਬ ਜਨਮ ਕੇ ਕੀਏ ।
੪੧. ਸੋ ਜਾਣੈ ਜਿਨਿ ਦਾਤੈ ਦੀਏ ।
੪੨. ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਆਪਣਾ ਕੀਆ ਕਰਾਰਾ ਹੇ ।੧੪।
੪੩. ਹਉਮੈ ਮਮਤਾ ਕਰਦਾ ਆਇਆ ।
੪੪. ਆਸਾ ਮਨਸਾ ਬੰਧਿ ਚਲਾਇਆ ।
੪੫. ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ ।੧੫।
੪੬. ਹਰਿ ਕੀ ਭਗਤਿ ਕਰਹੁ ਜਨ ਭਾਈ ।
੪੭. ਅਕਥੁ ਕਥਹੁ ਮਨੁ ਮਨਹਿ ਸਮਾਈ ।
੪੮. ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ ।੧੬।
੪੯. ਹਰਿ ਗੁਰ ਪੂਰੇ ਕੀ ਓਟ ਪਰਾਤੀ ।
੫੦. ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ।
੫੧. ਨਾਨਕ ਰਾਮਨਾਮਿ ਮਤਿ ਊਤਮ ਹਰਿ ਬਖਸੇ ਪਾਰਿ ਉਤਾਰਾ ਹੇ ।੧੭।੪।੧੦।

## ਪਦ-ਅਰਥ

**ਘਰਿ**—ਘਰ ਵਿਚ, ਆਪਣੇ ਸਰੂਪ ਵਿਚ; **ਅੰਤਰਗਤਿ**—ਅੰਤਰ-ਮੁਖੀ ਹੋ ਕੇ; **ਅਪਰੰਪਰਿ**—ਪਰੇ ਤੋਂ ਪਰੇ ਹਰੀ ਵਿਚ; **ਜੋਹਨਿ**—ਦੇਖਣ (ਦੁਖ ਦੇਣ ਲਈ); **ਸੰਜਮੁ**—ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ; **ਸਾਰਾ**—ਸ੍ਰੇਸ਼ਟ; **ਚੀਨੀ**—ਪਛਾਣਿਆ; **ਪਰਾਤਮੁ**—ਪਰਮਾਤਮਾ; **ਮਝਾਰਾ**—ਵਿਚ; **ਕਾਣਿ**—ਡਰ; **ਅਫਰਿਓ**—ਅਮੋੜ, ਹੰਕਾਰੀ; **ਅਫਾਰਾ**—ਵੱਡਾ; **ਮਮਤਾ**—ਮੈਂ-ਮੇਰੀ; **ਛਾਰ**—ਸੁਆਹ; **ਪਰਾਤੀ**—ਪਛਾਤੀ ਹੈ ।

## ਟੀਕਾ

੧. ਹੇ ਮੂਰਖ ਤੇ ਅਨਜਾਣ ਮੇਰੇ ਮਨ, ਆਪਣੇ ਸਰੂਪ ਵਿਚ ਟਿਕਿਆ ਰਹੋ ।
੨. ਅੰਤਰ-ਮੁਖੀ ਹੋ ਕੇ ਧਿਆਨ ਨਾਲ ਰਾਮ ਨਾਮ ਜਪ ।

੩. ਮਾਇਆ ਦਾ ਲਾਲਚ ਛੱਡ ਕੇ, ਬੇਅੰਤ ਪ੍ਰਭੂ ਵਿਚ ਲੀਨ ਹੋ ਜਾਓ, ਇਸ ਤਰ੍ਹਾਂ ਮੁਕਤੀ ਦਾ ਰਸਤਾ ਲਭ ਲਵੋ । ੧ ।

੪. ਹੇ ਜਿੰਦੇ, ਜਿਸ ਪ੍ਰਭੂ ਦੇ ਭੁਲ ਜਾਣ ਨਾਲ ਜਮ ਦੁਖ ਦਿੰਦਾ ਹੈ

੫. ਤੇ ਸਾਰੇ ਸੁਖ ਚਲ ਜਾਦੇ ਹਨ ਅਤੇ ਉਨ੍ਹਾਂ ਦੀ ਥਾਂ ਦੁਖ ਚਮੁਟ ਜਾਂਦੇ ਹਨ ।

੬. ਹੇ ਜਿੰਦੇ, ਗੁਰੂ ਦੁਆਰਾ ਉਹ ਰਾਮ ਨਾਮ ਜਪ, ਇਹ ਪਰਮ ਤੇ ਸ੍ਰੇਸ਼ਟ ਵਿਚਾਰ ਹੈ । ੨ ।

੭. ਹੇ ਜਿੰਦੇ, ਹਰੀ ਨਾਮ ਜਪ—ਇਸ ਦਾ ਸੁਆਦ ਮਿੱਠਾ ਹੈ ।

੮. (ਇਹ ਉਸ ਨੂੰ ਪਤਾ ਹੈ ਜਿਸ ਨੇ) ਗੁਰੂ ਦੁਆਰਾ ਹਰੀ ਨਾਮ ਦਾ ਰਸ ਆਪਣੇ ਅੰਦਰ ਚਖਿਆ ਹੈ ।

੯. ਦਿਨ ਰਾਤ ਨਾਮ ਦੇ ਪ੍ਰੇਮ ਵਿਚ ਰੰਗੇ ਰਹੋ-ਇਹੋ ਸ੍ਰੇਸ਼ਟ ਜਪ, ਤਪ ਤੇ ਸੰਜਮ ਹੈ । ੩ ।

੧੦. ਗੁਰੂ ਦੀ ਬਾਣੀ ਰਾਹੀਂ ਰਾਮ ਨਾਮ ਸਿਮਰੋ ।

੧੧. ਸਾਧ ਸੰਗਤ ਵਿਚੋਂ ਨਾਮ-ਅੰਮ੍ਰਿਤ ਦਾ ਸੁਆਦ ਲਭੋ ।

੧੨. ਇਸ ਤਰਾਂ ਗੁਰ ਦੀ ਸਿਖਿਆ ਦੁਆਰਾ ਆਪਣਾ ਨਿਜ-ਸਰੂਪ ਲਭ ਲਵੋ ਫਿਰ ਜਨਮ ਮਰਨ ਵਿਚ ਨਹੀਂ ਆਵੋਗੇ । ੪ ।

੧੩. ਹਰੀ ਨਾਮ ਰੂਪ ਸੱਚੇ ਤੀਰਥ ਤੇ ਇਸ਼ਨਾਨ ਕਰੋ, ਹਰੀ ਗੁਣ ਗਾਵੋ ।

੧੪. ਅਸਲੀਅਤ ਦਾ ਵਿਚਾਰ ਕਰੋ. ਅਤੇ ਹਰੀ-ਪ੍ਰਭੂ ਨਾਲ ਲਿਵ ਜੋੜੋ ।

੧੫. ਫਿਰ ਅਖੀਰਲੇ ਸਮੇਂ ਤੇ ਮੌਤ ਦਾ ਡਰ ਪੋਹ ਨਹੀਂ ਸਕੇਗਾ । (ਇਸ ਲਈ ਪਿਆਰੇ ਪ੍ਰਭੂ ਦਾ ਨਾਮ ਸਿਮਰੋ) । ੫ ।

੧੬. ਸਤਿਗੁਰੂ ਅਕਾਲ ਪੁਰਖ ਦਾ ਰੂਪ ਹੈ, ਵੱਡਾ ਦਾਤਾ ਹੈ, ਮਹਾਨ ਸਿਆਣਾ ਹੈ ।

੧੭. ਜਿਸ ਮਨੁੱਖ ਦੇ ਅੰਦਰ ਗੁਰੂ ਤੋਂ ਪ੍ਰਾਪਤ ਸੱਚ ਟਿਕਿਆ ਹੈ, ਉਹ ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਵਿਚ ਸਮਾ ਜਾਂਦਾ ਹੈ ।

੧੮. ਜਿਸ ਨੂੰ ਸਤਿਗੁਰੂ ਆਪਣੇ ਨਾਲ ਮੇਲ ਕੇ ਹਰੀ ਨਾਲ ਮਿਲਾ ਦੇਵੇ, ਉਸ ਦੇ ਸਿਰ ਤੋਂ ਜਮ ਦੇ ਡਰ ਦਾ ਭਾਰ ਦੂਰ ਹੋ ਜਾਂਦਾ ਹੈ । ੬ ।

੧੯. ਪਰਮਾਤਮਾ ਨੇ ਪੰਜ ਤੱਤ ਮਿਲਾ ਕੇ ਸਰੀਰ ਬਣਾਇਆ ਹੈ ।

੨੦. ਉਸ ਸਰੀਰ ਵਿਚੋਂ ਖੋਜ ਕੇ ਨਾਮ-ਰਤਨ ਲਭ ਲਓ ।

੨੧. ਆਤਮਾਵਾਂ ਹਰੀ ਦਾ ਰੂਪ ਹਨ ਅਤੇ ਹਰੀ ਆਪ ਹੀ ਆਤਮਾਵਾਂ ਬਣਿਆ ਹੈ; ਐਸਾ ਹਰੀ ਗੁਰੂ ਦੀ ਬਾਣੀ ਦੀ ਵਿਚਾਰ ਦੁਆਰਾ ਪਾਈਦਾ ਹੈ । ੭ ।

੨੨. ਹੇ ਭਾਈ ਜਨੋ, ਸਤ-ਸੰਤੋਖ ਵਿਚ ਜੀਵਨ ਬਿਤਾਵੋ ।

੨੩. ਸਤਿਗੁਰੂ ਦੀ ਸ਼ਰਨ ਪੈ ਕੇ ਖਿਮਾ ਧਾਰਨ ਕਰੋ ।

੨੪. ਆਪਣੀ ਆਤਮਾ ਨੂੰ ਪਛਾਣੋ, ਇਸ ਤਰ੍ਹਾਂ ਪਰਮਾਤਮਾ ਨੂੰ ਪਛਾਣ ਲਵੋਗੇ, ਇਸ ਤਰ੍ਹਾਂ ਪਾਰ ਉਤਾਰਾ ਗੁਰੂ ਦੀ ਸੰਗਤ ਵਿਚ ਆਇਆਂ ਹੁੰਦਾ ਹੈ । ੮ ।

੨੫. ਮਾਇਆਧਾਰੀ ਜੀਵ ਕੂੜ ਕਪਟ ਵਿਚ ਜੀਵਨ ਦਾ ਆਸਰਾ ਲਭਦੇ ਹਨ ।

੨੬. ਦਿਨ ਰਾਤ ਅਨੇਕਾਂ ਦੀ ਨਿੰਦਾ ਕਰਦੇ ਹਨ ।

੨੭. ਸਿਮਰਨ ਵਿਹੂਣੇ ਉਹ ਜੰਮਦੇ ਮਰਦੇ ਰਹਿੰਦੇ ਹਨ—ਗਰਭ-ਜੂਨਾਂ ਵਿਚ ਤੇ ਨਰਕਾਂ ਵਿਚ ਪੈਂਦੇ ਹਨ । ੯ ।

੨੮. ਮਾਇਆਧਾਰੀ ਲਈ ਮੌਤ ਦਾ ਡਰ ਦੂਰ ਨਹੀਂ ਹੁੰਦਾ ।

੨੯. ਉਸ ਲਈ ਜਮ ਦਾ ਡੰਡਾ ਕਦੇ ਵੀ ਨਹੀਂ ਮੁਕਦਾ ।

੩੦. ਉਨ੍ਹਾਂ ਤੋਂ ਧਰਮ ਰਾਜ ਦੀ ਬਾਕੀ (ਕਰਮਾਂ ਦੇ ਲੇਖੇ ਦੀ ਬਾਕੀ) ਧਰਮਰਾਜ ਲੈਂਦਾ ਹੈ । ਉਨ੍ਹਾਂ ਹੰਕਾਰੀਆਂ ਦੇ ਸਿਰ ਤੇ ਵੱਡਾ ਭਾਰ ਰਹਿੰਦਾ ਹੈ । ੧੦ ।

੩੧. ਗੁਰੂ ਤੋਂ ਬਿਨਾਂ ਦਸੋ ਕਦੇ ਕੋਈ ਮਾਇਆਧਾਰੀ ਤਰਿਆ ਹੈ ?

੩੨. ਉਹ ਹਉਂ, ਹਉਂ, ਮੈਂ, ਮੈਂ ਕਰਦਾ ਸੰਸਾਰ ਸਾਗਰ ਵਿਚ ਡੁੱਬਦਾ ਹੈ ।

੩੩. ਗੁਰੂ ਦੀ ਸ਼ਰਨ ਤੋਂ ਬਿਨਾਂ ਸੰਸਾਰ ਸਾਗਰ ਤੋਂ ਕੋਈ ਪਾਰ ਨਹੀਂ ਹੁੰਦਾ, (ਗੁਰੂ ਦੇ ਦਿਤੇ) ਨਾਮ ਸਿਮਰਨ ਨਾਲ ਪਾਰ ਉਤਾਰਾ ਹੁੰਦਾ ਹੈ । ੧੧ ।

੩੪. ਜੇ ਗੁਰੂ ਨਾਮ ਬਖਸ਼ੇ ਤਾਂ ਇਸ ਵਿਚ ਕੋਈ ਰੋਕ ਨਹੀਂ ਪਾ ਸਕਦਾ ।

੩੫. ਜਿਸ ਨੂੰ ਉਹ ਬਖਸ਼ਿਸ਼ ਕਰਦਾ ਹੈ ਉਸਨੂੰ ਭਵਜਲ ਤੋਂ ਤਾਰ ਲੈਂਦਾ ਹੈ ।

੩੬. ਉਸ ਦੇ ਨੇੜੇ ਜਨਮ ਮਰਨ ਦਾ ਦੁਖ ਨਹੀਂ ਆਉਂਦਾ ਕਿਉਂਕਿ ਉਹ ਅਪਰੰਪਰ ਪ੍ਰਭੂ ਨੂੰ ਮਨ ਵਿਚ ਧਾਰਨ ਕਰਦਾ ਹੈ । ੧੨ ।

੩੭. ਹੇ ਭਾਈ, ਜੇ ਗੁਰੂ ਤੋਂ ਬੇਮੁਖ ਹਹੋਗੇ ਤਾਂ ਜੰਮਦੇ ਮਰਦੇ ਰਹੋਗੇ ।

੩੮. ਜਨਮ ਕੇ ਮਰੋਗੇ, ਤੇ ਇਸ ਤਰ੍ਹਾਂ ਫਿਰ ਫਿਰ ਪਾਪ ਕਮਾਂਦੇ ਰਹੋਗੇ ।

੩੯. ਗਾਫ਼ਲ ਮਾਇਆਧਾਰੀ ਮੂਰਖ ਉਸ ਨੂੰ ਯਾਦ ਨਹੀਂ ਕਰਦੇ ਪਰ ਜਦੋਂ ਦੁਖੀ ਹੁੰਦੇ ਹਨ ਤਾਂ ਰਾਮ, ਰਾਮ ਪੁਕਾਰਦੇ ਹਨ । ੧੩ ।

੪੦. ਸੁਖ ਤੇ ਦੁਖ ਪਿਛਲੇ ਜਨਮਾਂ ਦੇ ਕੀਤੇ ਕਰਮਾਂ ਅਨੁਸਾਰ ਮਿਲਦੇ ਹਨ ।

੪੧. ਇਨ੍ਹਾਂ ਦੇ ਕਾਰਨਾਂ ਨੂੰ ਉਹ ਪ੍ਰਭੂ ਹੀ ਜਾਣਦਾ ਹੈ ਜਿਸ ਨੇ ਇਹ ਸੁਖ ਦੁਖ ਦਿਤੇ ਹਨ ।

੪੨. ਹੇ ਪ੍ਰਾਣੀ, ਤੂੰ ਕਿਸੇ ਨੂੰ ਦੋਸ਼ ਨਹੀਂ ਦੇ ਸਕਦਾ, ਤੂੰ ਆਪਣੇ ਹੀ ਕਰਮਾਂ ਦਾ ਕੌੜਾ ਫਲ ਸਹਾਰ । ੧੪ ।

੪੩. ਜੀਵ ਹਉਮੈਂ ਤੇ ਮੈਂ-ਮੇਰੀ ਕਰਦਾ ਆ ਰਹਿਆ ਹੈ ।

੪੪. ਆਸਾ ਤੇ ਮਨਸਾ ਨੇ ਇਸ ਨੂੰ ਬੰਨ੍ਹ ਕੇ ਅਗੇ ਲਾ ਲਇਆ ਹੈ ।

੪੫. ਮੇਰੀ ਮੇਰੀ ਕਰਦਾ ਇਥੋਂ ਕੀ ਲੈ ਜਾ ਸਕਦਾ ਹੈ ? ਫਜ਼ੂਲ ਵਿਕਾਰਾਂ ਦੀ ਸੁਆਹ ਤੇ ਜ਼ਹਿਰ ਇਥੋਂ ਲਦ ਕੇ ਲੈ ਜਾਂਦਾ ਹੈ । ੧੫ ।

੪੬. ਹੇ ਭਾਈ ਜਨੋ, ਹਰੀ ਦੀ ਭਗਤੀ ਕਰੋ ।

੪੭. ਅਕਥ ਹਰੀ ਨੂੰ ਕਥਨ ਕਰੋ, ਫਿਰ ਇਹ ਮਨ ਆਪਣੇ ਸਰੂਪ ਵਿਚ ਹੀ ਟਿਕ ਜਾਏਗਾ ।

੪੮. ਉਠ ਕੇ ਦੌੜ ਜਾਣ ਵਾਲੇ ਮਨ ਨੂੰ ਰੋਕ ਕੇ ਆਪਣੇ ਸਰੂਪ ਵਿਚ ਟਿਕਾਉ—ਤਾਂ ਦੁਖ ਕਟਣ ਦੇ ਸਮਰਥ ਪ੍ਰਭੂ ਦੁਖ ਕਟੇਗਾ । ੧੬ ।

੪੯. ਜਿਸ ਮਨੁੱਖ ਨੇ ਪਰਮਾਤਮਾ ਤੇ ਪੂਰੇ ਗੁਰੂ ਦੀ ਸ਼ਰਨ ਪਛਾਣ ਲਈ ਹੈ,

੫੦. ਜਿਸ ਗੁਰਮੁਖ ਨੇ ਗੁਰੂ ਦੁਆਰਾ ਪ੍ਰਭੂ ਵਿਚ ਲਿਵ ਲਾਉਣੀ ਜਾਣ ਲਈ ਹੈ,

੫੧. (ਨਾਨਕ) ਉਸ ਦੀ ਮੱਤ ਰਾਮ ਨਾਮ ਵਿਚ ਜੁੜਨ ਕਰਕੇ ਉੱਤਮ ਹੋ ਜਾਂਦੀ ਹੈ ਅਤੇ ਪ੍ਰਭੂ ਉਸ ਤੇ ਬਖਸ਼ਿਸ਼ ਕਰ ਕੇ ਉਸ ਨੂੰ ਪਾਰ ਲੰਘਾ ਦਿੰਦਾ ਹੈ । ੧੭ । ੪ । ੧੦ ।

## ੧੧

੧. ਸਰਣਿ ਪਰੇ ਗੁਰਦੇਵ ਤੁਮਾਰੀ ।

੨. ਤੂ ਸਮਰਥੁ ਦਇਆਲੁ ਮੁਰਾਰੀ ।

੩. ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ । ੧ ।

੪. ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ।

੫. ਘਟਿ ਘਟਿ ਰੂਪੁ ਅਨੂਪੁ ਦਇਆਲਾ ।

੬. ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ । ੨ ।

੭. ਅੰਤਰਿ ਜੋਤਿ ਭਲੀ ਜਗ ਜੀਵਨ ।

੮. ਸਭਿ ਘਟ ਭੋਗੈ ਹਰਿ ਰਸੁ ਪੀਵਨ ।

੯. ਆਪੇ ਲੇਵੈ ਆਪੇ ਦੇਵੈ ਤਿਹੁ ਲੋਕੀ ਜਗਤ ਪਿਤ ਦਾਤਾ ਹੇ ।੩।

੧੦. ਜਗਤੁ ਉਪਾਇ ਖੇਲੁ ਰਚਾਇਆ ।

੧੧. ਪਵਣੈ ਪਾਣੀ ਅਗਨੀ ਜੀਉ ਪਾਇਆ ।

੧੨. ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ ।੪।

੧੩. ਚਾਰਿ ਨਦੀ ਅਗਨੀ ਅਸਰਾਲਾ ।

੧੪. ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ।

੧੫. ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ ।੫।
੧੬. ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ।
੧੭. ਤਿਨ ਮਹਿ ਪੰਚ ਤਤੁ ਘਰਿ ਵਾਸਾ ।
੧੮. ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ ਹੇ ।੬।
੧੯. ਇਹੁ ਮਨੁ ਭੀਜੈ ਸਬਦਿ ਪਤੀਜੈ ।
੨੦. ਬਿਨੁ ਨਾਵੈ ਕਿਆ ਟੇਕ ਟਿਕੀਜੈ ।
੨੧. ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤ ਦੂਤੁ ਨ ਜਾਤਾ ਹੇ ।੭।
੨੨. ਦੁੰਦਰ ਦੂਤ ਭੂਤ ਭੀਹਾਲੇ ।
੨੩. ਖਿੰਚੋਤਾਣਿ ਕਰਹਿ ਬੇਤਾਲੇ ।
੨੪. ਸਬਦਿ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ।੮।
੨੫. ਕੂੜੁ ਕਲਰੁ ਤਨੁ ਭਸਮੈ ਢੇਰੀ ।
੨੬. ਬਿਨੁ ਨਾਵੈ ਕੈਸੀ ਪਤਿ ਤੇਰੀ ।
੨੭. ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮ ਕੰਕਰਿ ਕਾਲਿ ਪਰਾਤਾ ਹੇ ।੯।
੨੮. ਜਮ ਦਰਿ ਬਾਧੇ ਮਿਲਹਿ ਸਜਾਈ ।
੨੯. ਤਿਸੁ ਅਪਰਾਧੀ ਗਤਿ ਨਹੀ ਕਾਈ ।
੩੦. ਕਰਣ ਪਲਾਵ ਕਰੇ ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ ।੧੦।
੩੧. ਸਾਕਤੁ ਫਾਸੀ ਪੜੈ ਇਕੇਲਾ ।
੩੨. ਜਮ ਵਸਿ ਕੀਆ ਅੰਧੁ ਦੁਹੇਲਾ ।
੩੩. ਰਾਮਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲੁ ਪਚਿ ਜਾਤਾ ਹੇ ।੧੧।
੩੪. ਸਤਿਗੁਰ ਬਾਝੁ ਨ ਬੇਲੀ ਕੋਈ ।
੩੫. ਐਥੈ ਓਥੈ ਰਾਖਾ ਪ੍ਰਭੁ ਸੋਈ ।
੩੬. ਰਾਮਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ ।੧੨।

੩੭. ਭੂਲੇ ਸਿਖ ਗੁਰੂ ਸਮਝਾਏ ।

੩੮. ਉਝੜਿ ਜਾਦੇ ਮਾਰਗਿ ਪਾਏ ।

੩੯. ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ । ੧੩ ।

੪੦. ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ।

੪੧. ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ।

੪੨. ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ । ੧੪ ।

੪੩. ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ।

੪੪. ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ।

੪੫. ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ । ੧੫ ।

੪੬. ਭੋਜਨ ਗਿਆਨੁ ਮਹਾ ਰਸੁ ਮੀਠਾ ।

੪੭. ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ।

੪੮. ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ । ੧੬ ।

੪੯. ਸਤਿਗੁਰੁ ਸੇਵਹਿ ਸੇ ਪਰਧਾਨਾ ।

੫੦. ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ।

੫੧. ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿਪ੍ਰਭੁ ਜਾਤਾ ਹੇ । ੧੭ । ੫ । ੧੧ ।

## ਪਦ-ਅਰਥ

**ਬਿਧਾਤਾ**—ਰਚਨਹਾਰ; **ਅਸਰਾਲਾ**—ਭਿਆਨਕ; **ਦਾਝਹਿ**—ਸੜਦੇ ਹਨ; **ਅਪੁ**—ਆਬ, ਪਾਣੀ; **ਤੇਜ**—ਅਗਨੀ; **ਵਾਇ**—ਹਵਾ; **ਭ੍ਰਾਤਾ**—ਭਰਮ; **ਦੁੰਦਰ**—ਸ਼ੋਰ ਪਾਣ ਵਾਲੇ; **ਭੀਹਾਲੇ**—ਡਰਾਉਣੇ; **ਖਿੰਚੋਤਾਣਿ**—ਖਿੱਚਾ ਖਿੱਚੀ ਵਿਚ; **ਬੇਤਾਲੇ**—ਭੂਤਨੇ; **ਕੰਕਰਿ**—ਜਮ ਦੇ ਸੇਵਕ ਨੇ, ਜਮਦੂਤ ਨੇ; **ਪਛਾਤਾ**—ਪਛਾਣਿਆ; **ਕਰਣ ਪਲਾਵ**—ਕੀਰਨੇ; **ਬਿਲਲਾਵੈ**—ਰੋਂਦਾ ਹੈ; **ਦੁਹੇਲਾ**—ਦੁਖੀ; **ਪਚਿ**—ਸੜ ਜਾਂਦਾ ਹੈ; **ਸਲਲੈ**—ਪਾਣੀ ਵਿਚ; **ਸਖਾਤਾ**—ਮਿੱਤਰ; **ਪਰਸਨ**—ਛੋਹ; **ਬੈਰਾਗੀ**—ਵੈਰਾਗਵਾਨ, ਪ੍ਰੇਮੀ ਜੀਵ ।

## ਟੀਕਾ

੧. ਹੇ ਗੁਰੂ ਦੇਵ ਪ੍ਰਭੂ, ਮੈਂ ਤੇਰੀ ਸ਼ਰਨ ਪਇਆ ਹਾਂ।

੨. ਹੇ ਪ੍ਰਭੂ, ਤੂੰ ਸਰਬ ਸ਼ਕਤੀਮਾਨ ਹੈਂ, ਤੂੰ ਦਇਆ ਕਰਨ ਵਾਲਾ ਹੈਂ।

੩. ਕੋਈ ਤੇਰੇ ਕੌਤਕ ਨਹੀਂ ਸਮਝ ਸਕਦਾ, ਤੂੰ ਪੂਰਨ ਹੈਂ, ਸਰਬ ਵਿਆਪਕ ਹੈਂ ਤੂੰ ਰਚਨਹਾਰ ਹੈਂ।੧।

੪. ਤੂੰ ਆਦਿ-ਜੁਗਾਦਿ ਤੋਂ ਰੋਜ਼ੀ ਦੇਣ ਵਾਲਾ ਹੈਂ।

੫. ਹਰ ਹਿਰਦੇ ਵਿਚ ਤੇਰਾ ਸੁਹਣਾ ਰੂਪ ਹੈ, ਹੇ ਦਿਆਲੂ,

੬. ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਤੂੰ ਸੰਸਾਰ ਨੂੰ ਚਲਾਉਂਦਾ ਹੈਂ, ਹਰ ਜੀਵ ਹਰ ਕਰਮ ਤੇਰਾ ਕਰਾਇਆ ਹੋਇਆ ਕਰਦਾ ਹੈ।੨।

੭. ਜਗਤ ਦੇ ਜੀਵਨ, ਪ੍ਰਭੂ ਦੀ ਜੋਤ ਹਰ ਇਕ ਦੇ ਅੰਦਰ ਸੋਭ ਰਹੀ ਹੈ।

੮. ਹਰੀ ਸਾਰੇ ਸਰੀਰਾਂ ਨੂੰ ਭੋਗਦਾ ਹੈ ਅਤੇ (ਆਪ ਹੀ ਸਰੀਰਾਂ ਵਿਚ ਦਾਖਲ ਹੋ ਕੇ) ਨਾਮ-ਰਸ ਨੂੰ ਮਾਣਦਾ ਹੈ।

੯. ਹਰੀ ਆਪ ਹੀ ਨਾਮ-ਰਸ ਲੈ ਰਹਿਆ ਹੈ, ਆਪ ਹੀ ਜੀਵਾ ਨੂੰ ਇਹ ਰਸ਼ ਦੇਂਦਾ ਹੈ—ਉਹ ਜਗਤ ਦਾ ਪਿਤਾ ਹਰੀ ਤਿੰਨਾਂ ਲੋਕਾਂ ਵਿਚ ਹੈ ਤੇ ਦਾਤਾਂ ਦੇ ਰਹਿਆ ਹੈ।੩।

੧੦. ਉਸ ਨੇ ਜਗਤ ਪੈਦਾ ਕਰਕੇ ਮਾਨੋ ਇਕ ਖੇਡ ਰਚਾਈ ਹੈ।

੧੧. ਪਵਣ, ਪਾਣੀ, ਅਗਨੀ ਆਦਿ ਤੱਤਾਂ ਦਾ ਸਰੀਰ ਬਣਾ ਕੇ ਵਿਚ ਜੀਵ ਬਣਾ ਦਿਤਾ ਹੈ।

੧੨. ਸਰੀਰ ਰੂਪੀ ਸ਼ਹਿਰ ਦੇ ਨੌ ਦਰਵਾਜ਼ੇ ਉਸ ਨੇ (ਪ੍ਰਗਟ) ਕੀਤੇ ਹਨ ਅਤੇ ਦਸਵਾਂ ਗੁਪਤ ਰਖਿਆ ਹੈ।੪।

੧੩. ਸੰਸਾਰ ਵਿਚ (ਹੰਸੁ, ਹੇਤੁ, ਲੋਭੁ, ਕੋਪ) ਚਾਰ ਭਿਆਨਕ ਅੱਗ ਦੀਆਂ ਨਦੀਆਂ ਹਨ।

੧੪. ਪਰ ਕੋਈ ਗੁਰਮੁਖ ਹੀ, ਜੋ ਸ਼ਬਦ ਦੁਆਰਾ ਇਨ੍ਹਾਂ ਤੋਂ ਨਿਰਲੇਪ ਹੋ ਗਇਆ ਹੈ ਇਨ੍ਹਾਂ ਨਦੀਆਂ ਨੂੰ ਜਾਣਦਾ ਹੈ।

੧੫. ਮਾਇਆਧਾਰੀ ਜੀਵ, ਭੈੜੀ ਮੱਤ ਕਰਕੇ ਇਨ੍ਹਾਂ ਨਦੀਆਂ ਵਿਚ ਡੁਬਦੇ ਤੇ ਸੜਦੇ ਹਨ, ਗੁਰੂ ਨੇ ਬਚਾਇਆ ਹੈ ਉਨ੍ਹਾਂ ਨੂੰ ਜੋ ਹਰੀ ਲਿਵ ਵਿਚ ਰਹਿੰਦੇ ਹਨ।੫।

੧੬. ਪਾਣੀ, ਅਗਨੀ, ਪਵਣ, ਪ੍ਰਿਥਵੀ ਤੇ ਆਕਾਸ਼,

੧੭. ਇਨ੍ਹਾਂ ਦੇ ਬਣੇ ਪੰਜ ਤੱਤੀ ਸਰੀਰ-ਘਰ ਵਿਚ ਜੀਵ ਦਾ ਵਾਸਾ ਹੈ।

੧੮. ਜੋ ਸਤਿਗੁਰੂ ਦੇ ਸ਼ਬਦ ਵਿਚ ਜੁੜਦੇ ਹਨ ਉਹ ਮਾਇਆ, ਹਉਮੈ ਤੇ ਭਰਮ ਨੂੰ ਛਡ ਕੇ ਪ੍ਰਭੂ-ਪ੍ਰੇਮ ਵਿਚ ਰੱਤੇ ਰਹਿੰਦੇ ਹਨ । ੬ ।

੧੯. ਜਦੋਂ ਇਹ ਮਨ ਸ਼ਬਦ ਦੁਆਰਾ ਪਤੀਜ ਜਾਂਦਾ ਹੈ ਤਾਂ ਇਹ ਮਨ ਪ੍ਰਭੂ-ਨਾਮ ਵਿਚ ਭਿਜਦਾ ਹੈ ।

੨੦. ਫ਼ਿਰ ਇਹ ਨਾਮ ਤੋਂ ਬਿਨਾਂ ਹੋਰ ਆਸਰਾ ਨਹੀਂ ਭਾਲਦਾ ।

੨੧. ਅੰਦਰ ਹੰਕਾਰ-ਚੋਰ ਸਰੀਰ-ਮੰਦਰ ਨੂੰ ਲੁੱਟ ਰਹਿਆ ਹੈ, ਪਰ ਮਾਇਆਧਾਰੀ ਨੂੰ ਇਸ ਵੈਰੀ ਦਾ ਪਤਾ ਹੀ ਨਹੀਂ ਲਗਦਾ । ੭ ।

੨੨. ਕਾਮਾਦਿਕ ਅੰਦਰ ਸ਼ੋਰ ਪਾਣ ਵਾਲੇ ਭਿਆਨਕ ਤੇ ਡਰਾਉਣੇ ਵੈਰੀ ਹਨ ।

੨੩. ਇਹ ਭੂਤਨੇ ਅੰਦਰ ਝਗੜਾ ਤੇ ਖਿੱਚਾ-ਖਿੱਚੀ ਕਰਦੇ ਰਹਿੰਦੇ ਹਨ ।

੨੪. ਸ਼ਬਦ ਵਿਚ ਸੁਰਤ ਜੋੜਨ ਤੋਂ ਬਿਨਾਂ ਇਹ ਜੀਵ ਜੰਮਦਾ ਮਰਦਾ ਰਹਿੰਦਾ ਹੈ, ਇਹ ਹਰੀ ਦੀ ਦਰਗਾਹ ਵਿਚ ਇਜ਼ਤ ਗਵਾਂਦਾ ਹੈ ਤੇ ਆਉਂਦਾ-ਜਾਂਦਾ ਰਹਿੰਦਾ ਹੈ । ੮ ।

੨੫. ਹੇ ਭਾਈ, ਤੂੰ ਸਾਰੀ ਉਮਰ ਕੂੜੇ ਕੱਲਰ ਵਿਚ ਲੱਗਾ ਰਹਿੰਦਾ ਹੈਂ ਤੇ ਅੰਤ ਨੂੰ ਤੇਰਾ ਸਰੀਰ ਵੀ ਸੁਆਹ ਦੀ ਢੇਰੀ ਹੋ ਜਾਂਦਾ ਹੈ ।

੨੬. ਨਾਮ ਤੋਂ ਬਿਨਾਂ ਤੇਰੀ ਕੀ ਇਜ਼ਤ ਹੋ ਸਕਦੀ ਹੈ ?

੨੭. ਮਾਇਆ-ਮੋਹ ਵਿਚ ਬੱਧੇ ਦੀ ਕਦੇ ਭੀ ਚਾਰ ਜੁਗ ਖਲਾਸੀ ਨਹੀਂ ਹੁੰਦੀ- ਜਮਦੂਤਾਂ ਨੇ, ਕਾਲ ਨੇ ਤੈਨੂੰ ਪਛਾਣਿਆ ਹੋਇਆ ਹੈ (ਕਿ ਇਹ ਮੇਰਾ ਸ਼ਿਕਾਰ ਹੈ) । ੯ ।

੨੮. (ਮਾਇਆ ਮੋਹ ਦੇ ਕਾਰਨ) ਜਮ ਦੇ ਦਰ ਤੇ ਬੱਧੇ ਹੋਏ ਜੀਵ ਨੂੰ ਸਜ਼ਾਵਾਂ ਮਿਲਦੀਆਂ ਹਨ,

੨੯. ਤੇ ਉਸ ਅਪਰਾਧੀ ਦਾ ਭੈੜਾ ਹਾਲ ਹੁੰਦਾ ਹੈ ।

੩੦. ਉਹ ਰੋਂਦਾ ਤੇ ਤਰਲੇ ਕਰਦਾ ਹੈ, (ਇਉਂ ਔਖਾ ਹੁੰਦਾ ਹੈ) ਜਿਵੇਂ ਮਛਲੀ ਕੁੰਡੀ ਵਿਚ ਪੈ ਕੇ ਹੁੰਦੀ ਹੈ । ੧੦ ।

੩੧. ਮਾਇਆਧਾਰੀ ਦੀ ਇਕੱਲੀ ਆਪਣੀ ਜਿੰਦ ਹੀ ਫਾਹੀ ਵਿਚ ਫਸਦੀ ਹੈ ।

੩੨. ਉਹ ਅਗਿਆਨੀ ਜਮ ਦੇ ਵਸ ਪੈਂਦਾ ਹੈ ਅਤੇ ਦੁਖੀ ਹੁੰਦਾ ਹੈ ।

੩੩. ਨਾਮ ਤੋਂ ਬਿਨਾਂ ਉਸਨੂੰ ਮੁਕਤੀ ਦਾ ਕੋਈ ਰਾਹ ਨਹੀਂ ਸੁਝਦਾ-ਉਹ ਨਾਮ ਹੀਣ ਭਾਵੇਂ ਅਜ ਭਾਵੇਂ ਕਲ ਸੜ ਹੀ ਜਾਂਦਾ ਹੈ । ੧੧ ।

੩੪. ਸਤਿਗੁਰੂ ਬਿਨਾਂ ਜੀਵ ਦਾ ਕੋਈ ਸਾਥੀ ਨਹੀਂ ਹੈ ।

੩੫. (ਸਤਿਗੁਰੂ ਦਸਦਾ ਹੈ ਕਿ) ਪ੍ਰਭੂ ਹੀ ਲੋਕ ਪਰਲੋਕ ਵਿਚ ਜੀਵ ਦਾ ਰਾਖਾ ਹੈ ।

੩੬. ਗੁਰੂ ਕਿਰਪਾ ਕਰਕੇ ਨਾਮ ਦਿੰਦਾ ਹੈ ਤੇ ਸਿਮਰਨ ਦੁਆਰਾ ਜੀਵ ਇਵੇਂ ਪ੍ਰਭੂ ਵਿਚ ਮਿਲ ਜਾਂਦਾ ਹੈ ਜਿਵੇਂ ਪਾਣੀ ਵਿਚ ਪਾਣੀ । ੧੨ ।

੩੭. ਭੁਲੇ ਹੋਏ ਨੂੰ ਗੁਰੂ ਸਿਖਿਆ ਦੇ ਕੇ ਰਾਹ ਪਾਉਂਦਾ ਹੈ।

੩੮. ਉਹ ਕੁਰਾਹੇ ਜਾਂਦੇ ਨੂੰ ਰਾਹੇ ਪਾਉਂਦਾ ਹੈ।

੩੯. ਹੇ ਭਾਈ, ਉਸ ਗੁਰੂ ਦੀ ਸਦਾ ਸੇਵਾ ਕਰ ਜੋ ਦੁਖਾਂ ਦੇ ਨਾਸ਼ ਕਰਨ ਵਾਲਾ ਸੰਗੀ ਸਾਥੀ ਹੈ ਤੇ ਮਿੱਤਰ ਹੈ। ੧੩।

੪੦. ਸਾਧਾਰਨ ਜੀਵ ਗੁਰੂ ਦੀ ਭਗਤੀ ਕੀ ਕਰ ਸਕਦੇ ਹਨ ?

੪੧. ਜਦੋਂ ਕਿ ਬ੍ਰਹਮਾ, ਇੰਦਰ ਅਤੇ ਸ਼ਿਵ ਜੀ ਨੇ ਭੀ ਇਸ ਦੀ ਸਾਰ ਨਹੀਂ ਜਾਣੀ।

੪੨. ਗੁਰੂ ਦੀ ਮਹਿਮਾ ਅਲੱਖ ਹੈ, ਦਸੋ, ਕਿਵੇਂ ਲਖੀ ਜਾ ਸਕਦੀ ਹੈ ? ਜਿਸ ਤੇ ਗੁਰੂ ਕਿਰਪਾ ਕਰਦਾ ਹੈ ਉਹ ਉਸ ਨੂੰ ਪਛਾਣਦਾ ਹੈ। ੧੪।

੪੩. ਜਿਸ ਦੇ ਹਿਰਦੇ ਅੰਦਰ ਪ੍ਰਭੂ ਦਾ ਪ੍ਰੇਮ ਹੈ, ਉਸ ਨੂੰ ਪ੍ਰਭੂ ਦਾ ਦਰਸ਼ਨ ਪ੍ਰਾਪਤ ਹੁੰਦਾ ਹੈ।

੪੪. ਜਿਸਦੇ ਹਿਰਦੇ ਵਿਚ ਗੁਰਬਾਣੀ ਦਾ ਪ੍ਰੇਮ ਹੈ, ਉਸ ਨੂੰ ਪ੍ਰਭੂ ਦੀ ਛੋਹ ਪ੍ਰਾਪਤ ਹੁੰਦੀ ਹੈ।

੪੫. ਉਸ ਗੁਰਮੁਖ ਨੂੰ ਹਰ ਥਾਂ ਹਰ ਸਮੇਂ ਪ੍ਰਭੂ ਦੀ ਨਿਰਮਲ ਜੋਤ ਦਾ ਪ੍ਰਕਾਸ਼ ਦਿਸਦਾ ਹੈ, ਤੇ ਉਸ ਦੇ ਹਿਰਦੇ ਵਿਚ ਵੀ ਗਿਆਨ ਦਾ ਦੀਵਾ ਬਲਦਾ ਹੈ। ੧੫।

੪੬. ਪ੍ਰਭੂ-ਗਿਆਨ ਆਤਮਾ ਲਈ ਅਤਿ ਰਸਦਾਇਕ ਮਿਠਾ ਭੋਜਨ ਹੈ।

੪੭. ਜਿਨ੍ਹਾਂ ਨੇ ਇਹ ਭੋਜਨ ਚਖਿਆ ਹੈ ਉਨ੍ਹਾਂ ਨੇ ਪ੍ਰਭੂ ਦਰਸ਼ਨ ਪਾਇਆ ਹੈ।

੪੮. ਪ੍ਰੇਮੀ ਜੀਵ ਇਹ ਦਰਸ਼ਨ ਪਾ ਕੇ ਉਸ ਨਾਲ ਮਿਲ ਜਾਂਦੇ ਹਨ, ਉਨ੍ਹਾਂ ਦਾ ਮਨ ਕਾਮਨਾਵਾਂ ਨੂੰ ਮਾਰ ਕੇ, ਪ੍ਰਭੂ ਵਿਚ ਲੀਨ ਰਹਿੰਦਾ ਹੈ। ੧੬।

੪੯. ਜੋ ਜੀਵ ਸਤਿਗੁਰੂ ਦੀ ਸੇਵਾ ਵਿਚ ਲਗਦੇ ਹਨ, ਉਹ ਹਰ ਥਾਂ ਆਦਰ ਪਾਉਂਦੇ ਹਨ।

੫੦. ਉਹ ਹਰ ਹਿਰਦੇ ਅੰਦਰ ਵਾਹਿਗੁਰੂ ਨੂੰ ਵਸਦਾ ਪਛਾਣ ਲੈਂਦੇ ਹਨ।

੫੧. (ਨਾਨਕ) ਮੈਨੂੰ ਭੀ ਉਨ੍ਹਾਂ ਹਰਿਜਨਾਂ ਦੀ ਸੰਗਤ ਵਿਚ, ਜਿਨ੍ਹਾਂ ਨੇ ਸਤਿਗੁਰੂ ਨੂੰ ਪਰਮਾਤਮਾ ਦਾ ਰੂਪ ਸਮਝਿਆ ਹੈ, ਪਰਮਾਤਮਾ ਦੀ ਸਿਫਤ ਸਾਲਾਹ ਦੀ ਦਾਤ ਮਿਲੇ। ੧੭। ੫। ੧੧।

## ੧੨

**੧. ਸਾਚੇ ਸਾਹਿਬ ਸਿਰਜਣਹਾਰੇ।**

**੨. ਜਿਨਿ ਧਰ ਚਕ੍ਰ ਧਰੇ ਵੀਚਾਰੇ।**

੩. ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ । ੧ ।
੪. ਵੇਕੀ ਵੇਕੀ ਜੰਤ ਉਪਾਏ ।
੫. ਦੁਇ ਪੰਦੀ ਦੁਇ ਰਾਹ ਚਲਾਏ ।
੬. ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ।੨।
੭. ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ।
੮. ਨਾਮੁ ਨ ਬੂਝਹਿ ਭਰਮਿ ਭੁਲਾਨਾ ।
੯. ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ।੩।
੧੦. ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ।
੧੧. ਵਾਦੁ ਵਖਾਣਹਿ ਤਤੁ ਨ ਜਾਣਾ ।
੧੨. ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ।੪।
੧੩. ਸਭ ਸਾਲਾਹੇ ਸੁਣਿ ਸੁਣਿ ਆਖੈ ।
੧੪. ਆਪੇ ਦਾਨਾ ਸਚੁ ਪਰਾਖੈ ।
੧੫. ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦ-ਸਲਾਹਾ ਹੇ । ੫ ।
੧੬. ਸੁਣਿ ਸੁਣਿ ਆਖੈ ਕੇਤੀ ਬਾਣੀ ।
੧੭. ਸੁਣਿ ਕਹੀਐ ਕੋ ਅੰਤੁ ਨਾ ਜਾਣੀ ।
੧੮. ਜਾਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ ।੬।
੧੯. ਜਨਮੇ ਕਉ ਵਾਜਹਿ ਵਾਧਾਏ ।
੨੦. ਸੋਹਿਲੜੇ ਅਗਿਆਨੀ ਗਾਏ ।
੨੧. ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ । ੭ ।
੨੨. ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ।
੨੩. ਸ੍ਰਿਸਟਿ ਉਪਾਇ ਦੁਖਾ ਸੁਖ ਦੀਏ।
੨੪. ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ ।੮।
੨੫. ਨੀਕੇ ਸਾਚੇ ਕੇ ਵਾਪਾਰੀ ।
੨੬. ਸਚੁ ਸਉਦਾ ਲੈ ਗੁਰ ਵੀਚਾਰੀ ।
੨੭. ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ । ੯ ।
੨੮. ਕਾਚੀ ਸਉਦੀ ਤੋਟਾ ਆਵੈ ।
੨੯. ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ।

੩੦. ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ ।੧੦।
੩੧. ਸਭੁ ਕੋ ਬੋਲੈ ਆਪਣ ਭਾਣੈ ।
੩੨. ਮਨਮੁਖੁ ਦੂਜੈ ਬੋਲਿ ਨ ਜਾਣੈ ।
੩੩. ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ । ੧੧ ।
੩੪. ਦੁਖ ਮਹਿ ਜਨਮੈ ਦੁਖ ਮਹਿ ਮਰਣਾ ।
੩੫. ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ।
੩੬. ਦੂਖੀ ਉਪਜੈ ਦੂਖੀ ਬਿਨਸੈ ਕਿਆ ਲੈ ਆਇਆ ਕਿਆ ਲੈ ਜਾਹਾ ਹੇ । ੧੨ ।
੩੭. ਸਚੀ ਕਰਣੀ ਗੁਰ ਕੀ ਸਿਰਕਾਰਾ ।
੩੮. ਆਵਣੁ ਜਾਣੁ ਨਹੀ ਜਮ ਧਾਰਾ ।
੩੯. ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ ।੧੩।
੪੦. ਹਰਿ ਕੇ ਲੋਗ ਨਹੀ ਜਮੁ ਮਾਰੈ ।
੪੧. ਨਾ ਦੁਖੁ ਦੇਖਹਿ ਪੰਥਿ ਕਰਾਰੈ ।
੪੨. ਰਾਮਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ ਕਾਹਾ ਹੇ ।੧੪।
੪੩. ਓੜੁ ਨ ਕਥਨੈ ਸਿਫਤਿ ਸਜਾਈ ।
੪੪. ਜਿਉ ਤੁਧੁ ਭਾਵਹਿ ਰਹਹਿ ਰਜਾਈ ।
੪੫. ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਿਸਾਹਾ ਹੇ ।੧੫।
੪੬. ਕਿਆ ਕਹੀਐ ਗੁਣ ਕਥਹਿ ਘਨੇਰੇ ।
੪੭. ਅੰਤੁ ਨ ਪਾਵਹਿ ਵਡੇ ਵਡੇਰੇ ।
੪੮. ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ । ੧੬ । ੬ । ੧੨ ।

## ਪਦ-ਅਰਥ

**ਧਰ ਚਕ੍ਰ**—ਧਰਤੀਆਂ ਦੇ ਚਕਰ; **ਵੇਕੀ ਵੇਕੀ**—ਤਰ੍ਹਾਂ ਤਰ੍ਹਾਂ ਦੇ; **ਪੰਦ**—ਨਸੀਹਤ, ਸਿਖਿਆ; **ਪੰਦੀ**—ਸਿਖਿਆ ਵਾਲੇ; **ਦੁਇ ਰਾਹ**—ਚੰਗੇ ਤੇ ਮੰਦੇ ਦੋ ਰਾਹ; **ਬਿਧਿ**—ਜੀਵਨ ਜੁਗਤੀ; **ਵਾਦੁ ਵਖਾਣਹਿ**—ਝਗੜੇ ਬਹਿਸਾਂ ਕਰਦੇ ਹਨ; **ਪਰਾਖੈ**—ਪਰਖਦਾ ਹੈ; **ਵਾਜਹਿ ਵਾਧਾਏ**—ਵਾਜੇ ਵਜਦੇ ਹਨ ਅਤੇ ਵਧਾਈਆਂ ਮਿਲਦੀਆਂ ਹਨ; **ਸੋਹਿਲੜੇ**—ਖੁਸ਼ੀ ਦੇ ਗੀਤ; **ਸਰਪਰ**—ਜ਼ਰੂਰ; **ਸੀਲ**—ਸੁਸ਼ੀਲਤਾ, ਆਚਰਨ; **ਸਨਾਹ**—ਜ਼ਰਾ ਬਕਤਰ, ਲੋਹੇ ਦੀ ਪੁਸ਼ਾਕ, ਸੰਜੋਅ; **ਨੀਕੇ**—ਚੰਗੇ; **ਓਮਾਹਾ**—

ਉਤਸ਼ਾਹ; **ਚੂਕਾ**—ਦੂਰ ਹੋਇਆ; **ਪੰਥਿ ਕਰਾਰੈ**—ਕਰੜੇ ਰਸਤੇ ਤੇ; **ਕਾਹਾ**—ਬਖੇੜਾ; **ਸੁਹੇਲੇ**—ਸੁਖੀ।

## ਟੀਕਾ

੧. ਉਸ ਸੱਚੇ ਮਾਲਕ ਨੇ, ਉਸ ਸੰਸਾਰ ਦੇ ਬਨਾਣ ਵਾਲੇ ਨੇ,

੨. ਜਿਸ ਨੇ ਸਭ ਧਰਤੀਆਂ ਦੇ ਚਕਰ ਬੜੀ ਸਿਆਣਪ ਨਾਲ ਚੁਕੇ ਹੋਏ ਹਨ,

੩. ਉਹ ਸੰਸਾਰ ਦਾ ਕਰਤਾ ਸੰਸਾਰ ਨੂੰ ਕਰ ਕਰ ਕੇ ਇਸ ਦੀ ਆਪੇ ਹੀ ਸੰਭਾਲ ਕਰਨ ਵਾਲਾ ਵੀ ਹੈ, ਫਿਰ ਵੀ ਉਹ ਸੱਚਾ ਬੇਫ਼ਿਕਰ ਰਹਿੰਦਾ ਹੈ (ਧਰਤੀ ਦੀ ਸੰਭਾਲ ਉਸ ਤੇ ਬੋਝ ਨਹੀਂ ਹੈ)। ੧।

੪. ਪਰਮਾਤਮਾ ਨੇ ਤਰ੍ਹਾਂ ਤਰ੍ਹਾਂ ਦੇ ਜੀਵ ਪੈਦਾ ਕੀਤੇ ਹਨ।

੫. ਗੁਰਮੁਖ ਤੇ ਮਨਮੁਖ ਦੋ ਤਰ੍ਹਾਂ ਦੀ ਸਿੱਖਿਆ ਵਾਲੇ ਅਤੇ ਚੰਗੇ ਤੇ ਮੰਦੇ ਦੋ ਰਸਤੇ ਚਲਾਏ ਹਨ।

੬. ਪੂਰੇ ਗੁਰੂ ਤੋਂ ਬਿਨਾਂ (ਮੰਦੇ ਰਸਤੇ ਤੋਂ) ਖਲਾਸੀ ਨਹੀਂ ਹੁੰਦੀ ਤੇ ਸੱਚੇ ਨਾਮ ਦੇ ਸਿਮਰਨ ਨਾਲ ਹੀ ਜੀਵਨ ਲਾਭ ਖਟ ਸਕੀਦਾ ਹੈ। ੨।

੭. ਮਨਮੁਖ ਭੀ (ਧਾਰਮਕ ਪੁਸਤਕਾਂ) ਪੜ੍ਹਦੇ ਹਨ ਪਰ ਜੀਵਨ ਦੀ ਜੁਗਤੀ ਨਹੀਂ ਸਮਝਦੇ।

੮. ਉਹ ਨਾਮ ਨੂੰ ਨਹੀਂ ਸਮਝਦੇ ਤੇ ਅਗਿਆਨਤਾ ਵਿਚ ਭਟਕਦੇ ਹਨ।

੯. ਰਿਸ਼ਵਤ ਲੈ ਕੇ (ਝੂਠੀ) ਗਵਾਹੀ ਦੇ ਦਿੰਦੇ ਹਨ, ਭੈੜੀ ਮੱਤ ਦੀ ਫਾਹੀ ਉਨ੍ਹਾਂ ਦੇ ਗਲ ਵਿਚ ਪਈ ਰਹਿੰਦੀ ਹੈ। ੩।

੧੦. (ਪੰਡਤ) ਸਿਮ੍ਰਿਤੀਆਂ, ਸ਼ਾਸਤ ਤੇ ਪੁਰਾਣ ਪੜ੍ਹਦੇ ਹਨ।

੧੧. ਉਹ ਝਗੜੇ ਬਹਿਸਾਂ ਹੀ ਕਰਦੇ ਹਨ, ਪਰ ਅਸਲੀਅਤ ਨਹੀਂ ਜਾਣਦੇ।

੧੨. ਪੂਰੇ ਗੁਰੂ ਤੋਂ ਬਿਨਾਂ ਤੱਤ (ਅਸਲੀਅਤ) ਨਹੀਂ ਪਾਈਦੀ। ਜੋ ਸੱਚ ਨੂੰ ਜਾਣਦੇ ਹਨ, ਉਹੋ ਸੁਚੇ ਜੀਵਨ ਵਾਲੇ ਹੁੰਦੇ ਹਨ ਅਤੇ ਸੱਚ ਨੂੰ ਆਪਣਾ ਰਸਤਾ ਬਣਾਂਦੇ ਹਨ। ੪।

੧੩. ਸਾਰੇ ਲੋਕ ਦੂਜਿਆਂ ਤੋਂ ਸੁਣ ਸੁਣ ਕੇ ਪ੍ਰਭੂ ਦੀ ਸਿਫਤ ਵਡਿਆਈ ਕਰਦੇ ਹਨ (ਪਰ ਨਿਰੇ ਆਖਣ ਨਾਲ ਉਹ ਪਤੀਜਦਾ ਨਹੀਂ)।

੧੪. ਉਹ ਬੜਾ ਸਿਆਣਾ ਹੈ ਅਤੇ ਸੱਚ ਨੂੰ ਪਰਖਦਾ ਹੈ (ਜਿਸ ਪਾਸ ਸੱਚ ਹੁੰਦਾ ਹੈ ਉਸ ਨੂੰ ਹੀ ਉਹ ਪਿਆਰ ਕਰਦਾ ਹੈ)।

੧੫. ਜਿਸ ਤੇ ਉਹ ਪ੍ਰਭੂ ਆਪ ਕਿਰਪਾ ਕਰਦਾ ਹੈ, ਉਹ ਗੁਰੂ ਦੁਆਰਾ ਸ਼ਬਦ ਨੂੰ ਹਿਰਦੇ ਵਿਚ ਵਸਾ ਕੇ ਸਿਫ਼ਤ-ਸਾਲਾਹ ਕਰਦਾ ਹੈ। ੫।

੧੬. ਕਿਤਨੀ ਹੀ ਲੋਕਾਈ ਦੂਜਿਆਂ ਤੋਂ ਸੁਣ ਸੁਣ ਕੇ ਬਾਣੀ (ਕਈ ਤਰ੍ਹਾਂ ਦੇ ਬਚਨ) ਆਖਦੀ ਹੈ।

੧੭. ਸੁਣ ਕੇ ਉਸ ਦੇ ਗੁਣ ਨਿਰੇ ਕਹਿ ਲਈਦੇ ਹਨ ਪਰ ਉਸ ਦਾ ਕੋਈ ਅੰਤ ਨਹੀਂ ਜਾਣਦਾ।

੧੮. ਜਿਸ ਨੂੰ ਅਲੱਖ ਪ੍ਰਭੂ ਆਪ ਆਪਣਾ ਆਪ ਲਖਾ ਦੇਵੇ, ਅਕੱਥ ਪ੍ਰਭੂ ਨੂੰ ਕਥਨ ਕਰਨ ਵਾਲੀ ਬੁੱਧੀ ਉਸੇ ਦੀ ਹੁੰਦੀ ਹੈ। ੬।

੧੯. ਜੀਵ ਦੇ ਜਨਮ ਸਮੇਂ ਵਾਜੇ ਵਜਦੇ ਹਨ, ਵਧਾਈਆਂ ਮਿਲਦੀਆਂ ਹਨ।

੨੦. ਅਗਿਆਨੀ ਖੁਸ਼ੀ ਦੇ ਗੀਤ ਗਾਂਦੇ ਹਨ।

੨੧. (ਇਹ ਨਹੀਂ ਜਾਣਦੇ ਕਿ) ਜੋ ਜੰਮਿਆਂ ਹੈ ਉਸ ਨੇ ਜ਼ਰੂਰ ਮਰਨਾ ਹੈ-ਜਿਵੇਂ ਜਿਵੇਂ ਮੱਥੇ ਦੇ ਕਰਮਾਂ ਦੇ ਸੰਸਕਾਰ ਲਿਖੇ ਹਨ ਤਿਵੇਂ ਹੀ ਮੌਤ ਦਾ ਸਾਹਾ (ਦਿਨ) ਮਿਥਿਆ ਹੋਇਆ ਹੈ। ੭।

੨੨. ਸੰਜੋਗ ਤੇ ਵਿਜੋਗ ਦੇ ਦੋ ਅਸੂਲ ਮੇਰੇ ਪ੍ਰਭੂ ਨੇ ਬਣਾ ਦਿੱਤੇ ਹਨ। (ਓਹ ਅਸੂਲ ਇਹ ਹਨ ਕਿ ਮੰਦੇ ਕਰਮ ਕੀਤਿਆਂ ਰੱਬ ਤੋਂ ਦੂਰ ਚਲੇ ਜਾਈਦਾ ਹੈ ਤੇ ਚੰਗੇ ਕਰਮ ਕੀਤਿਆਂ ਉਸ ਦੇ ਨੇੜੇ ਹੋ ਜਾਈਦਾ ਹੈ)।

੨੩. ਸ੍ਰਿਸ਼ਟੀ ਪੈਦਾ ਕਰਕੇ ਦੁਖ ਸੁਖ ਵੀ ਕਰਮਾਂ ਅਨੁਸਾਰ ਉਹ ਹੀ ਦਿੰਦਾ ਹੈ।

੨੪. ਉਹ ਮਨੁੱਖ ਦੁਖ ਸੁਖ ਤੋਂ ਨਿਰਲੇਪ ਹੁੰਦੇ ਹਨ ਜੋ ਗੁਰੂ ਦੁਆਰਾ ਸੀਲ (ਉਚੇ ਆਚਰਨ) ਦਾ ਸੰਜੋਅ ਪਾਉਂਦੇ ਹਨ। ੮।

੨੫. ਸੱਚੇ ਨਾਮ ਦੇ ਵਿਹਾਜਣ ਵਾਲੇ ਉੱਤਮ ਹਨ।

੨੬. ਉਹ ਗੁਰੂ ਦੀ ਵਿਚਾਰ ਤੇ ਤੁਰ ਕੇ ਨਾਮ ਦਾ ਸੱਚਾ ਸੌਦਾ ਵਿਹਾਜਦੇ ਹਨ।

੨੭. ਜਿਸ ਜੀਵ ਪਾਸ ਸੱਚੇ ਨਾਮ ਦੀ ਸੱਚੀ ਵਸਤੂ ਹੈ, ਧਨ ਹੈ, ਉਸ ਨੂੰ ਸੱਚੇ ਸ਼ਬਦ ਦੁਆਰਾ (ਜੀਵਨ ਵਿਚ) ਉਤਸ਼ਾਹ ਹੁੰਦਾ ਹੈ। ੯।

੨੮. ਮਾਇਆ ਦਾ ਕੱਚਾ ਸੌਦਾ ਘਾਟੇ ਵਾਲਾ ਹੈ।

੨੯. ਗੁਰਮੁਖ ਉਹ ਵਪਾਰ ਕਰਦਾ ਹੈ ਜੋ ਸੱਚੇ ਪ੍ਰਭੂ ਨੂੰ ਪਸੰਦ ਹੈ।

੩੦. ਉਸ ਦੀ ਗੁਣਾਂ ਦੀ ਰਾਸ-ਪੂੰਜੀ ਸਾਬਤ (ਸਲਾਮਤ) ਰਹਿੰਦੀ ਹੈ; ਉਸ ਲਈ ਜਮਾਂ ਦੀ ਫਾਹੀ ਦਾ ਡਰ ਦੂਰ ਹੁੰਦਾ ਹੈ। ੧੦।

੩੧. ਮਨਮੁਖ ਆਪ-ਹੁਦਰਾ ਹੋ ਕੇ ਸਭ ਕੁਝ ਬੋਲਦਾ ਹੈ।

੩੨. ਉਹ ਦੂਜੇ ਭਾਵ ਵਸ ਹੋਣ ਕਰਕੇ ਹੋਰ ਕੁਝ ਬੋਲਣਾ ਨਹੀਂ ਜਾਣਦਾ।

੩੩. ਉਸ ਅੰਨ੍ਹੇ ਦੀ ਮੱਤ ਵੀ ਅੰਨ੍ਹੀ; ਬੋਲੀ ਹੋ ਜਾਂਦੀ ਹੈ-ਉਹ ਜੰਮਦਾ ਮਰਦਾ ਹੈ ਤੇ ਉਸ ਨੂੰ ਦੁਖ ਲਗਾਂ ਰਹਿੰਦਾ ਹੈ ੧੧।

੩੪. ਮਨਮੁਖ ਦੁਖਾਂ ਵਿਚ ਹੀ ਜੰਮਦਾ ਹੈ ਤੇ ਦੁਖਾਂ ਵਿਚ ਹੀ ਮਰਦਾ ਹੈ।

੩੫. (ਕਿਉਂਕਿ) ਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਦੁਖ ਮਿਟ ਨਹੀਂ ਸਕਦਾ (ਤੇ ਗੁਰ ਦੀ ਸ਼ਰਨ ਉਹ ਪੈਂਦਾ ਨਹੀਂ)।

੩੬. ਮਨਮੁਖ ਦੁਖਾਂ ਵਿਚ ਜੰਮਦਾ ਹੈ ਤੇ ਦੁਖਾਂ ਵਿਚ ਹੀ ਮਰਦਾ ਹੈ; ਉਹ ਕੀ ਲੈ ਕੇ ਆਇਆ ਤੇ ਕੀ ਲੈ ਕੇ ਜਾਏਗਾ (ਕੁਝ ਵੀ ਨਾਹ) ? । ੧੨ ।

੩੭. ਜੋ ਮਨੁੱਖ ਗੁਰੂ ਦੀ ਰੱਯਤ ਹਨ, ਭਾਵ ਗੁਰੂ ਦੇ ਹੋ ਕੇ ਰਹਿੰਦੇ ਹਨ, ਉਨ੍ਹਾਂ ਦੀ ਕਰਨੀ ਸੱਚ ਵਾਲੀ ਹੈ ।

੩੮. ਉਨ੍ਹਾਂ ਲਈ ਆਵਾਗਵਨ ਮੁਕ ਜਾਂਦਾ ਹੈ, ਉਹ ਜਮਾਂ ਦੀ ਮਾਰ ਹੇਠ ਨਹੀਂ ਹੁੰਦੇ (ਵੇਖੋ ਅਗਲਾ ਬੰਦ) ।

੩੯. ਜਿਸ ਨੇ ਮਾਇਆ ਰੂਪ ਡਾਲਾਂ ਨੂੰ ਛੱਡ ਕੇ ਵਾਹਿਗੁਰੂ ਰੂਪ ਮੂਲ ਨੂੰ ਪਛਾਤਾ ਹੈ, ਉਸ ਦੇ ਮਨ ਵਿਚ ਸੱਚਾ ਜੀਵਨ-ਉਤਸ਼ਾਹ ਬਣਦਾ ਹੈ । ੧੩ ।

੪੦. ਪ੍ਰਭੂ ਦੇ ਭਗਤਾਂ ਨੂੰ ਜਮ ਚੋਟ ਨਹੀਂ ਕਰਦਾ ।

੪੧. ਉਹ ਕਰੜੇ ਰਸਤੇ ਤੇ (ਮੌਤ ਮਗਰੋਂ) ਪੈ ਕੇ ਦੁਖਾ ਨੂੰ ਨਹੀਂ ਦੇਖਦੇ ।

੪੨. ਉਨ੍ਹਾਂ ਦੇ ਹਿਰਦੇ ਵਿਚ ਨਾਮ ਵਸਦਾ ਹੈ, ਉਸੇ ਦੀ ਉਹ ਪੂਜਾ ਕਰਦੇ ਹਨ- ਉਨ੍ਹਾਂ ਲਈ ਕੋਈ ਹੋਰ ਬਖੇੜਾ ਨਹੀਂ ਰਹਿੰਦਾ (ਸਭ ਬਖੇੜੇ ਮੁਕ ਜਾਂਦੇ ਹਨ) । ੧੪ ।

੪੩. ਹੇ ਪ੍ਰਭੂ, (ਤੇਰੇ ਭਗਤਾਂ ਵਲੋਂ ਕੀਤੀ) ਤੇਰੀ ਸੁਹਣੀ ਸਿਫਤ ਸਾਲਾਹ ਦਾ ਅੰਤ ਨਹੀਂ ਹੈ । (ਉਹ ਤੇਰੀ ਸਿਫਤ ਸਾਲਾਹ ਵਿਚ ਸਦਾ ਲਗੇ ਰਹਿੰਦੇ ਹਨ) ।

੪੪. ਜਿਵੇਂ ਜਿਵੇਂ ਤੈਨੂੰ ਉਹ ਭਾਉਂਦੇ ਹਨ ਤਿਵੇਂ ਤਿਵੇਂ ਉਹ ਤੇਰੀ ਰਜ਼ਾ ਵਿਚ ਰਹਿੰਦੇ ਹਨ ।

੪੫. ਉਹ ਦਰਗਾਹ ਵਿਚ ਸਤਿਕਾਰ ਨਾਲ ਜਾਂਦੇ ਹਨ ਤੇ ਸੁਖੀ ਹੁੰਦੇ ਹਨ ਉਹ ਸੱਚੇ ਪਾਤਸ਼ਾਹ ਵਾਹਿਗੁਰੂ ਦੇ ਹੁਕਮ ਵਿਚ ਹਨ । ੧੫ ।

੪੬. ਹੇ ਹਰੀ, ਤੇਰੇ ਗੁਣ ਬਹੁਤ ਜੀਵ ਕਥਦੇ ਹਨ, ਉਨ੍ਹਾ ਗੁਣਾਂ ਸੰਬੰਧੀ ਕੀ ਕਹਿਆ ਜਾ ਸਕਦਾ ਹੈ ? (ਕਿਉਂਕਿ ਬੇਅੰਤ ਹਨ) ।

੪੭. ਵੱਡੇ ਵੱਡੇ (ਦੇਵਤੇ ਆਦਿ ਵੀ) ਤੇਰੇ ਗੁਣਾਂ ਦਾ ਅੰਤ ਨਹੀਂ ਪਾ ਸਕੇ ।

੪੮. ਤੂੰ ਪਾਤਸ਼ਾਹਾਂ ਦਾ ਪਾਤਸ਼ਾਹ ਹੈਂ, (ਨਾਨਕ) ਮੇਰੀ ਲੱਜ ਰੱਖ, ਮੈਨੂੰ ਤੇਰਾ ਸੱਚਾ ਨਾਮ ਮਿਲੇ । ੧੬ । ੬ । ੧੨ ।

੧੩

**੧. ਕਾਇਆ ਨਗਰੁ ਨਗਰ ਗੜ ਅੰਦਰਿ ।**

**੨. ਸਾਚਾ ਵਾਸਾ ਪੁਰਿ ਗਗਨੰਦਰਿ ।**

**੩. ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ।੧।**

੪. ਅੰਦਰਿ ਕੋਟ ਛਜੇ ਹਟਨਾਲੇ ।
੫. ਆਪੇ ਲੇਵੈ ਵਸਤੁ ਸਮਾਲੇ ।
੬. ਬਜਰ ਕਪਾਟ ਜੜੇ ਜੜਿ ਜਾਣੈ ਗੁਰਸਬਦੀ ਖੋਲਾਇਦਾ । ੨ ।
੭. ਭੀਤਰਿ ਕੋਟ ਗੁਫਾ ਘਰ ਜਾਈ ।
੮. ਨਉ ਘਰ ਥਾਪੇ ਹੁਕਮਿ ਰਜਾਈ ।
੯. ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ । ੩ ।
੧੦. ਪਉਣ ਪਾਣੀ ਅਗਨੀ ਇਕ ਵਾਸਾ ।
੧੧. ਆਪੇ ਕੀਤੋ ਖੇਲੁ ਤਮਾਸਾ ।
੧੨. ਬਲਦੀ ਜਲਿ ਨਿਵਰੈ ਕਿਰਪਾ ਤੇ ਆਪੇ ਜਲਨਿਧਿ ਪਾਇਦਾ । ੪ ।
੧੩. ਧਰਤਿ ਉਪਾਇ ਧਰੀ ਧਰਮਸਾਲਾ ।
੧੪. ਉਤਪਤਿ ਪਰਲਉ ਆਪਿ ਨਿਰਾਲਾ ।
੧੫. ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ ।੫।
੧੬. ਭਾਰ ਅਠਾਰਹ ਮਾਲਣਿ ਤੇਰੀ ।
੧੭. ਚਉਰੁ ਢੁਲੈ ਪਵਣੈ ਲੈ ਫੇਰੀ ।
੧੮. ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ । ੬ ।
੧੯. ਪੰਖੀ ਪੰਚ ਉਡਰਿ ਨਹੀ ਧਾਵਹਿ ।
੨੦. ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ।
੨੧. ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ । ੭ ।
੨੨. ਝਿਲਿਮਿਲਿ ਝਿਲਕੈ ਚੰਦੁ ਨ ਤਾਰਾ ।
੨੩. ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ।
੨੪. ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ । ੮ ।
੨੫. ਪਸਰੀ ਕਿਰਣਿ ਜੋਤਿ ਉਜਿਆਲਾ ।
੨੬. ਕਰਿ ਕਰਿ ਦੇਖੈ ਆਪਿ ਦਇਆਲਾ ।
੨੭. ਅਨਹਦ ਰੁਣਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ । ੯ ।

੨੮. ਅਨਹਦੁ ਵਾਜੇ ਭ੍ਰਮੁ ਭਉ ਭਾਜੈ ।

੨੯. ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ।

੩੦. ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ।੧੦।

੩੧. ਆਦਿ ਨਿਰਜਨੁ ਨਿਰਮਲੁ ਸੋਈ ।

੩੨. ਅਵਰੁ ਨ ਜਾਣਾ ਦੂਜਾ ਕੋਈ ।

੩੩. ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ । ੧੧ ।

੩੪. ਅੰਮ੍ਰਿਤੁ ਪੀਆ ਸਤਿਗੁਰਿ ਦੀਆ ।

੩੫. ਅਵਰੁ ਨ ਜਾਣਾ ਦੂਆ ਤੀਆ ।

੩੬. ਏਕੋ ਏਕੁ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ । ੧੨ ।

੩੭. ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ।

੩੮. ਕੋਇ ਨ ਜਾਣੈ ਤੇਰਾ ਚੀਰਾ ।

੩੯. ਜੇਤੀ ਹੈ ਤੇਤੀ ਤੁਧੁ ਜਾਚੈ ਕਰਮਿ ਮਿਲੈ ਸੋ ਪਾਇਦਾ । ੧੩ ।

੪੦. ਕਰਮੁ ਧਰਮੁ ਸਚੁ ਹਾਥਿ ਤੁਮਾਰੈ ।

੪੧. ਵੇਪਰਵਾਹ ਅਖੁਟ ਭੰਡਾਰੈ ।

੪੨. ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ । ੧੪ ।

੪੩. ਆਪੇ ਦੇਖਿ ਦਿਖਾਵੈ ਆਪੇ ।

੪੪. ਆਪੇ ਥਾਪਿ ਉਥਾਪੇ ਆਪੇ ।

੪੫. ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ । ੧੫ ।

੪੬. ਜੇਤੀ ਹੈ ਤੇਤੀ ਤੁਧੁ ਅੰਦਰਿ ।

੪੭. ਦੇਖਹਿ ਆਪਿ ਬੈਸਿ ਬਿਜ ਮੰਦਰਿ ।

੪੮. ਨਾਨਕੁ ਸਾਚੁ *ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ । ੧੬ । ੧ । ੧੩ ।

## ਪਦ-ਅਰਥ

**ਕਾਇਆ**—ਸਰੀਰ; **ਗਗਨੰਦਰਿ**—ਦਸਮ ਦੁਆਰ ਅੰਦਰ; **ਪੁਰਿ**—ਪੁਰੀ, ਨਗਰ (ਸਰੀਰ ਰੂਪ); **ਨਿਰਮਾਇਲੁ**—ਨਿਰਮਲ; **ਕੋਟ**—ਕਿਲੇ; **ਹਟਨਾਲੇ**—ਬਾਜ਼ਾਰ; **ਬਜਰ**—ਕਰੜੇ; **ਕਪਾਟ**—ਦਰਵਾਜ਼ੇ; **ਜਾਈ**—ਥਾਵ; **ਧਰਮਸਾਲਾ**—ਧਰਮ ਕਮਾਣ ਦੀ ਜਗ੍ਹਾ; **ਉਤਪਤਿ**—(ਰਚਨਾ) ਪੈਦਾ ਕਰਨਾ· **ਪਰਲਉ**—ਪੈ

ਕਰਨਾ; **ਭਾਰ ਅਠਾਰਹ**—ਸਾਰੀ ਬਨਸਪਤੀ; **ਸਸਿ**—ਚੰਦ੍ਰਮਾ; **ਪੰਖੀ ਪੰਚ**—ਪੰਜ ਪੰਛੀ, ਗਿਆਨ ਇੰਦਰੇ; **ਝਿਲਿਮਿਲਿ**—ਚਮਕ ਦਮਕ ਨਾਲ; **ਝਿਲਕੇ**—ਲਿਸ਼ਕਦਾ; **ਗੈਣਾਰਾ**—ਆਸਮਾਨ ਵਿਚ; **ਵਾਇਦਾ**—ਵਜਾਉਂਦਾ ਹੈ; **ਛਾਜੈ**—ਛਾਉਂਦਾ ਹੈ; **ਚੀਰਾ**—ਪੱਲਾ, ਵਿਸਥਾਰ, ਖਿਲਾਰਾ; **ਬਿਜ**—ਪੱਕੇ ।

## ਟੀਕਾ

੧. ਸਰੀਰ ਮਾਨੋਂ ਇਕ ਨਗਰ ਹੈ । ਇਸ ਨਗਰ, ਇਸ ਗੜ੍ਹ ਦੇ ਅੰਦਰ ਹੀ ਹਰੀ ਵਸਦਾ ਹੈ, ਪਰ ਕਿਥੇ ?

੨. ਸਰੀਰ ਰੂਪ ਪੁਰੀ (ਨਗਰ) ਦੇ ਦਸਮ ਦੁਆਰ ਵਿਚ ਪ੍ਰਭੂ ਦਾ ਸਦੀਵੀਂ ਵਾਸਾ ਹੈ ।

੩. ਇਹ ਦਸਮ ਦੁਆਰਾ ਪਰਮਾਤਮਾ ਦਾ ਹੀ ਸਦੀਵੀ ਟਿਕਾਣਾ ਹੈ, ਪਰ ਉਹ ਇਥੇ ਵਸਦਾ ਹੋਇਆ ਸਦਾ ਨਿਰਮਲ ਰਹਿੰਦਾ ਹੈ, ਉਹ ਆਪ ਹੀ ਆਪਣੇ ਆਪ ਨੂੰ (ਇਸ ਤਰ੍ਹਾਂ ਸਰੀਰ ਦੇ ਅੰਦਰ) ਉਤਪੰਨ ਕਰਦਾ (ਰਖਦਾ) ਹੈ । ੧ ।

੪. ਇਸ ਕਿਲ੍ਹੇ (ਸਰੀਰ) ਅੰਦਰ ਮਾਨੋਂ ਛੱਜੇ ਤੇ ਬਾਜ਼ਾਰ ਵੀ ਹਨ (ਗੁਰਮੁਖਾਂ ਦੇ ਮਨ ਦੀਆਂ ਬੇਅੰਤ ਜਾਗੀਆਂ ਹੋਈਆਂ ਸ਼ਕਤੀਆਂ ਤੇ ਵਿਸ਼ਾਲ ਭਾਵਨਾਵਾਂ ਨੂੰ ਦਸਣ ਲਈ ਅਲੰਕਾਰ ਵਰਤਿਆ ਹੈ । ਹਟ ਪਟਨ ਬਜ਼ਾਰਾਂ ਦੀ ਉਪਮਾਂ ਨਾਲ ਦਿਖਾਇਆ ਹੈ ਕਿ ਕਿਵੇਂ ਇਥੇ ਨਾਮ-ਰੂਪ ਸੌਦੇ ਦੇ ਵਣਜ ਹੋ ਰਹੇ ਹਨ ? ਗੁਰਮੁਖਾਂ ਦੇ ਅੰਦਰ ਪ੍ਰਭੂ ਆਪ ਹੀ ਦਾਖਲ ਹੋ ਕੇ ਨਾਮ-ਰਤਨ ਦਾ ਵਣਜ ਕਰਦਾ ਹੈ ਜਿਸ ਤੋਂ ਉਹ ਭਾਰੇ ਗੌਰੇ ਹੋ ਜਾਂਦੇ ਹਨ, ਹਰੀ ਦੇ ਗੁਣਾਂ ਨਾਲ) ।

੫. ਉਹ ਆਪ ਹੀ ਸੌਦਾ ਖਰੀਦਦਾ ਹੈ ਤੇ ਆਪ ਹੀ ਸਾਂਭਦਾ ਹੈ।

੬. ਅੰਦਰ (ਮਾਇਆ ਮੋਹ ਦੇ) ਕਰੜੇ ਦਰਵਾਜ਼ੇ ਜੜੇ ਹੋਏ ਹਨ, ਉਹ ਹਰੀ ਆਪ ਹੀ ਦਰਵਾਜ਼ੇ ਬੰਦ ਕਰਨਾ ਜਾਣਦਾ ਹੈ ਅਤੇ (ਕਈਆਂ ਜੀਵਾਂ ਦੇ ਇਹ ਦਰਵਾਜ਼ੇ ਉਹ) ਆਪ ਹੀ ਗੁਰ ਸ਼ਬਦ ਦੁਆਰਾ ਖੋਲ੍ਹਦਾ ਵੀ ਹੈ । ੨ ।

੭, ਸਰੀਰ ਰੂਪ ਕੋਟ ਵਿਚ ਦਸਮ ਦੁਆਰ ਰੂਪ ਗੁਫ਼ਾ ਹੈ ਜਿਥੇ ਹਰੀ ਨੇ ਆਪਣੇ ਘਰ ਦੀ ਥਾਂ ਬਣਾਈ ਹੈ ।

੮. ਰਜ਼ਾ ਵਾਲੇ ਹਰੀ ਨੇ ਆਪਣੇ ਹੁਕਮ ਵਿਚ ਹੋਰ ਨੌਂ ਘਰ (ਗੋਲਕਾਂ) ਵੀ ਬਣਾ ਦਿੱਤੇ ਹਨ ।

੯. ਪਰ ਦਸਵੇਂ ਘਰ ਵਿਚ ਉਹ ਅਲੇਖ ਤੇ ਅਪਾਰ ਪੁਰਖ ਆਪ ਵਸਦਾ ਹੈ; (ਤੇ ਜਦੋਂ ਉਸ ਨੂੰ ਭਾਉਂਦਾ ਹੈ) ਉਹ ਅਲਖ ਪ੍ਰਭੂ ਆਪ ਹੀ ਆਪਣਾ ਆਪ ਲਖਾ ਦਿੰਦਾ ਹੈ (ਅਲਖ ਹੁੰਦਾ ਹੋਇਆ ਵੀ ਦਸਮ ਦੁਆਰ ਵਿਚ ਅਪੜੇ ਜੀਵ ਨੂੰ ਦਰਸ਼ਨ ਦਿੰਦਾ ਹੈ) । ੩ ।

੧੦. ਹਵਾ, ਪਾਣੀ ਤੇ ਅਗਨੀ ਨੂੰ ਸਰੀਰ ਦਾ ਰੂਪ ਦੇ ਕੇ ਇਕ ਥਾਂ ਵਸਾ ਦਿੱਤਾ ਹੈ ।

੧੧. ਪਰ ਇਹ ਖੇਲ ਤਮਾਸ਼ਾ ਪ੍ਰਭੂ ਨੇ ਆਪ ਹੀ ਬਣਾਇਆ ਹੈ ।

੧੨. ਜਿਹੜੀ ਬਲਦੀ ਅੱਗ ਪਾਣੀ ਨਾਲ ਬੁਝ ਜਾਂਦੀ ਹੈ, ਉਹੋ (ਬੜਵਾ ਅਗਨੀ) ਸਮੁੰਦਰ ਵਿਚ ਉਸ ਨੇ ਕਿਰਪਾ ਕਰਕੇ ਰਖ ਦਿੱਤੀ ਹੈ (ਇਹ ਉਸ ਦੀ ਕਰਾਮਾਤ ਹੈ) । ੪ ।

੧੩. ਧਰਤੀ ਪੈਦਾ ਕਰ ਕੇ ਪ੍ਰਭੂ ਨੇ ਇਸ ਨੂੰ ਧਰਮ ਕਮਾਣ ਦੀ ਥਾਂ ਬਣਾ ਦਿੱਤਾ ਹੈ ।

੧੪. ਉਹ ਆਪ ਸ੍ਰਿਸ਼ਟੀ ਪੈਦਾ ਕਰਦਾ ਹੈ, ਆਪ ਹੀ ਖੈ ਕਰਦਾ ਹੈ, ਪਰ ਰਹਿੰਦਾ ਨਿਰਲੇਪ ਹੈ ।

੧੫. ਸਭ ਥਾਵਾਂ ਵਿਚ (ਜੀਵਾਂ ਵਿਚ) ਪਵਣ ਭਾਵ ਸੁਆਸਾਂ ਦਾ ਖੇਲ ਚਲ ਰਹਿਆ ਹੈ, ਪਰ ਜੇ ਉਹ ਹਰੀ ਸ਼ਕਤੀ ਖਿਚ ਲਵੇ ਤਾ ਇਸ ਖੇਲ ਨੂੰ (ਤੁਰਤ) ਢਹਿ ਢੇਰੀ ਕਰ ਦਿੰਦਾ ਹੈ । ੫ ।

੧੬. ਹੇ ਪ੍ਰਭੂ, ਸਾਰੀ ਬਨਸਪਤੀ ਤੇਰੀ ਮਾਲਣ (ਫੁੱਲ ਭੇਟਾ ਕਰਨ ਵਾਲੀ ਹੈ) ।

੧੭. ਪਵਣ ਜੋ ਫੇਰੀ ਲੈਂਦੀ ਹੈ, ਮਾਨੋਂ ਤੇਰੇ ਸਿਰ ਤੇ ਚਉਰ ਫਿਰਦਾ ਹੈ ।

੧੮. (ਜਗਤ ਵਿਚ) ਤੂੰ ਚੰਨ ਤੇ ਸੂਰਜ ਮਾਨੋਂ ਦੋ ਦੀਵੇ ਜਗਾ ਰਖੇ ਹਨ (ਅਜਬ ਇਹ ਹੈ ਕਿ) ਚੰਦ੍ਰਮਾ ਦੇ ਘਰ ਵਿਚ ਤੂੰ ਸੂਰਜ ਸਮਾ ਦਿੱਤਾ ਹੈ (ਚੰਦ੍ਰਮਾ ਸੂਰਜ ਦੀ ਰੋਸ਼ਨੀ ਕਰਕੇ ਰੋਸ਼ਨ ਹੁੰਦਾ ਹੈ) । ੬ ।

੧੯. ਗੁਰਮੁਖਾਂ ਦੇ ਗਿਆਨ ਇੰਦਰੇ ਰੂਪ ਪੰਛੀ ਉਡ ਕੇ ਕਿਤੇ ਦੌੜਦੇ ਨਹੀਂ ਹਨ ।

੨੦. ਗੁਰੂ ਜੋ ਨਾਮ ਫਲ ਦੇਣ ਵਾਲਾ ਬ੍ਰਿਛ ਹੈ ਉਸ ਤੋਂ ਨਾਮ-ਅੰਮ੍ਰਿਤ ਦਾ ਫਲ ਪ੍ਰਾਪਤ ਕਰਦੇ ਹਨ ।

੨੧. ਗੁਰਮੁਖ ਸਹਜ ਅਵਸਥਾ ਵਿਚ ਟਿਕ ਕੇ ਸਿਮਰਨ ਕਰਦਾ ਹੈ, ਹਰੀ ਦੇ ਗੁਣ ਗਾਉਂਦਾ ਹੈ । ਹਰੀ ਆਪ ਹੀ ਉਸ ਨੂੰ ਨਾਮ ਰਸ ਦੀ ਚੋਗ ਚੁਗਾਂਦਾ ਹੈ ।੭।

੨੨. (ਗੁਰਮੁਖ ਦੇ ਹਿਰਦੇ ਵਿਚ) ਪ੍ਰਕਾਸ਼ ਹੋ ਜਾਂਦਾ ਹੈ । ਉਹ ਪ੍ਰਕਾਸ਼ ਚਮਕ ਦਮਕ ਨਾਲ ਚਮਕਾਰੇ ਮਾਰਦਾ ਹੈ ਪਰ ਇਹ ਪ੍ਰਕਾਸ਼ ਨਾ ਚੰਦ ਦਾ ਹੈ ਨਾ ਤਾਰਿਆਂ ਦਾ;

੨੩. ਨਾ ਇਹ ਸੂਰਜ ਦੀ ਕਿਰਣ ਦਾ ਹੈ ਤੇ ਨਾ ਅਕਾਸ਼ ਦੀ ਬਿਜਲੀ ਦਾ ਹੈ ।

੨੪. (ਇਉਂ ਸਮਝ ਲਓ ਕਿ) ਮੈਂ ਉਸ ਅਕਥ ਬਾਤ ਦਾ ਕਥਨ ਕਰ ਰਹਿਆ ਹਾਂ ਜਿਸ ਦਾ ਚਕ੍ਰ-ਚਿਹਨ ਕੋਈ ਨਹੀਂ ਹੈ (ਜਿਸਨੂੰ ਸ਼ਬਦਾਂ ਨਾਲ ਸਮਝਾਇਆ ਨਹੀਂ ਜਾ ਸਕਦਾ ਕਿਉਂਕਿ ਇਹ ਵੇਖਣ ਨਾਲ ਤਅਲਕ ਰੱਖਦਾ ਹੈ), ਜਿਸ ਮਨ ਵਿਚ ਇਹ ਪ੍ਰਕਾਸ਼ ਵਾਪਰਦਾ ਹੈ, ਉਸ ਨੂੰ ਇਹ ਬੜਾ ਪਿਆਰਾ ਲਗਦਾ ਹੈ । ੮ ।

੨੫. ਗੁਰਮੁਖ ਦੇ ਅੰਦਰ ਆਤਮਕ ਪ੍ਰਕਾਸ਼ ਦੀ ਕਿਰਣ ਪ੍ਰਕਾਸ਼ਦੀ ਹੈ ਅਤੇ ਉਸ ਦੀ ਜੋਤ ਅੰਦਰ ਆਤਮਕ ਚਾਨਣ ਹੋ ਜਾਂਦਾ ਹੈ ।

੨੬. ਆਪ ਦਇਆਲੂ ਪ੍ਰਭੂ ਇਹ ਕੌਤਕ ਕਰ ਕਰ ਕੇ ਆਪ ਹੀ ਦੇਖਦਾ ਹੈ ।

੨੭. ਉਸ ਦੇ ਅੰਦਰ ਕੁਦਰਤੀ ਸਦੀਵੀ ਮਿੱਠਾ ਸੰਗੀਤ ਚਲ ਪੈਂਦਾ ਹੈ ਮਾਨੋਂ ਉਹ ਨਿਰਭੈਤਾ ਦੇ ਘਰ ਵਿਚ ਹੋ ਕੇ ਸਾਜ ਵਜਾਂਦਾ ਹੈ । ੯ ।

੨੮. ਜਦੋਂ ਗੁਰਮੁਖ ਦੇ ਅੰਦਰ ਅਨਹਦ ਸ਼ਬਦ ਵਜਦਾ ਹੈ ਤਾਂ ਭਰਮ ਤੇ ਡਰ ਦੂਰ ਹੁੰਦਾ ਹੈ ।

੨੯. ਗੁਰਮੁਖ ਜਾਣਦਾ ਹੈ ਕਿ ਪ੍ਰਭੂ ਸਭ ਥਾਂ ਵਿਆਪਕ ਹੈ ਤੇ ਸਭ ਉਤੇ ਰਖਿਆ ਦੀ ਛਾਂ ਕਰਦਾ ਹੈ ।

੩੦. ਹੇ ਪ੍ਰਭੂ, ਸਭ ਰਚਨਾ ਤੇਰੀ ਹੈ, ਤੂੰ ਗੁਰੂ ਦੁਆਰਾ ਜਾਣਿਆਂ ਜਾਂਦਾ ਹੈਂ, ਜੋ ਤੇਰੇ ਗੁਣ ਗਾਉਂਦਾ ਹੈ ਉਹ ਤੇਰੇ ਦਰ ਤੇ ਇੱਜ਼ਤ ਪਾਉਂਦਾ ਹੈ । ੧੦ ।

੩੧. ਉਹ ਪ੍ਰਭੂ ਹੀ ਆਦਿ ਤੋਂ ਹੈ, ਮਾਇਆ ਰਹਤ ਹੈ, ਨਿਰਮਲ ਹੈ,

੩੨. ਉਸ ਤੋਂ ਬਿਨਾਂ ਮੈਂ ਹੋਰ ਕਿਸੇ ਸ਼ਕਤੀ ਨੂੰ ਨਹੀਂ ਜਾਣਦਾ ।

੩੩. ਜਿਸ ਗੁਰਮੁਖ ਦੇ ਮਨ ਵਿਚ ਇਕ ਪ੍ਰਭੂ ਵਸਦਾ ਹੈ ਉਹ ਉਸ ਨੂੰ ਪਿਆਰਾ ਲਗਦਾ ਹੈ, ਉਹ ਆਪਣੇ ਅੰਦਰੋਂ ਹਉਮੈਂ ਹੰਕਾਰ ਦੂਰ ਕਰ ਲੈਂਦਾ ਹੈ ।੧੧।

੩੪. ਜਿਸ ਗੁਰਮੁਖ ਨੂੰ ਸਤਿਗੁਰੂ ਨੇ ਅੰਮ੍ਰਿਤ ਦਿੱਤਾ ਹੈ ਤੇ ਉਸ ਨੇ ਪੀਤਾ ਹੈ,

੩੫. ਉਹ ਪ੍ਰਭੂ ਤੋਂ ਬਿਨਾਂ ਕਿਸੇ ਦੂਜੇ, ਤੀਜੇ ਨੂੰ ਨਹੀਂ ਪਛਾਣਦਾ ।

੩੬. (ਉਸ ਲਈ) ਇਕੋ ਇਕ ਹਰੀ ਹੀ ਹੈ ਜੋ ਅਪਾਰ ਹੈ, ਪਰ੍ਹੇ ਤੋਂ ਪਰ੍ਹੇ ਹੈ ਤੇ ਜੋ ਜੀਵਾਂ ਦੇ ਕਰਮਾਂ ਨੂੰ ਪਰਖ ਕੇ ਉਨ੍ਹਾਂ ਨੂੰ ਆਪਣੇ ਨਾਲ ਮਿਲਾਂਦਾ ਹੈ । ੧੨ ।

੩੭. ਹੇ ਪ੍ਰਭੂ, ਤੂੰ ਗਿਆਨ, ਧਿਆਨ ਵਾਲਾ ਹੈਂ, ਸੱਚ ਹੈਂ ਅਤੇ ਡੂੰਘਾ ਤੇ ਸੰਜੀਦਾ ਹੈਂ ਭਾਵ ਬਹੁਤ ਸਿਆਣਾ ਹੈਂ ।

੩੮. ਕੋਈ ਜੀਵ ਤੇਰਾ ਵਿਸਥਾਰ ਨਹੀਂ ਜਾਣਦਾ ।

੩੯. ਜਿਤਨੀ ਸ੍ਰਿਸ਼ਟੀ ਹੈ, ਸਾਰੀ ਤੈਥੋਂ ਹੀ ਮੰਗਦੀ ਹੈ, ਜਿਸ ਉਤੇ ਤੇਰੀ ਮਿਹਰ ਹੁੰਦੀ ਹੈ, ਉਸ ਨੂੰ ਹੀ ਕੁਝ ਮਿਲਦਾ ਹੈ । ੧੩ ।

੪੦. ਕਰਮ, ਧਰਮ ਤੇ ਸੱਚ ਤੇਰੇ ਹੱਥ ਹੈ ।

੪੧. ਹੇ ਬੇਪਰਵਾਹ ਪ੍ਰਭੂ, ਤੇਰੇ ਖ਼ਜ਼ਾਨੇ ਨਾ ਮੁਕਣ ਵਾਲੇ ਹਨ ।

੪੨. ਹੇ ਪ੍ਰਭੂ, ਤੂੰ ਦਇਆਲ ਹੈਂ, ਕ੍ਰਿਪਾਲ ਹੈਂ, ਸਦਾ ਸਾਰਿਆਂ ਦਾ ਪ੍ਰਭੂ (ਮਾਲਕ) ਹੈਂ, ਤੂੰ ਆਪ ਹੀ ਜੀਵਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈਂ । ੧੪ ।

੪੩. ਪ੍ਰਭੂ ਆਪ ਹੀ ਜੀਵਾਂ ਦੀ ਸੰਭਾਲ ਕਰਦਾ ਹੈ, ਆਪ ਹੀ ਉਨ੍ਹਾਂ ਨੂੰ ਆਪਣਾ ਦਰਸ਼ਨ ਦਿਖਾਂਦਾ ਹੈ ।

੪੪. ਆਪ ਹੀ ਉਨ੍ਹਾਂ ਨੂੰ ਪੈਦਾ ਕਰਦਾ ਹੈ, ਆਪ ਹੀ ਨਾਸ ਕਰਦਾ ਹੈ।

੪੫. ਆਪ ਹੀ ਕਰਤਾਰ ਤੱਤਾਂ ਨੂੰ ਜੋੜਦਾ ਹੈ, ਆਪ ਹੀ ਵਿਛੋੜਦਾ ਹੈ; ਆਪ ਹੀ ਮਾਰਨ ਵਾਲਾ ਹੈ, ਆਪ ਹੀ ਜੀਵਾਣ ਵਾਲਾ ਹੈ। ੧੫।

੪੬. ਜਿਤਨੀ ਸ੍ਰਿਸ਼ਟੀ ਹੈ, ਸਭ ਤੇਰੇ ਹੀ ਅੰਦਰ ਰਹਿੰਦੀ ਹੈ।

੪੭. ਤੂੰ ਆਪ ਪੱਕੇ ਮੰਦਰ ਵਿਚ ਬੈਠਾ ਇਸ ਦੀ ਸੰਭਾਲ ਕਰਦਾ ਹੈਂ।

੪੮. ਨਾਨਕ ਬੇਨਤੀ ਕਰਦਾ ਹੈ ਜੋ ਸੱਚ ਹੈ (ਉਹ ਮੰਗ ਮੰਗਦਾ ਹੈ ਜੋ ਸੱਚ ਹੈ ਤੇ ਉਹ ਇਹ ਹੈ ਕਿ ਪ੍ਰਭੂ ਮੈਨੂੰ ਦਰਸ਼ਨ ਦੇਹ) ਤੇਰੇ ਦਰਸ਼ਨ ਤੋਂ ਹੀ ਸਭ ਕੋਈ ਆਨੰਦ ਪ੍ਰਾਪਤ ਕਰਦਾ ਹੈ। ੧੬। ੧। ੧੩।

### ੧੪

੧. ਦਰਸਨੁ ਪਾਵਾ ਜੇ ਤੁਧੁ ਭਾਵਾ।
੨. ਭਾਇ ਭਗਤਿ ਸਾਚੇ ਗੁਣ ਗਾਵਾ।
੩. ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ। ੧।
੪. ਸੋਹਨਿ ਭਗਤ ਪ੍ਰਭੂ ਦਰਬਾਰੇ।
੫. ਮੁਕਤੁ ਭਏ ਹਰਿ ਦਾਸ ਤੁਮਾਰੇ।
੬. ਆਪੁ ਗਵਾਇ ਤੇਰੈ ਰੰਗਿ ਰਾਤੇ ਅਨਦਿਨੁ ਨਾਮੁ ਧਿਆਇਦਾ। ।੨।
੭. ਈਸਰੁ ਬ੍ਰਹਮਾ ਦੇਵੀ ਦੇਵਾ।
੮. ਇੰਦ੍ਰ ਤਪੇ ਮੁਨਿ ਤੇਰੀ ਸੇਵਾ।
੯. ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ। ੩।
੧੦. ਵਿਣੁ ਜਾਣਾਏ ਕੋਇ ਨ ਜਾਣੈ।
੧੧. ਜੋ ਕਿਛੁ ਕਰੇ ਸੁ ਆਪਣ ਭਾਣੈ।
੧੨. ਲਖ ਚਉਰਾਸੀਹ ਜੀਅ ਉਪਾਏ ਭਾਣੈ ਸਾਹ ਲਵਾਇਦਾ। ੪।
੧੩. ਜੋ ਤਿਸੁ ਭਾਵੈ ਸੋ ਨਿਹਚਉ ਹੋਵੈ।
੧੪. ਮਨਮੁਖੁ ਆਪੁ ਗਣਾਏ ਰੋਵੈ।
੧੫. ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ। ।੫।
੧੬. ਨਿਰਮਲ ਕਾਇਆ ਊਜਲ ਹੰਸਾ।
੧੭. ਤਿਸੁ ਵਿਚਿ ਨਾਮੁ ਨਿਰੰਜਨੁ ਅੰਸਾ।

੧੮. ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ। ।੬।

੧੯. ਬਹੁ ਸਾਦਹੁ ਦੂਖੁ ਪਰਾਪਤਿ ਹੋਵੈ।

੨੦. ਭੋਗਹੁ ਰੋਗ ਸੁ ਅੰਤਿ ਵਿਗੋਵੈ।

੨੧. ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ।੭।

੨੨. ਗਿਆਨ ਵਿਹੂਣੀ ਭਵੈ ਸਬਾਈ।

੨੩. ਸਾਚਾ ਰਵਿ ਰਹਿਆ ਲਿਵ ਲਾਈ।

੨੪. ਨਿਰਭਉ ਸਬਦੁ ਗੁਰੂ ਸਚੁ ਜਾਤਾ ਜੋਤੀ ਜੋਤਿ ਮਿਲਾਇਦਾ। ।੮।

੨੫. ਅਟਲੁ ਅਤੋਲੁ ਅਡੋਲੁ ਮੁਰਾਰੇ।

੨੬. ਖਿਨ ਮਹਿ ਢਾਹਿ ਫੇਰਿ ਉਸਾਰੇ।

੨੭. ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦਿ ਪਤੀਆਇਦਾ।੯।

੨੮. ਹਮ ਦਾਸਨ ਕੇ ਦਾਸ ਪਿਆਰੇ।

੨੯. ਸਾਧਿਕ ਸਾਚ ਭਲੇ ਵੀਚਾਰੇ।

੩੦. ਮੰਨੇ ਨਾਉ ਸੋਈ ਜਿਣਿ ਜਾਸੀ ਆਪੇ ਸਾਚੁ ਦ੍ਰਿੜਾਇਦਾ।੧੦।

੩੧. ਪਲੈ ਸਾਚੁ ਸਚੇ ਸਚਿਆਰਾ।

੩੨. ਸਾਚੇ ਭਾਵੈ ਸਬਦੁ ਪਿਆਰਾ।

੩੩. ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ ਸਾਚੇ ਹੀ ਪਤੀਆਇਦਾ। ।੧੧।

੩੪. ਵਡਾ ਵਡਾ ਆਖੈ ਸਭੁ ਕੋਈ।

੩੫. ਗੁਰ ਬਿਨੁ ਸੋਝੀ ਕਿਨੈ ਨ ਹੋਈ।

੩੬. ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੁੜਿ ਦੁਖੁ ਪਾਇਦਾ।੧੨।

੩੭. ਧੁਰਹੁ ਵਿਛੁੰਨੇ ਧਾਹੀ ਰੁੰਨੇ।

੩੮. ਮਰਿ ਮਰਿ ਜਨਮਹਿ ਮੁਹਲਤਿ ਪੁੰਨੇ।

੩੯. ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ।੧੩।

੪੦. ਆਪੇ ਕਰਤਾ ਆਪੇ ਭੁਗਤਾ।

੪੧. ਆਪੇ ਤ੍ਰਿਪਤਾ ਆਪੇ ਮੁਕਤਾ।

੪੨. ਆਪੇ ਮੁਕਤਿ ਦਾਨੁ ਮੁਕਤੀਸਰੁ ਮਮਤਾ ਮੋਹੁ ਚੁਕਾਇਦਾ।੧੪।

੪੩. ਦਾਨਾ ਕੈ ਸਿਰਿ ਦਾਨੁ ਵੀਚਾਰਾ ।

੪੪. ਕਰਣ ਕਾਰਣ ਸਮਰਥੁ ਅਪਾਰਾ ।

੪੫. ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ । । ੧੫ ।

੪੬. ਸੇ ਗੁਣ ਗਾਵਹਿ ਸਾਚੇ ਭਾਵਹਿ ।

੪੭. ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ।

੪੮. ਨਾਨਕੁ ਸਾਚੁ ਕਹੈ ਬੇਨੰਤੀ ਮਿਲਿ ਸਾਚੇ ਸੁਖੁ ਪਾਇਦਾ । ੧੬ । । ੨ । ੧੪ ।

## ਪਦ-ਅਰਥ

**ਰਸਾਇਦਾ**—ਰਸਨਾ ਵਿਚ ਰਸ ਪੈਦਾ ਕਰਦਾ ਹੈ; **ਨਿਹਚਉ**—ਨਿਸਚੇ ਹੀ; **ਹੰਸਾ**—ਜੀਵ ਰੂਪ ਹੰਸ; **ਅੰਸਾ**—ਹਰੀ ਦਾ ਅੰਸ਼; **ਵਿਗੋਵੈ**—ਖੁਆਰ ਹੁੰਦਾ ਹੈ; **ਮੁਰਾਰੇ**—ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ (ਪਰਮਾਤਮਾ); **ਭੇਟਿ**—ਵਿੰਨ੍ਹਿਆ ਜਾ ਕੇ; **ਮੁਹਲਤਿ**—ਸਮੇਂ ਦੀ ਹੱਦ, ਉਮਰ; **ਮੁਕਤੀਸਰੁ**—ਮੁਕਤੀ ਦਾ ਮਾਲਕ, ਪ੍ਰਭੂ ।

## ਟੀਕਾ

੧. ਹੇ ਪ੍ਰਭੂ, ਜੇ ਮੈਂ ਤੈਨੂੰ ਚੰਗਾ ਲਗਾਂ ਤਾਂ ਹੀ ਮੈਂ ਤੇਰਾ ਦਰਸ਼ਨ ਪ੍ਰਾਪਤ ਕਰ ਸਕਦਾ ਹਾਂ ।

੨. (ਤੇ ਚੰਗਾ ਲਗਣ ਦਾ ਤਰੀਕਾ ਇਹ ਹੈ ਕਿ) ਮੈਂ ਤੇਰੀ ਪ੍ਰੇਮਾ ਭਗਤੀ ਵਿਚ ਤੇਰੇ ਸੱਚੇ ਦੇ ਗੁਣ ਗਾਂਦਾ ਰਹਾਂ ।

੩. ਹੇ ਪ੍ਰਭੂ, ਤੈਨੂੰ ਪਿਆਰੇ ਉਹ ਲਗਦੇ ਹਨ, ਜਿਨ੍ਹਾਂ ਨੂੰ ਤੂੰ ਪਿਆਰਾ ਲਗਦਾ ਹੈਂ, ਪਰ ਤੂੰ ਆਪ ਹੀ (ਕਿਰਪਾ ਕਰਕੇ) ਉਨ੍ਹਾਂ ਦੀ ਰਸਨਾ ਵਿਚ ਪ੍ਰੇਮ ਰਸ ਪੈਦਾ ਕਰਦਾ ਹੈਂ । ੧ ।

੪. ਹੇ ਪ੍ਰਭੂ, ਤੇਰੇ ਦਰਬਾਰ ਵਿਚ ਭਗਤ ਸੁਭਾਇਮਾਨ ਹੁੰਦੇ ਹਨ ।

੫. ਜੋ ਤੇਰੇ ਦਾਸ ਹਨ ਉਹ ਮੁਕਤ ਹੋ ਜਾਂਦੇ ਹਨ ।

੬. ਜੋ ਆਪਾ-ਭਾਵ ਮੁਕਾ ਕੇ ਤੇਰੇ ਪ੍ਰੇਮ ਵਿਚ ਰੰਗੇ ਹਨ, ਉਹ ਸਦਾ ਤੇਰਾ ਨਾਮ ਸਿਮਰਦੇ ਹਨ । ੨ ।

੭. ਸ਼ਿਵ ਜੀ, ਬ੍ਰਹਮਾ, ਦੇਵੀਆਂ, ਦੇਵਤੇ,

੮. ਇੰਦ੍ਰ, ਤਪੀ, ਮੁਨੀ, ਸਭ ਤੇਰੀ ਸੇਵਾ ਵਿਚ ਲਗ ਕੇ (ਹੀ ਵੱਡੇ ਹੋਏ ਹਨ) ।

੯. ਇਸੇ ਤਰ੍ਹਾਂ ਅਨੇਕਾਂ ਜਤੀ, ਸਤੀ (ਉਚੇ ਆਚਰਨ ਵਾਲੇ) ਤੇ ਤਿਆਗੀ ਹੋਏ ਹਨ ਪਰ ਤੇਰਾ ਅੰਤ ਕੋਈ ਨਹੀਂ ਪਾ ਸਕਦਾ। ੩।

੧੦. ਉਸ ਦੀ ਬਖਸ਼ੀ ਸੋਝੀ ਤੋਂ ਬਿਨਾਂ ਕਿਸੇ ਨੂੰ ਸੋਝੀ ਨਹੀਂ ਹੋ ਸਕਦੀ।

੧੧. ਜੋ ਕੁਝ ਪ੍ਰਭੂ ਕਰਦਾ ਹੈ ਆਪਣੀ ਰਜ਼ਾ ਅਨੁਸਾਰ ਕਰਦਾ ਹੈ।

੧੨. ਚੌਰਾਸੀ ਲਖ ਜੂਨਾਂ ਦੇ ਜੀਵ ਉਸ ਨੇ ਪੈਦਾ ਕੀਤੇ ਹਨ ਜੋ ਉਸ ਦੇ ਹੁਕਮ ਵਿਚ ਹੀ ਸੁਆਸ ਲੈਂਦੇ ਹਨ (ਜਦ ਚਾਹੇ ਸੁਆਸ ਖਿਚ ਸਕਦਾ ਹੈ)। ੪।

੧੩. ਜੋ ਉਹ ਪ੍ਰਭੂ ਚਾਹੁੰਦਾ ਹੈ, ਉਹ ਨਿਸਚੇ ਹੀ ਹੁੰਦਾ ਹੈ।

੧੪. ਮਨਮੁਖ ਆਪਣੇ ਆਪ ਨੂੰ ਜਤਾਉਂਦਾ ਹੈ ਤੇ ਇਸੇ ਕਾਰਨ ਪਛਤਾਂਦਾ ਹੈ।

੧੫. ਨਾਮ ਤੋਂ ਖੁੰਝਿਆ ਹੋਇਆ ਜੀਵ ਆਵਾਗਵਨ ਵਿਚ (ਚਕਰ ਲਾਂਦਾ ਹੈ) ਦੁਖ ਪਾਉਂਦਾ ਹੈ, ਉਹ ਸ਼ਾਂਤੀ ਦਾ ਟਿਕਾਣਾ ਨਹੀਂ ਲਭ ਸਕਦਾ। ੫।

੧੬. ਉਹ ਸਰੀਰ ਨਿਰਮਲ ਹੈ ਅਤੇ ਆਤਮਾ ਉਜਲ ਹੈ,

੧੭. ਜਿਸ ਵਿਚ ਮਾਇਆ ਤੋਂ ਨਿਰਲੇਪ ਪ੍ਰਭੂ ਦਾ ਅਸ਼ਿ ਨਾਮ ਰਹਿੰਦਾ ਹੈ।

੧੮. ਉਹ ਮਨੁੱਖ ਸਾਰੇ ਦੁਖ ਅੰਮ੍ਰਿਤ ਵਾਂਗ ਸਹਿਜੇ ਹੀ ਪੀ ਜਾਂਦਾ ਹੈ ਤੇ ਫਿਰ ਦੁੱਖ ਨਹੀਂ ਪਾਉਂਦਾ। ੬।

੧੯. ਬਹੁਤ ਪਦਾਰਥਾਂ ਦੇ ਸੁਆਦਾਂ ਤੋਂ ਦੁੱਖ ਹੀ ਮਿਲਦਾ ਹੈ।

੨੦. ਭੋਗਾਂ ਤੋਂ ਰੋਗ ਪੈਦਾ ਹੁੰਦੇ ਹਨ ਅਤੇ ਮਨੁੱਖ ਅੰਤ ਨੂੰ ਖੁਆਰ ਹੁੰਦਾ ਹੈ।

੨੧. ਖੁਸ਼ੀ ਤੋਂ ਸੋਗ ਪੈਦਾ ਹੁੰਦਾ ਹੈ ਜੋ ਕਦੀ ਮੁਕਦਾ ਹੀ ਨਹੀਂ ਹੈ। ਰਜ਼ਾ ਵਿਚ ਤੁਰਨ ਤੋਂ ਬਿਨਾਂ ਮਨੁੱਖ ਭਟਕਦਾ ਹੀ ਰਹਿੰਦਾ ਹੈ। ੭।

੨੨. ਪ੍ਰਭੂ ਦੀ ਸੋਝੀ ਤੋਂ ਬਿਨਾਂ ਲੋਕਾਈ ਭਟਕ ਰਹੀ ਹੈ।

੨੩. ਹਾਲਾਂ ਕਿ ਸੱਚਾ ਪ੍ਰਭੂ ਸਭ ਦੇ ਅੰਦਰ ਵਰਤ ਰਹਿਆ ਹੈ ਤੇ ਸਭ ਦਾ ਧਿਆਨ ਰਖਦਾ ਹੈ।

੨੪. ਜਿਸ ਦੇ ਅੰਦਰ ਗੁਰੂ ਦਾ ਨਿਰਭਉ ਕਰਨ ਵਾਲਾ ਸ਼ਬਦ ਹੈ ਉਸ ਨੇ ਸੱਚੇ ਨੂੰ ਜਾਣ ਲਇਆ ਹੈ, ਪ੍ਰਭੂ ਜੋਤ ਵਿਚ ਉਸ ਦੀ ਜੋਤ ਮਿਲ ਜਾਂਦੀ ਹੈ। ੮।

੨੫. ਪ੍ਰਭੂ ਸਦਾ ਕਾਇਮ ਹੈ, ਬੇਅੰਤ ਹੈ, ਅਡੋਲ ਹੈ।

੨੬. ਉਹ ਛਿਨ ਵਿਚ ਸ੍ਰਿਸ਼ਟੀ ਨੂੰ ਨਾਸ਼ ਕਰ ਸਕਦਾ ਹੈ ਤੇ ਫਿਰ ਪੈਦਾ ਕਰ ਸਕਦਾ ਹੈ।

੨੭. ਉਸ ਦਾ ਚਕਰ ਚਿਹਨ ਕੋਈ ਨਹੀਂ, ਉਸ ਦਾ ਮਾਪ-ਤੋਲ ਕੋਈ ਨਹੀਂ, ਉਸ ਦੀ ਕੀਮਤ ਨਹੀਂ ਪੈਂਦੀ, ਸ਼ਬਦ ਦੁਆਰਾ ਵਿੰਨ੍ਹਿਆਂ ਜਾ ਕੇ ਮਨੁੱਖ ਦਾ ਮਨ ਪਤੀਜ ਜਾਂਦਾ ਹੈ। ੯।

੨੮. ਮੈਂ ਪ੍ਰਭੂ ਦੇ ਪਿਆਰੇ ਭਗਤਾਂ ਦਾ ਸੇਵਕ ਹਾਂ।

੨੯. ਉਹ ਭਗਤ ਸਾਧਨਾ ਕਰਨ ਵਾਲੇ, ਸੱਚੇ, ਚੰਗੇ ਤੇ ਵਿਚਾਰਵਾਨ ਹੁੰਦੇ ਹਨ ।

੩੦. ਜੋ ਜੀਵ ਉਸ ਦੇ ਨਾਮ ਨੂੰ ਮੰਨਦਾ ਹੈ, ਉਹ ਜੀਵਨ-ਬਾਜ਼ੀ ਜਿੱਤ ਜਾਂਦਾ ਹੈ, ਉਹ ਪ੍ਰਭੂ ਆਪ ਹੀ ਆਪਣੀ ਬਖਸ਼ਿਸ਼ ਦੁਆਰਾ ਸੱਚਾ ਨਾਮ ਜੀਵਾਂ ਨੂੰ ਦ੍ਰਿੜ੍ਹ ਕਰਾਂਦਾ ਹੈ । ੧੦ ।

੩੧. ਜਿਨ੍ਹਾਂ ਦੇ ਪੱਲੇ ਸੱਚ ਹੈ, ਉਹ ਸੱਚੇ ਹਨ, ਉਹ ਸਚਿਆਰ ਹਨ ।

੩੨. ਸੱਚੇ ਪ੍ਰਭੂ ਨੂੰ ਉਹ ਮਨੁੱਖ ਭਾਉਂਦਾ ਹੈ ਜਿਸਨੂੰ ਸ਼ਬਦ ਪਿਆਰਾ ਹੈ ।

੩੩. ਸੱਚਾ ਹਰੀ ਤਿੰਨਾਂ ਭਵਨਾਂ ਵਿਚ ਹੈ । ਉਸ ਨੇ ਆਪਣੀ ਸ਼ਕਤੀ ਨਾਲ ਸ੍ਰਿਸ਼ਟੀ ਰਚੀ ਹੈ ਅਤੇ ਉਹ ਸੱਚੇ ਮਨੁੱਖਾਂ ਨੂੰ ਹੀ ਪਤੀਜਵਾਣ ਕਰਦਾ ਹੈ । ੧੧ ।

੩੪. ਹਰ ਕੋਈ ਉਸ ਨੂੰ ਵੱਡਾ ਵੱਡਾ ਕਹਿੰਦਾ ਹੈ,

੩੫. ਪਰ ਗੁਰੂ ਤੋਂ ਬਿਨਾਂ ਉਸ ਦਾ ਗਿਆਨ ਕਿਸੇ ਨੂੰ ਨਹੀਂ ਹੁੰਦਾ ।

੩੬. ਜੋ ਸੱਚ ਦੁਆਰਾ ਉਸ ਨੂੰ ਮਿਲਦਾ ਹੈ, ਉਹੋ ਸੱਚੇ ਹਰੀ ਨੂੰ ਭਾਉਂਦਾ ਹੈ—ਉਹ ਫਿਰ ਪ੍ਰਭੂ ਤੋਂ ਵਿਛੜ ਕੇ ਦੁਖ ਨਹੀਂ ਪਾਉਂਦਾ । ੧੨ ।

੩੭. ਜਿਹੜੇ ਮੁੱਢ ਤੋਂ ਹੀ ਵਿਛੜੇ ਹਨ, ਉਹ ਢਾਹੀ ਮਾਰ ਕੇ ਰੋਂਦੇ ਹਨ ।

੩੮. ਉਹ ਆਪਣਾ ਸਮਾਂ ਮੁਕਾ ਮੁਕਾ ਕੇ ਮਰਦੇ ਹਨ ਤੇ ਮੁੜ ਜੰਮਦੇ ਰਹਿੰਦੇ ਹਨ ।

੩੯. ਜਿਸ ਤੇ ਉਹ ਬਖਸ਼ਿਸ਼ ਕਰਦਾ ਹੈ ਉਸ ਨੂੰ ਇਜ਼ਤ ਦਿੰਦਾ ਹੈ, ਆਪਣੇ ਨਾਲ ਮਿਲਾਂਦਾ ਹੈ, ਉਹ ਮਨੁੱਖ ਮੁੜ ਵਿਛੜ ਕੇ ਦੁਖੀ ਨਹੀਂ ਹੁੰਦਾ । ੧੩ ।

੪੦. ਹਰੀ ਆਪ ਹੀ ਪੈਦਾ ਕਰਨ ਵਾਲਾ ਹੈ, ਆਪ ਹੀ ਉਨ੍ਹਾਂ ਜੀਵਾਂ ਦੇ ਅੰਦਰ ਹੋ ਕੇ ਪਦਾਰਥ ਭੋਗਣ ਵਾਲਾ ਹੈ ।

੪੧. ਆਪ ਹੀ ਰਜਦਾ ਹੈ, ਆਪ ਹੀ ਨਿਰਲੇਪ ਰਹਿੰਦਾ ਹੈ ।

੪੨. ਆਪ ਹੀ ਮੁਕਤੀ ਦਾ ਮਾਲਕ ਹੈ, ਆਪ ਹੀ ਮੁਕਤੀ ਬਖਸ਼ਦਾ ਹੈ ਜਦੋਂ ਮਨੁੱਖ ਵਿਚੋਂ ਮਮਤਾ-ਮੋਹ ਨੂੰ ਦੂਰ ਕਰਦਾ ਹੈ । ੧੪ ।

੪੩. (ਜੇ ਉਹ ਹਰੀ ਆਪਣੀ ਵੀਚਾਰ ਦਾ ਦਾਨ ਦੇਵੇ ਤਾਂ) ਇਹ ਵਿਚਾਰ ਦਾ ਦਾਨ ਸਭ ਦਾਨਾਂ ਵਿਚੋਂ ਸ੍ਰੇਸ਼ਟ ਦਾਨ ਹੈ ।

੪੪. ਉਹ ਹਰੀ ਕਰਨ ਕਾਰਣ ਹੈ ਅਤੇ ਬੇਅੰਤ ਸ਼ਕਤੀ ਵਾਲਾ ਹੈ ।

੪੫. ਸਾਰੀ ਸ੍ਰਿਸ਼ਟੀ ਪੈਦਾ ਕਰਕੇ ਉਹ ਆਪ ਹੀ ਇਸ ਦੀ ਸੰਭਾਲ ਕਰਦਾ ਹੈ ਅਤੇ ਜੀਵਾਂ ਪਾਸੋਂ ਉਹ ਕਾਰ ਕਰਾਉਂਦਾ ਹੈ ਜੋ ਉਨ੍ਹਾਂ ਕਰਮਾਂ ਅਨੁਸਾਰ ਕਰਨੀ ਹੁੰਦੀ ਹੈ । ੧੫ ।

੪੬. ਉਹ ਉਸ ਦੇ ਗੁਣ ਗਾਉਂਦੇ ਹਨ ਜੋ ਉਸ ਨੂੰ ਪਿਆਰੇ ਲਗਦੇ ਹਨ ।

੪੭. ਉਹ ਤੇਰੇ ਵਿਚੋਂ ਉਪਜਦੇ ਹਨ ਤੇ ਤੇਰੇ ਵਿਚ ਹੀ (ਤੇਰੇ ਗੁਣ ਗਾਣ ਨਾਲ) ਸਮਾ ਜਾਂਦੇ ਹਨ ।

੪੮. ਨਾਨਕ ਬੇਨਤੀ ਕਹਿੰਦਾ ਹੈ ਜੋ ਸੱਚ ਹੈ । (ਨਾਨਕ ਉਹ ਮੰਗ ਮੰਗਦਾ ਹੈ ਜੋ ਸੱਚ ਹੈ ਤੇ ਉਹ ਇਹ ਹੈ ਕਿ ਆਪਣੇ ਨਾਲ ਮਿਲਾ ਲੈ ਕਿਉਂਕਿ) ਜੋ ਉਸ ਨੂੰ ਮਿਲਦਾ ਹੈ ਉਹ ਸੁਖੀ ਹੋ ਜਾਂਦਾ ਹੈ । ੧੬ । ੨ । ੧੪ ।

੧੫

੧. ਅਰਬਦ ਨਰਬਦ ਧੁੰਧੂਕਾਰਾ ।
੨. ਧਰਣਿ ਨ ਗਗਨਾ ਹੁਕਮੁ ਅਪਾਰਾ ।
੩. ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ । ।੧।
੪. ਖਾਣੀ ਨ ਬਾਣੀ ਪਉਣ ਨ ਪਾਣੀ ।
੫. ਓਪਤਿ ਖਪਤਿ ਨ ਆਵਣ ਜਾਣੀ ।
੬. ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ । ।੨।
੭. ਨਾ ਤਦਿ ਸੁਰਗੁ ਮਛੁ ਪਇਆਲਾ ।
੮. ਦੋਜਕੁ ਭਿਸਤੁ ਨਹੀ ਖੈ ਕਾਲਾ ।
੯. ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ । ।੩।
੧੦. ਬ੍ਰਹਮਾ ਬਿਸਨੁ ਮਹੇਸੁ ਨ ਕੋਈ ।
੧੧. ਅਵਰੁ ਨ ਦੀਸੈ ਏਕੋ ਸੋਈ ।
੧੨. ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ । ੪ ।
੧੩. ਨਾ ਤਦਿ ਜਤੀ ਸਤੀ ਬਨਵਾਸੀ ।
੧੪. ਨਾ ਤਦਿ ਸਿਧ ਸਾਧਿਕ ਸੁਖ ਵਾਸੀ ।
੧੫. ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ । ੫ ।
੧੬. ਜਪ ਤਪ ਸੰਜਮ ਨ ਬ੍ਰਤ ਪੂਜਾ ।
੧੭. ਨਾ ਕੋ ਆਖਿ ਵਖਾਣੈ ਦੂਜਾ ।
੧੮. ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ । ੬ ।
੧੯. ਨਾ ਸੁਚਿ ਸੰਜਮੁ ਤੁਲਸੀ ਮਾਲਾ ।
੨੦. ਗੋਪੀ ਕਾਨੁ ਨ ਗਊ ਗੋੁਆਲਾ ।
੨੧. ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ । ੭ ।

੨੨. ਕਰਮ ਧਰਮ ਨਹੀ ਮਾਇਆ ਮਾਖੀ ।
੨੩. ਜਾਤਿ ਜਨਮੁ ਨਹੀ ਦੀਸੈ ਆਖੀ ।
੨੪. ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ।੮।
੨੫. ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ।
੨੬. ਨਾ ਤਦਿ ਗੋਰਖੁ ਨ ਮਾਛਿੰਦੋ ।
੨੭. ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ । ੯ ।
੨੮. ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ।
੨੯. ਦੇਉ ਨ ਦੇਹੁਰਾ ਗਊ ਗਾਇਤ੍ਰੀ ।
੩੦. ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ।੧੦।
੩੧. ਨਾ ਕੋ ਮੁਲਾ ਨਾ ਕੋ ਕਾਜੀ ।
੩੨. ਨਾ ਕੋ ਸੇਖੁ ਮਸਾਇਕੁ ਹਾਜੀ ।
੩੩. ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ । ।੧੧।
੩੪. ਭਾਉ ਨ ਭਗਤੀ ਨਾ ਸਿਵ ਸਕਤੀ ।
੩੫. ਸਾਜਨੁ ਮੀਤੁ ਬਿੰਦੁ ਨਹੀ ਰਕਤੀ ।
੩੬. ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ । ੧੨ ।
੩੭. ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ।
੩੮. ਪਾਠ ਪੁਰਾਣ ਉਦੈ ਨਹੀ ਆਸਤ ।
੩੯. ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ । ।੧੩।
੪੦. ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ।
੪੧. ਬਾਝੁ ਕਲਾ ਆਡਾਣੁ ਰਹਾਇਆ ।
੪੨. ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ।੧੪।
੪੩. ਵਿਰਲੇ ਕਉ ਗੁਰ ਸਬਦੁ ਸੁਣਾਇਆ ।
੪੪. ਕਰਿ ਕਰਿ ਦੇਖੈ ਹੁਕਮੁ ਸਬਾਇਆ ।
੪੫. ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ । ।੧੫।
੪੬. ਤਾ ਕਾ ਅੰਤੁ ਨ ਜਾਣੈ ਕੋਈ ।

੪੭. ਪੂਰੇ ਗੁਰ ਤੇ ਸੋਝੀ ਹੋਈ ।
੪੮. ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ।
। ੧੬ । ੩ । ੧੫ ।

## ਪਦ-ਅਰਥ

**ਅਰਬਦ**—ਕਈ ਅਰਬ; **ਨਰਬਦ**—ਨ ਅਰਬਦ, ਅਰਬਾਂ ਤੋਂ ਪਰੇ (ਵੱਡੀ ਤੋਂ ਵੱਡੀ ਗਿਣਤੀ ਤੋਂ ਪਰੇ), ਬੇਅੰਤ (ਸਮਾਂ); **ਧੁੰਧੂਕਾਰਾ**—ਘੁਪ ਹਨੇਰਾ; **ਧਰਣਿ**—ਧਰਤੀ; **ਗਗਨਾ**—ਆਕਾਸ਼; **ਸੁੰਨ ਸਮਾਧਿ**—ਅਫੁਰ ਸਮਾਧੀ; **ਸਪਤ**—ਸੱਤ; **ਮਛੁ**—ਮਾਤਲੋਕ; **ਖੈਕਾਲਾ**—ਨਾਸ ਕਰਨ ਵਾਲਾ ਕਾਲ; **ਵਿਗਸੈ**—ਖੁਸ਼ ਹੁੰਦਾ; **ਵੰਸੁ**—ਬੰਸੀ, ਵੰਝਲੀ; **ਮਾਇਆ ਮਾਖੀ**—ਮਾਇਆ ਮਾਖਿਉਂ, ਮਿਠੀ ਮਾਇਆ; **ਨਿੰਦੁ**—ਨਿੰਦਾ; **ਬਿੰਦੁ**—ਬਿੰਦਣਾ, ਖੁਸ਼ਾਮਦ ਕਰਨਾ; **ਕੁਲ**—ਖਾਨਦਾਨ; **ਮਸਾਇਕੁ**—ਸ਼ੇਖ ਦਾ ਬਹੁ ਵਚਨ; **ਉਦੇ**—ਸੂਰਜ ਦਾ ਚੜ੍ਹਨਾ; **ਆਸਤ**—ਸੂਰਜ ਦਾ ਡੁੱਬਣਾ; **ਆਡਾਣੁ**—ਪਸਾਰਾ ।

## ਟੀਕਾ

੧. (ਰਚਨਾਂ ਤੋਂ ਪਹਿਲਾਂ) ਅਰਬਾਂ, ਅਰਬਾਂ ਤੋਂ ਵੀ ਪਰੇ, (ਬੇਅੰਤ ਸਮਾਂ) ਹਨੇਰਾ ਹੀ ਹਨੇਰਾ ਸੀ ।

੨. ਉਦੋਂ ਨਾ ਧਰਤੀ ਸੀ, ਨਾ ਆਕਾਸ਼ ਸੀ, ਕੇਵਲ ਅਪਾਰ ਹੁਕਮ (ਜਿਸ ਹੁਕਮ ਦਾ ਪਾਰ ਨਾ ਪਾਇਆ ਜਾ ਸਕੇ, ਜੋ ਸਮਝ ਗੋਚਰਾ ਨਹੀਂ) ਹੀ ਵਰਤ ਰਹਿਆ ਸੀ ।

੩. ਉਦੋਂ ਨਾ ਦਿਨ ਸੀ, ਨਾ ਰਾਤ ਸੀ, ਨਾ ਚੰਦ ਸੀ, ਨਾ ਸੂਰਜ ਸੀ, ਹਰੀ ਆਪ ਹੀ ਅਫੁਰ ਸਮਾਧੀ ਲਾਈ ਬੈਠਾ ਸੀ । ੧ ।

੪. ਉਦੋਂ ਨਾ ਜੀਵਾਂ ਦੀ ਉਤਪਤੀ ਦੇ ਵਸੀਲੇ, ਚਾਰ ਖ਼ਾਣੀਆਂ ਸਨ, ਨਾ ਉਨ੍ਹਾਂ ਦੀ ਬੋਲੀ ਸੀ, ਨਾ ਹਵਾ ਸੀ, ਨਾ ਪਾਣੀ ਸੀ ।

੫. ਨਾ ਪੈਦਾਇਸ਼ ਸੀ, ਨਾ ਮੌਤ ਸੀ, ਨਾ ਸੰਸਾਰ ਤੇ ਆਉਣਾ ਸੀ ਨਾ ਸੰਸਾਰ ਤੋਂ ਜਾਣਾ ਸੀ ।

੬. ਨਾ ਖੰਡ ਸਨ, ਨਾ ਪਾਤਾਲ ਸਨ; ਨਾ ਸੱਤ ਸਮੁੰਦਰ ਸਨ; ਨਾ ਨਦੀਆਂ ਵਿਚ ਨੀਰ ਚਲਦਾ ਸੀ । ੨ ।

੭. ਉਦੋਂ ਨਾ ਸੁਰਗ ਲੋਕ ਸੀ, ਨਾ ਮਾਤ ਲੋਕ ਸੀ, ਨਾ ਪਾਤਾਲ ਸੀ ।

੮. ਨਾ ਦੋਜ਼ਖ਼ ਸੀ, ਨਾ ਬਹਿਸ਼ਤ ਸੀ, ਨਾ ਨਾਸ ਕਰਨ ਵਾਲੀ ਮੌਤ ਸੀ ।

੯. ਨਾ ਨਰਕ ਸੀ, ਨਾ ਸੁਰਗ ਸੀ, ਨਾ ਜੰਮਣਾ ਸੀ, ਨਾ ਮਰਨਾ ਸੀ, ਨਾ ਕੋਈ ਆਉਂਦਾ ਸੀ, ਨਾ ਕੋਈ ਜਾਂਦਾ ਸੀ । ੩ ।

੧੦. ਨਾ ਕੋਈ ਬ੍ਰਹਮਾ ਸੀ, ਨਾ ਵਿਸ਼ਨੂੰ ਸੀ, ਨਾ ਸ਼ਿਵਜੀ ਸੀ ।

੧੧. ਇਕੋ ਬ੍ਰਹਮ ਹੀ ਸੀ, ਹੋਰ ਕੋਈ ਨਹੀਂ ਸੀ ਦਿਸਦਾ ਹੁੰਦਾ ।

੧੨. ਨਾ ਕੋਈ ਨਾਰ ਸੀ, ਨ ਪੁਰਖ ਸੀ, ਨਾ ਕੋਈ ਜ਼ਾਤ ਸੀ, ਨਾ ਕਿਸੇ ਜ਼ਾਤ ਦਾ ਜਨਮ ਸੀ, ਨਾ ਕੋਈ ਦੁਖ ਜਾਂ ਸੁਖ ਪਾਂਦਾ ਸੀ । ੪ ।

੧੩. ਉਦੋਂ ਨਾ ਕੋਈ ਜਤੀ ਸੀ, ਨਾ ਸਤੀ ਸੀ, ਨਾ ਤਿਆਗੀ ਸੀ ।

੧੪. ਨਾ ਉਦੋਂ ਕੋਈ ਸਿੱਧ ਸੀ, ਨਾ ਕੋਈ ਸਾਧਨਾ ਕਰਨ ਵਾਲਾ ਸੀ, ਨਾ ਸੁਖ ਰਹਿਣਾ ਭੋਗੀ ਸੀ,

੧੫. ਨਾ ਕੋਈਆਂ ਜੋਗੀ ਸੀ, ਨਾ ਜੰਗਮ ਸੀ, ਨਾ ਕੋਈ ਹੋਰ ਭੇਖ ਸੀ, ਨਾ ਕੋਈ ਨਾਥ ਅਖਵਾਂਦਾ ਸੀ । ੫ ।

੧੬. ਨਾ ਕੋਈ ਜਪ ਕਰਦਾ ਸੀ, ਨਾ ਤਪ ਕਰਦਾ ਸੀ, ਨਾ ਸੰਜਮ ਧਾਰਦਾ ਸੀ, ਨਾ ਵਰਤ ਰਖਦਾ ਸੀ, ਨਾ ਪੂਜਾ ਹੁੰਦੀ ਸੀ ।

੧੭. ਨਾ ਕੋਈ ਇਹ ਬਿਆਨ ਕਰਨ ਵਾਲਾ ਸੀ ਕਿ ਰੱਬ ਤੋਂ ਬਿਨਾਂ ਕੋਈ ਦੂਜਾ ਵੀ ਹੈ । (ਉਸ ਤੋਂ ਬਿਨਾਂ ਹੋਰ ਕੁਝ ਨਹੀਂ ਸੀ)

੧੮. ਉਦੋਂ ਪਰਮਾਤਮਾ ਆਪੇ ਤੋਂ ਆਪ ਹੀ ਹੋ ਕੇ (ਬਣ ਕੇ) ਖੁਸ਼ ਹੋ ਰਹਿਆ ਸੀ ਤੇ ਆਪਣਾ ਮੁੱਲ ਵੀ ਆਪ ਹੀ ਪਾਂਦਾ ਸੀ । ੬ ।

੧੯. ਉਦੋਂ ਨਾ ਕੋਈ ਸੁਚ ਰਖਦਾ ਸੀ, ਨਾ ਸੰਜਮ ਧਾਰਦਾ ਸੀ, ਨਾ ਕੋਈ ਤੁਲਸੀ ਦੀ ਮਾਲਾ ਪਾਉਂਦਾ ਸੀ ।

੨੦. ਨਾ ਕੋਈ ਗੋਪੀ ਸੀ, ਨਾ ਕ੍ਰਿਸ਼ਨ ਸੀ, ਨਾ ਗਊ ਸੀ, ਨਾ ਗੁਆਲਾ ਸੀ ।

੨੧. ਨਾ ਕੋਈ ਤੰਤ੍ਰ ਮੰਤ੍ਰ ਸੀ, ਨਾ ਕੋਈ ਹੋਰ ਪਾਖੰਡ ਸੀ, ਨਾ ਕੋਈ ਬੰਸੀ ਵਜਾਉਂਦਾ ਸੀ । ੭ ।

੨੨. ਨਾ ਕੋਈ ਕਰਮਕਾਂਡ ਕਰਦਾ ਸੀ, ਨਾ ਧਰਮ ਕ੍ਰਿਆ ਹੁੰਦੀ ਸੀ, ਨਾ ਮਿੱਠੀ ਮਾਇਆ ਸੀ ।

੨੩. ਉਦੋਂ ਨਾ ਕੋਈ ਜ਼ਾਤ ਸੀ, ਨਾ ਕਿਸੇ ਜ਼ਾਤ ਵਿਚ ਕੋਈ ਜਨਮ ਲੈਂਦਾ ਅੱਖੀਂ ਦਿਸਦਾ ਸੀ ।

੨੪. ਨਾ ਮਮਤਾ ਦਾ ਜਾਲ ਸੀ, ਨਾ ਮੱਥੇ ਤੇ ਲਿਖਿਆ ਕਾਲ ਸੀ, ਨਾ ਕੋਈ ਕਿਸੇ ਦੀ ਉਪਾਸ਼ਨਾ ਕਰਦਾ ਸੀ । ੮ ।

੨੫. (ਉਦੋਂ) ਨਾ ਕਿਤੇ ਨਿੰਦਾ ਸੀ, ਨਾ ਖੁਸ਼ਾਮਦ ਸੀ; ਨਾ ਜੀਵ-ਆਤਮਾ ਸੀ, ਨਾ ਜਿੰਦ ਸੀ ।

੨੬. ਉਦੋਂ ਨਾ ਕੋਈ ਗੋਰਖ ਯੋਗੀ ਸੀ, ਨਾ ਮਛੰਦਰ ਯੋਗੀ ਸੀ ।

੨੭. ਨਾ ਤਦੋਂ ਗਿਆਨ ਚਰਚਾ ਸੀ, ਨਾ ਕੋਈ ਧਿਆਨ ਲਗਾਂਦਾ ਸੀ; ਨਾ ਖ਼ਾਨਦਾਨ ਦੀ ਉਪਜ ਸੀ, ਨਾ ਕਰਮਾਂ ਧਰਮਾਂ ਦੀ ਗਿਣਤੀ ਦਾ ਵਿਖਾਲ ਪਾਇਆ ਜਾਂਦਾ ਸੀ । ੯ ।

੨੮. ਨਾ ਕੋਈ ਵਰਣ ਸੀ, ਨਾ ਕੋਈ ਭੇਖ ਸੀ, ਨਾ ਕੋਈ ਬ੍ਰਾਹਮਣ ਸੀ, ਨਾ ਕੋਈ ਖਤਰੀ ਸੀ ।

੨੯. ਨਾ ਕੋਈ ਦੇਵਤਾ ਸੀ, ਨਾ ਮੰਦਰ ਸੀ, ਨਾ ਕਿਤੇ ਗਊ ਸੀ, ਨਾ ਗਾਇਤ੍ਰੀ-ਮੰਤ੍ਰ ਸੀ ।

੩੦. ਨਾ ਕੋਈ ਹਵਨ ਕਰਦਾ ਸੀ, ਨਾ ਯੱਗ ਕਰਦਾ ਸੀ; ਨਾ ਕੋਈ ਤੀਰਥ ਨ੍ਹਾਉਂਦਾ ਸੀ, ਨਾ ਕੋਈ ਪੂਜਾ ਕਰਦਾ ਸੀ । ੧੦ ।

੩੧. ਨਾ ਮੁੱਲਾਂ ਸੀ, ਨਾ ਕੋਈ ਕਾਜ਼ੀ ਸੀ ।

੩੨. ਨਾ ਕੋਈ ਸ਼ੇਖ ਸੀ, ਨਾ ਸ਼ੇਖ਼ ਸਨ, ਨਾ ਹਾਜੀ ਸਨ ।

੩੩. ਨਾ ਰਯਤ ਸੀ, ਨਾ ਕੋਈ ਰਾਜਾ ਸੀ; ਨਾ ਹਉਮੈਂ ਸੀ, ਨਾ ਸੰਸਾਰ ਦਾ ਮੋਹ ਸੀ, ਨਾ ਕੋਈ ਉਪਦੇਸ਼ ਦੀ ਗੱਲ ਕਹਿਣ ਵਾਲਾ ਸੀ । ੧੧ ।

੩੪. ਨਾ ਪ੍ਰੇਮ ਸੀ, ਨਾ ਭਗਤੀ ਸੀ; ਨਾ ਜੀਵਾਤਮਾ ਸੀ, ਨਾ ਮਾਇਆ ਸੀ ।

੩੫. ਨਾ ਕੋਈ ਸੱਜਣ ਸੀ, ਨਾ ਮਿੱਤਰ ਸੀ, ਨਾ ਪਿਤਾ ਦਾ ਵੀਰਜ ਸੀ, ਨਾ ਮਾਤਾ ਦੀ ਰੱਤ ਸੀ ।

੩੬. ਉਦੋਂ ਆਪੇ ਹੀ ਪਰਮਾਤਮਾ, ਸ਼ਾਹ ਸੀ, ਵਪਾਰੀ ਸੀ, ਸੱਚੇ ਪਰਮਾਤਮਾ ਨੂੰ ਉਦੋਂ ਇਹੋ ਮਨਜ਼ੂਰ ਸੀ । ੧੨ ।

੩੭. ਨਾ ਕੋਈ ਵੇਦ ਸੀ, ਨਾ ਇਸਲਾਮੀ ਧਰਮ ਪੁਸਤਕਾਂ ਸਨ; ਨਾ ਸਿੰਮ੍ਰਿਤੀਆਂ ਸਨ, ਨਾ ਸ਼ਾਸਤ੍ਰ ਸਨ ।

੩੮. ਨਾ ਕੋਈ ਪਾਠ ਕਰਦਾ ਸੀ, ਨਾ ਕੋਈ ਪੁਰਾਣ ਪੜ੍ਹਦਾ ਸੀ, ਨਾ ਸੂਰਜ ਚੜ੍ਹਦਾ ਸੀ, ਨਾ ਡੁਬਦਾ ਸੀ ।

੩੯. ਉਦੋਂ ਉਹ ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਪ੍ਰਭੂ ਆਪਣੀ ਹਾਲਤ ਆਪਣੇ ਆਪ ਨੂੰ ਹੀ ਦਸ ਕੇ ਕਹਿਣ ਬੋਲਣ ਵਾਲਾ ਹੁੰਦਾ ਸੀ; ਆਪ ਹੀ ਅਲਖ ਪ੍ਰਭੂ ਆਪਣਾ ਆਪ ਆਪਣੇ ਆਪ ਨੂੰ ਪ੍ਰਗਟ ਕਰਨ ਵਾਲਾ ਸੀ । ੧੩ ।

੪੦. ਜਦੋਂ ਉਸ ਪਰਮਾਤਮਾ ਨੂੰ ਚੰਗਾ ਲੱਗਾ ਤਦੋਂ ਉਸਨੇ ਜਗਤ ਪੈਦਾ ਕਰ ਦਿੱਤਾ ।

੪੧. ਬਿਨਾਂ ਜ਼ਾਹਿਰੀ ਕਿਸੇ ਸਰੀਰਕ ਕਲਾ ਦੇ ਜਗਤ-ਪਸਾਰੇ ਨੂੰ ਸਹਾਰਾ ਦਿਤਾ ।

੪੨. ਬ੍ਰਹਮਾ, ਬਿਸ਼ਨ ਤੇ ਸ਼ਿਵ ਉਸ ਨੇ ਪੈਦਾ ਕੀਤੇ ਤੇ ਮਾਇਆ ਦਾ ਮੋਹ ਵੀ ਪ੍ਰਬਲ ਕਰ ਦਿਤਾ । ੧੪ ।

੪੩. ਜਿਸ ਕਿਸੇ ਵਿਰਲੇ ਨੂੰ ਗੁਰੂ ਨੇ ਸ਼ਬਦ ਸੁਣਾਇਆ,

੪੪. (ਉਸ ਨੂੰ ਸਮਝ ਆਈ ਕਿ) ਪ੍ਰਭੂ ਆਪ ਹੀ ਸਭ ਜਗਤ ਪੈਦਾ ਕਰਕੇ ਇਸ ਦੀ ਸੰਭਾਲ ਕਰ ਰਹਿਆ ਹੈ ਤੇ ਹਰ ਥਾਂ ਉਸ ਦਾ ਹੁਕਮ ਚਲ ਰਹਿਆ ਹੈ।

੪੫. ਉਸੇ ਨੇ ਖੰਡ, ਬ੍ਰਹਮੰਡ ਤੇ ਪਾਤਾਲ ਬਣਾਏ ਹਨ ਅਤੇ ਆਪ ਹੀ ਗੁਪਤ ਅਵਸਥਾ ਤੋਂ ਪ੍ਰਗਟ ਹੋਇਆ ਹੈ।

੪੬. ਉਸ ਦੀਆਂ ਸ਼ਕਤੀਆਂ ਦਾ ਅੰਤ ਕੋਈ ਵੀ ਨਹੀਂ ਜਾਣਦਾ।

੪੭. ਪੂਰੇ ਗੁਰੂ ਤੋਂ ਹੀ ਗੱਲ ਦੀ ਸੋਝੀ ਹੁੰਦੀ ਹੈ।

੪੮. (ਨਾਨਕ) ਜੋ ਸੱਚ ਵਿਚ ਰੰਗੇ ਜਾਂਦੇ ਹਨ, ਉਹ ਸੱਚ ਦੀਆਂ ਬੇਅੰਤ ਸ਼ਕਤੀਆਂ ਦੇਖ ਕੇ ਹੈਰਾਨ ਹੁੰਦੇ ਜਾਂਦੇ ਹਨ ਅਤੇ ਹੈਰਾਨ ਹੋ ਕੇ ਉਸ ਦੇ ਗੁਣ ਗਾਉਂਦੇ ਰਹਿੰਦੇ ਹਨ। ੧੬। ੩। ੧੫।

## ੧੬

੧. ਆਪੇ ਆਪੁ ਉਪਾਇ ਨਿਰਾਲਾ।

੨. ਸਾਚਾ ਥਾਨੁ ਕੀਓ ਦਇਆਲਾ।

੩. ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ ।੧।

੪. ਨਉ ਘਰ ਥਾਪੇ ਥਾਪਣਹਾਰੈ।

੫. ਦਸਵੈ ਵਾਸਾ ਅਲਖ ਅਪਾਰੈ।

੬. ਸਾਇਰ ਸਪਤ ਭਰੇ ਜਲਿ ਨਿਰਮਲ ਗੁਰਮੁਖਿ ਮੈਲੁ ਨ ਲਾਇਦਾ ।੨।

੭. ਰਵਿ ਸਸਿ ਦੀਪਕ ਜੋਤਿ ਸਬਾਈ।

੮. ਆਪੇ ਕਰਿ ਵੇਖੈ ਵਡਿਆਈ।

੯. ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ। ੩।

੧੦. ਗੜ ਮਹਿ ਹਾਟ ਪਟਣ ਵਾਪਾਰਾ।

੧੧. ਪੂਰੈ ਤੋਲਿ ਤੋਲੈ ਵਣਜਾਰਾ।

੧੨. ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ । ੪।

੧੩. ਕੀਮਤਿ ਪਾਈ ਪਾਵਣਹਾਰੈ।

੧੪. ਵੇਪਰਵਾਹ ਪੂਰੇ ਭੰਡਾਰੈ।

੧੫. ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ।੫।

੧੬. ਨਦਰਿ ਕਰੇ ਪੂਰਾ ਗੁਰੁ ਭੇਟੈ।

੧੭. ਜਮ ਜੰਦਾਰੁ ਨ ਮਾਰੇ ਫੇਟੇ ।
੧੮. ਜਿਉ ਜਲ ਅੰਤਰਿ ਕਮਲੁ ਬਿਗਾਸੀ ਆਪੇ ਬਿਗਸਿ ਧਿਆਇਦਾ । ੬ ।
੧੯. ਆਪੇ ਵਰਖੈ ਅੰਮ੍ਰਿਤ ਧਾਰਾ ।
੨੦. ਰਤਨ ਜਵੇਹਰ ਲਾਲ ਅਪਾਰਾ ।
੨੧. ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ ।੭।
੨੨. ਪ੍ਰੇਮ ਪਦਾਰਥੁ ਲਹੈ ਅਮੋਲੋ ।
੨੩. ਕਬਹੀ ਨ ਘਾਟਸਿ ਪੂਰਾ ਤੋਲੋ ।
੨੪. ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ । ੮ ।
੨੫. ਸਚਾ ਸਉਦਾ ਵਿਰਲਾ ਕੋ ਪਾਏ ।
੨੬. ਪੂਰਾ ਸਤਿਗੁਰੁ ਮਿਲੈ ਮਿਲਾਏ ।
੨੭. ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਦਾਇਦਾ ।੯।
੨੮. ਹੁਕਮੇ ਆਇਆ ਹੁਕਮਿ ਸਮਾਇਆ ।
੨੯. ਹੁਕਮੇ ਦੀਸੈ ਜਗਤੁ ਉਪਾਇਆ ।
੩੦. ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ।੧੦।
੩੧. ਹੁਕਮੇ ਧਰਤੀ ਧਉਲ ਸਿਰਿ ਭਾਰੰ ।
੩੨. ਹੁਕਮੇ ਪਉਣ ਪਾਣੀ ਗੈਣਾਰੰ ।
੩੩. ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ।੧੧।
੩੪. ਹੁਕਮੇ ਆਡਾਣੇ ਆਗਾਸੀ ।
੩੫. ਹੁਕਮੇ ਜਲ ਥਲ ਤ੍ਰਿਭਵਣ ਵਾਸੀ ।
੩੬. ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ । ੧੨ ।
੩੭. ਹੁਕਮਿ ਉਪਾਏ ਦਸ ਅਵਤਾਰਾ ।
੩੮. ਦੇਵ ਦਾਨਵ ਅਗਣਤ ਅਪਾਰਾ ।
੩੯. ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ।੧੩।
੪੦. ਹੁਕਮੇ ਜੁਗ ਛਤੀਹ ਗੁਦਾਰੇ ।
੪੧. ਹੁਕਮੇ ਸਿਧ ਸਾਧਿਕ ਵੀਚਾਰੇ ।
੪੨. ਆਪਿ ਨਾਥੁ ਨਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ।੧੪।
੪੩. ਕਾਇਆ ਕੋਟੁ ਗੜੈ ਮਹਿ ਰਾਜਾ ।

੪੪. ਨੇਬ ਖਵਾਸ ਭਲਾ ਦਰਵਾਜਾ ।

੪੫. ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ ।੧੫।

੪੬. ਸਤੁ ਸੰਤੋਖੁ ਨਗਰ ਮਹਿ ਕਾਰੀ ।

੪੭. ਜਤੁ ਸਤੁ ਸੰਜਮੁ ਸਰਣਿ ਮੁਰਾਰੀ ।

੪੮. ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ ।੧੬।੪।੧੬।

## ਪਦ–ਅਰਥ

**ਸਾਇਰ ਸਪਤ**—ਸੱਤ ਸਰੋਵਰ (ਪੰਜ ਗਿਆਨ ਇੰਦਰੇ, ਮਨ ਅਤੇ ਬੁੱਧੀ) **ਪਟਣ**—ਸ਼ਹਿਰ; **ਵਿਸਾਹੇ**—ਖਰੀਦਦਾ ਹੈ; **ਜੰਦਾਰੁ**—ਜ਼ਾਲਮ; **ਫੇਟੈ**—ਫੇਟ, ਸੱਟ, ਧੱਕਾ; **ਗੈਣਾਰੈ**—ਆਕਾਸ਼; **ਆਡਾਣੇ**—ਅੱਡੇ ਹੋਏ ਹਨ; **ਗਿਰਾਸ**—ਗਿਰਾਹੀ; **ਗੁਦਾਰੇ**—ਗੁਜ਼ਾਰੇ; **ਨੇਬ**—ਨਾਇਬ (ਕਰਮ ਇੰਦ੍ਰੇ); **ਖਵਾਸ**—ਖਾਸ ਸੇਵਕ (ਗਿਆਨ ਇੰਦ੍ਰੇ); **ਭਲਾ ਦਰਵਾਜਾ**—(ਮੂੰਹ) ਚੰਗਾ ਦਰਵਾਜਾ ਹੈ; **ਕਾਰੀ**—ਕਰਿੰਦੇ, ਕੰਮ ਕਰਨ ਵਾਲੇ ਸੇਵਕ ।

## ਟੀਕਾ

੧. ਪਰਮਾਤਮਾ ਆਪ ਹੀ ਆਪਣੇ ਆਪ ਨੂੰ ਸਰਗੁਣ ਰੂਪ ਵਿਚ ਪੈਦਾ ਕਰਦਾ ਹੈ ਅਤੇ ਇਸ ਰੂਪ ਤੋਂ ਅੱਡਰਾ ਵੀ ਰਹਿੰਦਾ ਹੈ ।

੨. ਦਿਆਲੂ ਪ੍ਰਭੂ ਨੇ ਦਸਮ ਦੁਆਰ ਰੂਪ ਸੱਚਾ ਥਾਂ ਆਪਣੇ ਰਹਿਣ ਲਈ ਬਣਾਇਆ ਹੈ ।

੩. ਜਦੋਂ ਉਸ ਨੇ ਪਵਣ, ਪਾਣੀ, ਅਗਨੀ ਆਦਿ ਤੱਤਾਂ ਨੂੰ ਇਕੱਠਾ ਕਰਕੇ ਸਰੀਰ ਰੂਪੀ ਕਿਲ੍ਹਾ ਬਣਾ ਦਿਤਾ ।੧।

੪. ਰਚਨਹਾਰ ਨੇ ਸਰੀਰ ਦੀਆਂ ਨੌਂ ਗੋਲਕਾਂ (ਨੱਕ, ਕੰਨ ਆਦਿ) ਬਣਾ ਦਿਤੀਆਂ ।

੫. ਪਰ ਉਸ ਅਲੱਖ ਅਪਾਰ ਪ੍ਰਭੂ ਦਾ ਆਪਣਾ ਨਿਵਾਸ ਦਸਵੇਂ ਦੁਆਰ ਵਿਚ ਹੈ। (ਭਾਵ ਇਹ ਹੈ ਕਿ ਭਾਵੇਂ ਉਹ ਅਲੱਖ ਤੇ ਅਪਾਰ ਹੈ ਪਰ ਫਿਰ ਵੀ ਦਸਮ ਦੁਆਰ ਵਿਚ ਅਪੜ ਕੇ ਆਤਮਾ ਪਰਮਾਤਮਾ ਦੇ ਦਰਸ਼ਨ ਕਰ ਸਕਦੀ ਹੈ)।

੬. (ਉਥੇ ਅਪੜ ਕੇ) ਗੁਰਮੁਖ ਦੇ ਸੱਤ ਸਰੋਵਰ ਨਾਮ ਰੂਪ ਨਿਰਮਲ ਜਲ ਨਾਲ ਭਰੇ ਜਾਂਦੇ ਹਨ ਫਿਰ ਉਸਨੂੰ ਕੋਈ ਮੈਲ ਨਹੀਂ ਲਗਦੀ ।੨।

੭. ਸੂਰਜ ਤੇ ਚੰਦ੍ਰਮਾ ਉਸ ਦੇ ਪੈਦਾ ਕੀਤੇ ਦੋ ਦੀਵੇ ਹਨ ਜਿਨ੍ਹਾਂ ਵਿਚ ਉਹੋ ਜੋਤ ਹੈ ਜੋ ਸਭ ਦੇ ਵਿਚ ਹੈ 'ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ' ।

੮. ਉਹ ਆਪ ਹੀ ਇਹ ਜੋਤ ਰਚ ਕੇ ਆਪਣੀ ਹੀ ਵਡਿਆਈ ਦੇਖਦਾ ਹੈ ।

੯. ਉਹ ਪ੍ਰਕਾਸ਼ ਰੂਪ ਹੈ, (ਪ੍ਰਕਾਸ਼ ਦੇ ਕੇ) ਸਦਾ ਸੁਖ ਦੇਣ ਵਾਲਾ ਹੈ, ਉਸ ਸੱਚੇ ਦੇ ਪ੍ਰਕਾਸ਼ ਦੇ ਕਾਰਣ ਹੀ ਕੋਈ ਜੀਵ ਸੋਭਾ ਪਾਉਂਦਾ ਹੈ । ੩ ।

੧੦. ਇਸ ਸਰੀਰ ਰੂਪ ਕਿਲ੍ਹੇ ਵਿਚ ਹਟ ਹਨ, ਜਿਥੇ ਇਸ ਸਰੀਰ ਰੂਪ ਸ਼ਹਿਰ ਦਾ ਵਪਾਰ ਹੋ ਰਹਿਆ ਹੈ (ਵੇਖੋ ਸੋਲਹੇ ੧੩) ।

੧੧. ਪ੍ਰਭੂ ਵਣਜਾਰਾ ਗੁਰਮੁਖ ਜੀਵਾਂ ਦੇ ਅੰਦਰ ਦਾਖਲ ਹੋ ਕੇ ਪੂਰੇ ਤੋਲ ਨਾਲ ਤੋਲਦਾ ਹੈ । (ਉਸਦੇ ਤੋਲ ਵਿਚ ਕੋਈ ਉਕਾਈ ਨਹੀਂ ਰਹਿ ਜਾਂਦੀ) ।

੧੨. ਪ੍ਰਭੂ ਆਪ ਹੀ ਗੁਰਮੁਖ ਦੇ ਅੰਦਰ ਦਾਖਲ ਹੋ ਕੇ ਨਾਮ ਰਤਨ ਖਰੀਦ ਕੇ ਲੈਂਦਾ ਹੈ ਅਤੇ ਆਪ ਹੀ ਉਸ ਦਾ ਮੁੱਲ ਪਾਉਂਦਾ ਹੈ (ਨਾਮ ਰਤਨ ਦੀ ਕਦਰ ਜਾਣਦਾ ਹੈ) । ੪ ।

੧੩. ਨਾਮ ਰਤਨ ਦੀ ਕੀਮਤ ਉਹ ਗੁਰਮੁਖ ਵਣਜਾਰਾ ਪਾਂਦਾ ਹੈ ਜੋ ਇਹ ਕੀਮਤ ਪਾਣ ਦੇ ਯੋਗ ਹੈ,

੧੪. ਜੋ ਬੇਪਰਵਾਹ ਪ੍ਰਭੂ ਦੇ ਪੂਰੇ ਭੰਡਾਰੇ ਵਿਚ ਦਾਖਲ ਹੁੰਦਾ ਹੈ ।

੧੫. (ਉਂਞ) ਸਾਰੀਆਂ ਸ਼ਕਤੀਆਂ ਦਾ ਉਹ ਆਪ ਹੀ ਧਾਰਨੀ ਹੈ, ਗੁਰੂ ਦੁਆਰਾ ਕਿਸੇ ਵਿਰਲੇ ਨੂੰ ਇਹ ਸੋਝੀ ਦਿੰਦਾ ਹੈ । ੫ ।

੧੬. ਜੇ ਪ੍ਰਭੂ ਬਖਸ਼ਿਸ਼ ਕਰੇ ਤਾਂ ਜੀਵ ਨੂੰ ਪੂਰਾ ਗੁਰੂ ਮਿਲਦਾ ਹੈ ।

੧੭. ਫਿਰ ਜ਼ਾਲਮ ਜਮ ਉਸ ਨੂੰ ਸੱਟ ਨਹੀਂ ਮਾਰਦਾ ।

੧੮. ਜਿਵੇਂ ਜਲ ਵਿਚ ਕਮਲ ਖਿੜਦਾ ਹੈ ਤਿਵੇਂ ਪ੍ਰਭੂ ਆਪ ਹੀ ਉਸ ਮਨੁੱਖ ਦੇ ਅੰਦਰ ਖਿੜਦਾ ਹੈ ਜਦੋਂ ਉਹ ਮਨੁੱਖ ਨਾਮ ਸਿਮਰਦਾ ਹੈ । ੬ ।

੧੯. ਪ੍ਰਭੂ ਆਪ ਹੀ ਨਾਮ ਰੂਪ ਅੰਮ੍ਰਿਤ-ਧਾਰਾ ਬਣ ਕੇ ਵਸਦਾ ਹੈ,

੨੦. ਜਿਸ ਵਿਚ ਪ੍ਰਭੂ ਦੇ ਗੁਣਾਂ ਰੂਪੀ ਰਤਨ ਜਵਾਹਰ ਤੇ ਲਾਲ ਹੁੰਦੇ ਹਨ ।

੨੧. ਸਤਿਗੁਰੂ ਦੇ ਮੇਲ ਨਾਲ ਪੂਰੇ ਪ੍ਰਭੂ ਦਾ ਮੇਲ ਹੁੰਦਾ ਹੈ ਤੇ ਜੀਵ ਪ੍ਰਭੂ ਪ੍ਰੇਮ ਦਾ ਪਦਾਰਥ ਪ੍ਰਾਪਤ ਕਰ ਲੈਂਦਾ ਹੈ । ੭ ।

੨੨. ਜੋ ਮਨੁੱਖ ਅਮੋਲਕ ਪ੍ਰੇਮ ਪਦਾਰਥ ਵਿਹਾਝਦਾ ਹੈ,

੨੩. ਉਸ ਨੂੰ ਕਦੇ ਘਾਟਾ ਨਹੀਂ ਹੁੰਦਾ, ਇਹ ਪਦਾਰਥ ਤੋਲ ਵਿਚ ਸਦਾ ਪੂਰਾ ਹੈ ।

੨੪. ਜੋ ਮਨੁੱਖ ਸੱਚ ਦੇ ਵਿਹਾਝਣ ਵਾਲਾ ਹੁੰਦਾ ਹੈ, ਉਸ ਨੂੰ ਸੱਚਾ ਸੌਦਾ ਮਿਲਦਾ ਹੈ । ੮ ।

੨੫. ਨਾਮ ਰੂਪ ਸੱਚਾ ਸੌਦਾ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦਾ ਹੈ ।

੨੬. ਜਿਸ ਨੂੰ ਪੂਰਾ ਸਤਿਗੁਰੂ ਮਿਲਦਾ ਹੈ ਉਸ ਨੂੰ ਉਹ ਇਹ ਸੌਦਾ ਦਿਵਾ ਦਿੰਦਾ ਹੈ ।

੨੭. ਜੋ ਗੁਰਮੁਖ ਹੁੰਦਾ ਹੈ ਉਹ ਪ੍ਰਭੂ ਦਾ ਹੁਕਮ ਪਛਾਣਦਾ ਹੈ, ਫਿਰ ਉਹ ਹੁਕਮ ਆਪਣੇ ਜੀਵਨ ਅੰਦਰ ਮੰਨਦਾ ਹੈ ਤੇ ਸੱਚ ਵਿਚ ਸਮਾ ਜਾਂਦਾ ਹੈ । ੯ ।

੨੮. (ਉਸ ਨੂੰ ਸਮਝ ਆ ਜਾਂਦੀ ਹੈ ਕਿ) ਹੁਕਮ ਅਨੁਸਾਰ ਹੀ ਜੀਵ ਜੰਮਦਾ ਹੈ, ਹੁਕਮ ਵਿਚ ਹੀ ਸਮਾ ਜਾਂਦਾ ਹੈ ।

੨੯. ਉਸਨੂੰ ਹੁਕਮ ਅਨੁਸਾਰ ਸਾਰਾ ਜਗਤ ਪੈਦਾ ਹੋਇਆ ਦਿਸਦਾ ਹੈ ।

੩੦. ਹੁਕਮ ਅਨੁਸਾਰ ਹੀ ਸੁਰਗ-ਲੋਕ, ਮਾਤ-ਲੋਕ ਅਤੇ ਪਾਤਾਲ-ਲੋਕ ਬਣੇ ਹਨ, ਹੁਕਮ ਅਨੁਸਾਰ ਹੀ ਉਹ ਹਰੀ ਸ਼ਕਤੀ ਧਾਰਨ ਕਰਦਾ ਹੈ । ੧੦ ।

੩੧. ਹੁਕਮ ਵਿਚ ਧਰਤੀ ਬਣੀ ਹੈ ਜਿਸ ਦਾ ਭਾਰ ਧਰਮ ਧਉਲ ਦੇ ਸਿਰ ਤੇ ਹੈ ।

੩੨. ਹੁਕਮ ਵਿਚ ਪਵਣ, ਪਾਣੀ ਤੇ ਆਕਾਸ਼ ਬਣੇ ਹਨ ।

੩੩. ਹੁਕਮ ਵਿਚ ਹੀ ਜੀਵਾਤਮਾ ਦਾ ਵਾਸਾ ਮਾਇਆ ਦੇ ਘਰ ਵਿਚ ਹੁੰਦਾ ਹੈ ਅਤੇ ਹੁਕਮ ਵਿਚ ਉਹ ਜੀਵਨ ਖੇਲ ਜੀਵਾਂ ਤੋਂ ਖਿਡਾਂਦਾ ਹੈ । ੧੧ ।

੩੪. ਹੁਕਮ ਵਿਚ ਹੀ ਧਰਤੀ ਤੇ ਆਕਾਸ਼ ਅੱਡੇ ਹੋਏ ਹਨ ।

੩੫. ਹੁਕਮ ਵਿਚ ਹੀ ਜਲ, ਥਲ ਤੇ ਤ੍ਰਿਭਵਣ ਬਣੇ ਹਨ ਜਿਨ੍ਹਾਂ ਵਿਚ ਉਹ ਆਪ ਵਸਦਾ ਹੈ ।

੩੬. ਹੁਕਮ ਵਿਚ ਜੀਵਾਂ ਨੂੰ ਸੁਆਸ ਦਿੰਦਾ ਹੈ, ਸਦਾ ਰੋਜ਼ੀ ਦਿੰਦਾ ਹੈ, ਹੁਕਮ ਵਿਚ ਹੀ ਸਭ ਦੀ ਸੰਭਾਲ ਕਰਦਾ ਹੈ ਅਤੇ ਸਭਨਾਂ ਨੂੰ ਵੇਖਣ ਲਈ ਨਜ਼ਰ ਦਿੰਦਾ ਹੈ । ੧੨ ।

੩੭. ਪ੍ਰਭੂ ਨੇ ਆਪਣੇ ਹੁਕਮ ਵਿਚ ਵਿਸ਼ਨੂੰ ਦੇ ਦਸ ਅਵਤਾਰ ਪੈਦਾ ਕੀਤੇ ਹਨ ।

੪੮. ਹੁਕਮ ਵਿਚ ਹੀ ਬੇਅੰਤ ਦੇਵਤੇ ਤੇ ਦੈਂਤ ਬਣਾਏ ਹਨ ।

੩੯. ਜੋ ਇਸ ਹੁਕਮ ਨੂੰ ਮੰਨਦਾ ਹੈ, ਦਰਗਾਹ ਵਿਚ ਉਸਦਾ ਸਤਿਕਾਰ ਹੁੰਦਾ ਹੈ, ਉਸ ਨੂੰ ਸੱਚ ਵਿਚ ਜੋੜ ਕੇ ਆਪਣੇ ਆਪ ਵਿਚ ਲੀਨ ਕਰ ਲੈਂਦਾ ਹੈ ।੧੩।

੪੦. ਹੁਕਮ ਵਿਚ ਹੀ ਪ੍ਰਭੂ ਨੇ ਛੱਤੀ ਯੁਗ (ਸੁੰਨ ਸਮਾਧ ਵਿਚ) ਗੁਜ਼ਾਰ ਦਿਤੇ ।

੪੧. ਹੁਕਮ ਵਿਚ ਹੀ ਸਿਧ, ਸਾਧਨਾ ਕਰਨ ਵਾਲੇ ਤੇ ਵਿਚਾਰਵਾਨ ਹੋਏ ਹਨ ।

੪੨. ਉਹ ਆਪ ਮਾਲਕ ਹੈ, ਜਿਸ ਨੇ ਸਾਰੀ ਰਚਨਾ ਰਜ਼ਾ ਵਿਚ ਬਧੀ ਹੋਈ ਹੈ— ਜਿਸ ਤੇ ਮਿਹਰ ਕਰਦਾ ਹੈ ਉਸਨੂੰ ਬੰਧਨ ਵਿਚੋਂ ਆਜ਼ਾਦ ਕਰ ਦਿੰਦਾ ਹੈ ।੧੪।

੪੩. ਸਰੀਰ ਰੂਪ ਕੋਟ (ਗੜ੍ਹ) ਹੈ ਜਿਸ ਵਿਚ ਹਰੀ ਰਾਜਾ ਰਹਿੰਦਾ ਹੈ ।

੪੪. ਇਸ ਕਿਲ੍ਹੇ ਦੇ ਕਰਮ ਇੰਦ੍ਰੇ ਨਾਇਬ ਹਨ, ਗਿਆਨ ਇੰਦ੍ਰੇ ਖਾਸ ਸੇਵਕ ਹਨ ਤੇ ਮੂੰਹ ਚੰਗਾ ਦਰਵਾਜ਼ਾ ਹੈ ।

੪੫. ਪਰ ਝੂਠੇ ਲੋਭ ਕਾਰਨ ਜੀਵ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਵਸਣਾ ਨਹੀਂ ਮਿਲਦਾ ਅਤੇ ਜੀਵ ਲਬੁ ਪਾਪ ਦੇ ਕਾਰਨ ਪਛਤਾਂਦਾ ਹੈ। ੧੫।

੪੬. ਜਿਸ ਮਨੁੱਖ ਦੇ ਸਰੀਰ ਨਗਰ ਵਿਚ ਸਤ ਤੇ ਸੰਤੋਖ ਕਾਰਿੰਦੇ ਹੁੰਦੇ ਹਨ।

੪੭. ਤੇ ਜਿਸਦੇ ਅੰਦਰ ਜਤ, ਸਤ ਦੇ ਸੰਜਮ ਵਸਦੇ ਹਨ, ਉਸ ਨੂੰ ਸਮਝਣਾ ਚਾਹੀਦਾ ਹੈ ਕਿ ਉਹ ਪ੍ਰਭੂ ਦੀ ਸ਼ਰਨ ਵਿਚ ਰਹਿੰਦਾ ਹੈ।

੪੮. (ਨਾਨਕ) ਉਸ ਨੂੰ ਸਹਜੇ ਹੀ ਜਗਤ ਦਾ ਜੀਵਨ ਪ੍ਰਭੂ ਮਿਲਦਾ ਹੈ ਅਤੇ ਉਹ ਗੁਰੂ-ਸ਼ਬਦ ਦੁਆਰਾ ਦਰਗਾਹ ਵਿਚ ਇੱਜ਼ਤ ਪਾਉਂਦਾ ਹੈ।੧੬। ੪। ੧੬।

੧੭

੧. ਸੁੰਨ ਕਲਾ ਅਪਰੰਪਰਿ ਧਾਰੀ।

੨. ਆਪਿ ਨਿਰਾਲਮੁ ਅਪਰ ਅਪਾਰੀ।

੩. ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ। ੧।

੪. ਪਉਣੁ ਪਾਣੀ ਸੁੰਨੈ ਤੇ ਸਾਜੇ।

੫. ਸ੍ਰਿਸਟਿ ਉਪਾਇ ਕਾਇਆ ਗੜ ਰਾਜੇ।

੬. ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ।੨।

੭. ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ।

੮. ਸੁੰਨੇ ਵਰਤੇ ਜੁਗ ਸਬਾਏ।

੯. ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ। ੩।

੧੦. ਸੁੰਨਹੁ ਸਪਤ ਸਰੋਵਰ ਥਾਪੇ।

੧੧. ਜਿਨਿ ਸਾਜੇ ਵੀਚਾਰੇ ਆਪੇ।

੧੨. ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ। ੪।

੧੩. ਸੁੰਨਹੁ ਚੰਦੁ ਸੂਰਜੁ ਗੈਣਾਰੇ।

੧੪. ਤਿਸ ਕੀ ਜੋਤਿ ਤ੍ਰਿਭਵਣ ਸਾਰੇ।

੧੫. ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ। ੫।

੧੬. ਸੁੰਨਹੁ ਧਰਤਿ ਅਕਾਸੁ ਉਪਾਏ।

੧੭. ਬਿਨੁ ਥੰਮਾ ਰਾਖੇ ਸਚੁ ਕਲ ਪਾਏ।

੧੮. ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ। ੬।

੧੯. ਸੁੰਨਹੁ ਖਾਣੀ ਸੁੰਨਹੁ ਬਾਣੀ ।

੨੦. ਸੁੰਨਹੁ ਉਪਜੀ ਸੁੰਨਿ ਸਮਾਣੀ ।

੨੧. ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ । ੭ ।

੨੨. ਸੁੰਨਹੁ ਰਾਤਿ ਦਿਨਸੁ ਦੁਇ ਕੀਏ ।

੨੩. ਓਪਤਿ ਖਪਤਿ ਸੁਖਾ ਦੁਖ ਦੀਏ ।

੨੪. ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ । ੮ ।

੨੫. ਸਾਮ ਵੇਦੁ ਰੁਗੁ ਜੁਜਰੁ ਅਥਰਬਣੁ ।

੨੬. ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ ।

੨੭. ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ । ੯ ।

੨੮. ਸੁੰਨਹੁ ਸਪਤ ਪਾਤਾਲ ਉਪਾਏ ।

੨੯. ਸੁੰਨਹੁ ਭਵਣ ਰਖੇ ਲਿਵ ਲਾਏ ।

੩੦. ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ । ੧੦ ।

੩੧. ਰਜ ਤਮ ਸਤ ਕਲ ਤੇਰੀ ਛਾਇਆ ।

੩੨. ਜਨਮ ਮਰਣ ਹਉਮੈ ਦੁਖੁ ਪਾਇਆ ।

੩੩. ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ । ੧੧ ।

੩੪. ਸੁੰਨਹੁ ਉਪਜੇ ਦਸ ਅਵਤਾਰਾ ।

੩੫. ਸ੍ਰਿਸਟਿ ਉਪਾਇ ਕੀਆ ਪਾਸਾਰਾ ।

੩੬. ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ । ੧੨ ।

੩੭. ਗੁਰਮੁਖਿ ਸਮਝੈ ਰੋਗੁ ਨ ਹੋਈ ।

੩੮. ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ।

੩੯. ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ । ੧੩ ।

੪੦. ਪੰਚ ਤਤੁ ਸੁੰਨਹੁ ਪਰਗਾਸਾ ।

੪੧. ਦੇਹ ਸੰਜੋਗੀ ਕਰਮ ਅਭਿਆਸਾ ।

੪੨. ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ ।੧੪।

੪੩. ਊਤਮ ਸਤਿਗੁਰ ਪੁਰਖ ਨਿਰਾਲੇ ।

੪੪. ਸਬਦਿ ਰਤੇ ਹਰਿ ਰਸਿ ਮਤਵਾਲੇ ।

੪੫. ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ । ੧੫ ।

੪੬. ਇਸੁ ਮਨ ਮਾਇਆ ਕਉ ਨੇਹੁ ਘਨੇਰਾ ।

੪੭. ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ।

੪੮. ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜੁ ਕਮਾਇਦਾ ।੧੬।

੪੯. ਸਤਿਗੁਰ ਤੇ ਪਾਏ ਵੀਚਾਰਾ ।

੫੦. ਸੁੰਨ ਸਮਾਧਿ ਸਚੇ ਘਰ ਬਾਰਾ ।

੫੧. ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ । ੧੭ । ੫ । ੧੭ ।

## ਪਦ-ਅਰਥ

**ਸੁੰਨ**—ਨਿਰਗੁਨ ਰੂਪ; **ਅਪਰੰਪਰ**—ਜੋ ਪਰੇ ਤੋਂ ਪਰੇ ਹੈ, ਪ੍ਰਭੂ; **ਨਿਰਾਲਮੁ**—ਨਿਰਲੇਪ; **ਮੇਖੁਲੀ**—ਰੱਸੀ (ਬੰਨ੍ਹਣ ਲਈ); **ਉਤਭੁਜੁ**—ਉਪਜ; **ਚਲਤੁ**—ਖੇਲ; **ਛਾਇਆ**—ਪਰਛਾਵਾਂ; **ਗਣ**—ਦੇਵਤਿਆ ਦੇ ਸੇਵਕ; **ਗੰਧਰਬ**—ਇੰਦਰ ਲੋਕ ਦੇ ਗਵੱਈਏ; **ਪਰਾਇਣ**—ਆਸਰਾ ।

## ਟੀਕਾ

੧. ਪ੍ਰਭੂ ਨੇ, ਜੋ ਪਰੇ ਤੋਂ ਪਰੇ ਹੈ, ਆਪਣੇ ਨਿਰਗੁਣ ਰੂਪ ਦੀ ਸ਼ਕਤੀ ਸਦਾ ਲਈ ਧਾਰਨ ਕੀਤੀ ਹੋਈ ਹੈ ।

੨. (ਇਸ ਸ਼ਕਤੀ ਦੇ ਕਾਰਨ ਉਹ ਸਰਗੁਣ ਹੋ ਕੇ ਭੀ) ਆਪ ਨਿਰਲੇਪ ਤੇ ਅਪਰ ਅਪਾਰ ਹੀ ਰਹਿੰਦਾ ਹੈ । (ਗੁਰੂ ਸਾਹਿਬ ਦਾ ਭਾਵ ਇਹ ਹੈ ਕਿ ਜਦ ਕਰਤਾਰ ਰਚਨਾ ਕਰਕੇ ਸਰਗੁਣ ਰੂਪ ਵਿਚ ਆਉਂਦਾ ਹੈ ਤਾਂ ਇਸ ਤਰ੍ਹਾਂ ਕਰਨ ਨਾਲ ਉਸ ਦਾ ਨਿਰਗੁਣ ਸਰੂਪ ਖ਼ਤਮ ਨਹੀਂ ਹੋ ਜਾਂਦਾ, ਸਗੋਂ ਉਹ ਸਰਗੁਣ ਸਰੂਪ ਤੋਂ ਅਲਗ ਥਲਗ ਹੈ ਤੇ ਇਸ ਸਰੂਪ ਦੇ ਕਾਰਨ ਹੀ ਜਦ ਉਹ ਚਾਹੇ ਤਾਂ ਸ੍ਰਿਸ਼ਟੀ ਨੂੰ ਖ਼ਤਮ ਕਰਕੇ ਮੁੜ ਨਿਰੋਲ ਨਿਰਗੁਣ ਹੋ ਜਾਏ) ।

੩. ਉਹ ਨਿਰਗੁਣ ਆਪ ਹੀ ਰਚਨਾ ਕਰਦਾ ਹੈ, ਫਿਰ ਇਸ ਦੀ ਸੰਭਾਲ ਵੀ ਕਰਦਾ ਹੈ। ਫਿਰ ਜਦ ਚਾਹੇ ਤਾਂ ਆਪਣੇ ਨਿਰਗੁਣ ਸਰੂਪ ਤੋਂ ਮੁੜ ਨਿਰੋਲ ਨਿਰਗੁਣ ਹੀ ਹੋ ਜਾਂਦਾ ਹੈ (ਸਰਗੁਣ ਸਰੂਪ ਨੂੰ ਖ਼ਤਮ ਕਰ ਦਿੰਦਾ ਹੈ) ।੧।

੪. ਉਸ ਨੇ ਹਵਾ, ਪਾਣੀ ਆਦਿਕ ਤੱਤ ਆਪਣੇ ਨਿਰਗੁਣ ਰੂਪ ਵਿਚੋਂ ਹੀ ਪੈਦਾ ਕੀਤੇ ਹਨ।

੫. ਸ੍ਰਿਸ਼ਟੀ ਪੈਦਾ ਕਰਕੇ ਸਰੀਰ ਕਿਲ੍ਹੇ ਦੇ ਰਾਜੇ ਭਾਵ ਆਤਮਾ ਨੂੰ ਪੈਦਾ ਕੀਤਾ ਹੈ।

੬. ਉਸ ਨੇ ਅੱਗ ਪਾਣੀ ਆਦਿ ਤੱਤਾਂ ਨੂੰ ਮਿਲਾ ਕੇ ਵਿਚ ਜੀਵਾਤਮਾ ਜੋ ਉਸ ਦੀ ਜੋਤ ਹੈ, ਧਰ ਦਿੱਤੀ; ਪਰ ਨਿਰਗੁਣ ਰੂਪ ਦੀ ਸ਼ਕਤੀ ਉਸਨੇ ਆਪਣੇ ਪਾਸ ਵਖਰੀ ਟਿਕਾਈ ਰਖੀ ਹੈ। ੨।

੭. ਉਸ ਨੇ ਬ੍ਰਹਮ, ਬਿਸ਼ਨ, ਮਹੇਸ਼ ਆਪਣੇ ਨਿਰਗੁਣ ਰੂਪ ਵਿਚੋਂ ਪੈਦਾ ਕੀਤੇ ਹਨ।

੮. ਨਿਰਗੁਣ ਦੀ ਹਾਲਤ ਵਿਚ ਹੀ ਸਾਰੇ ਜੁਗ ਬੀਤ ਗਏ।

੯. ਜੋ ਮਨੁੱਖ ਪ੍ਰਭੂ ਦੀ ਇਸ ਹਾਲਤ ਨੂੰ ਸਮਝ ਲੈਂਦਾ ਹੈ, ਉਹ ਪੂਰਾ ਸੇਵਕ ਹੋ ਜਾਂਦਾ ਹੈ-ਉਸਨੂੰ ਭੇਟਣ ਨਾਲ ਸਭ ਭੁਲੇਖੇ ਦੂਰ ਹੁੰਦੇ ਸਨ, ਕਿਉਂਕਿ ਸਾਰੀ ਖੇਡ ਬ੍ਰਹਮ ਦੀ ਖੇਡ ਹੋ ਕੇ ਦਿਸੇਗੀ) । ੩।

੧੦. ਪਰਮਾਤਮਾ ਨੇ ਆਪਣੇ ਨਿਰਗੁਣ ਸਰੂਪ ਤੋਂ ਹੀ ਸੱਤ ਸਰੋਵਰ (ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧੀ) ਬਣਾਏ ਹਨ।

੧੧. ਜਿਸ ਨੇ ਇਹ ਬਣਾਏ ਹਨ, ਉਹ ਹੀ ਉਨ੍ਹਾਂ ਦਾ ਵਿਚਾਰ (ਖ਼ਿਆਲ) ਰਖਦਾ ਹੈ।

੧੨. ਜਿਸ ਮਨੁੱਖ ਦਾ ਮਨ ਉਸ ਸੱਚੇ ਸਰੋਵਰ (ਸਤਿਸੰਗ ਵਿਚ) ਗੁਰੂ ਦੁਆਰਾ ਨ੍ਹਾਉਂਦਾ ਹੈ, ਉਹ ਮਨੁੱਖ ਮੁੜ ਕੇ ਜੂਨਾਂ ਵਿਚ ਨਹੀਂ ਆਉਂਦਾ। ੪।

੧੩. ਉਸ ਨੇ ਚੰਨ, ਸੂਰਜ ਤੇ ਆਕਾਸ਼ ਆਪਣੇ ਨਿਰਗੁਣ ਸਰੂਪ ਵਿਚੋਂ ਸਾਜੇ ਹਨ।

੧੪. ਉਸ ਦੀ ਜੋਤ ਤਿੰਨਾਂ ਭਵਨਾਂ ਵਿਚ ਸਾਰੇ ਪਸਰ ਰਹੀ ਹੈ।

੧੫. ਪਰ ਨਿਰਗੁਣ ਦੀ ਹਾਲਤ ਵਿਚ ਉਹ ਅਲੱਖ, ਅਪਾਰ ਤੇ ਨਿਰਲੇਪ ਹੈ। ਇਸ ਨਿਰਗੁਣ ਰੂਪ ਵਿਚ ਹੀ ਉਹ ਸਮਾਧੀ ਲਾਂਦਾ ਹੈ। ਤਦੋਂ ਜਗਤ ਰਚਨਾ ਖਤਮ ਕਰਕੇ ਨਿਰੋਲ ਆਪਣੇ ਆਪ ਵਿਚ ਟਿਕਿਆ ਰਹਿੰਦਾ ਹੈ। ੫।

੧੬. ਉਸ ਨੇ ਆਪਣੇ ਨਿਰਗੁਣ ਰੂਪ ਵਿਚੋਂ ਹੀ ਧਰਤੀ ਤੇ ਆਕਾਸ਼ ਬਣਾਏ ਹਨ।

੧੭. ਇਨ੍ਹਾਂ ਨੂੰ ਉਸਨੇ ਬਿਨਾਂ ਹੋਰ ਸਹਾਰੇ ਦੇ ਟਿਕਾਇਆ ਹੈ, ਉਹ ਸੱਚਾ ਇਨ੍ਹਾਂ ਨੂੰ ਚੁੱਕਣ ਲਈ ਕੇਵਲ ਆਪਣੀ ਸ਼ਕਤੀ ਪਾਂਦਾ ਹੈ।

੧੮. ਤਿੰਨ ਭਵਨ ਪੈਦਾ ਕਰਕੇ ਉਹ ਆਪ ਹੀ ਇਨ੍ਹਾਂ ਨੂੰ ਮਾਇਆ ਦੀ ਰੱਸੀ ਨਾਲ ਬੰਨ੍ਹੀ ਰਖਦਾ ਹੈ-ਆਪ ਹੀ ਪੈਦਾ ਕਰਕੇ ਆਪ ਹੀ ਨਾਸ਼ ਕਰਦਾ ਹੈ । ੬ ।

੧੯. ਪਰਮਾਤਮਾ ਆਪਣੇ ਨਿਰਗੁਣ ਰੂਪ ਵਿਚੋਂ ਹੀ ਚਾਰ ਖਾਣੀਆਂ ਅਤੇ ਜੀਵਾ ਦੀਆਂ ਬੋਲੀਆਂ ਪੈਦਾ ਕਰਦਾ ਹੈ ।

੨੦. ਸਭ ਸ੍ਰਿਸ਼ਟੀ ਉਸ ਨਿਰਗੁਣ ਵਿਚੋਂ ਪੈਦਾ ਹੋਈ ਹੈ ਅਤੇ ਉਸ ਨਿਰਗੁਣ ਵਿਚ ਹੀ ਸਮਾ ਜਾਂਦੀ ਹੈ ।

੨੧. ਕਰਤਾਰ ਨੇ ਪਹਿਲਾਂ ਉਤਭੁਜ ਚਲਤ ਕੀਤਾ, ਆਪਣੇ ਹੁਕਮ ਦੁਆਰਾ ਇਹ ਅਸਚਰਜ ਕੌਤਕ ਵਰਤਾ ਦਿੱਤਾ । ੭ ।

੨੨. ਉਸ ਨੇ ਆਪਣੇ ਨਿਰਗੁਣ ਰੂਪ ਵਿਚੋਂ ਹੀ ਦੋਵੇਂ ਰਾਤ ਤੇ ਦਿਨ ਬਣਾਏ ।

੨੩. ਪੈਦਾਇਸ਼ ਤੇ ਮੌਤ, ਸੁਖ ਤੇ ਦੁਖ ਬਣਾਏ (ਤੇ ਜੀਵਾ ਨੂੰ) ਭੋਗਾਏ ।

੨੪. ਪਰ ਜਿਹੜਾ ਮਨੁੱਖ (ਗੁਰੂ ਦੀ ਸ਼ਰਨ ਪੈ ਕੇ) ਅਮਰ ਹੋ ਜਾਂਦਾ ਹੈ ਉਹ ਦੁਖ ਸੁਖ ਤੋਂ ਨਿਰਲੇਪ ਹੁੰਦਾ ਹੈ—ਗੁਰੂ ਦੁਆਰਾ ਉਹ ਆਪਣੇ ਨਿਜ-ਸਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ । ੮ ।

੨੫. ਸਾਮ, ਰਿਗ, ਜੁਜਰ ਤੇ ਅਥਰਬਣ ਵੇਦ—

੨੬. ਜੋ ਬ੍ਰਹਮਾ ਦੇ ਮੁਖੋਂ ਨਿਕਲੇ, ਤ੍ਰਿਗੁਣੀ ਮਾਇਆ ਹੀ ਸਨ ਭਾਵ ਤਿੰਨਾ ਗੁਣਾਂ ਦਾ ਵਿਚਾਰ ਕਰਨ ਵਾਲੇ ਸਨ ।

੨੭. ਉਸ ਪ੍ਰਭੂ ਦੀ ਵਡਿਆਈ ਕੋਈ ਨਹੀਂ ਦਸ ਸਕਦਾ—ਜਿਵੇਂ ਕਿਸੇ ਨੂੰ ਉਹ ਬੁਲਾਂਦਾ ਹੈ ਤਿਵੇਂ ਕੋਈ ਬੋਲਦਾ ਹੈ । ੯ ।

੨੮. ਉਸ ਨੇ ਆਪਣੇ ਨਿਰਗੁਣ ਰੂਪ ਤੋਂ ਸੱਤ ਸਮੁੰਦਰ ਤੇ ਪਾਤਾਲ ਬਣਾਏ ਹਨ ।

੨੯. ਨਿਰਗੁਣ ਰੂਪ ਤੋਂ ਹੀ ਤਿੰਨ ਭਵਨ ਬਣਾਏ ਜਿਨ੍ਹਾਂ ਦੀ ਉਹ ਧਿਆਨ ਨਾਲ ਸੰਭਾਲ ਕਰਦਾ ਹੈ ।

੩੦. ਅਪਰੰਪਰ ਹਰੀ ਨੇ ਆਪ ਹੀ ਜਗਤ ਦਾ ਮੁੱਢ ਬਣਾਇਆ ਹੈ-ਹੇ ਪ੍ਰਭੂ, ਹਰ ਕੋਈ ਤੇਰਾ ਪ੍ਰੇਰਿਆ ਹੀ ਕਰਮ ਕਰਦਾ ਹੈ । ੧੦ ।

੩੧. ਹੇ ਪ੍ਰਭੂ, ਰਜੋ, ਤਮੋ, ਸਤੋ ਤਿੰਨੇ ਗੁਣ ਤੇਰੀ ਸ਼ਕਤੀ ਦਾ ਪਰਛਾਵਾਂ ਹਨ ।

੩੨. (ਇਨ੍ਹਾ, ਤਿੰਨਾਂ ਗੁਣਾਂ ਕਰਕੇ) ਜੀਵ ਜਨਮ ਮਰਨ ਭੋਗਦੇ ਹਨ । (ਹਉਮੈਂ ਦਾ ਦੁਖ ਵੀ ਤੂੰ ਹੀ ਪਾਇਆ ਹੈ) ।

੩੩. ਜਿਸ ਤੇ ਉਹ ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਦੁਆਰਾ ਤਿੰਨਾਂ ਗੁਣਾਂ ਤੋਂ ਉਤੇ ਚੌਥੇ ਪਦ ਵਿਚ ਲਿਜਾ ਕੇ ਮੁਕਤ ਕਰ ਦਿੰਦਾ ਹੈ । ੧੧ ।

੩੪. ਨਿਰਗੁਣ ਰੂਪ ਤੋਂ ਹੀ ਵਿਸ਼ਨੂੰ ਦੇ ਦਸ ਅਵਤਾਰ ਪੈਦਾ ਹੋਏ :

੩੫. ਸ੍ਰਿਸ਼ਟੀ ਪੈਦਾ ਕਰਕੇ ਉਸਨੇ ਸਾਰਾ ਪਾਸਾਰਾ ਬਣਾਇਆ ।

੩੬. ਦੇਵਤੇ, ਦੈਂਤ, ਦੇਵਤਿਆਂ ਦੇ ਸੇਵਕ ਤੇ ਗਾਇਕ ਉਸ ਨੇ ਹੀ ਬਣਾਏ । ਸਾਰੇ ਧੁਰੋਂ ਉਸ ਦੇ ਹੁਕਮ ਵਿਚ ਲਿਖੇ ਲੇਖਾਂ ਅਨੁਸਾਰ ਕਰਮ ਕਰਦੇ ਹਨ । ੧੨ ।

੩੭. ਜਿਹੜਾ ਮਨੁੱਖ ਗੁਰੂ ਦੁਆਰਾ (ਸੁੰਨ ਦਾ ਭੇਦ) ਸਮਝ ਜਾਂਦਾ ਹੈ, ਉਸ ਨੂੰ ਕੋਈ ਦੁਖ ਨਹੀਂ ਵਿਆਪਦਾ ।

੩੮. ਇਹ ਗੁਰੂ ਦਾ ਦਸਿਆ ਰਾਹ ਹੈ ਪਰ ਇਸ ਰਾਹ ਨੂੰ ਕੋਈ ਵਿਰਲਾ ਸਮਝਦਾ ਹੈ ।

੩੯. ਜੁਗਾਂ ਜੁਗੰਤਰਾਂ ਤੋਂ ਇਹੋ ਮੁਕਤੀ ਦਾ ਆਸਰਾ ਹੈ—ਜੋ ਇਸ ਤਰ੍ਹਾਂ ਮੁਕਤ ਹੁੰਦਾ ਹੈ, ਉਹ ਦਰਗਾਹ ਵਿਚ ਸੁਰਖ਼ਰੂ ਹੁੰਦਾ ਹੈ । ੧੩ ।

੪੦. ਨਿਰਗੁਣ ਰੂਪ ਤੋਂ ਹੀ ਪੰਜ ਤੱਤ ਪੈਦਾ ਹੋਏ ਹਨ ।

੪੧. ਸੰਜੋਗ ਦੇ ਅਸੂਲ ਅਨੁਸਾਰ ਜੀਵ ਇਨ੍ਹਾਂ ਪੰਜਾਂ ਦੀ ਦੇਹ ਪ੍ਰਾਪਤ ਕਰਦਾ ਹੈ ਅਤੇ ਕਰਮਾਂ ਦੀ ਕਿਰਤ ਕਰਦਾ ਹੈ ।

੪੨. ਕਰਮਾਂ ਦੇ ਚੰਗੇ ਮੰਦੇ ਲੇਖ ਪ੍ਰਭੂ ਨੇ ਹੀ ਜੀਵ ਦੇ ਮੱਥੇ ਤੇ ਲਿਖੇ ਹਨ ਤੇ ਉਹ ਜੀਵ ਤੋਂ ਪਾਪ ਜਾ ਪੁੰਨ (ਉਸ ਜੀਵ ਦੇ ਕਰਮਾਂ ਅਨੁਸਾਰ) ਕਰਾਉਂਦਾ ਹੈ ।੧੪।

੪੩. ਜੋ ਮਨੁੱਖ ਸਤਿਗੁਰੂ ਪੁਰਖ ਦੇ ਸ਼ਬਦ ਦੁਆਰਾ ਉੱਤਮ ਹੋਏ ਹਨ ਤੇ ਮਾਇਆ ਦੇ ਅਸਰਾਂ ਤੋਂ ਨਿਰਲੇਪ ਹੋਏ ਹਨ,

੪੪. ਉਹ ਸ਼ਬਦ ਵਿਚ ਰੱਤੇ ਹਨ ਅਤੇ ਨਾਮ ਰਸ ਵਿਚ ਮਗਨ ਹਨ ।

੪੫. ਰਿਧੀਆਂ, ਬੁੱਧੀ, ਸਿਧੀਆਂ ਤੇ ਗਿਆਨ ਗੁਰੂ ਤੋਂ ਮਿਲਦੇ ਹਨ—ਚੰਗੇ ਭਾਗਾਂ ਨਾਲ ਜੇ ਗੁਰੂ ਮਿਲ ਪਏ ਤਾਂ ਜੀਵ ਨੂੰ ਪ੍ਰਭੂ ਨਾਲ ਜੋੜ ਦਿੰਦਾ ਹੈ । ੧੫ ।

੪੬. ਇਸ ਮਨ ਨੂੰ ਮਾਇਆ ਦਾ ਮੋਹ ਬਹੁਤ ਹੈ ।

੪੭. ਹੇ ਗਿਆਨਵਾਨ ਪੁਰਸ਼ੋ, ਇਸ ਗੱਲ ਨੂੰ ਸਮਝੋ ਤੇ ਇਸ ਮੋਹ ਨੂੰ ਖਤਮ ਕਰੋ ।

੪੮. ਜੋ ਮਨੁੱਖ ਮਾਇਆ ਦੇ ਲੋਭ ਵਸ ਹੋ ਕੇ ਕੂੜ ਕਮਾਂਦਾ ਹੈ ਉਸ ਨੂੰ ਆਸਾ, ਤ੍ਰਿਸ਼ਨਾ, ਹਉਮੈਂ ਤੇ ਭਰਮ ਚਮੜੇ ਹੀ ਰਹਿੰਦੇ ਹਨ । ੧੬ ।

੪੯. ਜੋ ਜੀਵ ਸਤਿਗੁਰੂ ਤੋਂ ਵਿਚਾਰ ਪ੍ਰਾਪਤ ਕਰਦਾ ਹੈ,

੫੦. ਅਤੇ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਅਫੁਰ ਸਮਾਧ ਦੁਆਰਾ ਟਿਕਿਆ ਰਹਿੰਦਾ ਹੈ,

੫੧. (ਨਾਨਕ) ਉਸ ਮਨੁੱਖ ਦੇ ਅੰਦਰ ਸ਼ਬਦ ਦੀ ਧੁਨੀ ਦਾ ਪਵਿੱਤਰ ਨਾਦ ਹੁੰਦਾ ਹੈ, ਉਹ ਯਕੀਨਨ ਨਾਮ ਵਿਚ ਸਮਾ ਜਾਦਾ ਹੈ । ੧੭ । ੫ । ੧੭ ।

## ੧੮

**੧. ਜਹ ਦੇਖਾ ਤਹ ਦੀਨ ਦਇਆਲਾ ।**

**੨. ਆਇ ਨ ਜਾਈ ਪ੍ਰਭੁ ਕਿਰਪਾਲਾ ।**

੩. ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ ।
।੧।
੪. ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ।
੫. ਨਾ ਤਿਸੁ ਭੈਣ ਨ ਭਰਾਉ ਕਮਾਇਆ ।
੬. ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ ।੨।
੭. ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ।
੮. ਤੂ ਪੁਰਖੁ ਅਲੇਖ ਅਗੰਮ ਨਿਰਾਲਾ ।
੯. ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ।੩।
੧੦. ਤ੍ਰੈ ਵਰਤਾਇ ਚਉਥੈ ਘਰਿ ਵਾਸਾ ।
੧੧. ਕਾਲ ਬਿਕਾਲ ਕੀਏ ਇਕ ਗ੍ਰਾਸਾ ।
੧੨. ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ ।੪।
੧੩. ਊਤਮ ਜਨ ਸੰਤ ਭਲੇ ਹਰਿ ਪਿਆਰੇ ।
੧੪. ਹਰਿ ਰਸ ਮਾਤੇ ਪਾਰਿ ਉਤਾਰੇ ।
੧੫. ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ ।੫।
੧੬. ਤੂ ਅੰਤਰਜਾਮੀ ਜੀਅ ਸਭਿ ਤੇਰੇ ।
੧੭. ਤੂ ਦਾਤਾ ਹਮ ਸੇਵਕ ਤੇਰੇ ।
੧੮. ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ ਗੁਰਿ ਗਿਆਨ ਰਤਨੁ ਦੀਪਾਇਆ ।੬।
੧੯. ਪੰਚ ਤਤੁ ਮਿਲਿ ਇਹੁ ਤਨੁ ਕੀਆ ।
੨੦. ਆਤਮਰਾਮ ਪਾਏ ਸੁਖੁ ਥੀਆ ।
੨੧. ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿਨਾਮ ਰਤਨੁ ਮਨਿ ਪਾਇਆ ।੭।
੨੨. ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ।
੨੩. ਸਰਬ ਨਿਰੰਜਨੁ ਘਟਿ ਘਟਿ ਜਾਨਿਆ ।
੨੪. ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ।੮।

੨੫. ਅਧਿਆਤਮ ਕਰਮ ਕਰੇ ਦਿਨੁ ਰਾਤੀ ।

੨੬. ਨਿਰਮਲ ਜੋਤਿ ਨਿਰੰਤਰਿ ਜਾਤੀ ।

੨੭. ਸਬਦੁ ਰਸਾਲੁ ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ ।੯।

੨੮. ਬੇਣੁ ਰਸਾਲੁ ਵਜਾਵੈ ਸੋਈ ।

੨੯. ਜਾ ਕੀ ਤ੍ਰਿਭਵਣ ਸੋਝੀ ਹੋਈ ।

੩੦. ਨਾਨਕ ਬੂਝਹੁ ਇਹ ਬਿਧਿ ਗੁਰਮਤਿ ਹਰਿ ਰਾਮ ਨਾਮਿ ਲਿਵ ਲਾਇਆ ।੧੦।

੩੧. ਐਸੇ ਜਨ ਵਿਰਲੇ ਸੰਸਾਰੇ ।

੩੨. ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ।

੩੩. ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ।੧੧।

੩੪. ਘਰੁ ਦਰੁ ਮੰਦਰੁ ਜਾਣੈ ਸੋਈ ।

੩੫. ਜਿਸੁ ਪੂਰੇ ਗੁਰ ਤੇ ਸੋਝੀ ਹੋਈ ।

੩੬. ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ ਸਚੁ ਸਾਚਾ ਤਖਤੁ ਰਚਾਇਆ ।੧੨।

੩੭. ਚਤੁਰ ਦਸ ਹਾਟ ਦੀਵੇ ਦੁਇ ਸਾਖੀ ।

੩੮. ਸੇਵਕ ਪੰਚ ਨਾਹੀ ਬਿਖੁ ਚਾਖੀ ।

੩੯. ਅੰਤਰਿ ਵਸਤੁ ਅਨੂਪ ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ ।੧੩।

੪੦. ਤਖਤਿ ਬਹੈ ਤਖਤੈ ਕੀ ਲਾਇਕ ।

੪੧. ਪੰਚ ਸਮਾਏ ਗੁਰਮਤਿ ਪਾਇਕ ।

੪੨. ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ ।੧੪।

੪੩. ਤਖਤਿ ਸਲਾਮੁ ਹੋਵੈ ਦਿਨੁ ਰਾਤੀ ।

੪੪. ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ।

੪੫. ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ ।੧੫।੧।੧੮।

## ਪਦ-ਅਰਥ

**ਨਿਰਾਲਮੁ**—ਨਿਰਲੇਪ; **ਰਾਇਆ**—ਰਾਜਾ, ਹਰੀ; **ਛਾਇਆ**—ਅਕਸ, ਪ੍ਰਤਿਬਿੰਬ; **ਕਮਾਇਆ**—ਕਾਮਾ, ਸੇਵਕ; **ਅਜਰਾਵਰੁ**—ਬੁਢੇਪੇ ਰਹਤ ਅਤੇ ਸਰੇਸ਼ਟ; **ਸੀਤਲ**—ਠੰਢਾ; **ਬਿਕਾਲ**—ਜਨਮ; **ਦੀਪਾਇਆ**—ਚਾਨਣ ਕੀਤਾ; **ਮਹਲੀ**—ਮਹਲ ਵਾਲਾ ਹਰੀ; **ਪਾਇਕ**—ਸੇਵਕ, ਦਾਸ; **ਤਰੁ**—ਬੇੜੀ; **ਤਾਰੀ**—ਤਾਰੀ ਲਈ, ਤਰਣ ਲਈ; **ਸਖਾਈ**—ਮਿਤ, ਸਹਾਈ।

## ਟੀਕਾ

੧. ਮੈਂ ਜਿਧਰ ਦੇਖਦਾ ਹਾਂ, ਉਧਰ ਹੀ ਮੈਨੂੰ ਗਰੀਬਾਂ ਤੇ ਦਇਆ ਕਰਨ ਵਾਲਾ ਹਰੀ ਹੀ ਦਿਸਦਾ ਹੈ।

੨. ਉਹ ਕਿਰਪਾਲੂ ਪ੍ਰਭੂ ਨਾ ਜੰਮਦਾ ਹੈ ਨਾ ਮਰਦਾ ਹੈ (ਸਦਾ ਅਟੱਲ ਹੈ)।

੩. ਸਾਰੇ ਜੀਵਾਂ ਵਿਚ ਉਸ ਦੀ ਆਪਣੀ ਵਿਉਂਤ ਸਮਾਈ ਹੋਈ ਹੈ (ਉਸ ਦੀ ਵਿਉਂਤ ਅਨੁਸਾਰ, ਉਸ ਦੇ ਕਾਨੂੰਨਾਂ ਅਨੁਸਾਰ ਜੀਵ ਕਰਮ ਕਰਦੇ ਹੋਏ ਜੀਵਨ ਗੁਜ਼ਾਰਦੇ ਹਨ) ਉਹ ਸਭ ਜੀਵਾਂ ਦਾ ਰਾਜਾ ਆਪ ਨਿਰਲੇਪ ਰਹਿੰਦਾ ਹੈ।੧।

੪. ਸਾਰਾ ਜਗਤ ਉਸ ਪ੍ਰਭੂ ਦਾ ਅਕਸ (ਪਰਛਾਵਾਂ) ਹੈ, ਜਿਸ ਦਾ ਨਾ ਪਿਤਾ ਹੈ ਨਾ ਮਾਤਾ ਹੈ।

੫. ਨਾ ਉਸ ਦੀ ਭੈਣ ਹੈ, ਨਾ ਭਰਾ ਹੈ, ਨਾ ਸੇਵਕ ਹੈ।

੬. ਨਾ ਉਸ ਨੂੰ ਜਨਮ ਹੈ, ਨਾ ਉਸ ਦੀ ਮੌਤ ਹੈ, ਨਾ ਹੀ ਉਸ ਦੀ ਕੁਲ ਹੈ ਨਾ ਜ਼ਾਤ ਹੈ ਉਸਨੂੰ ਬੁਢੇਪਾ ਨਹੀਂ ਵਿਆਪਦਾ, ਉਹ ਸ੍ਰੇਸ਼ਟ ਹਸਤੀ ਹੈ, ਇਸ ਲਈ ਮੈਨੂੰ ਚੰਗਾ ਲਗਦਾ ਹੈ।੨।

੭. ਹੇ ਪ੍ਰਭੂ, ਤੂੰ ਮੌਤ ਰਹਤ ਹਸਤੀ ਹੈਂ ਕਿਉਂਕਿ ਤੇਰੇ ਸਿਰ ਤੇ ਮੌਤ ਨਹੀਂ ਹੈ।

੮. ਤੂੰ ਅਲੇਖ ਪੁਰਖ ਹੈਂ, ਕਰਮਾਂ ਦੇ ਲੇਖੇ ਤੋਂ ਪਰੇ ਹੈਂ, ਪਹੁੰਚ ਤੋਂ ਪਰੇ ਹੈਂ, ਨਿਰਲੇਪ ਹੈਂ,

੯. ਜਿਹੜਾ ਪੁਰਖ ਸ਼ਬਦ ਦੁਆਰਾ ਮਤ ਸੰਤੋਖ ਧਾਰਨ ਕਰਦਾ ਹੈ, ਉਹ ਠੰਢਾ ਠਾਰ ਹੋ ਜਾਂਦਾ ਹੈ ਫਿਰ ਉਸ ਦੀ ਲਿਵ ਪ੍ਰਭੂ ਦੇ ਚਰਨਾਂ ਵਿਚ ਸੁਤੇ ਲਗੀ ਰਹਿੰਦੀ ਹੈ।੩।

੧੦. ਜਿਸ ਪ੍ਰਭੂ ਨੇ ਤ੍ਰੈ ਗੁਣਾ ਦਾ ਵਰਤਾਰਾ ਕਰਕੇ ਆਪ ਚੌਥੇ ਪਦ ਵਿਚ ਵਾਸਾ ਕੀਤਾ ਹੋਇਆ ਹੈ (ਤਿੰਨਾਂ ਗੁਣਾਂ ਤੋਂ ਉਤੇ ਚੌਥੇ ਪਦ ਵਿਚ ਹੀ ਉਸ ਦੇ ਦਰਸਨ ਹੁੰਦੇ ਹਨ),

੧੧. ਜਿਸ ਨੇ ਮੌਤ ਤੇ ਜਨਮ ਨੂੰ ਖਾ ਲਇਆ ਹੋਇਆ ਹੈ (ਮੁਕਾ ਦਿਤਾ ਹੈ),

੧੨. ਜਿਸ ਦੀ ਜੋਤ ਪਵਿਤਰ ਹੈ ਤੇ ਜੋ ਸਾਰੇ ਜਗਤ ਦੀ ਜ਼ਿੰਦਗੀ ਹੈ—ਐਸੇ ਹਰੀ ਨੂੰ ਗੁਰੂ ਨੇ ਅਨਹਦ ਸ਼ਬਦ ਦੁਆਰਾ (ਸੰਗੀਤਕ ਹੋਏ ਸ਼ਬਦ ਦੁਆਰਾ) ਦਿਖਾ ਦਿਤਾ ਹੈ । ੪ ।

੧੩. ਜੋ ਮਨੁੱਖ ਹਰੀ ਦੇ ਪ੍ਰੇਮੀ ਭਗਤ ਹਨ, ਉਹ ਉੱਤਮ ਹਨ, ਉਹ ਸੰਤ ਹਨ, ਉਹ ਭਲੇ ਹਨ ।

੧੪. ਉਹ ਨਾਮ ਰਸ ਵਿਚ ਮਗਨ ਹਨ ਅਤੇ ਉਨ੍ਹਾਂ ਨੂੰ ਹਰੀ ਸੰਸਾਰ ਸਾਗਰ ਤੋਂ ਪਾਰ ਲੰਘਾ ਲੈਂਦਾ ਹੈ ।

੧੫. ਹੇ ਨਾਨਕ, ਤੂੰ ਉਨ੍ਹਾਂ ਸੰਤਾਂ ਦੀ ਚਰਨ ਧੂੜ ਲੈ, ਉਨ੍ਹਾਂ ਭਗਤਾਂ ਦੀ ਸੰਗਤ ਕਰ ਜਿਨ੍ਹਾਂ ਨੇ ਗੁਰੂ ਦੀ ਕ੍ਰਿਪਾ ਦੁਆਰਾ ਪ੍ਰਭੂ ਨੂੰ ਪਾਇਆ ਹੈ । ੫ ।

੧੬. ਹੇ ਪ੍ਰਭੂ, ਸਾਰੇ ਜੀਵ ਤੇਰੇ ਹਨ ਅਤੇ ਤੂੰ ਉਨ੍ਹਾਂ ਦੇ ਅੰਦਰ ਦੀਆਂ ਜਾਣਨ ਵਾਲਾ ਹੈਂ ।

੧੭. ਤੂੰ ਦਾਤਾਂ ਦੇਣ ਵਾਲਾ ਹੈਂ, ਅਤੇ ਅਸੀਂ ਸਾਰੇ ਤੇਰੇ ਸੇਵਕ ਹਾਂ ।

੧੮. ਸਾਨੂੰ ਕਿਰਪਾ ਕਰਕੇ ਆਪਣਾ ਅੰਮ੍ਰਿਤ ਨਾਮ ਦੇਹ, ਜਿਨ੍ਹਾਂ ਤੇ ਤੂੰ ਕਿਰਪਾ ਕਰਦਾ ਹੈਂ, ਗੁਰੂ ਨੇ ਉਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ ਰਤਨ ਰੋਸ਼ਨ ਕੀਤਾ ਹੈ । ੬ ।

੧੯. ਪੰਜ ਤੱਤਾਂ ਨੇ ਮਿਲਕੇ ਇਹ ਸਰੀਰ ਬਣਾਇਆ ਹੈ ।

੨੦. ਜਿਸ ਮਨੁੱਖ ਨੇ ਇਸ ਪੰਜ ਭੂਤਕ ਸਰੀਰ ਵਿਚ ਹੀ ਪ੍ਰਭੂ ਨੂੰ ਪਾ ਲਇਆ, ਉਸਨੂੰ ਸੁਖ ਮਿਲਿਆ ਹੈ ।

੨੧. ਜਿਸਨੇ ਆਪਣੇ ਹਿਰਦੇ ਵਿਚੋਂ ਨਾਮ ਰਤਨ ਲਭ ਲਇਆ ਹੈ, ਉਸਦੇ ਕਰਮ ਕਰਤੂਤ ਉੱਤਮ ਹੁੰਦੇ ਹਨ ਤੇ ਉਨ੍ਹਾਂ ਕਰਮਾਂ ਨੂੰ ਅੰਮ੍ਰਿਤ ਫਲ ਲਗਦਾ ਹੈ । ੭ ।

੨੨. ਜਿਸ ਦਾ ਮਨ ਪ੍ਰਭੂ ਵਿਚ ਪਤੀਜਦਾ ਹੈ ਉਸ ਨੂੰ ਕੋਈ ਤ੍ਰਿਸ਼ਨਾ ਭੁਖ ਪਿਆਸ ਨਹੀਂ ਰਹਿ ਜਾਂਦੀ ।

੨੩. ਉਹ ਹਰ ਹਿਰਦੇ ਵਿਚ, ਸਭ ਥਾਂਈ ਨਿਰੰਜਨ ਪ੍ਰਭੂ ਨੂੰ ਪਛਾਣ ਲੈਂਦਾ ਹੈ ।

੨੪. ਉਹ ਬੈਰਾਗੀ ਹੋ ਕੇ ਕੇਵਲ ਨਾਮ ਅੰਮ੍ਰਿਤ ਦੇ ਰਸ ਵਿਚ ਮਸਤ ਹੁੰਦਾ ਹੈ-ਗੁਰੂ ਦੀ ਸਿਖਿਆ ਰਾਹੀਂ ਪ੍ਰਭੂ ਪ੍ਰੇਮ ਦੁਆਰਾ ਉਹ ਸ਼ੋਭਨੀਕ ਹੁੰਦਾ ਹੈ । ੮ ।

੨੫. ਜੋ ਮਨੁੱਖ ਦਿਨ ਰਾਤ ਉਹ ਕਰਮ ਕਰਦਾ ਹੈ ਜੋ ਪ੍ਰਭੂ ਨਾਲ ਜੋੜੀ ਰਖਦੇ ਹਨ,

੨੬. ਉਹ ਆਪਣੇ ਧੁਰ ਅੰਦਰ ਪ੍ਰਭੂ ਦੇ ਪਵਿਤਰ ਪ੍ਰਕਾਸ਼ ਨੂੰ ਪ੍ਰਤੀਤ ਕਰਦਾ ਹੈ ।

੨੭. ਸ਼ਬਦ ਜੋ ਰਸਾਂ ਦਾ ਘਰ ਹੈ, ਉਸ ਦੇ ਰਸਾਂ ਵਿਚ ਉਸਦੀ ਜੀਭ ਰਸੀ ਹੋਈ ਹੈ ਤੇ ਓਹ ਮਾਨੋਂ ਰਸੀਲੀ ਬੀਣ ਵਜਾਂਦੀ ਹੈ । ੯ ।

੨੮. ਇਹ ਰਸੀਲੀ ਬੰਸਰੀ ਉਹ ਮਨੁੱਖ ਵਜਾ ਸਕਦਾ ਹੈ,

੨੯. ਜਿਸ ਨੂੰ ਤਿੰਨਾਂ ਭਵਨਾਂ ਵਿਚ ਵਿਆਪਕ ਪ੍ਰਭੂ ਦੀ ਸੋਝੀ ਹੋ ਜਾਂਦੀ ਹੈ ।

੩੦. ਹੇ ਨਾਨਕ, ਤੂੰ ਵੀ ਇਹ ਜਾਚ ਸਿੱਖ ਲੈ (ਕਿਸ ਤੋਂ ?) ਜਿਸ ਨੇ ਗੁਰੂ ਦੁਆਰਾ ਰਾਮ ਨਾਮ ਵਿਚ ਲਿਵ ਲਾਈ ਹੈ, ਉਸ ਨੂੰ ਇਹ ਜਾਚ ਆਈ ਹੈ ।੧੦।

੩੧. ਸੰਸਾਰ ਵਿਚ ਐਸੇ ਮਨੁੱਖ ਵਿਰਲੇ ਹਨ ।

੩੨. ਜੋ ਗੁਰੂ ਦੇ ਸ਼ਬਦ ਦੀ ਵਿਚਾਰ ਕਰਦੇ ਹਨ ਅਤੇ ਸੰਸਾਰ ਦੇ ਮੋਹ ਮਾਇਆ ਤੋਂ ਨਿਰਲੇਪ ਰਹਿੰਦੇ ਹਨ ।

੩੩. ਉਹ ਆਪ ਸੰਸਾਰ ਸਾਗਰ ਤੋਂ ਪਾਰ ਲੰਘਦੇ ਹਨ, ਕੁਲਾਂ ਤਾਰਦੇ ਹਨ, ਸਾਥੀਆਂ ਨੂੰ ਤਾਰਦੇ ਹਨ-ਉਨ੍ਹਾਂ ਦਾ ਸੰਸਾਰ ਵਿਚ ਆਉਣਾ ਸੁਭਾਗ ਹੈ ।੧੧।

੩੪. ਉਹੀ ਮਨੁੱਖ ਸਰੀਰ ਨੂੰ ਪ੍ਰਭੂ ਦਾ ਘਰ-ਦਰ—ਮਹਲ ਜਾਣਦਾ ਹੈ,

੩੫. ਜਿਸ ਨੂੰ ਪੂਰੇ ਗੁਰੂ ਤੋਂ ਸੋਝੀ ਹੋ ਜਾਂਦੀ ਹੈ ।

੩੬. ਉਹ ਸਮਝਦਾ ਹੈ ਕਿ ਇਹ ਸਰੀਰ ਪਰਮਾਤਮਾ ਦੇ ਕਿਲ੍ਹੇ, ਉਸ ਦੇ ਮਹੱਲ ਹਨ । ਸੱਚਾ ਪ੍ਰਭੂ ਇਨ੍ਹਾਂ ਮਹਲਾਂ ਦਾ ਮਾਲਕ ਹੈ, ਉਹ ਸੱਚ ਹੈ, ਇਸ ਲਈ ਉਸ ਨੇ ਆਪਣੇ ਲਈ ਇਹ ਦਸਮ ਦੁਆਰ ਰੂਪ ਸੱਚਾ ਤਖਤ ਰਚਿਆ ਹੈ ।੧੨।

੩੭. ਚੌਦਾ ਭਵਨ ਤੇ ਚੰਦ ਸੂਰਜ ਦੇ ਦੀਵੇ (ਇਸ ਗੱਲ ਦੇ) ਗਵਾਹ ਹਨ ਕਿ–

੩੮. ਪ੍ਰਭੂ ਦੇ ਸੇਵਕਾਂ ਨੇ, ਉਸ ਦੇ ਸੰਤਾਂ ਨੇ ਬਿਖ ਮਾਇਆ ਨਹੀਂ ਚੱਖੀ ।

੩੯. (ਕਿਉਂਕਿ) ਉਨ੍ਹਾਂ ਦੇ ਅੰਦਰ ਅਮੋਲਕ ਸੁਹਣੀ ਚੀਜ਼ ਹਰੀ ਨਾਮ ਹੈ, ਜੋ ਗੁਰੂ ਦੇ ਮਿਲਿਆਂ ਪ੍ਰਾਪਤ ਕਰੀਦਾ ਹੈ ।੧੩।

੪੦. ਹਰੀ ਦੇ ਇਸ ਤਖਤ ਤੇ ਉਹ ਗੁਰਮੁਖ ਬੈਠਦਾ ਹੈ, ਜੋ ਇਥੇ ਬੈਠਣ ਦੇ ਯੋਗ ਹੈ ।

੪੧. ਜਿਸ ਨੇ ਕਾਮਾਦਿਕ ਪੰਜੇ ਮਾਰ ਲਏ ਹਨ ਅਤੇ ਗੁਰੂ ਦੀ ਸਿਖਿਆ ਪਾ ਕੇ ਸੇਵਕ ਬਣ ਗਇਆ ਹੈ ।

੪੨. ਅਤੇ ਜਿਸ ਅੰਦਰ ਆਦਿ ਜੁਗਾਦਿ ਤੋਂ ਮੌਜੂਦ ਪ੍ਰਭੂ ਨੇ, ਜੋ ਹੁਣ ਹੈ ਤੇ ਅਗੋਂ ਵੀ ਹੋਵੇਗਾ, ਪ੍ਰਗਟ ਹੋ ਕੇ ਉਸ ਦਾ ਸ਼ੱਕ ਭਰਮ ਦੂਰ ਕੀਤਾ ਹੈ ।੧੪।

੪੩. (ਜਿਸ ਮਨੁੱਖ ਦੇ ਹਿਰਦੇ ਤਖ਼ਤ ਤੇ ਪ੍ਰਭੂ ਬੈਠਾ ਹੈ) ਉਸ ਨੂੰ ਸਦਾ ਸਲਾਮ ਹੁੰਦੀ ਹੈ, ਸਤਿਕਾਰ ਮਿਲਦਾ ਹੈ ।

੪੪. ਇਹ ਉਸਦੇ ਅੰਦਰ ਵਰਤਦਾ ਸੱਚ ਹੈ ਜੋ ਉਸਦੀ ਵਡਿਆਈ ਦਾ ਕਾਰਨ ਹੈ, ਕਿਉਂਕਿ ਉਸਨੇ ਗੁਰਮਤ ਦੁਆਰਾ ਹਰੀ ਨਾਲ ਪ੍ਰੀਤ ਦੀ ਮਹਾਨਤਾ ਸਮਝੀ ਹੈ ।

੪੫. ਹੇ ਨਾਨਕ, ਰਾਮ ਨਾਮ ਜਪੋ, ਇਹ ਰਾਮ ਨਾਮ ਸੰਸਾਰ ਸਾਗਰ ਤੋਂ ਤਰਨ ਲਈ ਬੇੜੀ ਹੈ। ਜੋ ਰਾਮ ਨਾਮ ਜਪਦਾ ਹੈ ਉਹ ਹਰੀ ਨੂੰ ਪਾ ਲੈਂਦਾ ਹੈ ਜੋ ਉਸ ਦਾ ਅਖੀਰ ਤਕ ਮਿਤਰ ਬਣਿਆ ਰਹਿੰਦਾ ਹੈ। ੧੫। ੧। ੧੮।

੧੯

੧. ਹਰਿ ਧਨੁ ਸੰਚਹੁ ਰੇ ਜਨ ਭਾਈ।
੨. ਸਤਿਗੁਰ ਸੇਵਿ ਰਹਹੁ ਸਰਣਾਈ।
੩. ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ। ੧।
੪. ਤੂ ਏਕੰਕਾਰੁ ਨਿਰਾਲਮੁ ਰਾਜਾ।
੫. ਤੂ ਆਪਿ ਸਵਾਰਹਿ ਜਨ ਕੇ ਕਾਜਾ।
੬. ਅਮਰੁ ਅਡੋਲੁ ਅਪਾਰ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ। ੨।
੭. ਦੇਹੀ ਨਗਰੀ ਊਤਮ ਥਾਨਾ।
੮. ਪੰਚ ਲੋਕ ਵਸਹਿ ਪਰਧਾਨਾ।
੯. ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ। ੩।
੧੦. ਦੇਹੀ ਨਗਰੀ ਨਉ ਦਰਵਾਜੇ।
੧੧, ਸਿਰਿ ਸਿਰਿ ਕਰਣੈਹਾਰੈ ਸਾਜੇ।
੧੨. ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ।੪।
੧੩. ਪੁਰਖੁ ਅਲੇਖੁ ਸਚੇ ਦੀਵਾਨਾ।
੧੪. ਹੁਕਮਿ ਚਲਾਏ ਸਚੁ ਨੀਸਾਨਾ।
੧੫. ਨਾਨਕ ਖੋਜਿ ਲਹਹੁ ਘਰੁ ਅਪਨਾ ਹਰਿ ਆਤਮਰਾਮ ਨਾਮੁ ਪਾਇਆ। ੫।
੧੬. ਸਰਬ ਨਿਰੰਜਨ ਪੁਰਖੁ ਸੁਜਾਨਾ।
੧੭. ਅਦਲੁ ਕਰੇ ਗੁਰ ਗਿਆਨ ਸਮਾਨਾ।
੧੮. ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ। ੬।
੧੯. ਸਚੈ ਥਾਨਿ ਵਸੈ ਨਿਰੰਕਾਰਾ।
੨੦. ਆਪਿ ਪਛਾਣੈ ਸਬਦੁ ਵੀਚਾਰਾ।
੨੧. ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ।੭।
੨੨. ਨਾ ਮਨੁ ਚਲੈ ਨ ਪਉਣੁ ਉਡਾਵੈ।

੨੩. ਜੋਗੀ ਸਬਦੁ ਅਨਾਹਦੁ ਵਾਵੈ

੨੪. ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ।੮।

੨੫. ਭਉ ਬੈਰਾਗਾ ਸਹਜਿ ਸਮਾਤਾ।

੨੬. ਹਉਮੈ ਤਿਆਗੀ ਅਨਹਦਿ ਰਾਤਾ।

੨੭. ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ।੯।

੨੮. ਦੁਖ ਭੈ ਭੰਜਨੁ ਪ੍ਰਭੁ ਅਬਿਨਾਸੀ।

੨੯. ਰੋਗ ਕਟੇ ਕਾਟੀ ਜਮ ਫਾਸੀ।

੩੦. ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ।੧੦।

੩੧. ਕਾਲੈ ਕਵਲੁ ਨਿਰੰਜਨੁ ਜਾਣੈ।

੩੨. ਬੂਝੈ ਕਰਮੁ ਸੁ ਸਬਦੁ ਪਛਾਣੈ।

੩੩. ਆਪੇ ਜਾਣੈ ਆਪਿ ਪਛਾਣੈ ਸਭੁ ਤਿਸ ਕਾ ਚੋਜੁ ਸਬਾਇਆ ।੧੧।

੩੪. ਆਪੇ ਸਾਹੁ ਆਪੇ ਵਣਜਾਰਾ।

੩੫. ਆਪੇ ਪਰਖੇ ਪਰਖਣਹਾਰਾ।

੩੬. ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ।੧੨।

੩੭. ਆਪਿ ਦਇਆਲਿ ਦਇਆ ਪ੍ਰਭਿ ਧਾਰੀ।

੩੮. ਘਟਿ ਘਟਿ ਰਵਿ ਰਹਿਆ ਬਨਵਾਰੀ।

੩੯. ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪਰਖੈ ਪੁਰਖੁ ਮਿਲਾਇਆ ।੧੩।

੪੦. ਪ੍ਰਭੁ ਦਾਨਾ ਬੀਨਾ ਗਰਬੁ ਗਵਾਏ।

੪੧. ਦੂਜਾ ਮੇਟੈ ਏਕੁ ਦਿਖਾਏ।

੪੨. ਆਸਾ ਮਾਹਿ ਨਿਰਾਲਮੁ ਜੋਨੀ ਅਕੁਲ ਨਿਰੰਜਨੁ ਗਾਇਆ ।੧੪।

੪੩. ਹਉਮੈ ਮੇਟਿ ਸਬਦਿ ਸੁਖੁ ਹੋਈ।

੪੪. ਆਪੁ ਵੀਚਾਰੇ ਗਿਆਨੀ ਸੋਈ।

੪੫. ਨਾਨਕ ਹਰਿ ਜਸੁ ਹਰਿ ਗੁਣ ਲਾਹਾ ਸਤ ਸੰਗਤਿ ਸਚੁ ਫਲੁ ਪਾਇਆ।੧੫।੨।੧੯।

## ਪਦ-ਅਰਥ

**ਸੰਚਹੁ**—ਇਕਠਾ ਕਰੋ; **ਤਸਕਰੁ**—ਚੋਰ (ਕਾਮਾਦਿਕ)); **ਅਤੀਤੁ**—ਨਿਰਲੇਪ ਪ੍ਰਭੂ; **ਅਦਲੁ**—ਇਨਸਾਫ਼, ਨਿਆਂ; **ਨਿਰਤਰਿ**—ਲਗਾਤਾਰ; **ਵਾਵੈ**—ਵਜਾਵੈ; **ਬੈਰਾਗਾ**—ਪ੍ਰੇਮ ਵਾਲਾ; **ਅੰਜਨੁ ਸਾਰਿ**—ਗਿਆਨ ਸੁਰਮਾ ਪਾ ਕੇ; **ਕਵਲੁ**—ਗਿਰਾਹੀ; **ਕਰਮੁ**—ਬਖਸ਼ਿਸ਼; **ਬਨਵਾਰੀ**—ਬਨ ਦਾ ਵਾਲੀ (ਪ੍ਰਭੂ); **ਨਿਹਕੇਵਲੁ**—ਸ਼ੁਧ; **ਅਕੁਲ**—ਕੁਲ ਰਹਤ ।

## ਟੀਕਾ

੧. ਹੇ ਭਾਈ ਜਨੋ, ਨਾਮ ਧਨ ਇਕੱਠਾ ਕਰੋ ।

੨. ਸਤਿਗੁਰੂ ਦੀ ਸੇਵਾ ਕਰੋ, ਤੇ ਉਸ ਦੀ ਸ਼ਰਨ ਵਿਚ (ਸਿਦਕ-ਦਿਲੀ ਨਾਲ ਰਹੋ) ਕਿਉਂਕਿ ਨਾਮ ਧਨ ਗੁਰੂ ਪਾਸੋਂ ਹੀ ਮਿਲਦਾ ਹੈ।

੩. ਜਿਸ ਦੇ ਪੱਲੇ ਨਾਮ ਹੈ ਉਸ ਨੂੰ ਕੋਈ ਵੀ (ਕਾਮਾਦਿਕ) ਚੋਰ ਨਹੀਂ ਲਗਦਾ ਕਿਉਂਕਿ ਉਸਦੇ ਅੰਦਰ ਸ਼ਬਦ (ਨਾਮ) ਦੀ ਧੁਨੀ ਹੁੰਦੀ ਹੈ, ਉਸਨੂੰ ਗੁਰੂ ਨੇ ਸ਼ਬਦ ਦੁਆਰਾ ਜਗਾ ਦਿਤਾ ਹੈ । ੧ ।

੪. ਹੇ ਪ੍ਰਭੂ, ਤੂੰ ਏਕੰਕਾਰ ਹੈਂ, ਆਪਣੇ ਵਰਗਾ ਇਕ ਆਪ ਹੀ ਹੈਂ, ਨਿਰਲੇਪ ਹੈਂ ਤੇ ਸ੍ਰਿਸ਼ਟੀ ਦਾ ਮਾਲਕ ਹੈਂ ।

੫. ਤੂੰ ਆਪ ਹੀ ਆਪਣੇ ਸੇਵਕਾਂ ਦੇ ਕੰਮ ਸਵਾਰਦਾ ਹੈਂ ।

੬. ਹੇ ਹਰੀ, ਤੂੰ ਮੌਤ ਤੋਂ ਪਰੇ ਹੈਂ, ਤੂੰ ਅਡੋਲ ਹੈਂ; ਤੂੰ ਅਪਾਰ ਹੈਂ; ਅਮੋਲਕ ਹੈਂ—ਤੂੰ ਐਸੇ ਸਥਾਨ ਤੇ ਸੋਭ ਰਹਿਆ ਹੈਂ ਜੋ ਸਦਾ ਕਾਇਮ ਰਹਿਣ ਵਾਲਾ ਹੈ (ਉਹ ਥਾਂ ਕਿਹੜਾ ਹੈ ? ਉੱਤਰ ਅਗਲੀ ਸਤਰ ਵਿਚ ਹੈ) । ੨ ।

੭. ਦੇਹੀ ਰੂਪ ਨਗਰੀ ਤੇਰਾ ਉੱਤਮ ਅਸਥਾਨ ਹੈ, ਇਸਦੇ ਦਸਮ ਦੁਆਰ ਵਿਚ ਤੇਰਾ ਵਾਸਾ ਹੈ ।

੮. ਉਥੇ ਪੰਚ ਪਰਧਾਨ (ਸੰਤ ਜਨ ਜੋ ਮਾਨ ਵਾਲੇ ਹੋ ਗਏ ਹੋਏ ਹਨ) ਵੀ ਵਸਦੇ ਹਨ,

੯. ਉਨ੍ਹਾਂ ਪੰਚਾਂ ਨੂੰ ਇਸ ਦੇਹੀ ਉਪਰ (ਦਸਮ ਦੁਆਰ ਵਿਚ) ਨਿਰਲੇਪ ਏਕੰਕਾਰ ਪ੍ਰਭੂ ਵਸਦਾ ਦਿਸ ਪੈਂਦਾ ਹੈ, ਜਿਨ੍ਹਾਂ ਨੇ ਹਰੀ ਵਿਚ ਅਫੁਰ ਸਮਾਧੀ ਲਾਈ ਹੈ । ੩ । (ਦੇਖੋ ਸੋਲਹੇ ੧)

੧੦. ਇਸ ਸਰੀਰ ਰੂਪ ਨਗਰੀ ਦੇ ਨੌ ਦਰਵਾਜ਼ੇ (ਗੋਲਕਾਂ) ਹਨ ।

੧੧. ਕਰਤਾਪਰਖ ਵਾਹਿਗੁਰੂ ਨੇ ਹਰ ਸਰੀਰ ਦੇ ਨੌ ਦਰਵਾਜ਼ੇ ਬਣਾਏ ਹਨ ।

੧੨. ਦਸਮ ਦੁਆਰ ਵਿਚ ਉਹ ਨਿਰਲੇਪ, ਨਿਰਾਲਾ ਪ੍ਰਭੂ ਵਸਦਾ ਹੈ ਜੋ ਹੈ ਤਾਂ ਅਲੱਖ ਪਰ ਆਪ ਹੀ ਜੀਵਾਂ ਨੂੰ ਆਪਣਾ ਆਪ ਲਖਾ ਦਿੰਦਾ ਹੈ । ੪ ।

੧੩. ਪ੍ਰਭੂ ਅਲੇਖ ਹੈ (ਪ੍ਰਭੂ ਦੇ ਸਿਰ ਤੇ ਕੋਈ ਕਰਮਾਂ ਦਾ ਲੇਖ ਨਹੀਂ ਹੈ), ਪਰ ਉਹ ਸੱਚੇ ਦਰਬਾਰ ਵਾਲਾ ਹੈ (ਜਿਥੇ ਸਭ ਦਾ ਠੀਕ ਠੀਕ ਲੇਖਾ ਹੁੰਦਾ ਹੈ) ।

੧੪. ਉਹ ਸਭ ਨੂੰ ਆਪਣੇ ਹੁਕਮ ਵਿਚ ਚਲਾ ਰਹਿਆ ਹੈ, ਉਥੇ ਜੀਵਾਂ ਦੀ ਪਰਵਾਨਗੀ ਦਾ ਪਰਵਾਨਾ ਸੱਚ ਹੈ ('ਕਚ ਪਕਾਈ ਓਥੈ ਪਾਇ' ।)

੧੫. (ਨਾਨਕ) ਆਪਣੇ ਨਿਜ ਸਰੂਪ ਵਿਚ ਖੋਜ ਕੇ ਉਸ ਨੂੰ (ਬੇਸ਼ਕ) ਲੱਭ ਲਵੇ, ਜੇ ਤੁਸਾਂ ਆਤਮਰਾਮ (ਹਰੀ) ਦਾ ਨਾਮ ਪਾਇਆ ਹੋਇਆ ਹੈ । ੫ ।

੧੬. ਉਹ ਸਭ ਦੇ ਅੰਦਰ ਹੁੰਦਾ ਹੋਇਆ ਭੀ ਮਾਇਆ ਤੋਂ ਉਤੇ ਹੈ, ਉਹ ਸੁਜਾਨ ਪੁਰਖ ਹੈ, ਸਭ ਕੁਝ ਜਾਣਦਾ ਹੈ ।

੧੭. ਜਿਥੇ ਵੀ ਕੋਈ ਜੀਵ ਗੁਰੂ ਦੇ ਗਿਆਨ ਵਿਚ ਸਮਾਇਆ ਹੈ, ਉਥੇ ਹੀ ਉਹ ਨਿਆਂ ਕਰਦਾ ਹੈ (ਉਹ ਕਿਵੇਂ? ) ।

੧੮. ਉਸ ਜੀਵ ਦੇ ਅੰਦਰੋਂ ਕਾਮ, ਕ੍ਰੋਧ ਨੂੰ ਗਰਦਨੋਂ ਫੜ ਕੇ ਮਾਰਦਾ ਹੈ, ਮੂਲੋਂ ਹੀ ਮਾਰ ਮੁਕਾਂਦਾ ਹੈ, ਹਉਮੈ ਤੇ ਲੋਭ ਨੂੰ ਦੂਰ ਕਰ ਦੇਂਦਾ ਹੈ । ੬ ।

੧੯. ਨਿਰੰਕਾਰ ਪ੍ਰਭੂ ਸੱਚੇ ਥਾਂ (ਦਸਮ ਦੁਆਰ ਵਿਚ ਵਸਦਾ ਹੈ ) ।

੨੦. ਜਿਹੜਾ ਮਨੁੱਖ ਸ਼ਬਦ ਨੂੰ ਵੀਚਾਰਦਾ ਹੈ ਉਸ ਮਨੁੱਖ ਨੂੰ ਉਹ ਆਪ ਹਰੀ ਪਛਾਣ ਲੈਂਦਾ ਹੈ ।

੨੧. ਉਸ ਮਨੁੱਖ ਦਾ ਉਹ ਸੱਚੇ ਮਹੱਲ ਵਿਚ ਲਗਾਤਾਰ ਨਿਵਾਸ ਕਰਾ ਦਿੰਦਾ ਹੈ ਅਤੇ ਉਸਦਾ ਜਨਮ ਮਰਨ ਮੁਕਾ ਦਿੰਦਾ ਹੈ । ੭ ।

੨੨. (ਪ੍ਰਭੂ ਨਾਲ ਜੁੜੇ ਹੋਏ) ਯੋਗੀ ਦਾ ਮਨ ਦੌੜਦਾ ਨਹੀਂ ਨਾ ਉਸ ਨੂੰ ਤ੍ਰਿਸ਼ਨਾ ਰੇੜ੍ਹੀ ਫਿਰਦੀ ਹੈ ।

੨੩. ਉਹ ਯੋਗੀ ਇਕ ਰਸ ਵਾਜਾ ਵਜਾਂਦਾ ਹੈ ।

੨੪. ਉਸ ਦੇ ਅੰਦਰ ਮਾਨੋਂ ਪੰਜ ਤਰ੍ਹਾਂ ਦੇ ਵਾਜਿਆਂ ਦੀ ਮਿੱਠੀ ਆਵਾਜ਼ ਹੁੰਦੀ ਹੈ, ਪ੍ਰਭੂ ਆਪ ਹੀ ਇਹ ਵਾਜੇ ਵਜਾ ਕੇ ਉਸਨੂੰ ਸੁਣਾਂਦਾ ਹੈ । ੮ ।

੨੫. ਉਹ ਮਨੁੱਖ ਪ੍ਰਭੂ ਡਰ ਤੇ ਪ੍ਰੇਮ ਵਾਲਾ ਹੁੰਦਾ ਹੈ ਤੇ ਸਹਜ ਅਵਸਥਾ ਵਿਚ ਲੀਨ ਹੁੰਦਾ ਹੈ ।

੨੬. ਹਉਮੈ ਨੂੰ ਤਿਆਗ ਕੇ ਉਹ ਅਬਿਨਾਸ਼ੀ ਪ੍ਰਭੂ ਵਿਚ ਟਿਕਿਆ ਰਹਿੰਦਾ ਹੈ ।

੨੭. ਉਹ ਗਿਆਨ ਰੂਪੀ ਸੁਰਮਾ ਪਾ ਕੇ ਮਾਇਆ ਰਹਤ ਪ੍ਰਭੂ ਨੂੰ ਪਛਾਣਦਾ ਹੈ । ਉਸ ਨਿਰੰਜਨ ਪ੍ਰਭੂ ਨੂੰ ਜੋ ਸਰਬ ਵਿਆਪਕ ਹੈ ਅਤੇ ਸਭ ਦਾ ਮਾਲਕ ਹੈ ।੯।

੨੮. ਅਬਿਨਾਸ਼ੀ ਪ੍ਰਭੂ ਜੀਵ ਦੇ ਦੁਖ, ਭੈ ਨਾਸ਼ ਕਰਨ ਵਾਲਾ ਹੈ ।

੨੯. ਜੀਵਾਂ ਦੇ ਹਉਮੈਂ ਰੋਗ ਕਟਦਾ ਹੈ ਤੇ ਜਮਾਂ ਦੀ ਫਾਂਸੀ ਕੱਟ ਦਿੰਦਾ ਹੈ।

੩੦. (ਨਾਨਕ) ਗੁਰੂ ਦੇ ਮਿਲਣ ਨਾਲ ਹੀ ਉਹ ਭੈ ਦੇ ਨਾਸ਼ ਕਰਨ ਵਾਲਾ ਪ੍ਰਭੂ ਮਿਲਦਾ ਹੈ। ੧੦।

੩੧. ਜੋ ਨਿਰੰਜਨ ਪ੍ਰਭੂ ਨੂੰ ਜਾਣਦਾ ਹੈ, ਓਹ ਕਾਲ ਨੂੰ ਗਿਰਾਹੀ ਬਣਾ ਕੇ ਖਾ ਲੈਂਦਾ ਹੈ।

੩੨. ਜੋ ਉਸ ਦੀ ਬਖਸ਼ਿਸ਼ ਦੀ ਮਹਾਨਤਾ ਨੂੰ ਸਮਝਦਾ ਹੈ, ਉਹੋ ਸ਼ਬਦ ਨੂੰ ਪਛਾਣਦਾ ਹੈ।

੩੩. (ਪਰ ਜੀਵਾਂ ਵਿਚਾਰਿਆਂ ਨੇ ਕੀ ਉਸ ਦੀ ਬਖਸ਼ਿਸ਼ ਨੂੰ ਜਾਣਨਾ ਜਾਂ ਸ਼ਬਦ ਨੂੰ ਪਛਾਣਨਾ ਹੈ ?) ਪਰਮਾਤਮਾ ਆਪ ਹੀ (ਉਨ੍ਹਾਂ ਜੀਵਾਂ ਦੇ ਅੰਦਰ ਦਾਖ਼ਲ ਹੋ ਕੇ) ਜਾਣਦਾ ਤੇ ਪਛਾਣਦਾ ਹੈ—ਇਹ ਪਸਾਰਾ ਸਾਰਾ ਹੀ ਉਸ ਦਾ ਖੇਲ ਹੈ। ੧੧।

੩੪. ਹਰੀ ਆਪ ਹੀ ਸ਼ਾਹ ਹੈ ਅਤੇ ਆਪ ਹੀ ਵਪਾਰੀ ਹੈ।

੩੫. ਆਪ ਹੀ ਸੌਦੇ ਦੀ ਪਰਖ ਕਰਨ ਵਾਲਾ ਹੋ ਕੇ ਪਰਖਦਾ ਹੈ।

੩੬. ਆਪ ਹੀ ਕਸਵਟੀ ਤੇ ਘਸਾ ਕੇ ਪਰਖਦਾ ਹੈ ਤੇ ਆਪ ਹੀ ਮੁਲ ਪਾਉਂਦਾ ਹੈ। ੧੨।

੩੭. ਦਿਆਲੂ ਪ੍ਰਭੂ ਨੇ ਜਿਸ ਤੇ ਦਇਆ ਕੀਤੀ ਹੈ,

੩੮. ਉਸਨੂੰ ਉਹ ਵਣਾਂ ਦਾ ਮਾਲਕ ਪ੍ਰਭੂ ਹਰ ਹਿਰਦੇ ਵਿਚ ਵਿਆਪਕ ਦਿਸ ਪੈਂਦਾ ਹੈ।

੩੯. ਉਹ ਪ੍ਰਭੂ ਜੋ ਮਾਇਆ ਤੋਂ ਨਿਰਲੇਪ ਤੇ ਪਵਿਤਰ ਹੈ, ਗੁਰੂ ਪੁਰਖ ਨੇ ਉਸ ਜੀਵ ਨੂੰ ਹਰੀ ਪੁਰਖ ਨਾਲ ਮਿਲਾ ਦਿਤਾ ਹੈ। ੧੩।

੪੦. ਪ੍ਰਭੂ ਸਿਆਣਾ ਤੇ ਸਭ ਕੁਝ ਦੇਖਣ ਵਾਲਾ ਹੈ ਤੇ ਹੰਕਾਰ ਨਾਸ਼ ਕਰਦਾ ਹੈ।

੪੧. ਉਹ ਦ੍ਵੈਤ ਭਾਵ ਨੂੰ ਮਿਟਾ ਕੇ ਇਕ ਆਪਣਾ ਆਪ ਦਿਖਾ ਦਿੰਦਾ ਹੈ।

੪੨. (ਜਿਸ ਨੂੰ ਉਹ ਆਪਣਾ ਆਪ ਦਿਖਾ ਦਿੰਦਾ ਹੈ) ਉਹ ਮਨੁੱਖ ਜੂਨੀ ਵਿਚ ਹੁੰਦਾ ਹੋਇਆ ਭੀ ਮਾਇਆ ਦੀ ਆਸਾ ਤੋਂ ਨਿਰਲੇਪ ਹੁੰਦਾ ਹੈ ਕਿਉਂਕਿ ਉਹ ਕੁਲ ਰਹਤ, ਮਾਇਆ ਰਹਤ ਪ੍ਰਭੂ ਦੀ ਸਿਫਤ ਸਾਲਾਹ ਗਾਉਂਦਾ ਹੈ। ੧੪।

੪੩. ਜੋ ਸ਼ਬਦ ਦੁਆਰਾ ਹਉਮੈਂ ਨੂੰ ਮੇਟਦਾ ਹੈ ਉਸ ਨੂੰ ਸੁਖ ਹੁੰਦਾ ਹੈ।

੪੪. ਜੋ ਆਪਣੇ ਆਪੇ ਨੂੰ ਵਿਚਾਰਦਾ ਹੈ, ਉਹ ਹੀ ਗਿਆਨੀ ਹੁੰਦਾ ਹੈ।

੪੫. (ਨਾਨਕ), ਪਰਮਾਤਮਾ ਦੀ ਸਿਫਤ ਸਾਲਾਹ ਕਰਨੀ, ਉਸ ਦੇ ਗੁਣ ਗਾਣੇ ਹੀ ਅਸਲ ਖੱਟੀ ਹੈ; ਸਤਿ ਸੰਗਤ ਵਿਚੋਂ ਮਨੁੱਖ ਇਹ ਸੱਚਾ ਫਲ ਪ੍ਰਾਪਤ ਕਰਦਾ ਹੈ। ੧੫। ੨। ੧੯।

੨੦

੧. ਸਚੁ ਕਹਹੁ ਸਚੈ ਘਰਿ ਰਹਣਾ ।
੨. ਜੀਵਤ ਮਰਹੁ ਭਵਜਲੁ ਜਗੁ ਤਰਣਾ ।
੩. ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ । ੧ ।
੪. ਹਉਮੈ ਮਮਤਾ ਲੋਭ ਬਿਨਾਸਨੁ ।
੫. ਨਉ ਦਰ ਮੁਕਤੇ ਦਸਵੈ ਆਸਨੁ ।
੬. ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ ।੨।
੭. ਗੁਰਮਤਿ ਲੇਵਹੁ ਹਰਿ ਲਿਵ ਤਰੀਐ ।
੮. ਅਕਲੁ ਗਾਇ ਜਮ ਤੇ ਕਿਆ ਡਰੀਐ ।
੯. ਜਤ ਜਤ ਦੇਖਉ ਤਤ ਤਤ ਤੁਮ ਹੀ ਅਵਰੁ ਨ ਦੁਤੀਆ ਗਾਇਆ । ੩ ।
੧੦. ਸਚੁ ਹਰਿਨਾਮੁ ਸਚੁ ਹੈ ਸਰਣਾ ।
੧੧. ਸਚੁ ਗੁਰ ਸਬਦੁ ਜਿਤੈ ਲਗਿ ਤਰਣਾ ।
੧੨. ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ । ੪ ।
੧੩. ਸਚ ਬਿਨੁ ਸਤੁ ਸੰਤੋਖੁ ਨ ਪਾਵੈ ।
੧੪. ਬਿਨੁ ਗੁਰ ਮੁਕਤਿ ਨ ਆਵੈ ਜਾਵੈ ।
੧੫. ਮਲ ਮੰਤ੍ਰ ਹਰਿਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ । ੫ ।
੧੬. ਸਚ ਬਿਨੁ ਭਵਜਲੁ ਜਾਇ ਨ ਤਰਿਆ ।
੧੭. ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ ।
੧੮. ਰਹੈ ਅਤੀਤੁ ਗੁਰਮਤਿ ਲੇ ਊਪਰਿ ਹਰਿ ਨਿਰਭਉ ਕੈ ਘਰਿ ਪਾਇਆ । ੬ ।
੧੯. ਝੂਠੀ ਜਗ ਹਿਤ ਕੀ ਚਤੁਰਾਈ ।
੨੦. ਬਿਲਮ ਨ ਲਾਗੈ ਆਵੈ ਜਾਈ ।
੨੧. ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ । ੭ ।
੨੨. ਉਪਜਹਿ ਬਿਨਸਹਿ ਬੰਧਨ ਬੰਧੇ ।

੨੩. ਹਉਮੈ ਮਾਇਆ ਕੇ ਗਲਿ ਫੰਧੇ ।
੨੪. ਜਿਸੁ ਰਾਮਨਾਮੁ ਨਾਹੀ ਮਤਿ ਗੁਰਮਤਿ ਸੋ ਜਮਪੁਰਿ ਬੰਧਿ ਚਲਾਇਆ । ੮ ।
੨੫. ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ ।
੨੬. ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ ।
੨੭. ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖ ਪਾਇਆ । ੯ ।
੨੮. ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ।
੨੯. ਗੁਰਮਤਿ ਸਾਇਰਿ ਪਾਹਣ ਤਾਰੇ ।
੩੦. ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ । ੧੦ ।
੩੧. ਗੁਰਮਤਿ ਲੇਹੁ ਤਰਹੁ ਸਚੁ ਤਾਰੀ ।
੩੨. ਆਤਮ ਚੀਨਹੁ ਰਿਦੈ ਮੁਰਾਰੀ ।
੩੩. ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ । ੧੧ ।
੩੪. ਗੁਰਮਤਿ ਪੰਚ ਸਖੇ ਗੁਰ ਭਾਈ ।
੩੫. ਗੁਰਮਤਿ ਅਗਨਿ ਨਿਵਾਰਿ ਸਮਾਈ ।
੩੬. ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ । ੧੨ ।
੩੭. ਗੁਰਮੁਖਿ ਬੂਝੈ ਸਬਦਿ ਪਤੀਜੈ ।
੩੮. ਉਸਤਤਿ ਨਿੰਦਾ ਕਿਸ ਕੀ ਕੀਜੈ ।
੩੯. ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ । ੧੩ ।
੪੦. ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ।
੪੧. ਗੁਰਮੁਖਿ ਬੂਝਹੁ ਸਬਦਿ ਪਛਾਣਹੁ ।
੪੨. ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ ।੧੪।
੪੩. ਗੁਰਮਤਿ ਬੋਲਹੁ ਹਰਿ ਜਸੁ ਸੂਚਾ ।
੪੪. ਗੁਰਮਤਿ ਆਖੀ ਦੇਖਹੁ ਊਚਾ ।
੪੫. ਸ੍ਰਵਣੀ ਨਾਮੁ ਸੁਣੇ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ । ੧੫ । ੩ । ੨੦ ।

## ਪਦ-ਅਰਥ

**ਬੋਹਿਥੁ**—ਜਹਾਜ਼; **ਤੁਲਹਾ**—ਲੱਕੜਾਂ ਦਾ ਬੱਧਾ ਹੋਇਆ ਫੱਟਾ ਜਿਸ ਨਾਲ ਨਦੀ ਵਿਚ ਤਰ ਸਕੀਦਾ ਹੈ; **ਮਮਤਾ**—ਮੈਂ-ਮੇਰੀ; **ਮੂਲ**—ਮੁਢਲਾ; **ਰਸਾਇਣੁ**—ਰਸਾਂ ਦਾ ਘਰ; **ਭਵਜਲੁ**—ਸੰਸਾਰ ਸਾਗਰ; **ਜਗ ਹਿਤ**—ਜਗਤ ਦੇ ਮੋਹ ਦੀ; **ਬਿਲਮ**—ਦੇਰੀ, ਚਿਰ; **ਭਵ**—ਸੰਸਾਰ ਸਾਗਰ; **ਦੁਤਰੁ**—ਜੋ ਤਰਨ ਵਿਚ ਔਖਾ ਹੈ; **ਗੋਵਰਧਨ**—ਗੋਵਰਧਨ ਪਰਬਤ; **ਸਾਇਰਿ**—ਸਮੁੰਦਰ ਵਿਚ; **ਪਾਹਣ**—ਪੱਥਰ; **ਅਗਨਿ**—ਤ੍ਰਿਸ਼ਨਾ ਅਗਨੀ; **ਨਿਵਾਰਿ**—ਦੂਰ ਕਰ ਕੇ।

## ਟੀਕਾ

੧. ਹੇ ਭਾਈ, ਸੱਚੇ ਪ੍ਰਭੂ ਨੂੰ ਕਥਦੇ ਰਹੋ, ਇਥੇ ਤਾਂ ਹੀ ਸੱਚੇ ਪ੍ਰਭੂ ਦੀ ਹਜ਼ੂਰੀ ਵਿਚ ਰਹਿਣਾ ਮਿਲਦਾ ਹੈ।

੨. ਜੇ ਸੰਸਾਰ ਸਾਗਰ ਨੂੰ ਤਰਨਾ ਹੈ ਤਾਂ ਪਹਿਲਾਂ ਜੀਵਿਤ ਭਾਵ ਤੋਂ ਮਰੋ, (ਆਪਾ ਮੇਟ ਦਿਓ)।

੩. ਸੰਸਾਰ ਸਾਗਰ ਤਰਨ ਲਈ ਗੁਰੂ ਹੀ ਜਹਾਜ਼ ਹੈ, ਗੁਰੂ ਹੀ ਬੇੜੀ ਹੈ, ਗੁਰੂ ਹੀ ਤੁਲਹਾ ਹੈ-ਹੇ ਮਨ, ਗੁਰੂ ਦੁਆਰਾ ਹਰੀ ਨੂੰ ਜਪੁ, ਹਰੀ ਸਿਮਰਨ ਦੁਆਰਾ ਹੀ ਗੁਰੂ ਨੇ ਜੀਵਾਂ ਨੂੰ ਸੰਸਾਰ ਸਾਗ਼ਰ ਤੋਂ ਪਾਰ ਲੰਘਾਇਆ ਹੈ। ੧।

੪. ਪ੍ਰਭੂ ਦਾ ਨਾਮ ਹਉਮੈਂ, ਮੈਂ-ਮੇਰੀ ਦੇ ਭਾਵ ਅਤੇ ਲੋਭ ਦੇ ਨਾਸ਼ ਕਰਨ ਵਾਲਾ ਹੈ।

੫. (ਨਾਮ ਦੁਆਰਾ) ਨੌ ਗੋਲਕਾਂ ਦੇ ਵਿਸ਼ਿਆਂ ਤੋਂ ਖਲਾਸੀ ਹੁੰਦੀ ਹੈ ਅਤੇ ਦਸਮ ਦੁਆਰ ਵਿਚ ਟਿਕਾ ਹੁੰਦਾ ਹੈ।

੬. ਪ੍ਰਭੂ ਜੋ ਪਰੇ ਹੈ, ਹੋਰ ਪਰੇ ਹੈ, ਪਰੇ ਤੋਂ ਪਰੇ ਹੈ; ਜਿਸ ਨਿਰਗੁਣ ਹਰੀ ਨੇ ਆਪ ਹੀ ਆਪਣੇ ਆਪ ਨੂੰ ਸਰਗੁਣ ਰੂਪ ਵਿਚ ਪੈਦਾ ਕੀਤਾ ਹੈ, ਉਹ ਪ੍ਰਭੂ ਉਪਰ ਦਸਮ ਦੁਆਰ ਵਿਚ ਪ੍ਰਤੱਖ ਹੋ ਜਾਂਦਾ ਹੈ। ੨।

੭. ਹੇ ਭਾਈ, ਗੁਰੂ ਦੀ ਸਿਖਿਆ ਗ੍ਰਹਿਣ ਕਰੋ, ਜਿਸ ਕਰਕੇ ਹਰੀ ਨਾਲ ਲਿਵ ਲਗਦੀ ਹੈ ਅਤੇ ਪਾਰ ਉਤਾਰਾ ਹੁੰਦਾ ਹੈ।

੮. ਕਲਾ (ਬਨਾਵਟ) ਰਹਤ ਪ੍ਰਭੂ ਦੀ ਸਿਫਤ ਸਾਲਾਹ ਕਰਦਿਆਂ ਜਮ ਤੋਂ ਕਿਵੇਂ ਡਰਨਾ ਹੋ ਸਕਦਾ ਹੈ ? (ਨਹੀਂ ਹੁੰਦਾ)।

੯. ਹੇ ਪ੍ਰਭੂ, ਮੈਂ ਜਿਧਰ ਦੇਖਦਾ ਹਾਂ ਤੂੰ ਉਥੇ ਹੀ ਹੈਂ—ਇਸ ਲਈ ਮੈਂ ਕਿਸੇ ਹੋਰ ਦੀ ਸਿਫਤ ਨਹੀਂ ਕਰਦਾ। ੩।

੧੦. ਸੱਚ ਹੈ ਹਰੀ ਦਾ ਨਾਮ, ਸੱਚ ਹੈ ਉਸਦੀ ਸ਼ਰਨ ਵਿਚ ਪੈਣਾ।

੧੧. ਸੱਚ ਹੈ ਗੁਰੂ ਸ਼ਬਦ ਜਿਸ ਆਸਰੇ ਸੰਸਾਰ ਸਾਗਰ ਤਰਿਆ ਜਾਂਦਾ ਹੈ ।

੧੨. (ਜੋ ਮਨੁੱਖ ਗੁਰੂ ਸ਼ਬਦ ਦੁਆਰਾ) ਅਕੱਥ ਪ੍ਰਭੂ ਨੂੰ ਕੱਥ ਲੈਂਦਾ ਹੈ, ਉਸ ਬੇਅੰਤ ਦਾ ਦਰਸ਼ਨ ਕਰਦਾ ਹੈ, ਫਿਰ ਉਹ ਗਰਭ ਜੂਨ ਵਿਚ ਨਹੀਂ ਆਉਂਦਾ । ੪ ।

੧੩. (ਉਪਰ ਸੱਚ ਦੀ ਵਿਆਖਿਆ ਹੋ ਚੁਕੀ ਹੈ) ਸੱਚ ਤੋਂ ਬਿਨਾਂ ਜੀਵ ਸਤ ਤੇ ਸੰਤੋਖ ਪ੍ਰਾਪਤ ਨਹੀਂ ਕਰਦਾ ।

੧੪. ਗੁਰੂ ਬਿਨਾਂ ਉਸ ਨੂੰ ਮੁਕਤੀ ਨਹੀਂ ਮਿਲਦੀ ਤੇ ਉਹ ਜੰਮਦਾ ਮਰਦਾ ਰਹਿੰਦਾ ਹੈ ।

੧੫. ਇਸ ਲਈ ਹੇ ਭਾਈ, ਹਰੀ ਨਾਮ ਸਿਮਰੋ ਜੋ ਸਾਰੇ ਮਤ੍ਰਾਂ ਦਾ ਮੂਲ ਹੈ, ਜੋ ਸਾਰੇ ਰਸਾਂ ਦਾ ਸੋਮਾ ਹੈ–ਹੇ ਨਾਨਕ, ਆਖ ਕਿ ਜੋ ਨਾਮ ਸਿਮਰਨ ਕਰਦਾ ਹੈ ਉਹ ਪੂਰਾ ਪ੍ਰਭੂ ਪਾ ਲੈਂਦਾ ਹੈ । ੫ ।

੧੬. ਸੱਚ ਤੋਂ ਬਿਨਾਂ ਸੰਸਾਰ ਸਾਗਰ ਤੋਂ ਪਾਰ ਨਹੀਂ ਲੰਘਿਆ ਜਾਂਦਾ ।

੧੭. ਇਹ ਸਾਗਰ ਬਹੁਤ ਡੂੰਘਾ ਹੈ ਤੇ ਜ਼ਹਿਰ ਨਾਲ ਭਰਿਆ ਹੋਇਆ ਹੈ ।

੧੮. ਜੋ ਗੁਰੂ ਦੀ ਮੱਤ ਲੈ ਕੇ, ਵਿਕਾਰਾਂ ਤੋਂ ਨਿਰਲੇਪ ਹੋ ਕੇ ਵਿਕਾਰਾਂ ਤੋਂ ਉਪਰ ਰਹਿੰਦਾ ਹੈ, ਉਹ ਨਿਰਭਉ ਦੇ ਘਰ ਵਿਚ ਪੁਜਦਾ ਹੈ ਤੇ ਪ੍ਰਭੂ ਨੂੰ ਪਾ ਲੈਂਦਾ ਹੈ । ੬ ।

੧੯. ਜਗਤ ਦੇ ਮੋਹ ਵਾਲੀ ਸਿਆਣਪ ਝੂਠੀ ਹੈ ।

੨੦. ਇਸ ਚਤੁਰਾਈ ਤੋਂ ਪ੍ਰਾਪਤ ਹੋਈ ਚੀਜ਼ ਆਉਂਦੀ ਜਾਂਦੀ ਰਹਿੰਦੀ ਹੈ, ਇਸ ਨੂੰ ਜਾਂਦਿਆਂ ਦੇਰ ਨਹੀਂ ਲਗਦੀ ।

੨੧. ਮਾਇਆ ਦਾ ਮਾਣ ਕਰਨ ਵਾਲੇ ਹੰਕਾਰੀ ਨਾਮ ਵਿਸਾਰ ਦਿੰਦੇ ਹਨ, ਇਸ ਲਈ ਉਹ ਜੰਮਦੇ ਮਰਦੇ ਹਨ ਤੇ ਖੁਆਰ ਹੁੰਦੇ ਹਨ । ੭ ।

੨੨. ਮਾਇਆ ਮੋਹ ਦੇ ਬੰਧਨਾਂ ਵਿਚ ਬੱਧੇ ਬੰਦੇ ਆਵਾਗਵਨ ਵਿਚ ਜੰਮਦੇ ਮਰਦੇ ਰਹਿੰਦੇ ਹਨ ।

੨੩. ਉਨ੍ਹਾਂ ਦੇ ਗਲ ਵਿਚ ਹਉਮੈਂ ਤੇ ਮਾਇਆ ਦੇ ਫਾਹੇ ਪਏ ਰਹਿੰਦੇ ਹਨ ।

੨੪. ਜਿਸ ਨੂੰ ਗੁਰੂ ਦੀ ਸਿੱਖਿਆ ਦੁਆਰਾ ਰਾਮ ਨਾਮ ਸਿਮਰਨ ਦੀ ਮੱਤ ਨਹੀਂ ਮਿਲੀ, ਉਹ ਜਮਪੁਰੀ ਵਲ ਬੰਨ੍ਹ ਕੇ ਧਕਿਆ ਜਾਂਦਾ ਹੈ । ੪ ।

੨੫. ਗੁਰੂ ਤੋਂ ਬਿਨਾਂ ਮੁਕਤੀ ਕਿਵੇਂ ਪ੍ਰਾਪਤ ਹੋ ਸਕਦੀ ਹੈ ?

੨੬. ਗੁਰੂ ਤੋਂ ਬਿਨਾਂ ਰਾਮ ਨਾਮ ਦਾ ਸਿਮਰਨ ਕਿਵੇਂ ਕੀਤਾ ਜਾ ਸਕਦਾ ਹੈ ?

੨੭. ਹੇ ਭਾਈ, ਗੁਰੂ ਦੀ ਸਿੱਖਿਆ ਧਾਰਨ ਕਰੋ, ਤੇ ਦੁੱਤਰ ਸੰਸਾਰ ਤੋਂ ਤਰ ਜਾਓ, ਜੋ ਇਸ ਤਰ੍ਹਾਂ ਮੁਕਤ ਹੋ ਜਾਂਦੇ ਹਨ ਉਨ੍ਹਾਂ ਨੂੰ ਆਨੰਦ ਮਿਲਦਾ ਹੈ । ੯ ।

੨੮. ਗੁਰੂ–ਸਿੱਖਿਆ ਦੀ ਬਰਕਤ ਨਾਲ ਕ੍ਰਿਸ਼ਨ ਜੀ ਨੇ ਗੋਵਰਧਨ ਪਹਾੜ (ਉਂਗਲਾਂ ਤੇ) ਚਕ ਲਇਆ ਸੀ ।

੨੯. ਗੁਰੂ-ਸਿਖਿਆ ਕਾਰਨ ਹੀ ਰਾਮ ਚੰਦਰ ਜੀ ਨੇ ਪੱਥਰ ਸਮੁੰਦਰ ਉਤੇ ਤਾਰ ਦਿਤੇ ਸਨ ।

੩੦. ਹੇ ਭਾਈ, ਗੁਰਮਤ ਗ੍ਰਹਿਣ ਕਰੋ, ਇਸ ਨਾਲ ਉੱਚੀ ਆਤਮਕ ਪਦਵੀ ਪ੍ਰਾਪਤ ਕਰੀਦੀ ਹੈ-(ਨਾਨਕ) ਜੋ ਗੁਰਮਤ ਲੈਂਦਾ ਹੈ, ਗੁਰੂ ਨੇ ਉਸ ਦਾ ਭਰਮ ਨਾਸ਼ ਕੀਤਾ ਹੈ । ੧੦ ।

੩੧. ਹੇ ਭਾਈ, ਗੁਰੂ ਦੀ ਮੱਤ ਗ੍ਰਹਿਣ ਕਰੋ ਤੇ ਸੱਚ ਨੂੰ ਤਰਨ ਲਈ ਬੇੜੀ ਬਣਾ ਕੇ ਤਰ ਜਾਓ ।

੩੨. ਆਪਣੇ ਆਪ ਨੂੰ ਸਮਝੋ, ਤੁਹਾਨੂੰ ਹਿਰਦੇ ਵਿਚ ਹੀ ਪ੍ਰਭੂ ਮਿਲ ਜਾਏਗਾ ।

੩੩. ਹਰੀ ਜਪ ਕੇ ਜਮ ਦੇ ਫਾਹੇ ਕਟੇ ਜਾਂਦੇ ਹਨ ਅਤੇ ਜੋ ਵੀ ਜਪਦਾ ਹੈ ਉਹ ਕੁਲ ਰਹਤ ਨਿਰੰਜਨ ਪ੍ਰਭੂ ਨੂੰ ਪ੍ਰਾਪਤ ਕਰਦਾ ਹੈ । ੧੧ ।

੩੪. ਸੰਤ ਜਨ ਗੁਰਮਤ ਦੀ ਸਾਂਝ ਕਰਕੇ ਮਿੱਤਰ ਹਨ, ਉਹ ਗੁਰ-ਭਾਈ ਬਣ ਜਾਂਦੇ ਹਨ ।

੪੫. ਗੁਰਮਤ ਦੁਆਰਾ ਉਹ ਤ੍ਰਿਸ਼ਨਾ ਅਗਨੀ ਮਾਰ ਮੁਕਾਂਦੇ ਹਨ ।

੩੬. ਹੇ ਭਾਈ, ਜਗਜੀਵਨ ਹਰੀ ਦਾ ਨਾਮ ਮਨ ਤੇ ਮੁਖ ਨਾਲ ਜਪਦੇ ਰਹੋ-ਜੋ ਜਪਦਾ ਹੈ, ਉਹ ਹਿਰਦੇ ਵਿਚ ਅਲੱਖ ਹਰੀ ਨੂੰ ਜਾਣ ਲੈਂਦਾ ਹੈ । ੧੨ ।

੩੭. ਜਿਸ ਨੂੰ ਗੁਰੂ ਦੁਆਰਾ ਸਮਝ ਆਉਂਦੀ ਹੈ, ਉਹ ਸ਼ਬਦ ਦੁਆਰਾ ਪਤੀਜਦਾ ਹੈ ।

੩੮. ਫਿਰ ਉਹ ਕਿਸੇ ਦੀ ਉਸਤਤ ਜਾਂ ਨਿੰਦਾ ਕਰ ਸਕਦਾ ਹੈ ? (ਕਿਸੇ ਦੀ ਨਹੀਂ) ।

੩੯. ਹੇ ਭਾਈ, ਪ੍ਰਭੂ ਦਾ ਨਾਮ ਜਪੋ ਤੇ ਆਪਣੇ ਆਪੇ ਨੂੰ ਸਮਝੋ-ਜੋ ਜਪਦਾ ਹੈ ਉਸ ਨੂੰ ਮਨ ਵਿਚ ਜਗਤ ਦਾ ਮਾਲਕ ਪਿਆਰਾ ਲਗਦਾ ਹੈ । ੧੩ ।

੪੦. ਜੋ ਪਰਮਾਤਮਾ ਸਾਰੇ ਬ੍ਰਹਮੰਡ ਵਿਚ ਵਸਦਾ ਹੈ, ਉਸ ਨੂੰ ਸਰੀਰ ਵਿਚ ਵੀ ਵਸਦਾ ਜਾਣੋ ।

੪੧. ਉਸ ਨੂੰ ਗੁਰੂ ਦੁਆਰਾ ਬੁਝੋ ਅਤੇ ਸ਼ਬਦ ਦੁਆਰਾ ਪਛਾਣੋ ।

੪੨. ਉਹ ਪ੍ਰਭੂ ਹਰ ਹਿਰਦੇ ਵਿਚ ਭੋਗਣਹਾਰਾ ਹੋ ਕੇ ਸਭ ਪਦਾਰਥ ਭੋਗ ਰਹਿਆ ਹੈ ਤੇ ਉਹ ਸਭ ਤੋਂ ਨਿਰਲੇਪ ਵੀ ਰਹਿੰਦਾ ਹੈ । ੧੪ ।

੪੩. ਹੇ ਭਾਈ, ਗੁਰੂ ਦੀ ਸਿਖਿਆ ਦੁਆਰਾ ਪਵਿੱਤਰ ਹਰੀ-ਜਸ (ਜੀਭ ਨਾਲ) ਕਰੋ ।

੪੪. ਗੁਰੂ ਦੀ ਸਿਖਿਆ ਦੁਆਰਾ ਉਸ ਉਚੇ ਹਰੀ ਨੂੰ ਅੱਖਾਂ ਨਾਲ ਦੇਖੋ ।

੪੫. (ਨਾਨਕ), ਜੋ ਕੰਨਾਂ ਨਾਲ ਨਾਮ ਬਾਣੀ ਸੁਣਦਾ ਹੈ, ਉਹ ਹਰੀ ਰੰਗ ਵਿਚ ਰੰਗਿਆ ਜਾਂਦਾ ਹੈ । ੧੫ । ੩ । ੨੦ ।

੧. ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ।
੨. ਲਬੁ ਲੋਭੁ ਤਜਿ ਹੋਹੁ ਨਿਚਿੰਦਾ ।
੩. ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ ।੧।
੪. ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ।
੫. ਅਹਿਨਿਸਿ ਜੋਤਿ ਨਿਰੰਤਰਿ ਪੇਖੈ ।
੬. ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ।੨।
੭. ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ।
੮. ਸਸਿ ਘਰਿ ਸੂਰੁ ਦੀਪਕੁ ਗੈਣਾਰੇ ।
੯. ਦੇਖਿ ਅਦਿਸਟੁ ਰਹਹੁ ਲਿਵ ਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ।੩।
੧੦. ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ।
੧੧. ਅਨਭਉ ਪਦੁ ਪਾਵੈ ਆਪੁ ਗਵਾਏ ।
੧੨. ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ ।੪।
੧੩. ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ।
੧੪. ਅਤਿ ਰਸੁ ਮੀਠਾ ਨਾਮੁ ਪਿਆਰਾ ।
੧੫. ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ।੫।
੧੬. ਅੰਤਰਿ ਨਾਮੁ ਪਰਾਪਤਿ ਹੀਰਾ ।
੧੭. ਹਰਿ ਜਪਤੇ ਮਨੁ ਮਨ ਤੇ ਧੀਰਾ ।
੧੮. ਦੁਘਟ ਘਟ ਭਉ ਭੰਜਨੁ ਪਾਈਐ ਬਾਹੁੜਿ ਜਨਮਿ ਨ ਜਾਇਆ ।੬।
੧੯. ਭਗਤਿ ਹੇਤਿ ਗੁਰ ਸਬਦਿ ਤਰੰਗਾ ।
੨੦. ਹਰਿ ਜਸੁ ਨਾਮ ਪਦਾਰਥੁ ਮੰਗਾ ।
੨੧. ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ ਸਬਾਇਆ ।੭।
੨੨. ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ ।
੨੩. ਜਮ ਕੰਕਰ ਕਾਲੁ ਸੇਵਕ ਪਗ ਤਾ ਕੇ ।

੨੪. ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ । ੮ ।

੨੫. ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ।

੨੬. ਅੰਤਰ ਕੀ ਦੁਬਿਧਾ ਅੰਤਰਿ ਜਰੀਐ ।

੨੭. ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ । ੯ ।

੨੮. ਸਾਕਤ ਨਰਿ ਸਬਦਿ ਸੁਰਤਿ ਕਿਉ ਪਾਈਐ ।

੨੯. ਸਬਦੁ ਸੁਰਤਿ ਬਿਨੁ ਆਈਐ ਜਾਈਐ ।

੩੦. ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ । ੧੦ ।

੩੧. ਨਿਰਭਉ ਸਤਿਗੁਰੁ ਹੈ ਰਖਵਾਲਾ ।

੩੨. ਭਗਤਿ ਪਰਾਪਤਿ ਗੁਰ ਗੋਪਾਲਾ ।

੩੩. ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ । ੧੧ ।

੩੪. ਨਿਰਭਉ ਸੋ ਸਿਰਿ ਨਾਹੀ ਲੇਖਾ ।

੩੫. ਆਪਿ ਅਲੇਖੁ ਕੁਦਰਤਿ ਹੈ ਦੇਖਾ ।

੩੬. ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ । ੧੨ ।

੩੭. ਅੰਤਰ ਕੀ ਗਤਿ ਸਤਿਗੁਰੁ ਜਾਣੈ ।

੩੮. ਸੋ ਨਿਰਭਉ ਗੁਰ ਸਬਦਿ ਪਛਾਣੈ ।

੩੯. ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ ।੧੩।

੪੦. ਨਿਰਭਉ ਸੋ ਅਭ ਅੰਤਰਿ ਵਸਿਆ ।

੪੧. ਅਹਿਨਿਸਿ ਨਾਮਿ ਨਿਰੰਜਨ ਰਸਿਆ ।

੪੨. ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ । ੧੪ ।

੪੩. ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ।

੪੪. ਰਹੈ ਅਲਿਪਤੁ ਚਲਤੇ ਘਰਿ ਆਣੈ ।

੪੫. ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ । ੧੫ । ੪ । ੨੧ ।

## ਪਦ-ਅਰਥ

**ਪਰਹਰੁ**—ਦੂਰ ਕਰੋ; **ਨਿਚਿੰਦਾ**—ਬੇਫ਼ਿਕਰ; **ਨਿਰਾਲਾ**—ਨਿਰਲੇਪ, ਆਜ਼ਾਦ; **ਚੰਦਾਇਣੁ**—ਚਾਨਣਾ; **ਗੈਣਾਰੇ**—ਆਕਾਸ਼ ਵਿਚ; **ਅਦਿਸਟੁ**—ਉਹ ਹਰੀ ਜੋ ਦਿਸਦਾ ਨਹੀਂ ਹੈ; **ਧੀਰਾ**—ਧੀਰਜ ਵਾਲਾ; **ਦੂਘਟ ਘਟ**—ਔਖੇ ਰਸਤੇ; **ਪੰਚ ਬਾਣ**—ਪੰਜ ਸ਼ੁਭ ਗੁਣ ਰੂਪੀ ਤੀਰ; **ਗਗਨੰਤਰਿ**—ਦਸਮ ਦੁਆਰ; **ਧਣਖੁ**—ਸ਼ਬਦ ਰੂਪ ਧਨੁੱਖ ।

## ਟੀਕਾ

੧. ਹੇ ਭਾਈ, ਕਾਮ, ਕ੍ਰੋਧ ਤੇ ਪਰਾਈ ਨਿੰਦਿਆ ਦੂਰ ਕਰੋ ।

੨. ਲਬੁ, ਲੋਭ ਤਿਆਗ ਕੇ ਨਿਸਚਿੰਤ ਹੋ ਜਾਉ ।

੩. ਜੋ ਮਨੁੱਖ ਹਰ ਕਿਸਮ ਦੀ ਅਗਿਆਨਤਾ ਦਾ ਸੰਗਲ ਤੋੜ ਕੇ ਆਜ਼ਾਦ ਹੋ ਜਾਂਦਾ ਹੈ ਉਹ ਹਰੀ ਨੂੰ ਆਪਣੇ ਅੰਦਰ ਹੀ ਪਾ ਲੈਂਦਾ ਹੈ ਤੇ ਹਰੀ ਰਸ ਮਾਣਦਾ ਹੈ । ੧ ।

੪. ਜਿਵੇਂ ਰਾਤ ਵੇਲੇ ਬਿਜਲੀ ਦੀ ਚਮਕ ਨਾਲ ਕੋਈ ਚਾਨਣਾ ਵੇਖਦਾ ਹੈ ।

੫. ਤਿਵੇਂ ਮਨੁੱਖ ਦਿਨ ਰਾਤ ਆਪਣੇ ਧੁਰ ਅੰਦਰ ਪ੍ਰਭੂ-ਜੋਤ ਦਾ ਪ੍ਰਕਾਸ਼ ਵੇਖ ਲੈਂਦਾ ਹੈ ।

੬. ਪ੍ਰਭੂ ਆਨੰਦ ਰੂਪ ਅਤੇ ਸੁੰਦਰ ਸਰੂਪ ਹੈ, ਪੂਰੇ ਗੁਰੂ ਨੇ ਹੀ ਉਹ ਜੀਵਾਂ ਨੂੰ ਦਿਖਾਇਆ ਹੈ । ੨ ।

੭. ਹੇ ਭਾਈ, ਸਤਿਗੁਰੂ ਦੀ ਸ਼ਰਨ ਪਵੋ ਤਾਂ ਆਪੇ ਪਰਮਾਤਮਾ ਤਾਰ ਲਵੇਗਾ ।

੮. ਜਿਵੇਂ ਚੰਦ੍ਰਮਾ ਦੇ ਘਰ ਵਿਚ ਸੂਰਜ ਪ੍ਰਕਾਸ਼ ਦਿੰਦਾ ਹੈ ਤਿਵੇਂ ਤੁਹਾਡੇ ਹਿਰਦੇ ਆਕਾਸ਼ ਵਿਚ ਗੁਰ ਦੇ ਗਿਆਨ ਦਾ ਦੀਵਾ ਬਲ ਪਏਗਾ ।

੯. ਆਪਣੇ ਅੰਦਰ ਨਾ ਦਿਸਦੇ ਪ੍ਰਭੂ ਨੂੰ ਦੇਖਕੇ ਉਸ ਵਿਚ ਲਿਵ ਜੋੜ, ਤਾਂ ਤੁਹਾਨੂੰ ਸਾਰੇ ਬ੍ਰਹਮੰਡ ਵਿਚ ਬ੍ਰਹਮ ਹੀ ਬ੍ਰਹਮ ਦਿਸੇਗਾ । ੩ ।

੧੦. ਜੇ ਕੋਈ ਮਨੁੱਖ ਨਾਮ ਦਾ ਅੰਮ੍ਰਿਤ-ਰਸ ਪ੍ਰਾਪਤ ਕਰ ਲੈਂਦਾ ਹੈ, ਉਸ ਦੀ ਤ੍ਰਿਸ਼ਨਾ ਤੇ ਉਸਦਾ ਡਰ ਮੁਕ ਜਾਂਦਾ ਹੈ ।

੧੧. ਉਹ ਆਪਾ ਭਾਵ ਮੁਕਾ ਦਿੰਦਾ ਹੈ ਤੇ ਉਸ ਨੂੰ ਅਨੁਭਵ-ਪਦ ਪ੍ਰਾਪਤ ਹੁੰਦਾ ਹੈ, (ਭਾਵ ਪਰਮਾਤਮਾ ਅੰਦਰੋਂ ਹੀ ਅਨੁਭਵ ਹੋ ਜਾਂਦਾ ਹੈ) ।

੧੨. ਉਹ ਪਵਿਤਰ ਸ਼ਬਦ ਕਮਾਂਦਾ ਹੈ ਤੇ ਉਸ ਨੂੰ ਉਚੀ ਆਤਮਕ ਪਦਵੀ ਪ੍ਰਾਪਤ ਹੁੰਦੀ ਹੈ । ੪ ।

੧੩. ਅਦ੍ਰਿਸ਼ਟ ਤੇ ਅਪਾਰ ਹਰੀ ਦਾ ਨਾਮ ਅਗੋਚਰ ਹੈ (ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ)।

੧੪. (ਪਰ ਜਦ ਪ੍ਰਾਪਤ ਹੋ ਜਾਂਦਾ ਹੈ ਤਾਂ) ਨਾਮ ਅਤਿਅੰਤ ਰਸਦਾਇਕ, ਮਿੱਠਾ ਤੇ ਪਿਆਰਾ ਲਗਦਾ ਹੈ।

੧੫. ਹੇ ਪ੍ਰਭੂ, ਮੈਂ ਨਾਨਕ ਨੂੰ ਯੁਗ ਯੁਗ ਆਪਣੀ ਸਿਫਤ ਸਾਲਾਹ ਬਖਸ਼-ਅਸੀਂ ਉਸ ਪ੍ਰਭੂ ਦਾ ਨਾਮ ਜਪਦੇ ਰਹੀਏ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ੫ ।

੧੬. ਜੇ ਹਿਰਦੇ ਵਿਚ ਨਾਮ ਵਸ ਪਏ ਤਾਂ ਮਾਨੋ ਹੀਰਾ ਮਿਲ ਗਇਆ।

੧੭. ਨਾਮ ਜਪਣ ਨਾਲ ਮਨ ਅੰਦਰੋਂ, ਮਨ ਤੋਂ ਹੀ, ਧੀਰਜ ਪਕੜ ਲੈਂਦਾ ਹੈ।

੧੮. ਜੇ ਜੀਵਨ ਦੇ ਔਖੇ ਰਸਤੇ ਵਿਚ ਡਰ ਨਾਸ਼ ਕਰਨ ਵਾਲਾ ਪ੍ਰਭੂ ਮਿਲ ਪਏ ਤਾਂ ਜੀਵ ਆਵਾਗਵਨ ਵਿਚ ਨਹੀਂ ਰਹਿੰਦਾ। ੬ ।

੧੯. ਭਗਤੀ ਦੇ ਪਿਆਰ ਵਿਚ ਗੁਰ-ਸ਼ਬਦ ਦੁਆਰਾ ਉਤਸ਼ਾਹ ਮਿਲਦਾ ਹੈ।

੨੦. ਇਸ ਲਈ ਮੈਂ ਹਰੀ ਜਸ ਤੇ ਨਾਮ ਪਦਾਰਥ ਦੀ ਦਾਤ ਮੰਗਦਾ ਹਾਂ।

੨੧. ਜੇ ਹਰੀ ਦੀ ਕ੍ਰਿਪਾ ਹੋਵੇ ਤਾਂ ਉਹ ਗੁਰੂ ਮਿਲਾਂਦਾ ਹੈ—ਇਸ ਤਰ੍ਹਾਂ ਗੁਰੂ ਰਾਹੀਂ ਪ੍ਰਭੂ ਸਾਰੇ ਜਗਤ ਨੂੰ ਤਾਰਦਾ ਹੈ। ੭ ।

੨੨. ਜਿਸ ਨੇ ਨਾਮ ਜਪਿਆ ਹੈ, ਉਸ ਦੇ ਅੰਦਰ ਗੁਰੂ ਦੀ ਮੱਤ ਟਿਕੀ ਹੈ।

੨੩. ਜਮ-ਦੂਤ ਤੇ ਕਾਲ ਉਸ ਦੇ ਪੈਰਾਂ ਦੇ ਸੇਵਕ ਹਨ।

੨੪. (ਗੁਰੂ ਦੀ) ਉਤਮ ਸੰਗਤ ਕਰਕੇ ਉਸ ਦੀ ਗਤਿ ਮਿਤ ਵੀ ਉੱਚੀ ਹੋ ਜਾਂਦੀ ਹੈ—ਇਸ ਤਰ੍ਹਾਂ ਗੁਰੂ ਸਾਰੇ ਸੰਸਾਰ ਨੂੰ ਹੀ ਭਵਜਲ ਤੋਂ ਪਾਰ ਲੰਘਾਂਦਾ ਹੈ।੮।

੨੫. ਇਹ ਸੰਸਾਰ ਸਾਗਰ ਗੁਰੂ ਸ਼ਬਦ ਦੁਆਰਾ ਤਰਿਆ ਜਾਂਦਾ ਹੈ।

੨੬. ਤਦੋਂ ਅੰਦਰ ਦੀ ਦ੍ਵੈਤ ਭਾਵਨਾ ਅੰਦਰ ਹੀ ਸੜ ਜਾਂਦੀ ਹੈ।

੨੭. ਉਹ ਜੀਵ ਪੰਜ ਸ਼ੁਭ ਗੁਣ (ਸਤ, ਸੰਤੋਖ ਦਇਆ, ਧਰਮ, ਧੀਰਜ) ਰੂਪੀ ਬਾਣ ਲੈ ਕੇ ਜਮ ਨੂੰ ਮਾਰ ਲੈਂਦਾ ਹੈ ਜਦੋਂ ਉਹ ਦਸਮ ਦੁਆਰ ਵਿਚ ਸ਼ਬਦ ਰੂਪ ਧਨੁੱਖ ਚਾੜ੍ਹਦਾ ਹੈ। ੯ ।

੨੮. ਮਾਇਆ ਧਾਰੀ ਪੁਰਸ਼ ਨੂੰ ਸ਼ਬਦ ਦੀ ਸੋਝੀ ਕਿਵੇਂ ਆ ਸਕਦੀ ਹੈ ?

੨੯. ਤੇ ਸ਼ਬਦ ਦੀ ਸੋਝੀ ਤੋਂ ਬਿਨਾਂ ਆਵਾਗਵਨ ਬਣਿਆ ਰਹਿੰਦਾ ਹੈ।

੩੦. (ਨਾਨਕ) ਗੁਰੂ ਦੁਆਰਾ ਜੀਵ ਮੁਕਤੀ ਦੇ ਵਸੀਲੇ ਵਾਲਾ ਬਣ ਜਾਂਦਾ ਹੈ ਤੇ ਗੁਰੂ ਨੂੰ ਹਰੀ ਪੂਰਬਲੇ ਭਾਗਾਂ ਨਾਲ ਮਿਲਾਂਦਾ ਹੈ। ੧੦ ।

੩੧. ਉਹ ਡਰ ਰਹਤ ਹੋ ਜਾਂਦਾ ਹੈ ਜਿਸ ਦਾ ਰਾਖਾ ਸਤਿਗੁਰੂ ਹੈ।

੩੨. ਪਰਮੇਸ਼ਰ ਰੂਪ ਗੁਰੂ ਪਾਸੋਂ ਹੀ ਭਗਤੀ ਮਿਲਦੀ ਹੈ।

੩੩. ਉਸ ਮਨੁੱਖ ਦੇ ਅੰਦਰ ਆਤਮਕ ਆਨੰਦ ਦਾ ਸੰਗੀਤ ਹੁੰਦਾ ਹੈ ਜਿਸ ਨੇ ਗੁਰੂ ਸ਼ਬਦ ਦੁਆਰਾ ਨਿਰੰਜਨ ਪ੍ਰਭੂ ਪਾਇਆ ਹੈ । ੧੧ ।

੩੪. ਨਿਰਭਉ ਉਹ ਪ੍ਰਭੂ ਹੈ ਜਿਸ ਦੇ ਸਿਰ ਤੇ ਕਰਮਾਂ ਦਾ ਲੇਖਾ ਨਹੀਂ ।

੩੫. ਉਹ ਕਰਮਾਂ ਦੇ ਲੇਖੇ ਤੋਂ ਪਰੇ ਹੈ ਅਤੇ ਆਪਣੀ ਰਚੀ ਕੁਦਰਤ ਵਿਚ ਦਿਸਦਾ ਹੈ ।

੩੬. (ਨਾਨਕ) ਉਹ ਹਰੀ ਨਿਰਲੇਪ ਹੈ, ਜਨਮ ਰਹਤ ਹੈ, ਆਪਣੇ ਆਪ ਤੋਂ ਹੋਇਆ ਹੋਇਆ ਹੈ, ਉਸ ਨੂੰ ਜੀਵਾਂ ਨੇ ਗੁਰਮਤ ਦੁਆਰਾ ਪਾਇਆ ਹੈ । ੧੨ ।

੩੭. ਜੋ ਮਨੁੱਖ ਸਤਿਗੁਰੂ ਨੂੰ ਜਾਣਦਾ ਹੈ ਉਸ ਨੂੰ ਆਪਣੇ ਹਿਰਦੇ ਦੀ ਅਸਲ ਹਾਲਤ ਦਾ ਪਤਾ ਲਗ ਜਾਂਦਾ ਹੈ ।

੩੮. ਉਹ ਗੁਰ-ਸ਼ਬਦ ਦੁਆਰਾ ਆਪੇ ਦੀ ਪਛਾਣ ਕਰਦਾ ਹੈ ਤੇ ਇਸ ਤਰ੍ਹਾਂ ਉਹ ਨਿਰਭਉ ਹੋ ਜਾਂਦਾ ਹੈ ।

੩੯. ਆਪਣੇ ਹਿਰਦੇ ਨੂੰ ਚੰਗੀ ਤਰ੍ਹਾਂ ਪਛਾਣ ਕੇ ਉਹ ਸਭ ਥਾਂਈਂ ਉਸ ਨੂੰ ਵਿਆਪਕ ਦੇਖਦਾ ਹੈ, ਇਸ ਲਈ ਉਹ ਹੋਰ ਕਿਸੇ ਪਾਸੇ ਫਿਰ ਨਹੀਂ ਭਟਕਦਾ । ੧੩ ।

੪੦. ਨਿਰਭਉ ਪ੍ਰਭੂ ਉਸ ਮਨੁੱਖ ਦੇ ਹਿਰਦੇ ਵਿਚ ਵਸ ਜਾਂਦਾ ਹੈ,

੪੧. ਜੋ ਦਿਨ ਰਾਤ ਨਾਮ ਸਿਮਰਨ ਦੁਆਰਾ ਨਿਰੰਜਨ ਪ੍ਰਭੂ ਦੇ ਰਸ ਵਿਚ ਲੀਨ ਰਹਿੰਦਾ ਹੈ ।

੪੨. (ਨਾਨਕ) ਹਰੀ-ਜਸ ਸੰਗਤ ਵਿਚੋਂ ਮਿਲਦਾ ਹੈ ਤੇ ਫਿਰ ਹਰੀ ਉਸ ਨੂੰ ਸੁਤੇ ਸਿਧ ਸਹਜ ਵਿਚ ਟਿਕਾਈ ਰਖਦਾ ਹੈ । ੧੪ ।

੪੩. ਜੋ ਮਨੁੱਖ ਉਸ ਪ੍ਰਭੂ ਨੂੰ ਆਪਣੇ ਅੰਦਰ ਅਤੇ ਬਾਹਰ ਵਿਆਪਕ ਜਾਣਦਾ ਹੈ,

੪੪. ਜੋ ਮਾਇਆ ਤੋਂ ਨਿਰਲੇਪ ਰਹਿੰਦਾ ਹੈ ਅਤੇ ਉਡਦੇ ਮਨ ਨੂੰ ਆਪਣੇ ਨਿਜ ਸਰੂਪ ਵਿਚ ਟਿਕਾਂਦਾ ਹੈ ।

੪੫. ਜੋ ਉਸ ਸੱਚੇ ਨੂੰ ਸਭ ਤੋਂ ਉਤੇ, ਸਭ ਦੇ ਮੁੱਢ ਵਿਚ ਅਤੇ ਤਿੰਨਾਂ ਲੋਕਾਂ ਵਿਚ ਵਿਆਪਕ ਜਾਣਦਾ ਹੈ, (ਨਾਨਕ) ਉਹ ਅਮਰ ਕਰਨ ਵਾਲਾ ਆਤਮਕ ਆਨੰਦ ਪ੍ਰਾਪਤ ਕਰਦਾ ਹੈ । ੧੫ । ੪ । ੨੧ ।

## ੨੨

**੧. ਕੁਦਰਤਿ ਕਰਨੈਹਾਰ ਅਪਾਰਾ ।**

**੨. ਕੀਤੇ ਕਾ ਨਾਹੀ ਕਿਹੁ ਚਾਰਾ ।**

**੩. ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ । ੧ ।**

੪. ਹੁਕਮੁ ਚਲਾਇ ਰਹਿਆ ਭਰਪੂਰੇ ।
੫. ਕਿਸੁ ਨੇੜੇ ਕਿਸੁ ਆਖਾਂ ਦੂਰੇ ।
੬. ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ ।੨।
੭. ਜਿਸ ਕਉ ਮੇਲੇ ਸੁਰਤਿ ਸਮਾਏ ।
੮. ਗੁਰ ਸਬਦੀ ਹਰਿਨਾਮੁ ਧਿਆਏ ।
੯. ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ ।੩।
੧੦. ਮਨ ਤਨ ਧਨ ਤੇ ਨਾਮੁ ਪਿਆਰਾ ।
੧੧. ਅੰਤਿ ਸਖਾਈ ਚਲਣਵਾਰਾ ।
੧੨. ਮੋਹ ਪਸਾਰ ਨਹੀ ਸੰਗਿ ਬੇਲੀ ਬਿਨੁ ਹਰਿ ਗੁਰ ਕਿਨਿ ਸੁਖੁ ਪਾਇਆ ।੪।
੧੩. ਜਿਸ ਕਉ ਨਦਰਿ ਕਰੇ ਗੁਰੁ ਪੂਰਾ ।
੧੪. ਸਬਦਿ ਮਿਲਾਏ ਗੁਰਮਤਿ ਸੂਰਾ ।
੧੫. ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ ।੫।
੧੬. ਸੰਤ ਜਨਾਂ ਹਰਿ ਧਨੁ ਜਸੁ ਪਿਆਰਾ ।
੧੭. ਗੁਰਮਤਿ ਪਾਇਆ ਨਾਮੁ ਤੁਮਾਰਾ ।
੧੮. ਜਾਚਿਕੁ ਸੇਵ ਕਰੇ ਦਰਿ ਹਰਿ ਕੈ ਹਰਿ ਦਰਗਹ ਜਸੁ ਗਾਇਆ ।੬।
੧੯. ਸਤਿਗੁਰੁ ਮਿਲੈ ਤ ਮਹਲਿ ਬੁਲਾਏ ।
੨੦. ਸਾਚੀ ਦਰਗਹ ਗਤਿ ਪਤਿ ਪਾਏ ।
੨੧. ਸਾਕਤ ਠਉਰ ਨਾਹੀ ਹਰਿ ਮੰਦਰ ਜਨਮ ਮਰੈ ਦੁਖੁ ਪਾਇਆ ।੭।
੨੨. ਸੇਵਹੁ ਸਤਿਗੁਰ ਸਮੁੰਦੁ ਅਥਾਹਾ ।
੨੩. ਪਾਵਹੁ ਨਾਮੁ ਰਤਨੁ ਧਨੁ ਲਾਹਾ ।
੨੪. ਬਿਖਿਆ ਮਲੁ ਜਾਇ ਅੰਮ੍ਰਿਤਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ ।੮।
੨੫. ਸਤਿਗੁਰ ਸੇਵਹੁ ਸੰਕ ਨ ਕੀਜੈ ।
੨੬. ਆਸਾ ਮਾਹਿ ਨਿਰਾਸੁ ਰਹੀਜੈ ।

੨੭. ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ।੯।

੨੮. ਸਾਚੇ ਭਾਵੈ ਤਿਸੁ ਵਡੀਆਏ।

੨੯. ਕਉਨੁ ਸੁ ਦੂਜਾ ਤਿਸੁ ਸਮਝਾਏ।

੩੦. ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ।੧੦।

੩੧. ਵਾਚਹਿ ਪੁਸਤਕ ਵੇਦ ਪੁਰਾਨਾਂ।

੩੨. ਇਕਿ ਬਹਿ ਸੁਨਹਿ ਸੁਨਾਵਹਿ ਕਾਨਾਂ।

੩੩. ਅਜਗਰ ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ ।੧੧।

੩੪. ਕਰਹਿ ਬਿਭੂਤਿ ਲਗਾਵਹਿ ਭਸਮੈ।

੩੫. ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ।

੩੬. ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ ।੧੨।

੩੭. ਤੀਰਥ ਵਰਤ ਨੇਮ ਕਰਹਿ ਉਦਿਆਨਾ।

੩੮. ਜਤੁ ਸਤੁ ਸੰਜਮੁ ਕਥਹਿ ਗਿਆਨਾ।

੩੯. ਰਾਮਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ ।੧੩।

੪੦. ਨਿਉਲੀ ਕਰਮ ਭੁਇਅੰਗਮ ਭਾਠੀ।

੪੧. ਰੇਚਕ ਕੁੰਭਕ ਪੂਰਕ ਮਨ ਹਾਠੀ।

੪੨. ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ ।੧੪।

੪੩. ਕੁਦਰਤਿ ਦੇਖਿ ਰਹੇ ਮਨੁ ਮਾਨਿਆ।

੪੪. ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ।

੪੫. ਨਾਨਕ ਆਤਮਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ ।੧੫।੫।੨੨।

## ਪਦ-ਅਰਥ

**ਚਾਰਾ**—ਉਜ਼ਰ, ਜ਼ੋਰ; **ਤਾਕੁ**—ਇਕੱਲਾ ਆਪ ਹੀ; **ਜਾਚਿਕੁ**—ਮੰਗਤਾ; **ਅੰਮ੍ਰਿਤਸਰ**—ਨਾਮ ਅੰਮ੍ਰਿਤ ਦੇ ਸਰੋਵਰ ਵਿਚ; **ਸੰਕ**—ਸੰਕਾ; **ਕਾਨਾ**—ਕੰਨੀ,

ਕੰਨਾਂ ਨਾਲ; **ਅਜਗਰ**—ਬਹੁਤ ਵੱਡਾ; **ਕਪਟੁ**—ਕਪਾਟ, ਦਰਵਾਜ਼ਾ; **ਉਦਿਆਨਾ**—ਵਣ ਵਿਚ; **ਸੰਜਮੁ**—ਇੰਦ੍ਰਿਆਂ ਨੂੰ ਰੋਕਣਾ; **ਨਿਉਲੀ**—ਸਿੱਧੇ ਬੈਠ ਕੇ ਪੇਟ ਨੂੰ ਇਧਰ ਉਧਰ ਘੁਮਾਣ ਦੀ ਯੋਗ ਕ੍ਰਿਆ; **ਭੁਇਅੰਗਮ**—ਕੁੰਡਲਣੀ ਨਾੜੀ, ਜਿਸ ਵਿਚੋਂ ਸੁਆਸ ਲੰਘ ਕੇ ਦਸਮ ਦੁਆਰ ਵਿਚ ਜਾਂਦੇ ਹਨ; **ਰੇਚਕ**—ਰੁਕੇ ਹੋਏ ਸੁਆਸ਼ਾਂ ਨੂੰ ਬਾਹਰ ਕੱਢਣ ਦੀ ਯੋਗ ਕ੍ਰਿਆ; **ਕੁੰਭਕ**—ਸੁਆਸਾਂ ਨੂੰ ਅੰਦਰ ਭਰਨ ਦੀ ਯੋਗ ਕ੍ਰਿਆ; **ਪੂਰਕ**—ਸੁਆਸਾਂ ਨੂੰ ਅੰਦਰ ਠਹਿਰਾਉਣ ਦੀ ਯੋਗ ਕ੍ਰਿਆ; **ਮਨ ਹਾਠੀ**—ਮਨ ਦੇ ਹੱਠ ਕਰਕੇ ।

## ਟੀਕਾ

੧. ਇਸ ਸ੍ਰਿਸ਼ਟੀ ਦੇ ਰਚਨ ਵਾਲਾ ਪ੍ਰਭੂ ਬੇਅੰਤ ਹੈ ।

੨. ਕੀਤੇ ਹੋਏ (ਵਿਚਾਰੇ) ਜੀਵ ਦਾ ਉਸ ਅਗੇ ਕੋਈ ਚਾਰਾ (ਜ਼ੋਰ) ਨਹੀਂ ਚਲਦਾ । ਹਰ ਕਿਸੇ ਨੂੰ ਉਸਦੇ ਹੁਕਮ ਵਿਚ ਚਲਣਾ ਪੈਂਦਾ ਹੈ ।

੩. ਉਹ ਸਾਰੇ ਜੀਵ ਪੈਦਾ ਕਰ ਕੇ ਆਪ ਹੀ ਸਭ ਨੂੰ ਰਿਜ਼ਕ ਦਿੰਦਾ ਹੈ, ਹਰ ਇਕ ਤੇ ਉਸ ਦਾ ਹੁਕਮ ਚਲ ਰਹਿਆ ਹੈ । ੧ ।

੪. ਪਰਮਾਤਮਾ ਸਾਰੀ ਸ੍ਰਿਸ਼ਟੀ ਤੇ ਆਪਣਾ ਹੁਕਮ ਚਲਾ ਰਹਿਆ ਹੈ ਅਤੇ ਸਭਨਾਂ ਦੇ ਅੰਦਰ ਵਿਆਪਕ ਹੋ ਰਹਿਆ ਹੈ ।

੫. ਫਿਰ ਮੈਂ ਕਿਵੇਂ ਆਖਾਂ, ਉਹ ਅਮਕੇ ਪੁਰਸ਼ ਤੋਂ ਨੇੜੇ ਹੈ ਅਤੇ ਅਮਕੇ ਤੋਂ ਦੂਰ ਹੈ ?

੬. ਹੇ ਭਾਈ, ਤੁਸੀਂ ਹਰ ਸਰੀਰ ਵਿਚ ਉਸ ਨੂੰ ਕਿਤੇ ਗੁਪਤ ਤੇ ਕਿਤੇ ਪ੍ਰਗਟ ਦੇਖੋਗੇ, ਉਹ ਸਭ ਵਿਚ ਇਕੱਲਾ ਆਪ ਹੀ ਆਪ ਭਰਪੂਰ ਹੈ । ੨ ।

੭. ਜਿਸ ਮਨੁੱਖ ਨੂੰ ਪ੍ਰਭੂ ਆਪਣੇ ਨਾਲ ਮੇਲਦਾ ਹੈ, ਉਸ ਮਨੁੱਖ ਦੀ ਸੁਰਤ ਪਹਿਲਾਂ ਪ੍ਰਭੂ ਵਿਚ ਜੁੜਦੀ ਹੈ ।

੮. ਤੇ ਉਹ ਮਨੁੱਖ ਗੁਰੂ ਦੇ ਸ਼ਬਦ ਦੁਆਰਾ ਹਰੀ ਨਾਮ ਸਿਮਰਦਾ ਹੈ ।

੯. ਤਾਂ ਉਸ ਦੇ ਅੰਦਰ ਉਹ ਆਨੰਦ ਸਰੂਪ, (ਸੁੰਦਰਤਾ ਵਿਚ) ਉਪਮਾ ਰਹਤ ਅਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰ੍ਹੇ ਪ੍ਰਭੂ ਵਸਦਾ ਹੈ—ਗੁਰੂ ਦੇ ਮਿਲਾਪ ਨਾਲ ਪਹਿਲਾਂ ਉਸ ਦਾ ਸਭ ਭਰਮ ਦੂਰ ਹੁੰਦਾ ਹੈ । ੩ ।

੧੦. ਜਿਸ ਮਨੁੱਖ ਨੇ ਨਾਮ ਨੂੰ ਤਨ, ਮਨ, ਧਨ ਤੋਂ ਪਿਆਰਾ ਕੀਤਾ ਹੈ,

੧੧. ਨਾਮ ਉਸ ਦੇ ਅੰਤ ਤਕ ਸਾਥ ਦਿੰਦਾ ਹੈ ਅਤੇ ਉਸ ਦੇ ਨਾਲ ਚਲਦਾ ਹੈ।

੧੨. ਪਦਾਰਥਾਂ ਦੇ ਮੋਹ ਦੇ ਪਾਸਾਰੇ ਸੰਗੀ, ਸਾਥੀ ਨਹੀਂ ਬਣਦੇ, ਹਰੀ-ਗੁਰੂ ਦੀ ਸ਼ਰਨ ਤੋਂ ਬਿਨਾਂ ਕਦੇ ਕਿਸੇ ਨੂੰ ਸੁਖ ਨਹੀਂ ਮਿਲਿਆ । ੪ ।

੧੩. ਜਿਸ ਮਨੁੱਖ ਤੇ ਪੂਰਾ ਗੁਰੂ ਕਿਰਪਾ ਕਰਦਾ ਹੈ,

੧੪. ਉਸ ਨੂੰ ਸ਼ਬਦ ਵਿਚ ਜੋੜਦਾ ਹੈ ਅਤੇ ਗੁਰੂ ਦੀ ਸਿੱਖਿਆ ਦੁਆਰਾ ਸੂਰਮਾ ਬਣਾ ਦਿੰਦਾ ਹੈ।

੧੫. (ਨਾਨਕ) ਗੁਰੂ ਦੇ ਚਰਨ ਪੂਜੋ ਜਿਸ ਨੇ ਭੁਲੇ ਹੋਏ ਜੀਵ ਨੂੰ ਠੀਕ ਰਾਹ ਤੇ ਪਾਇਆ ਹੈ। ੫।

੧੬. ਸੰਤ ਜਨਾਂ ਨੂੰ ਹਰੀ ਨਾਮ ਤੇ ਹਰੀ ਜਸ ਪਿਆਰਾ ਲਗਦਾ ਹੈ।

੧੭. ਗੁਰੂ ਦੀ ਸਿਖਿਆ ਦੁਆਰਾ ਉਨ੍ਹਾਂ ਤੇਰਾ ਨਾਮ ਪ੍ਰਾਪਤ ਕੀਤਾ ਹੈ, ਹੇ ਪ੍ਰਭੂ।

੧੮. ਪ੍ਰਭੂ ਦਰ ਦਾ ਮੰਗਤਾ ਪ੍ਰਭੂ ਦਰ ਤੇ ਸੇਵਾ ਕਰਦਾ ਹੈ ਤੇ ਪ੍ਰਭੂ ਦੀ ਦਰਗਾਹ ਵਿਚ ਉਸ ਦਾ ਹੀ ਜਸ ਗਾਉਂਦਾ ਹੈ। ੬।

੧੯. ਜਿਸ ਨੂੰ ਸਤਿਗੁਰੂ ਮਿਲਦਾ ਹੈ ਉਸ ਨੂੰ ਪ੍ਰਭੂ ਆਪਣੀ ਹਜ਼ੂਰੀ ਵਿਚ ਬੁਲਾਂਦਾ ਹੈ।

੨੦. ਉਹ ਮਨੁੱਖ ਸੱਚੀ ਦਰਗਾਹ ਵਿਚ ਉਚੀ ਆਤਮਕ ਅਵਸਥਾ ਅਤੇ ਇਜ਼ਤ ਪਾਉਂਦਾ ਹੈ।

੨੧. ਸਾਕਤ ਪੁਰਸ਼ ਨੂੰ ਹਰੀ ਦਾ ਟਿਕਾਣਾ ਨਹੀਂ ਮਿਲਦਾ ਅਤੇ ਉਹ ਜਨਮ ਮਰਨ ਵਿਚ ਦੁਖ ਭੋਗਦਾ ਹੈ। ੭।

੨੨. ਹੇ ਭਾਈ, ਸਤਿਗੁਰੂ ਦੀ ਸੇਵਾ ਕਰੋ ਜੋ ਅਥਾਹ ਸਮੁੰਦਰ ਹੈ (ਗੁਣਾਂ ਦਾ)।

੨੩. ਉਸ ਤੋਂ ਨਾਮ ਰਤਨ, ਨਾਮ ਧਨ ਰੂਪੀ ਲਾਹਾ ਪ੍ਰਾਪਤ ਕਰੋ।

੨੪. ਤੁਹਾਡੀ ਮਾਇਆ-ਜ਼ਹਿਰ ਦੀ ਮੈਲ ਉਤਰੇਗੀ ਜਦੋਂ ਤੁਸੀਂ ਗੁਰੂ ਦੇ ਨਾਮ ਰੂਪੀ ਅੰਮ੍ਰਿਤ-ਸਰੋਵਰ ਵਿਚ ਇਸ਼ਨਾਨ ਕਰੋਗੇ-ਇਹ ਇਸ਼ਨਾਨ ਕਰਨ ਵਾਲਾ ਮਨੁੱਖ ਗੁਰੂ ਦੇ ਸਰ ਦਾ ਸੰਤੋਖ ਵੀ ਪ੍ਰਾਪਤ ਕਰ ਲੈਂਦਾ ਹੈ। ੮।

੨੫. ਹੇ ਭਾਈ, ਸਤਿਗੁਰੂ ਦੀ ਸੇਵਾ ਕਰੋ, ਕਿਸੇ ਤਰ੍ਹਾਂ ਦਾ ਸ਼ੱਕ ਨਾ ਕਰੋ (ਸ਼ਰਧਾ ਨਾਲ ਸੇਵਾ ਕਰੋ)।

੨੬. ਸੰਸਾਰਕ ਜੀਵਨ ਵਿਚ ਉਪਜਦੀਆਂ ਆਸਾਂ ਵਿਚ ਨਿਰਲੇਪ ਰਹੋ।

੨੭. ਭਰਮਾਂ ਤੇ ਦੁਖਾਂ ਦੇ ਨਾਸ ਕਰਨ ਵਾਲੇ ਪ੍ਰਭੂ ਨੂੰ ਸਿਮਰੋ (ਜੋ ਸਿਮਰਦਾ ਹੈ ਉਸ ਨੂੰ ਮੁੜ ਕੇ ਦੁਖ ਨਹੀਂ ਲਗੇਗਾ)। ੯।

੨੮. ਜਿਹੜਾ ਮਨੁੱਖ ਸੱਚੇ ਪ੍ਰਭੂ ਨੂੰ ਚੰਗਾ ਲਗਦਾ ਹੈ, ਉਸ ਨੂੰ ਇਜ਼ਤ ਮਿਲਦੀ ਹੈ।

੨੯. ਪ੍ਰਭੂ ਨੂੰ ਕੋਈ ਹੋਰ ਮਸ਼ਵਰਾ ਦੇਣ ਵਾਲਾ ਨਹੀਂ ਹੈ। ਉਹ ਆਪ ਹੀ ਜਾਣਦਾ ਹੈ ਕਿ ਕਿਸ ਮਨੁੱਖ ਨੂੰ ਪਰਵਾਨਗੀ ਦੇ ਕੇ ਮਾਣ ਬਖਸ਼ਣਾ ਹੈ।

੩੦. (ਜੇ ਕੋਈ ਕਹੇ ਕਿ ਗੁਰੂ ਮਸ਼ਵਰਾ ਦੇਣ ਵਾਲਾ ਹੈ) ਹਰੀ ਤੇ ਗੁਰੂ ਦੀ ਮੂਰਤ ਇਕੋ ਹੋ ਕੇ ਵਰਤਦੀ ਹੈ; (ਨਾਨਕ) ਜਿਹੜਾ ਮਨੁੱਖ ਗੁਰੂ ਨੂੰ ਭਾਇਆ ਹੈ, ਉਹ ਹਰੀ ਨੂੰ ਭਾਇਆ ਹੈ। ੧੦।

੩੧. ਪੰਡਿਤ ਵੇਦ ਤੇ ਪੁਰਾਣ ਆਦਿ ਧਾਰਮਕ ਪੁਸਤਕਾਂ ਪੜ੍ਹਦੇ ਹਨ ।

੩੨. ਕਈ ਮਨੁੱਖ ਉਨ੍ਹਾਂ ਪੰਡਤਾਂ ਦੇ ਬਚਨਾਂ ਨੂੰ ਜੋ ਉਹ ਸੁਣਾਂਦੇ ਹਨ, ਕੰਨਾਂ ਨਾਲ ਸੁਣਦੇ ਹਨ ।

੩੩. ਪਰ ਇਸ ਤਰ੍ਹਾਂ ਮਾਇਆ ਮੋਹ ਦਾ ਬਹੁਤ ਕਰੜਾ ਦਰਵਾਜ਼ਾ ਖੁਲ੍ਹ ਨਹੀਂ ਸਕਦਾ (ਕਿਉਂਕਿ) ਸਤਿਗੁਰੂ ਤੋਂ ਬਿਨਾਂ ਅਸਲੀਅਤ ਦਾ ਪਤਾ ਨਹੀਂ ਲਗਦਾ । ੧੧ ।

੩੪. ਕਈ ਬਿਭੂਤ ਬਣਾ ਕੇ ਸਰੀਰ ਤੇ ਸੁਆਹ ਮਲਦੇ ਹਨ

੩੫. ਪਰ ਉਨ੍ਹਾਂ ਦੇ ਅੰਦਰ ਕ੍ਰੋਧ ਚੰਡਾਲ ਹੈ ਤੇ ਹਉਮੈਂ ਹੁੰਦੀ ਹੈ ।

੩੬. ਨਿਰਾ ਭੇਖ ਦਾ ਪਾਖੰਡ ਕਰਨ ਨਾਲ, ਜੋਗ ਨਹੀਂ ਮਿਲਦਾ-ਬਿਨਾ ਸਤਿਗੁਰੂ ਦੇ ਕਦੇ ਕਿਸੇ ਨੇ ਅਲੱਖ ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ । ੧੨ ।

੩੭. ਕਈ ਤੀਰਥਾਂ ਤੇ ਫਿਰਦੇ ਹਨ, ਵਰਤ ਰਖਦੇ ਹਨ ਤੇ ਵਣਾਂ ਵਿਚ ਰਹਿੰਦੇ ਹਨ ।

੩੮. ਜਤ, ਸਤ ਤੇ ਸੰਜਮ ਦੇ ਸਾਧਨ ਕਰਦੇ ਹਨ ਅਤੇ ਗਿਆਨ ਦੀਆਂ ਗੱਲਾਂ ਵੀ ਕਰਦੇ ਹਨ ।

੩੯. ਪਰ ਰਾਮ ਨਾਮ ਤੋਂ ਬਿਨਾਂ ਕਿਵੇਂ ਆਤਮਕ ਸ਼ਾਂਤੀ ਮਿਲ ਸਕਦੀ ਹੈ ? ਸਤਿਗੁਰੂ ਤੋਂ ਬਿਨਾਂ ਭਰਮ ਦੂਰ ਨਹੀਂ ਹੁੰਦਾ । ੧੩ ।

੪੦. ਕਈ ਨਿਉਲੀ ਕਰਮ ਕਰਦੇ ਹਨ ਅਤੇ ਕੁੰਡਲੀ ਨੂੰ ਦਸਮ ਦੁਆਰ ਵਿਚ ਖੋਲ੍ਹਦੇ ਹਨ ।

੪੧. ਉਹ ਮਨ ਦੇ ਹਠ ਨਾਲ ਰੇਚਕ, ਕੁੰਭਕ ਤੇ ਪੂਰਕ ਦੇ ਜੋਗ ਸਾਧਨ ਵੀ ਕਰਦੇ ਹਨ ।

੪੨. ਪਰ ਜੇ ਉਹ ਪ੍ਰਭੂ ਨਾਲ ਪ੍ਰੀਤ ਨਹੀਂ ਕਰਦੇ ਤਾਂ ਇਹ ਨਿਰਾ ਪਾਖੰਡ ਧਰਮ ਹੈ ਜਿਸ ਮਨੁੱਖ ਨੇ ਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਹੈ ਉਸ ਨੇ ਹੀ ਨਾਮ ਦਾ ਮਹਾਂ ਰਸ ਪਾਇਆ ਹੈ । ੧੪ ।

੪੩. ਕਈ ਕੁਦਰਤ ਵਿਚ ਵਸਦੇ ਪ੍ਰਭੂ ਦਾ ਦਰਸ਼ਨ ਕਰਦੇ ਹਨ, ਉਨ੍ਹਾਂ ਦਾ ਮਨ ਇਸ ਤਰ੍ਹਾਂ ਪਤੀਜਦਾ ਹੈ ।

੪੪. ਗੁਰੂ ਦੇ ਸ਼ਬਦ ਦੁਆਰਾ ਉਹ ਹਰ ਥਾਂ ਵਿਆਪਕ ਪ੍ਰਭੂ ਨੂੰ ਪਛਾਣਦੇ ਹਨ ।

੪੫. (ਨਾਨਕ) ਉਨ੍ਹਾਂ ਨੂੰ ਪਰਮਾਤਮਾ ਸਰਬ-ਵਿਆਪਕ ਦਿਸਦਾ ਹੈ; ਗੁਰੂ ਹੀ ਉਨ੍ਹਾਂ ਨੂੰ ਅਲੱਖ ਪਰਮਾਤਮਾ ਦੀ ਪਛਾਣ ਕਰਾਉਂਦਾ ਹੈ । ੧੫ । ੫ । ੨੨ ।

## ਮਾਰੂ ਵਾਰ ਮਹਲਾ ੩

੧

### ਸਲੋਕੁ ਮ: ੧

੧. ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ।
੨. ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ।
੩. ਗੁਣ ਤੇ ਗੁਣੁ ਮਿਲਿ ਪਾਈਐ ਸਤਿਗੁਰ ਮਾਹਿ ਸਮਾਇ ।
੪. ਮੋੁਲਿ ਅਮੋੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ ।
੫. ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ । ੧ ।

### ਪਦ-ਅਰਥ

**ਸਹਘੋ**—ਸਸਤਾ; **ਲਾਖ**—ਲਖਾਂ ਤੋਂ ।

### ਟੀਕਾ

੧. ਜਿਵੇਂ ਕਿਸੇ ਗੁਣ ਵਾਲੀ ਵਸਤੂ ਲਈ ਜੇ (ਪਾਰਖੂ) ਖਰੀਦਾਰ ਨਾ ਹੋਵੇ ਤੇ ਉਹ ਵਸਤੂ ਕਿਸੇ ਪਾਸ ਵੇਚੀਏ ਤਾਂ ਉਹ ਅਵੱਸ਼ ਹੀ ਸਸਤੇ ਭਾ ਵਿਕਦੀ ਹੈ (ਤਿਵੇਂ ਨਾਮ ਗੁਣ ਜੇ ਉਨ੍ਹਾਂ ਲੋਕਾਂ ਨੂੰ ਗ੍ਰਹਣ ਕਰਨ ਲਈ ਆਖੀਏ ਜਿਨ੍ਹਾਂ ਨੂੰ ਉਸ ਦੀ ਲੋੜ ਹੀ ਮਹਿਸੂਸ ਨਹੀਂ ਹੁੰਦੀ ਤਾਂ ਨਾਮ ਗੁਣ ਦੀ ਵੀ ਕਦਰ ਨਹੀਂ ਪੈਂਦੀ) ।

੨. ਪਰ ਜੇ ਸਹੀ ਗਾਹਕ ਮਿਲ ਪਏ ਤਾਂ ਉਹ ਲਖਾਂ ਤੋਂ ਵਿਕਦੀ ਹੈ (ਗਾਹਕ ਆਪਣਾ ਤਨ, ਮਨ ਧਨ ਦੇ ਕੇ ਵੀ ਉਸ ਨੂੰ ਪ੍ਰਾਪਤ ਕਰਦਾ ਹੈ) ।

੩. ਗੁਣ ਵਾਲੇ ਸਤਿਗੁਰੂ ਵਿਚ ਲੀਨ ਹੋ ਕੇ ਨਾਮ ਪਦਾਰਥ (ਗੁਣ) ਪਾਈਦਾ ਹੈ । (ਇਹ ਹੈ ਕੀਮਤ ਜੋ ਦੇਣੀ ਪੈਂਦੀ ਹੈ ਨਾਮ ਪਦਾਰਥ ਲੈਣ ਲਈ—ਸਤਿਗੁਰੂ ਵਿਚ ਸਮਾਣਾ, ਉਸ ਦਾ ਬਣ ਜਾਣਾ ਪੈਂਦਾ ਹੈ, ਉਸ ਦੇ ਹਵਾਲੇ ਹੋਣਾ ਪੈਂਦਾ ਹੈ) ।

੪. ਨਾਮ ਪਦਾਰਥ ਰੂਪ ਗੁਣ ਇੰਨਾ ਅਮੋਲਕ ਹੈ ਕਿ ਕਿਸੇ ਮੁੱਲ ਨਾਲ ਵੀ ਨਹੀਂ ਲੱਭਦਾ, ਨਾ (ਸਤਿਗੁਰੂ ਤੋਂ ਬਿਨਾ ਕਿਸੇ ਹੋਰ) ਥਾਂ ਤੋਂ ਇਹ ਖਰੀਦ ਸਕੀਦਾ ਹੈ ।

੫. (ਨਾਨਕ) ਨਾਮ ਪਦਾਰਥ ਤਾਂ ਪੂਰੇ ਤੋਲ ਵਾਲਾ ਹੈ, ਉਸ ਦਾ ਤੋਲ ਕਦੇ ਘਟ ਨਹੀਂ ਸਕਦਾ (ਉਸ ਨੂੰ ਕੋਈ ਥੋੜ੍ਹੇ ਮੁਲੋਂ ਪ੍ਰਾਪਤ ਨਹੀਂ ਕਰ ਸਕਦਾ, ਗੁਰੂ ਵਿਚ ਲੀਨ ਹੋਣ ਦੀ ਸਮਰਥਾ ਕੋਈ ਬਣਾਏ, ਤਨ ਮਨ, ਧਨ ਗੁਰੂ ਪਾਸ ਸੌਂਪ ਦੇਵੇ ਤਾਂ ਉਸ ਤੋਲ ਨਾਲ ਉਹ ਪੂਰਾ ਤੁਲਦਾ ਹੈ ਤੇ ਨਾਮ ਪਦਾਰਥ ਗ੍ਰਹਿਣ ਕਰਦਾ ਹੈ) । ੯ ।

## ੩

## ਸਲੋਕੁ ਮ: ੧

**੧. ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ ।**
**੨. ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ।**
**੩. ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤਹੀ ਠਾਇ ।**
**੪. ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ । ੧ ।**

## ਪਦ-ਅਰਥ

**ਪਾਧਰੁ**—ਰਸਤਾ; **ਤ੍ਰਿਪਤਾਸੀਐ**—ਰੱਜ ਜਾਈਏ ।

## ਟੀਕਾ

੧. ਮੈਂ ਖੁੰਝੀ ਹੋਈ ਥਾਂ ਥਾਂ ਫਿਰ ਰਹੀ ਹਾਂ, ਮੈਨੂੰ ਕੋਈ ਜੀਵਨ ਰਾਹ ਨਹੀ ਦਸਦਾ ।

੨. ਕੋਈ ਜਾ ਕੇ ਸਿਆਣਿਆਂ ਨੂੰ ਪੁਛੋ, ਭਲਾ ਜੇ ਕੋਈ ਮੇਰਾ ਦੁਖ ਕਟ ਦੇਵੇ ।

੩. ਜੇ ਸੱਚਾ ਸਤਿਗੁਰੂ ਮਨ ਵਿਚ ਆ ਵਸੇ ਤਾਂ ਪ੍ਰਭੂ ਸੱਜਣ ਵੀ ਉਸੇ ਥਾਂ (ਹਿਰਦੇ ਵਿਚ ਹੀ) ਮਿਲ ਪੈਂਦਾ ਹੈ ।

੪. (ਨਾਨਕ) ਪ੍ਰਭੂ ਦੀ ਸਿਫਤ ਸਾਲਾਹ ਕਰਨ ਅਤੇ ਨਾਮ ਸਿਮਰਨ ਨਾਲ ਮਨ ਰਜ ਲਈਦਾ ਹੈ (ਭਟਕਦਾ ਨਹੀਂ ਹੈ) । ੧ ।

## ੫

## ਸਲੋਕੁ ਮ: ੧

**੧. ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ।**
**੨. ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ । ੧ ।**

## ਪਦ–ਅਰਥ

**ਮਹਲ**—ਇਸਤ੍ਰੀ; **ਮਰਵੜੀ**—ਦੇਹ, ਅਭਿਮਾਨ ਵਾਲੀ; **ਮੁੰਧ**—ਇਸਤ੍ਰੀ ।

## ਟੀਕਾ

੧. ਦੇਹ-ਅੰਭਿਮਾਨ ਵਾਲੀ ਇਸਤ੍ਰੀ ਕੁਚੱਜੀ ਹੈ, ਮਨੋਂ ਉਹ ਕਾਲੀ ਅਤੇ ਮੈਲੀ ਹੈ।

੨. (ਨਾਨਕ) ਜੇ ਉਸ ਪਾਸ ਗੁਣ ਹੋਣ ਤਾਂ ਉਸ ਨੂੰ ਪ੍ਰਭੂ ਮਿਲੇ, ਪਰ ਉਸ ਪਾਸ ਤਾਂ ਨਿਰੇ ਔਗੁਣ ਹੀ ਹਨ । ੧ ।

## ਮ: ੧

**੧. ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ।**

**੨. ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ । ੨ ।**

## ਟੀਕਾ

੧. ਉਹ ਜੀਵ ਇਸਤ੍ਰੀ ਜਿਸ ਨੇ ਸੱਚ ਨੂੰ ਸੀਲ ਬਣਾਇਆ ਹੈ ਤੇ ਜੋ ਸੱਚ ਨੂੰ ਧਾਰਨ ਕਰਕੇ ਸੰਜਮ ਵਾਲੀ ਬਣਦੀ ਹੈ, ਉਹੋ ਹੀ ਟੱਬਰ ਵਿਚ (ਸਤਸੰਗੀ ਸਾਥੀਆਂ ਵਿਚ) ਪੂਰੀ ਉਤਰਨ ਵਾਲੀ ਹੈ ।

੨. (ਨਾਨਕ) ਉਹ ਸਦਾ ਭਲੀ ਹੈ, ਕਿਉਂਕਿ ਉਹ ਪ੍ਰਭੂ ਪਤੀ ਦੇ ਹਿਤ ਪਿਆਰ ਵਿਚ ਰਹਿੰਦੀ ਹੈ । ੨ ।

## ੬

## ਮ: ੧

**੧. ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ।**

**੨. ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ । ੨ ।**

## ਟੀਕਾ

੧. ਜੋ ਜੀਵ ਇਸਤ੍ਰੀਆਂ ਸਹੁਰੇ ਪੇਕੇ ਭਾਵ ਲੋਕ ਪਰਲੋਕ ਵਿਚ ਉਸ ਪ੍ਰਭੂ ਪਤੀ ਦੀਆਂ, ਜੋ ਅਗੰਮ ਤੇ ਅਥਾਹ ਹੈ, ਹੋ ਕੇ ਰਹਿੰਦੀਆਂ ਹਨ (ਉਹ ਸੁਹਾਗਣਾਂ ਹਨ) ।

੨. (ਨਾਨਕ), ਧੰਨ ਹਨ ਸੁਹਾਗਣਾਂ ਜੋ ਉਸ ਬੇਪਰਵਾਹ ਪ੍ਰਭੂ ਨੂੰ ਚੰਗੀਆਂ ਲਗੀਆਂ ਹਨ । ੨ ।

### ੮

### ਸਲੋਕੁ ਮ: ੧

**੧. ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ ।**

**੨. ਨਾਨਕ ਲਾਲੋ ਲਾਲ ਹੈ ਸਚੈ ਰਤਾ ਸਚੁ । ੧ ।**

### ਟੀਕਾ

੧. (ਨਾਮ ਵਾਲਾ) ਨਾ ਮੈਲਾ (ਤਮੋ ਗੁਣ ਵਿਚ) ਹੈ, ਨਾ ਧੁੰਧਲਾ (ਰਜੋ ਗੁਣ ਵਿਚ) ਹੈ, ਨਾ ਭਗਵਾ (ਸਤੋ ਗੁਣ ਵਿਚ) ਹੈ ਅਤੇ ਨਾ ਉਸ ਤੇ ਮਾਇਆ ਦਾ ਕੱਚਾ ਰੰਗ ਚੜ੍ਹਦਾ ਹੈ ।

੨. ਨਾਨਕ (ਉਹ ਤਾਂ ਨਾਮ ਦੀ ਲਾਲੀ ਵਾਲਾ ਹੈ ਕਿਉਂਕਿ ਸੱਚੇ ਹਰੀ ਵਿਚ ਰੱਤਾ ਆਪ ਵੀ ਸੱਚਾ ਹੋ ਗਇਆ ਹੁੰਦਾ । ੧ ।

### ੧੨

### ਸਲੋਕੁ ਮ: ੧

**੧. ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ।**

**੨. ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ।**

**੩. ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ।**

**੪. ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ।**

### ਪਦ-ਅਰਥ

**ਸਾਖਤੀ**—ਬਣਾਵਟ; **ਦਰਵਾਨੀ**—ਨਿਗਰਾਨੀ ।

### ਟੀਕਾ

੧. ਰਜ਼ਾ ਵਾਲੇ ਹਰੀ ਦੇ ਹੁਕਮ ਵਿਚ ਰਹਿਣ ਨਾਲ ਸੱਚ ਵਾਲੇ ਹੋ ਕੇ ਹਰੀ ਨਾਲ ਬਣ ਆਉਂਦੀ ਹੈ ਕਿਉਂਕਿ ਪ੍ਰਭੂ ਦੀ ਦਰਗਾਹ ਵਿਚ ਕੇਵਲ ਸੱਚ ਹੀ ਪਰਵਾਨ ਹੁੰਦਾ ਹੈ ।

੨. ਹੇ ਭਾਈ, ਦੁਨੀਆਂ ਦੇ ਪਦਾਰਥ ਵੇਖ ਕੇ ਹਰੀ ਨੂੰ ਨਾ ਵਿਸਾਰ ਨਹੀਂ ਤਾਂ ਮਾਲਕ ਕਰਮਾਂ ਦਾ ਲੇਖਾ ਮੰਗੇਗਾ ।

੩. ਜੋ ਮਨੁੱਖ ਦਿਲ ਦੀ ਨਿਗਰਾਨੀ ਕਰਦਾ ਹੈ, ਉਸ ਦੀ ਦਰਵੇਸ਼ੀ ਕਬੂਲ ਪੈਂਦੀ ਹੈ ਕਿਉਂਕਿ ਉਸਦਾ ਦਿਲ ਠੀਕ ਹੈ ।

੪. (ਨਾਨਕ) ਉਸ ਦੇ ਪਿਆਰ ਮੁਹੱਬਤ ਦਾ ਹਿਸਾਬ ਉਸ ਕਰਤੇ ਪਾਸ ਹੈ (ਪ੍ਰਭੂ ਉਸਦੇ ਪਿਆਰ ਨੂੰ ਜਾਣਦਾ ਹੈ ਤੇ ਉਸ ਨੂੰ ਥਾਂਇ ਪਾਂਦਾ ਹੈ) । ੧ ।

## ਮ: ੧

**੧. ਅਲਗਉ ਜੋਇ ਮਧੂਕੜਉ ਸਾਰੰਗਪਾਣਿ ਸਬਾਇ ।**

**੨. ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ । ੨ ।**

## ਪਦ–ਅਰਥ

**ਅਲਗਉ**—ਅਲਗ, ਨਿਰਲੇਪ; **ਜੋਇ**—ਤਕਦਾ ਹੈ; **ਮਧੁਕੜਉ**—ਭੌਰਾ; **ਸਾਰੰਗ ਪਾਣਿ**—ਜਿਸ ਦੇ ਹੱਥ ਵਿਚ ਧਨੁੱਖ ਹੈ, ਪ੍ਰਭੂ ।

## ਟੀਕਾ

੧. ਜੋ ਗੁਰਮੁਖ ਭੌਰਾ (ਸੰਸਾਰ ਦੇ ਮੋਹ ਪਿਆਰ ਤੋਂ) ਨਿਰਲੇਪ ਰਹਿ ਕੇ ਹਰ ਥਾਂ ਪਰਮਾਤਮਾ ਨੂੰ ਤਕਦਾ ਹੈ ।

੨. ਉਸ ਦਾ ਮਨ ਹੀਰਾ-ਨਾਮ—ਹੀਰੇ ਨਾਲ ਵਿੰਨ੍ਹਿਆ ਜਾਂਦਾ ਹੈ, (ਨਾਨਕ) ਫਿਰ ਉਸ ਦੇ ਹਿਰਦੇ ਰੂਪ ਗਲੇ ਵਿਚ ਪ੍ਰਭੂ ਹੀਰਾ ਆ ਪੈਂਦਾ ਹੈ । ੨ ।

## ੧੩

## ਸਲੋਕ ਮ: ੧

**੧. ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ।**

**੨. ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ । ੧ ।**

## ਪਦ–ਅਰਥ

**ਜੋਇ**—ਦੇਖ; **ਅਗਛਮੀ**—ਨਾ ਜਾਣ ਵਾਲਾ, ਨਾ ਨਾਸ਼ ਹੋਣ ਵਾਲਾ; ਪਰਮਾਤਮਾ; **ਆਥਿ**—ਮਾਇਆ ਵਿਚ; **ਕਾਲਰੁ**—ਕਲਰ (ਮਾਇਆ); **ਸਰੁ**—(ਸੰਸਾਰ) ਸਾਗਰ ।

## ਟੀਕਾ

੧. ਹੇ ਭਾਈ, ਸਭ ਵਿਚ ਅਬਿਨਾਸ਼ੀ ਪਰਮਾਤਮਾ ਨੂੰ ਵੇਖ, ਮਾਇਆ ਵਿਚ ਬਹੁਤ ਦੁਖ ਹੈ।

੨. ਸੰਸਾਰ ਸਾਗਰ ਨੂੰ ਜੀਵ ਨੇ ਲੰਘਣਾ ਹੈ ਪਰ ਕੱਲਰ ਲੱਦਦਾ ਹੈ, ਪਲੇ ਜਦ ਉਸ ਦੇ ਰਾਸ ਹੀ ਨਹੀਂ ਤਾਂ ਲਾਭ ਵੀ ਨਹੀਂ। ੧।

## ਮ: ੧

**੧. ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ।**
**੨. ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ। ੨।**

## ਟੀਕਾ

੧. ਜਿਸ ਪਾਸ ਸੱਚੇ ਨਾਮ ਦੀ ਪੂੰਜੀ ਹੈ (ਉਸ ਪਾਸ, ਹੇ ਪ੍ਰਭੂ, ਤੂੰ ਹੈਂ) ਤੇ ਇਹ ਪੂੰਜੀ ਨਾ ਮੁਕਣ ਵਾਲਾ ਬੇਅੰਤ ਧੰਨ ਹੈ।

੨. (ਨਾਨਕ) ਇਸ ਪੂੰਜੀ ਨਾਲ ਪਵਿਤਰ ਸੌਦਾ (ਸੱਚ ਰੂਪ) ਖਰੀਦੀਦਾ ਹੈ- (ਜਿਸ ਪਾਸ ਇਹ ਪੂੰਜੀ ਹੈ) ਉਹ ਸ਼ਾਹ ਧੰਨ ਹੈ, ਉਸ ਦਾ ਵਣਜ ਧੰਨ ਹੈ। ੨।

## ਮ: ੧

**੧. ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ।**
**੨. ਮਾਥੇ ਊਭ ਜਮੁ ਮਾਰਸੀ ਨਾਨਕ ਮੇਲਣ ਨਾਮਿ। ੩।**

## ਪਦ-ਅਰਥ

**ਪਿਰਾਣਿ**—ਪਛਾਣ; **ਮਾਥੇ ਊਭੈ**—ਮੂੰਹ ਭਾਰ।

## ਟੀਕਾ

੧, ਹੇ ਜੀਵ, ਪ੍ਰਭੂ ਨਾਲ ਮੁਢਲੀ ਪ੍ਰੀਤ ਨੂੰ ਪਛਾਣ ਲਵੋ ਤੇ ਪ੍ਰੀਤ ਦੁਆਰਾ ਉਸ ਵੱਡੇ ਮਾਲਕ ਨੂੰ ਮਾਣੋ (ਮੇਲ ਦਾ ਆਨੰਦ ਮਾਣੋ)।

੨. (ਨਾਨਕ) ਪ੍ਰਭੂ ਦੇ ਨਾਮ ਵਿਚ ਜੁੜਨਾ ਹੀ ਜਮ ਨੂੰ ਮੂੰਹ-ਭਾਰ ਮਾਰਦਾ ਹੈ। ੩।

## ਸਲੋਕੁ ਮ: ੧

**੧. ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ ।**
**੨. ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀਡੁ ।੧।**

### ਪਦ-ਅਰਥ

**ਭੋਲਤਣਿ**—ਭੋਲਾਪਨ ਧਾਰਿਆ; **ਹੇਕੈ**—ਹਿਕ, ਇਕ; **ਪਾਧਰ**—ਰਸਤਾ· **ਹੀਡੁ**—ਚਾਲ; **ਡਾਹਪਣਿ**—ਦਾਹਪਣ, ਜਲਨ; **ਤੀਨੇ ਥਾਵ**—ਮਨ, ਬਾਣੀ, ਸਰੀਰ; **ਭਰੀਡੁ**—ਭਰਿਸ਼ਟ ।

### ਟੀਕਾ

੧. ਭੋਲਾਪਨ ਧਾਰਿਆਂ (ਨਿਰਕਪਟ ਹੋਇਆਂ) ਤੇ ਹਰੀ ਦੇ ਭੈ ਵਿਚ ਰਹਿਆਂ ਹੀ ਹਰੀ ਮਨ ਵਿਚ ਵਸਦਾ ਹੈ, ਇਹੀ ਇਕੋ ਚਾਲ ਹੈ, ਜੀਵਨ ਰਸਤੇ ਤੇ ਤੁਰਨ ਲਈ ।

੨. ਪਰ ਈਰਖਾ ਦੇ ਰਾਹ ਤੇ ਤੁਰਿਆਂ ਬਹੁਤ ਦੁਖ ਵਿਆਪਦਾ ਹੈ ਅਤੇ ਮਨ, ਬਾਣੀ ਤੇ ਸਰੀਰ ਤਿੰਨੇ ਭਰਿਸ਼ਟ ਰਹਿੰਦੇ ਹਨ ।੧।

## ਮ: ੧

**੧. ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ।**
**੨. ਨਾਨਕ ਨਾਮੁ ਸਮਾਲਿ ਤੂ ਬੀਜਉ ਅਵਰੁ ਨ ਕੋਇ ।੨।**

### ਪਦ-ਅਰਥ

**ਮਾਂਦਲੁ**—ਢੋਲ; **ਘਣੋ**—ਬਹੁਤ; **ਧੜੀਐ**—ਧੜੇ, ਪੱਖਪਾਤ; **ਜੋਇ**—ਜੋ; **ਬੀਜਉ**—ਹੋਰ, ਦੂਸਰਾ ।

### ਟੀਕਾ

੧. ਜੋ ਮਨੁੱਖ ਧੜੇ ਕਰਦਾ ਹੈ (ਪੱਖਪਾਤੀ ਤਰੀਕੇ ਨਾਲ ਸੋਚਦਾ ਹੈ) ਉਸ ਲਈ ਵੇਦ ਵਿਚ ਵੀ ਉਹੋ ਢੋਲ ਵੱਜ ਰਹਿਆ ਪ੍ਰਤੀਤ ਹੁੰਦਾ ਹੈ, (ਜੋ ਉਹ ਆਪ

ਵਜਾਉਂਦਾ ਹੈ) ਉਹ ਆਪਣੀਆਂ ਉਕਤੀਆਂ ਯੁਕਤੀਆਂ ਨਾਲ ਵੇਦ ਦੇ ਸਹੀ ਵਿਚਾਰਾਂ ਨੂੰ ਵੀ ਆਪਣੇ ਖਿਆਲਾਂ ਦੀ ਰੰਗਤ ਦੇ ਦਿੰਦਾ ਹੈ ।

੨. (ਨਾਨਕ) ਪੱਖਪਾਤ ਛੱਡਕੇ, ਤੂੰ ਨਾਮ ਦਾ ਸਿਮਰਨ ਕਰ ਕਿਉਂਕਿ ਨਾਮ ਤੋਂ ਬਿਨਾਂ ਦੂਜਾ ਕੋਈ ਹੋਰ ਬਚਾਰਸਤਾ, ਨਹੀਂ ਹੈ । ੨ ।

### ਮ: ੧

**੧. ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ ।**

**੨. ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ ।**

**੩. ਮਝ ਭਰਿ ਦੁਖ ਬਦੁਖ ।**

**੪. ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ । ੩ ।**

### ਪਦ-ਅਰਥ

**ਸਾਗਰੁ**—ਸੰਸਾਰ ਸਾਗਰ; **ਗੁਣੀ**—ਤ੍ਰੈਗੁਣੀ; **ਹਾਥਾਲਾ**—ਥਾਹ, ਤਹਿ; **ਮਝ**—ਵਿਚਲਾ, ਅੰਦਰਲਾ ।

### ਟੀਕਾ

੧. ਇਹ ਤ੍ਰੈਗੁਣੀ ਸੰਸਾਰ ਸਾਗਰ ਅਤਿ ਡੂੰਘਾ ਹੈ, ਇਸ ਦੀ ਹਾਥ ਕਿਸੇ ਨੇ ਨਹੀਂ ਲਭੀ ।

੨. ਪਰ ਜੇ ਮੈਨੂੰ ਮੇਰਾ ਮਹਾਨ ਤੇ ਬੇਪਰਵਾਹ ਗੁਰੂ ਮਿਲ ਪਏ, ਤਾਂ ਮੈਂ ਇਸ ਸੰਸਾਰ ਸਾਗਰ ਤੋਂ ਪਾਰ ਲੰਘ ਜਾਵਾਂ ।

੩. ਇਸ ਸੰਸਾਰ ਦਾ ਅੰਦਰ ਦੁਖਾਂ ਨਾਲ ਭਰਿਆ ਹੈ ।

੪. (ਨਾਨਕ), ਸੱਚੇ ਨਾਮ ਦੇ ਸਿਮਰਨ ਤੋਂ ਬਿਨਾਂ ਕਿਸੇ ਦੀ ਭੁਖ (ਮਾਇਆ ਦੀ ਤ੍ਰਿਸ਼ਨਾ) ਨਹੀਂ ਉਤਰਦੀ । ੩ ।

### ੧੫

### ਸਲੋਕੁ ਮ: ੧

**੧. ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ ।**

**੨. ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ।**

**੩. ਕਉਣੁ ਮੂਆ ਕਉਣੁ ਮਾਰਸੀ ਕਉਣੁ ਆਵੈ ਕਉਣੁ ਜਾਇ ।**

**੪. ਕਉਣੁ ਰਹਸੀ ਨਾਨਕਾ ਕਿਸ ਕੀ ਸੁਰਤਿ ਸਮਾਇ । ੧ ।**

## ਟੀਕਾ

੧. ਇਹੀ ਗੱਲ ਵਖਾਣੀ (ਦਸੀ) ਜਾਂਦੀ ਸੁਣੀਦੀ ਹੈ ਕਿ ਸੁਰਗ, ਧਰਤੀ ਤੇ ਪਾਤਾਲ (ਤਿੰਨਾਂ ਲੋਕਾਂ ਵਿਚ) ਪ੍ਰਭੂ ਇਕ ਆਪ ਹੀ ਆਪ ਹੈ ।

੨. ਉਸ ਦਾ ਹੁਕਮ ਉਲੰਘਿਆ ਨਹੀਂ ਜਾ ਸਕਦਾ, ਜੋ ਲੇਖ ਉਸ ਨੇ ਜੀਵ ਲਈ ਲਿਖਿਆ ਹੈ ਉਹ ਜੀਵ ਦੇ ਨਾਲ ਨਾਲ ਚਲਦਾ ਹੈ ।

੩. ਸੋ (ਨਾਨਕ) ਕੌਣ ਮਰਦਾ ਹੈ, ਕੌਣ ਮਾਰਦਾ ਹੈ, ਕੌਣ ਜੰਮਦਾ ਹੈ, ਕੌਣ ਜਾਂਦਾ ਹੈ (ਸਭ ਉਸ ਦੇ ਹੁਕਮ ਵਿਚ ਹੀ ਹੋ ਰਹਿਆ ਹੈ)

੪. ਕੌਣ ਆਨੰਦ ਨੂੰ ਪ੍ਰਾਪਤ ਹੁੰਦਾ ਹੈ ਤੇ ਕਿਸ ਦੀ ਸੁਰਤੀ ਹਰੀ ਵਿਚ ਸਮਾਂਦੀ ਹੈ (ਇਹ ਭੀ ਉਸ ਦੇ ਹੁਕਮ ਵਿਚ ਹੀ ਹੋ ਰਹਿਆ ਹੈ) । ੧ ।

### ਮ: ੧

**੧. ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ।**
**੨. ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ।**
**੩. ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ।**
**੪. ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ।**
**੫. ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ । ੨ ।**

### ਪਦ-ਅਰਥ

**ਪਉਣੁ**—ਸੁਆਸਾਂ; **ਥਕੀ**—ਮੁਕ ਗਈ; **ਲੋਇਣੀ**—ਅੱਖਾਂ ਵਾਲੇ; **ਚੂਨੜੀ**—ਪ੍ਰਭੂ ਵਿਚ; **ਝਕੋਲਿਆ**—ਮੁਸ਼ਕ ਨਾਲ ਸੁਗੰਧਿਤ ਹੋ ਕੇ ਲਪਟਾਂ ਦੇਣਾ ।

## ਟੀਕਾ

੧. ਜੋ ਜੀਵ ਹਉਮੈਂ ਦਾ ਮਾਰਿਆ ਹੋਇਆ ਹੈ, ਜਿਸ ਨੂੰ 'ਮੈਂ' 'ਮੈਂ' ਨੇ ਮਾਰਿਆ ਹੈ ਉਸ ਦੇ ਸੁਆਸ (ਜੀਵਨ) ਦਰਿਆਂ ਵਾਂਗ ਚਲਦੇ (ਠਾਠਾਂ ਮਾਰਦੇ) ਹਨ (ਤ੍ਰਿਸ਼ਨਾ ਕਾਂਗ ਚਲਦੀ ਰਹਿੰਦੀ ਹੈ) ।

੨. ਪਰ (ਨਾਨਕ) ਜਦੋਂ ਮਨ ਨਾਮ ਵਿਚ ਰੰਗਿਆ ਜਾਂਦਾ ਹੈ, ਤ੍ਰਿਸ਼ਨਾ ਮੁਕ ਜਾਂਦੀ ਹੈ ।

੩. ਉਸ ਦੀਆਂ ਅੱਖਾਂ ਨੇਤ੍ਰ ਵਾਲੇ ਹਰੀ ਵਿਚ ਸਮਾ ਜਾਂਦੀਆਂ ਹਨ ਅਤੇ ਉਸ ਦੀ ਕੰਨ-ਸੁਰਤ ਕੰਨਾਂ ਵਾਲੇ ਹਰੀ ਵਿਚ ਸਮਾ ਜਾਂਦੀ ਹੈ (ਭਾਵ ਜਸ ਸੁਣਨ ਵਿਚ ਲੀਨ ਹੋ ਜਾਂਦੇ ਹਨ) ।

੪. ਜੀਭ ਰਸਾਂ ਦੇ ਘਰ ਹਰੀ ਵਿਚ ਰਸ ਚੂੰਘਣ ਵਾਲੀ ਹੋ ਜਾਂਦੀ ਹੈ, ਹਰੀ ਲਾਲ ਨੂੰ ਜਪ ਕੇ ਰੰਗੀ ਜਾਂਦੀ ਹੈ।

੫. ਮਨ (ਅੰਦਰ) ਨਾਮ ਵਿਚ ਸੁਗੰਧਿਤ ਹੋ ਕੇ ਲੱਪਟਾਂ ਦਿੰਦਾ ਹੈ-ਐਸੇ ਜੀਵਨ ਦਾ ਮੁਲ ਨਹੀਂ ਪੈ ਸਕਦਾ। ੨।

## ੧੯

੧. ਹਉਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ ਨਾਹਿ।
੨. ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ।
੩. ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ।
੪. ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ।
੫. ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ।
੬. ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ।
੭. ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ। ੧।

## ਟੀਕਾ

੧. ਹੇ ਪ੍ਰਭੂ, ਜਦੋਂ ਮੈਂ ਹਉਮੈਂ ਕਰਦਾ ਹਾਂ ਤਾਂ ਤੂੰ ਅੰਦਰ ਪ੍ਰਗਟ ਨਹੀਂ ਹੁੰਦਾ ਤੇ ਜਦੋਂ ਤੂੰ ਅੰਦਰ ਪ੍ਰਗਟ ਹੁੰਦਾ ਹੈਂ ਤਾਂ ਮੇਰੀ ਹਉਮੈਂ ਮੁਕ ਜਾਦੀ ਹੈ।

੨. ਹੇ ਗਿਆਨੀ ਜੀਵ, ਪ੍ਰਭੂ ਦੀ ਇਹ ਅਕਥ (ਡੂੰਘੇ ਭੇਦ ਵਾਲੀ) ਗੱਲ ਸਮਝ।

੩. ਗੁਰੂ ਤੋਂ ਬਿਨਾਂ ਇਹ ਅਸਲੀਅਤ ਨਹੀਂ ਲੱਭਦੀ ਕਿ ਅਲੱਖ ਪ੍ਰਭੂ ਸਭ ਦੇ ਅੰਦਰ ਵਸਦਾ ਹੈ।

੪. ਜੇ ਸਤਿਗੁਰ ਮਿਲੇ ਤਾਂ ਇਹ ਭੇਦ ਉਦੋਂ ਪਤਾ ਲਗਦਾ ਹੈ ਜਦੋਂ ਸਤਿਗੁਰੂ ਦਾ ਸ਼ਬਦ ਮਨ ਵਿਚ ਵਸਦਾ ਹੈ।

੫. ਜਿਸ ਦੀ ਹਉਮੈਂ ਮਿਟ ਜਾਂਦੀ ਹੈ, ਉਸ ਦਾ ਭਰਮ ਭਉ ਵੀ ਮਿਟ ਜਾਂਦਾ ਹੈ, ਉਸ ਦੇ ਜਨਮ ਮਰਨ ਦਾ ਦੁਖ ਵੀ ਮਿਟ ਜਾਂਦੇ ਹਨ।

੬. ਗੁਰੂ ਦੇ ਉਪਦੇਸ਼ ਨਾਲ ਅਲੱਖ ਪ੍ਰਭੂ ਲਖਾਈਦਾ ਹੈ, ਗੁਰੂ ਦੀ ਉੱਤਮ ਮੱਤ (ਉਜਲ ਮੱਤ) ਦੁਆਰਾ ਜੀਵ ਆਪਣੇ ਆਪ ਨੂੰ ਸੰਸਾਰ ਸਾਗਰ ਤੋਂ ਤਰਾਂਦੇ ਹਨ।

੭. ਹੇ ਨਾਨਕ, ਤੁਸੀਂ ਵੀ ਇਹ ਜਾਪ ਜਪੋ ਕਿ ਉਹ ਮੈਂ ਹਾਂ ਤੇ ਮੈਂ ਉਹ ਹਾਂ (ਇਸ ਤਰ੍ਹਾਂ ਉਸ ਨੂੰ ਜਪ ਕੇ ਉਸ ਨਾਲ ਅਭੇਦ ਹੋ ਜਾਉ) ਇਹ ਜਾਪ ਉਸਦਾ ਹੈ ਜਿਸ ਵਿਚ ਤ੍ਰਿਲੋਕੀ ਸਮਾਈ ਹੋਈ ਹੈ। ੧।

੨੦

ਮ: ੧

੧. ਜਿਨਿ ਕੀਆ ਤਿਨਿ ਦੇਖਿਆ ਆਪੇ ਜਾਣੈ ਸੋਇ ।

੨. ਕਿਸ ਨੋ ਕਹੀਐ ਨਾਨਕਾ ਜਾ ਘਰਿ ਵਰਤੈ ਸਭੁ ਕੋਇ । ੨ ।

## ਟੀਕਾ

੧. ਜਿਸ ਪ੍ਰਭੂ ਨੇ ਇਹ ਸੰਸਾਰ ਬਣਾਇਆ ਹੈ, ਉਹੀ ਇਸ ਦੀ ਸਾਰ ਕਰਦਾ ਹੈ, ਉਹ ਆਪ ਹੀ ਹਰ ਇਕ ਦੇ ਦਿਲ ਦੀ ਹਾਲਤ ਜਾਣਦਾ ਹੈ (ਆਪੇ ਜੀਵਾਂ ਦੀਆਂ ਸਹੀ ਲੋੜਾਂ ਜਾਣਦਾ ਹੈ ਤੇ ਉਨ੍ਹਾਂ ਲੋੜਾਂ ਅਨੁਸਾਰ ਦਿੰਦਾ ਹੈ) ।

੨. ਹੇ ਨਾਨਕ, ਕਿਸੇ ਹੋਰ ਅਗੇ ਅਰਜ਼ੋਈ ਕਰਨੀ ਵਿਅਰਥ ਹੈ ਜਦੋਂ ਹਰ ਹਿਰਦੇ ਵਿਚ ਪ੍ਰਭੂ ਆਪ ਵਸ ਰਹਿਆ ਹੈ (ਤੇ ਸਭ ਕੁਝ ਜਾਣਦਾ ਹੈ) । ੨ ।

ੴ ਸਤਿਗੁਰ ਪ੍ਰਸਾਦਿ ॥

## ਤੁਖਾਰੀ ਛੰਤ ਮਹਲਾ ੧

### ਬਾਰਹਮਾਹਾ

੧

੧. ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ।
੨. ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ ।
੩. ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ।
੪. ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ।
੫. ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ।
੬. ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮਰਾਮਾ । ੧ ।

### ਪਦ-ਅਰਥ

**ਤੂ**—(ਹੇ ਪ੍ਰਭੂ) ਤੂੰ (ਸੁਣ); **ਕਿਰਤ ਕਰੰਮਾ**—ਕੀਤੇ ਕਰਮਾਂ ਦੀ ਕਿਰਤ ਅਨੁਸਾਰ; **ਪੁਰਬਿ**—ਪਿਛਲੇ ਜਨਮਾਂ ਵਿਚ; **ਸਿਰਿ ਸਿਰਿ**—ਹਰ ਇਕ ਜੀਵ ਨੇ; **ਸਹੰਮਾ**—ਸਹਮ, ਦੁਖ; **ਗਤਿ**—ਹਾਲਤ; **ਦੁਹੇਲੀ**—ਦੁਖੀ; **ਬੇਲੀ**—ਮਿੱਤਰ, ਮਦਦ ਕਰਨ ਵਾਲਾ; **ਨਿਰੰਕਾਰੀ**—ਨਿਰੰਕਾਰ ਪ੍ਰਭੂ ਦੀ; **ਸੁਕਰਮਾ**—ਸ੍ਰੇਸ਼ਟ ਕਰਮ; **ਪੰਥੁ**—ਰਸਤਾ; **ਨਿਹਾਲੇ**—ਤੱਕ ਰਹੀ ਹੈ; **ਸਾਧਨ**—ਇਸਤ੍ਰੀ; **ਆਤਮਰਾਮਾ**—ਸਰਬ ਵਿਆਪਕ ਪ੍ਰਭੂ ।

## ਟੀਕਾ

੧. (ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਸੰਬੋਧਨ ਕਰਦੀ ਹੈ) ਹੇ ਪ੍ਰਭੂ, ਤੂੰ ਸੁਣ, ਆਪਣੇ ਆਪਣੇ ਪਿਛਲੇ ਕਮਾਏ ਹੋਏ ਕਰਮਾਂ ਦੀ ਕਿਰਤ-ਕਮਾਈ ਅਨੁਸਾਰ,

੨. ਹਰ ਇਕ ਜੀਵਨ ਨੇ ਸੁਖ ਤੇ ਦੁੱਖ ਪ੍ਰਾਪਤ ਕੀਤਾ ਹੈ-ਪਰ ਜੋ ਵੀ ਤੂੰ ਦੇਵੇਂ ਸੋਈ ਉਸ ਜੀਵ ਲਈ ਭਲਾ ਹੈ (ਮੈਂ ਵੀ ਆਪਣੇ ਕਰਮਾਂ ਕਰਕੇ ਹੀ ਤੈਥੋਂ ਵਿਛੜੀ ਹਾਂ) ।

੩. ਹੇ ਪ੍ਰਭੂ, ਮੈਂ ਤੇਰੀ ਰਚਨਾ (ਪੈਦਾਵਾਰ) ਹਾਂ, ਵੇਖ ਤੇਰੇ ਬਿਨਾਂ ਮੇਰੀ ਕੀ ਹਾਲਤ ਹੋ ਰਹੀ ਹੈ, ਮੈਂ ਤਾਂ ਇਕ ਘੜੀ ਵੀ ਤੇਰੇ ਬਿਨਾਂ ਨਹੀਂ ਜੀ ਸਕਦੀ ।

੪. ਮੈਂ ਜੀਵ-ਇਸਤ੍ਰੀ ਪਤੀ-ਪ੍ਰਭੂ ਬਿਨਾਂ ਦੁੱਖੀ ਹਾਂ, ਮੇਰਾ ਹੋਰ ਕੋਈ ਬੇਲੀ ਨਹੀਂ ਹੈ (ਮਿਹਰ ਕਰ ਕਿ) ਮੈਂ ਗੁਰੂ ਦੁਆਰਾ ਤੇਰਾ ਨਾਮ ਅੰਮ੍ਰਿਤ ਪੀਵਾਂ ।

੫. ਅਸੀਂ ਜੀਵ ਨਿਰੰਕਾਰ ਦੀ ਰਚਨਾ ਵਿਚ ਮਸਤ ਹਾਂ, ਹਾਲਾਂ ਕਿ ਪ੍ਰਭੂ ਨੂੰ ਮਨ ਵਿਚ ਵਸਾਣਾ ਹੀ ਸਭ ਤੋਂ ਸ੍ਰੇਸ਼ਟ ਕਰਮ ਹੈ ।

੬. (ਨਾਨਕ) ਹੇ ਸਰਬ ਵਿਆਪਕ ਪ੍ਰਭੂ, ਤੂੰ ਇਸ ਜੀਵ-ਇਸਤ੍ਰੀ ਦੀ ਬੇਨਤੀ ਸੁਣ, ਉਹ ਤੇਰਾ ਹੀ ਰਸਤਾ ਵੇਖ ਰਹੀ ਹੈ । ੧ ।

## ੨

**੧. ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ।**
**੨. ਸਾਧਨ ਸਭਿ ਰਸ ਚੋਲੇ ਅੰਕਿ ਸਮਾਣੀਆ ।**
**੩. ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ।**
**੪. ਨਵ ਘਰ ਥਾਪਿ ਮਹਲ ਘਰੁ ਊਚਉ ਨਿਜਘਰਿ ਵਾਸੁ ਮੁਰਾਰੇ ।**
**੫. ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ ।**
**੬. ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ।੨।**

## ਪਦ-ਅਰਥ

**ਬਾਬੀਹਾ**—ਚਿਤ ਰੂਪੀ ਪਪੀਹਾ; **ਕੋਕਿਲ**—ਜੀਭ ਰੂਪੀ ਕੋਇਲ; **ਚੋਲੈ**—ਖਾਂਦੀ ਹੈ, ਮਾਣਦੀ ਹੈ; **ਅੰਕਿ**—ਅੰਗਾਂ ਨਾਲ, ਦਿਲ ਵਿਚ; **ਨਵ ਘਰ**—ਨੌਂ ਗੋਲਕਾਂ; **ਥਾਪਿ**—ਅਸਥਾਪਨ ਕਰ ਕੇ, ਬਣਾ ਕੇ; **ਮੁਰਾਰੇ**—ਮੁਰ ਰਾਖਸ਼ ਦੇ ਵੈਰੀ, ਪ੍ਰਭੂ; **ਨਿਸ ਬਾਸੁਰ**—ਰਾਤ ਦਿਨ; **ਚਵੈ**—ਬੋਲਦਾ ਹੈ; **ਸੁਹਾਵੈ**—ਸੋਭਦੀ ਹੈ ।

## ਟੀਕਾ

੧. (ਮੈਂ ਸੁਣਦੀ ਹਾਂ) ਪਪੀਹਾ 'ਪ੍ਰਿਉ ਪ੍ਰਿਉ' ਕਰਦਾ ਹੈ, ਕੋਇਲ ਆਪਣੀ ਮਿੱਠੀ ਬੋਲੀ ਬੋਲਦੀ ਹੈ (ਤਿਵੇਂ ਮੈਂ ਜੀਵ ਇਸਤ੍ਰੀ ਦਾ ਚਿਤ-ਰੂਪ ਪਪੀਹਾ ਵੀ ਪਤੀ ਪਤੀ ਕਰਦਾ ਹੈ ਤੇ ਜੀਭ ਰੂਪ ਕੋਇਲ ਪਿਆਰ ਦੀਆਂ ਬੋਲੀਆਂ ਬੋਲਦੀ ਹੈ)।

੨. ਇਹ ਜੀਵ-ਇਸਤ੍ਰੀ ਸਾਰੇ ਸੁਆਦ ਮਾਣ ਲੈਂਦੀ ਹੈ ਕਿਉਂਕਿ ਪ੍ਰਭੂ-ਪਤੀ ਦੇ ਅੰਗਾਂ ਨਾਲ ਵਸਦੀ ਹੈ।

੩. ਪ੍ਰਭੂ-ਪਤੀ ਦੇ ਅੰਗਾਂ ਨਾਲ ਉਹ ਜੀਵ-ਇਸਤ੍ਰੀ ਵਸਦੀ ਹੈ ਜੋ ਉਸ ਨੂੰ ਭਾ ਜਾਂਦੀ ਹੈ ਤੇ ਉਹੋ ਇਸਤ੍ਰੀ ਸੁਹਾਗਣ ਹੁੰਦੀ ਹੈ।

੪. (ਪਤੀ ਦਾ ਟਿਕਾਣਾ ਕਿਥੇ ਵੇਖਦੀ ਹੈ ?) ਪਤੀ ਨੇ ਸਰੀਰ ਰੂਪ ਮਹਲ ਦੀਆਂ ਨੌਂ ਗੋਲਕਾਂ ਰਚ ਕੇ ਉਸ ਵਿਚ ਆਪਣੇ ਵਸਣ ਲਈ ਉੱਚਾ ਨਿਵਾਸ ਅਸਥਾਨ (ਦਸਮ ਦੁਆਰ ਅਰਥਾਤ ਨਿਜ ਘਰ) ਬਣਾਇਆ ਹੈ। ਮੁਰਾਰੀ ਦਾ ਵਾਸ ਉਸ ਨਿਜ ਘਰ ਵਿਚ (ਸ੍ਵੈ-ਸਰੂਪ ਵਿਚ) ਹੈ।

੫. ਹੇ ਪ੍ਰਭੂ-ਪਤੀ, ਮੈਂ ਜੀਵ-ਇਸਤ੍ਰੀ ਸਾਰੀ ਦੀ ਸਾਰੀ (ਤਨ-ਮਨ ਦੁਆਰਾ) ਤੇਰੀ ਹਾਂ, ਤੂੰ ਮੇਰਾ ਪ੍ਰੀਤਮ (ਪਿਆਰਾ) ਹੈਂ-ਇਹ ਜੀਵ ਇਸਤ੍ਰੀ ਰਾਤ ਦਿਨ ਤੈਨੂੰ ਪ੍ਰੇਮ ਨਾਲ ਸਿਮਰਦੀ ਹੈ।

੬. (ਨਾਨਕ) ਇਸ ਦਾ ਚਿੱਤ ਰੂਪ ਪਪੀਹਾ ਪਤੀ ਪਤੀ ਕਰਦਾ ਹੈ ਤੇ ਇਸ ਦੀ ਜੀਭ ਰੂਪ ਕੋਇਲ ਸ਼ਬਦ ਦੁਆਰਾ ਸੋਭ ਰਹੀ ਹੈ। ੨।

੩

**੧. ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ।**

**੨. ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ।**

**੩. ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ।**

**੪. ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ।**

**੫. ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ।**

**੬. ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ। ।੩।**

## ਪਦ-ਅਰਥ

**ਭਿਨੇ**—ਭਿੱਜੇ ਹੋਏ; **ਰਵਤ ਰਵੰਨੇ**—ਸਿਮਰਨ ਨਾਲ ਹਰੀ ਮਨ ਵਿਚ ਸਮਾਇਆ ਹੈ; **ਕੇਰਾ**—ਦਾ; **ਓਟ ਗਹੀ**—ਆਸਰਾ ਪਕੜਿਆ ਹੈ; **ਦ੍ਰਿਸਟਿ**—ਨਜ਼ਰ; **ਦੀਰਘ**—ਲੰਮੀ; **ਧੀਰਾ**—ਧੀਰਜ ਵਾਲਾ ।

## ਟੀਕਾ

੧. ਹੇ ਪ੍ਰਭੂ, ਆਪਣੇ ਪ੍ਰੀਤਮ ਹਰੀ ਦੇ ਰਸ ਵਿਚ ਭਿੱਜੇ ਹੋਏ (ਦਾ ਹਾਲ) ਸੁਣ,

੨. ਉਸ ਦਾ ਹਾਲ, ਜਿਸ ਦੇ ਮਨ ਤਨ ਵਿਚ ਹਰੀ-ਸਿਮਰਨ ਨਾਲ ਹਰੀ ਇਉਂ ਸਮਾ ਗਇਆ ਹੋਇਆ ਹੈ ਕਿ ਉਸ ਨੂੰ ਉਹ ਘੜੀ ਭਰ ਵੀ ਨਹੀਂ ਵਿਸਰਦਾ (ਜੀਵ ਇਸਤ੍ਰੀ ਆਪਣਾ ਹੀ ਹਾਲ ਦਸਣਾ ਚਾਹੁੰਦੀ ਹੈ) ।

੩. (ਹੇ ਪ੍ਰਭੂ) ਮੈਂ ਤੈਨੂੰ ਘੜੀ ਭਰ ਵੀ ਕਿਵੇਂ ਵਿਸਾਰਾਂ ? ਮੈਂ ਤੇਰੇ ਤੋਂ ਕੁਰਬਾਨ ਹਾਂ, ਮੈਂ ਤਾਂ ਤੇਰੇ ਗੁਣ ਗਾ ਕੇ ਜੀਂਦਾ ਹਾਂ ।

੪. (ਤੇਰੇ ਬਿਨਾਂ) ਮੇਰਾ ਕੋਈ ਨਹੀਂ ਹੈ ਤੇ ਮੈਂ ਕਿਸ ਹੋਰ ਦਾ ਹੋ ਸਕਦਾ ਹਾਂ (ਨਹੀਂ ਹੋ ਸਕਦਾ) ਪ੍ਰਭੂ-ਯਾਦ ਤੋਂ ਬਿਨਾਂ ਮੇਰਾ ਮਨ ਧੀਰਜ ਨਹੀਂ ਪਕੜਦਾ ।

੫. ਜਿਸ ਮਨੁੱਖ ਨੇ ਪ੍ਰਭੂ ਦਾ ਆਸਰਾ ਪਕੜਿਆ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ ਦੇ ਚਰਨ ਵਸੇ ਹਨ, ਉਸ ਦਾ ਸਰੀਰ ਪਵਿਤਰ ਹੋ ਜਾਂਦਾ ਹੈ,

੬. (ਨਾਨਕ) ਉਹ ਲੰਬੀ ਨਜ਼ਰ ਵਾਲਾ ਹੋ ਜਾਂਦਾ ਹੈ, ਸੁਖ ਮਾਣਦਾ ਹੈ, ਤੇ ਗੁਰੂ-ਸ਼ਬਦ ਦੁਆਰਾ ਉਸ ਦਾ ਮਨ ਧੀਰਜ ਫੜਦਾ ਹੈ । ੩ ।

### ੪

**੧. ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ।**

**੨. ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ।**

**੩. ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ।**

**੪. ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ।**

**੫. ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ।**

**੬. ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ।੪।**

## ਪਦ-ਅਰਥ

**ਬਰਸੈ**—ਵਰ੍ਹਦੀ ਹੈ; **ਅੰਮ੍ਰਿਤ**—ਨਾਮ ਅੰਮ੍ਰਿਤ; **ਧਨ**—ਇਸਤ੍ਰੀ; **ਊਭੀ**—ਖੜੀ ਹੋ ਕੇ; **ਸਾਰੀ**—ਸੰਭਾਲਦੀ ਹੈ; **ਕੰਤਿ**—ਪ੍ਰਭੂ-ਪਤੀ ਨੇ; **ਰਵੈ**—ਭੋਗਦਾ ਹੈ, **ਉਨਵਿ**—ਝੁਕ ਕੇ; **ਘਨ**—ਬੱਦਲ ।

## ਟੀਕਾ

੧. ਜਿਸ ਜੀਵ-ਇਸਤ੍ਰੀ ਦੇ ਹਿਰਦੇ ਵਿਚ ਨਾਮ-ਰੂਪ ਅੰਮ੍ਰਿਤ ਦੀਆਂ ਸੁਹਾਵਣੀਆਂ ਬੂਦਾਂ ਦੀ ਧਾਰਾ ਵਰ੍ਹਦੀ ਹੈ ।

੨. ਉਸ ਨੂੰ ਸਜਣ-ਪ੍ਰਭੂ ਸੁੱਤੇ-ਸਿਧ ਮਿਲ ਪੈਂਦਾ ਹੈ, ਪ੍ਰਭੂ ਨਾਲ ਉਸ ਦੀ ਪ੍ਰੀਤ ਬਣ ਗਈ ਹੁੰਦੀ ਹੈ ।

੩. ਹਰੀ-ਪ੍ਰਭੂ ਹਿਰਦੇ-ਮੰਦਰ ਵਿਚ ਤਦੋਂ ਹੀ ਆਉਂਦਾ ਹੈ ਜਦੋਂ ਉਸ ਨੂੰ ਭਾਉਂਦਾ ਹੈ । ਇਸ ਲਈ ਮੈਂ ਇਸਤ੍ਰੀ ਉਸ ਦੀ ਉਡੀਕ ਵਿਚ ਖੜੀ ਹੋ ਕੇ ਉਸ ਦੇ ਗੁਣਾਂ ਨੂੰ ਸੰਭਾਲਦੀ ਹਾਂ (ਤਾਂ ਜੋ ਪ੍ਰਸੰਨ ਹੋ ਕੇ ਮੈਨੂੰ ਵੀ ਮਿਲ ਪਏ)।

੪. ਘਰ ਘਰ ਵਿਚ ਉਹ ਹਰੀ ਸੁਹਾਗਣਾਂ ਨੂੰ ਮਾਣਦਾ ਹੈ, ਫਿਰ ਮੈਨੂੰ ਉਸ ਕੰਤ ਨੇ ਵਿਸਾਰ ਦਿਤਾ ਹੈ ।

੫. (ਹੁਣ ਮੇਰੇ ਵੀ ਭਾਗ ਜਾਗੇ ਹਨ ਕਿਉਂਕਿ) ਝੁੱਕ ਕੇ ਬੱਦਲ ਆਏ ਹਨ, ਸੁਭਾਵਿਕ ਵਰਖਾ ਹੋਈ ਹੈ (ਨਾਮ-ਅੰਮ੍ਰਿਤ ਮੇਰੇ ਹਿਰਦੇ ਵਿਚ ਆ ਵਸਿਆ ਹੈ) ਮੇਰੇ ਮਨ ਤਨ ਵਿਚ ਉਸ ਦਾ ਪ੍ਰੇਮ ਸੁਖਾਂਦਾ ਹੈ ।

੬. (ਨਾਨਕ, ਮੈਂ ਜਾਣਦੀ ਹਾਂ ਕਿ) ਜਦੋਂ ਵੀ ਗੁਰੂ ਦੀ ਬਾਣੀ ਦਾ ਅੰਮ੍ਰਿਤ ਵਰ੍ਹਦਾ ਹੈ, ਉਹ ਹਰੀ ਵੀ ਕਿਰਪਾ ਕਰਕੇ ਮਨ ਵਿਚ ਆ ਵਸਦਾ ਹੈ (ਮੇਰੇ ਅੰਦਰ ਵੀ ਜ਼ਰੂਰ ਆ ਵਸੇਗਾ) । ੪ ।

## ੫

**੧. ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ।**

**੨. ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ।**

**੩. ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ।**

**੪. ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ।**

**੫. ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ।**

**੬. ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ । ੫ ।**

## ਪਦ-ਅਰਥ

**ਬਨ ਫੂਲੇ**—ਜੰਗਲ (ਬਨਸਪਤੀ) ਫੂਲ ਪਈ ਹੈ; **ਮੰਝ**—ਵਿਚ; **ਬਾਰਿ**—ਜੂਹ; **ਬਿਰਹਿ**—ਵਿਛੋੜੇ ਕਰਕੇ; **ਬਿਰੋਧ**—ਖਿੱਚਾ ਖਿੱਚੀ; **ਛੀਜੈ**—ਟੁੱਟ ਰਹਿਆ ਹੈ ।

## ਟੀਕਾ

੧. ਚੇਤ ਦਾ ਮਹੀਨਾ ਬਸੰਤ ਦਾ ਮੌਸਮ ਹੈ ਤੇ (ਪ੍ਰਭੂ ਪਤੀ ਦੇ ਪਿਆਰ ਵਾਲੀ ਜੀਵ-ਇਸਤ੍ਰੀ ਲਈ) ਚੰਗਾ ਹੈ, (ਫੁਲਾਂ ਉਤੇ ਸੁਹਣੇ ਭੌਰੇ ਬੈਠੇ ਹਨ)।

੨. ਖੁਲ੍ਹੀ ਜੂਹ ਵਿਚ ਬਨਸਪਤੀ ਫੁਲ ਪਈ ਹੈ (ਮੇਰੇ ਹਿਰਦੇ ਘਰ ਵਿਚ ਵੀ ਬਨਾਸਪਤੀ ਫੁਲ ਪਏ) ਜੇ ਇਸ ਸਮੇਂ ਪ੍ਰਭੂ-ਪਤੀ ਮੇਰੇ ਹਿਰਦੇ-ਘਰ ਵਿਚ ਆ ਪਹੁੰਚੇ।

੩. ਪਰ ਜੇ ਪ੍ਰਭੂ-ਪ੍ਰੀਤਮ ਹਿਰਦੇ-ਘਰ ਵਿਚ ਨਾ ਆਵੇ ਤਾਂ ਜੀਵ-ਇਸਤ੍ਰੀ ਕਿਵੇਂ ਸੁਖੀ ਹੋ ਸਕਦੀ ਹੈ ? ਉਸ ਦਾ ਸਰੀਰ ਵਿਛੋੜੇ ਦੀ ਖਿੱਚਾ-ਖਿੱਚੀ ਕਾਰਨ ਸਗੋਂ ਟੁੱਟਦਾ ਹੈ।

੪. ਕੋਇਲ ਅੰਬ ਦੇ ਰੁੱਖ ਤੇ ਮਿੱਠੇ ਬੋਲ ਬੋਲਦੀ ਹੈ ਪਰ ਮੈਂ ਕਿਵੇਂ ਆਪਣੇ ਦਿਲ ਦੇ ਅੰਦਰਲੇ (ਵਿਛੋੜੇ ਦੇ) ਦੁਖ ਨੂੰ ਸਹਾਰਾਂ।

੫. ਭੌਰਾ (ਮੌਜ ਵਿਚ) ਫੁਲਾਂ ਅਤੇ ਸ਼ਾਖਾਂ ਤੇ ਭੌਂ ਰਹਿਆ ਹੈ, ਪਰ ਹੇ ਮਾਏ, (ਵਿਛੋੜੇ ਕਾਰਨ) ਮੈਂ ਕਿਵੇਂ ਜੀਵਾਂ, ਮੇਰੇ ਲਈ ਤਾਂ ਜੀਵਨ ਸਗੋਂ ਮੌਤ ਬਣਿਆ ਹੋਇਆ ਹੈ।

੬. (ਨਾਨਕ) ਇਹ ਜੀਵ-ਇਸਤ੍ਰੀ ਚੇਤ ਦੇ ਮਹੀਨੇ ਵਿਚ ਸਹਿਜੇ ਹੀ ਸੁਖ ਪ੍ਰਾਪਤ ਕਰ ਲਏ ਜੇ ਉਹ ਹਿਰਦੇ-ਘਰ ਵਿਚ ਪ੍ਰਭੂ-ਪਤੀ ਨੂੰ ਪਾ ਲਏ। ੫।

## ੬

**੧. ਵੈਸਾਖੁ ਭਲਾ ਸਾਖਾ ਵੇਸ ਕਰੇ।**
**੨. ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ।**
**੩. ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ।**
**੪. ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ।**
**੫. ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ।**
**੬. ਨਾਨਕ ਵੈਸਾਖੀ ਪ੍ਰਭੁ ਭਾਵੈ ਸੁਰਤਿ ਸਬਦਿ ਮਨੁ ਮਾਨਾ। ੬।**

## ਪਦ-ਅਰਥ

**ਸਾਖਾ**—ਸ਼ਾਖਾਂ; **ਧਨ**—ਇਸਤ੍ਰੀ; **ਦੁਆਰਿ**—ਬੂਹੇ ਵਿਚ; **ਦੁਤਰ**—ਜਿਸ ਵਿਚੋਂ ਤਰ ਕੇ ਲੰਘਣਾ ਔਖਾ ਹੈ; **ਅਢੁ**—ਅੱਧੀ ਕੌਡੀ; **ਮਾਨਾ**—ਮੰਨਦੀ ਹਾਂ।

## ਟੀਕਾ

੧. ਵੈਸਾਖ ਦਾ ਮਹੀਨਾ (ਪ੍ਰਭੂ-ਪਤੀ ਦੇ ਪਿਆਰ ਵਾਲੀ ਜੀਵ ਇਸਤ੍ਰੀ ਲਈ) ਹੈ, (ਰੁੱਖਾਂ ਦੀਆਂ) ਸ਼ਾਖਾਂ ਨਵੇਂ ਪੱਤਿਆਂ ਦਾ ਸ਼ਿੰਗਾਰ ਕਰਦੀਆਂ ਹਨ ।

੨. (ਐਸੀ ਸੁਹਾਵਣੀ ਰੁੱਤ ਵਿਚ) ਜੀਵ-ਇਸਤ੍ਰੀ ਆਪਣੇ ਹਿਰਦੇ-ਦਰ ਤੇ ਪ੍ਰਭੂ-ਪਤੀ ਦੀ ਉਡੀਕ ਕਰਦੀ ਹੈ । (ਅਤੇ ਬੇਨਤੀ ਕਰਦੀ ਹੈ ਕਿ ਹੇ ਪ੍ਰਭੂ-ਪਤੀ) ਮਿਹਰ ਕਰਕੇ ਮੇਰੇ ਹਿਰਦੇ-ਘਰ ਵਿਚ ਆਓ ।

੩. ਹੇ ਪਿਆਰੇ-ਪ੍ਰਭੂ ਮੇਰੇ ਹਿਰਦੇ-ਘਰ ਵਿਚ ਆਓ, ਮੈਨੂੰ ਇਸ ਦੁਤਰ ਸੰਸਾਰ ਸਾਗਰ ਤੋਂ ਪਾਰ ਲੰਘਾਓ, ਤੇਰੇ ਬਿਨਾਂ ਮੇਰੀ ਕੀਮਤ ਅੱਧੀ ਕੌਡੀ ਭੀ ਨਹੀਂ ਹੈ ।

੪. (ਪਰ) ਮੇਰੀ ਕੀਮਤ ਕੌਣ ਪਾ ਸਕਦਾ ਹੈ ? ਜੇ (ਗੁਰੂ ਜੋ) ਆਪ ਤੇਰਾ ਦਰਸ਼ਨ ਕਰਦਾ ਹੈ ਮੈਨੂੰ ਵੀ ਪਿਆਰੇ-ਪਤੀ ਦੇ ਦਰਸ਼ਨ ਕਰਾ ਦੇਵੇ,

੫. ਫਿਰ ਮੈਂ ਤੈਨੂੰ ਕਿਤੇ ਦੂਰ ਨਹੀਂ ਵੇਖਾਂਗੀ, ਤੈਨੂੰ ਆਪਣੇ ਅੰਦਰ ਹੀ ਵਸਦਾ ਮੰਨਾਂਗੀ ਮੈਨੂੰ ਹਰੀ-ਮਹਲ ਦੀ ਪਛਾਣ ਹੋ ਜਾਏਗੀ ।

੬. (ਨਾਨਕ) ਵੈਸਾਖ ਵਿਚ ਉਹ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਪ੍ਰਾਪਤ ਕਰ ਲੈਂਦੀ ਹੈ, ਜਿਸ ਦੀ ਸੁਰਤ ਸ਼ਬਦ ਵਿਚ ਜੁੜੀ ਹੈ ਅਤੇ ਜਿਸ ਦਾ ਮਨ ਪਤੀਜ ਗਇਆ ਹੈ । ੬ ।

### ੭

**੧. ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ।**
**੨. ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ ।**
**੩. ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ।**
**੪. ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ।**
**੫. ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ।**
**੬. ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ । ੭ ।**

## ਪਦ-ਅਰਥ

**ਤਾਪਹਿ**—ਤਪ ਰਹੇ ਹਨ; **ਸਰ**—ਵਾਂਗ; **ਭਾਰ**—ਭੱਠ; **ਸਾਰੇਦੀ**—ਯਾਦ ਕਰਦੀ ਹੈ; **ਬੈਰਾਗੀ**—ਮਾਇਆ ਤੋਂ ਨਿਰਲੇਪ ਹਰੀ; **ਕਰਮਿ**—ਬਖ਼ਸ਼ਿਸ਼ ਦੁਆਰਾ; **ਗੁਣ ਗਹਿਲੀ**—ਗੁਣ ਗ੍ਰਹਿਣ ਕਰਨ ਵਾਲੀ ।

## ਟੀਕਾ

੧. ਜੇਠ ਦਾ ਮਹੀਨਾ (ਪ੍ਰਭੂ-ਪਤੀ ਦੇ ਪਿਆਰ ਵਾਲੀ ਜੀਵ ਇਸਤ੍ਰੀ ਲਈ) ਭਲਾ ਹੈ। ਪਿਆਰਾ-ਪ੍ਰਭੂ ਉਸ ਜੀਵ-ਇਸਤ੍ਰੀ ਨੂੰ ਕਿਵੇਂ ਭੁਲ ਸਕਦਾ ਹੈ ?

੨. ਥਲ ਭੱਠ ਵਾਂਗ ਤਪ ਰਹੇ ਹਨ ਅਤੇ ਜੀਵ-ਇਸਤ੍ਰੀ ਬੇਨਤੀ ਕਰ ਰਹੀ ਹੈ।

੩. ਜੀਵ-ਇਸਤ੍ਰੀ ਗੁਣ ਯਾਦ ਕਰਦੀ ਹੈ ਅਤੇ ਇਉਂ ਬੇਨਤੀ ਕਰਦੀ ਹੈ; ਹੇ ਪ੍ਰਭੂ, ਮੈਂ ਤੇਰੇ ਗੁਣ ਯਾਦ ਕਰਦੀ ਹਾਂ ਤਾਂ ਕਿ ਤੈਨੂੰ ਭਾ ਜਾਵਾਂ।

੪. (ਮਾਇਆ ਤੋਂ) ਨਿਰਲੇਪ ਹਰੀ ਆਪਣੇ ਸੱਚੇ ਮਹਲ ਵਿਚ ਰਹਿੰਦਾ ਹੈ; ਹੇ ਪ੍ਰਭੂ ਜੇ ਤੂੰ ਮੈਨੂੰ ਮਹਲ ਵਿਚ ਆਉਣ ਦੀ ਆਗਿਆ ਦੇਵੇਂ ਤਾਂ ਮੈਂ ਆਵਾਂ।

੫. (ਪ੍ਰਭੂ ਬਿਨਾਂ) ਜੀਵ-ਇਸਤ੍ਰੀ ਨਿਮਾਣੀ ਹੈ, ਨਿਤਾਣੀ ਹੈ, ਉਹ ਪ੍ਰਭੂ-ਪਤੀ ਦੇ ਮਹਿਲਾਂ ਦੇ ਸੁਖ ਕਿਵੇਂ ਪਾ ਸਕਦੀ ਹੈ ?

੬. (ਨਾਨਕ) ਜੋ ਜੀਵ-ਇਸਤ੍ਰੀ ਜੇਠ ਵਿਚ ਪ੍ਰਭੂ ਵਰਗੀ ਹੋ ਗਈ ਹੈ ਉਸ ਨੂੰ ਉਹ ਪਛਾਣ ਲੈਂਦਾ ਹੈ, ਉਹ ਆਪਣੀ ਬਖਸ਼ਿਸ਼ ਦੁਆਰਾ ਉਸ ਨੂੰ ਮਿਲਦਾ ਹੈ, ਉਹ ਪ੍ਰਭੂ ਵਾਲੇ ਗੁਣ ਗ੍ਰਹਿਣ ਕਰਨ ਵਾਲੀ ਹੋ ਗਈ ਹੋਈ ਹੈ। ੭।

## ੮

**੧. ਆਸਾੜੁ ਭਲਾ ਸੂਰਜੁ ਗਗਨਿ ਤਪੈ।**

**੨. ਧਰਤੀ ਦੂਖ ਸਹੈ ਸੋਖੈ ਅਗਨਿ ਭਖੈ।**

**੩. ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ।**

**੪. ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ।**

**੫. ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ।**

**੬. ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ।੮।**

## ਪਦ-ਅਰਥ

**ਗਗਨਿ**—ਆਕਾਸ਼ ਵਿਚ; **ਸੋਖੈ**—ਸੁੱਕਦੀ ਹੈ; **ਅਗਨਿ ਭਖੈ**—ਅਗਨੀ ਭਖ (ਖਾ) ਰਹੀ ਹੈ; **ਰਸੁ**—ਪਾਣੀ; **ਸੋਖੈ**—ਸੁਕਾਂਦੀ ਹੈ; **ਮਰੀਐ ਧੋਖੈ**—ਧੁਖ ਧੁਖ ਕੇ ਮਰੀਦਾ ਹੈ; **ਕਿਰਤੁ**—ਕੰਮ; **ਨ ਹਾਰੇ**—ਨਹੀਂ ਛਡਦਾ; **ਇਹੁ ਮਨੁ**—ਐਸਾ ਮਨ।

## ਟੀਕਾ

੧. ਆਸਾੜ ਦਾ ਮਹੀਨਾ (ਪ੍ਰਭੂ ਪਤੀ ਦੇ ਪਿਆਰ ਵਾਲੀ ਜੀਵ-ਇਸਤ੍ਰੀ ਲਈ) ਭਲਾ ਹੈ। ਸੂਰਜ ਆਕਾਸ਼ ਵਿਚ ਤੱਪ ਰਹਿਆ ਹੈ;

੨. ਧਰਤੀ ਦੁਖ ਸਹਿੰਦੀ ਹੈ, ਸੁੱਕ ਰਹੀ ਹੈ (ਮਾਨੋਂ) ਅਗਨੀ ਭਖ (ਖਾ) ਰਹੀ ਹੈ।

੩. ਸੂਰਜ ਦੀ ਅਗਨੀ ਰਸ (ਪਾਣੀ) ਨੂੰ ਸੁੱਕਾਂਦੀ ਹੈ, ਧੁਖ ਧੁਖ ਕੇ ਮਰੀਦਾ ਹੈ। (ਸਭ ਜੀਵ ਔਖੇ ਹਨ ਗਰਮੀ ਨਾਲ) ਪਰ ਸੂਰਜ ਦੀ ਆਪਣੀ ਕਿਰਤ (ਸੇਕ ਦੇਣਾ) ਤਾਂ ਵੀ ਜਾਰੀ ਹੈ।

੪. ਸੂਰਜ ਦਾ ਰੱਥ ਫਿਰਦਾ ਹੈ ਤੇ (ਰਾਹ ਪਈ) ਇਸਤ੍ਰੀ ਗਰਮੀ ਤੋਂ ਬਚਣ ਲਈ ਥਾਂ ਤਕਦੀ ਹੈ, ਬੀਂਡਾ ਭੀ ਜੂਹ ਵਿਚ ਟੀਂ ਟੀਂ ਕਰਦਾ ਹੈ।

੫. ਜੋ ਜੀਵ-ਇਸਤ੍ਰੀ ਇਥੋਂ ਔਗੁਣਾਂ ਦੀ ਪੰਡ ਬੰਨ੍ਹ ਕੇ ਚਲਦੀ ਹੈ ਉਸ ਨੂੰ ਅਗੇ ਜਾ ਕੇ ਦੁਖ ਮਿਲਦਾ ਹੈ; ਪਰ ਜੋ ਸੱਚ ਨੂੰ ਸੰਭਾਲਦੀ ਹੈ ਉਸ ਨੂੰ ਸੁਖ ਹੁੰਦਾ ਹੈ।

੬. (ਨਾਨਕ) ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਨੇ ਐਸਾ (ਸੱਚ ਨੂੰ ਸੰਭਾਲਣ ਵਾਲਾ) ਮਨ ਦੇ ਦਿਤਾ ਹੈ, ਉਸ ਦਾ ਮਰਨ ਜੀਵਨ ਪ੍ਰਭੂ ਨਾਲ ਹੀ ਹੁੰਦਾ ਹੈ। ੮।

## ੯

**੧. ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ।**
**੨. ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ।**
**੩. ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ।**
**੪. ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ।**
**੫. ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ।**
**੬. ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ। ੯।**

## ਪਦ-ਅਰਥ

**ਸਰਸ**—ਖਿੜ ਜਾ; **ਘਣ**—ਬੱਦਲ; **ਦਾਮਨਿ**—ਬਿਜਲੀ; **ਖਰੀ ਦੁਹੇਲੀ**—ਬਹੁਤ ਦੁਖੀ; **ਕਾਪੜੁ**—ਕਪੜੇ; **ਕੰਤੀ**—ਕੰਤ ਵਾਲੀ; **ਅੰਕਿ**—ਅੰਗਾਂ ਨਾਲ।

## ਟੀਕਾ

੧. ਸਾਵਣ ਮਹੀਨੇ ਵਿਚ, ਹੇ ਮਨਾ, ਖਿੜ ਜਾ; (ਵੇਖ) ਬਦਲ ਵਸਦੇ ਹਨ, ਬਰਖਾ ਰੁੱਤ ਆ ਗਈ ਹੈ।

੨. ਮੇਰੇ ਮਨ-ਤਨ ਵਿਚ ਪ੍ਰਭੂ-ਪਤੀ ਚੰਗਾ ਲਗਦਾ ਹੈ ਪਰ ਉਹ ਪਰਦੇਸ ਗਇਆ ਹੋਇਆ ਹੈ।

੩. ਜਦੋਂ ਤੀਕ ਪ੍ਰਭੂ-ਪ੍ਰੀਤਮ ਮੇਰੇ ਹਿਰਦੇ-ਘਰ ਵਿਚ ਨਹੀਂ ਆਉਂਦਾ, ਮੈਂ ਹਾਉਕਿਆਂ ਵਿਚ ਮਰ ਰਹੀ ਹਾਂ, ਬਿਜਲੀ ਚਮਕ ਚਮਕ ਕੇ ਮੈਨੂੰ ਡਰਾਉਂਦੀ ਹੈ ।

੪. ਮੇਰੀ ਸੇਜ ਇਕੱਲੀ ਹੈ, ਮੈਂ ਬਹੁਤ ਦੁਖੀ ਹਾਂ; ਹੇ ਮਾਂ, (ਵਿਛੋੜੇ ਦਾ) ਦੁਖ ਮੌਤ ਬਰਾਬਰ ਹੋ ਰਹਿਆ ਹੈ ।

੫. (ਦਸ) ਹਰੀ-ਪਤੀ ਤੋਂ ਬਿਨਾਂ ਮੈਨੂੰ ਕਾਹਦੀ ਨੀਂਦ ਤੇ ਕਾਹਦੀ ਭੁਖ ਹੋਵੇ (ਨਾ ਭੁਖ ਨਾ ਨੀਂਦ ਹੈ) ਕਪੜੇ ਮੇਰੇ ਸਰੀਰ ਤੇ ਸੁਖਾਂਦੇ ਨਹੀਂ ।

੬. (ਨਾਨਕ) ਉਹ ਅਸਲ ਸੁਹਾਗਣ ਹੈ, ਕੰਤ ਵਾਲੀ ਹੈ, ਜੋ ਪ੍ਰਭੂ-ਪ੍ਰੀਤਮ ਦੇ ਅੰਗਾਂ ਨਾਲ ਸਮਾਈ ਰਹਿੰਦੀ ਹੈ, । ੯ ।

### ੧੦

**੧. ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ।**
**੨. ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ।**
**੩. ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ।**
**੪. ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ।**
**੫. ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ।**
**੬. ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ । ੧੦ ।**

### ਪਦ-ਅਰਥ

**ਬਰਸ ਰੁਤੇ**—ਬਰਖਾ ਰੁੱਤੇ; **ਰੰਗੁ ਮਾਣੀ**—ਮੌਜ ਮਾਣੀਦੀ ਹੈ; **ਨਿਸਿ**—ਰਾਤ; **ਬਾਲੀ**—ਇਸਤ੍ਰੀ; **ਦਾਦਰ**—ਡੱਡੂ; **ਲਵੰਤੇ**—ਬੋਲਦੇ ਹਨ; **ਚਵੈ**—ਬੋਲਦਾ ਹੈ; **ਭੁਇਅੰਗਮ**—ਸੱਪ; **ਸਾਇਰ ਭਰ ਸੁਭਰ**—ਸਰੋਵਰ ਨਕਾ ਨਕ ਭਰੇ ਹਨ ।

### ਟੀਕਾ

੧. ਭਾਦਰੋਂ ਦਾ ਮਹੀਨਾ ਆ ਗਇਆ ਹੈ ਪਰ ਜੀਵ-ਇਸਤ੍ਰੀ ਭਰਮ ਵਿਚ ਭੁਲੀ ਹੈ, ਉਹ ਭਰ-ਜਵਾਨੀ ਵਿਚ ਪਛਤਾ ਰਹੀ ਹੈ (ਜਵਾਨੀ ਦਾ ਸਮਾਂ ਪ੍ਰਭੂ-ਮੇਲ ਲਈ ਵਧੇਰੇ ਯੋਗ ਤਾਂ ਹੈ ਪਰ ਉਹ ਭਰਮ ਵਿਚ ਭੁਲੀ ਹੋਣ ਕਰਕੇ ਵਿਛੜੀ ਹੋਈ ਪਛਤਾ ਰਹੀ ਹੈ ) ।

੨. ਥਲ ਪਾਣੀ ਨਾਲ ਭਰ ਕੇ ਜਲ ਹੀ ਜਲ ਹੋ ਗਏ ਹਨ ਇਸ ਬਰਖਾ ਦੀ ਰੁੱਤੇ ਮੌਜ ਮਾਣੀਦੀ ਹੈ।

੩. ਕਾਲੀ ਰਾਤ ਨੂੰ ਮੀਂਹ ਵਰ੍ਹਦਾ ਹੈ, ਡੱਡੂ ਤੇ ਮੋਰ ਬੋਲ ਰਹੇ ਹਨ ਪਰ ਜੀਵ-ਇਸਤ੍ਰੀ ਨੂੰ ਕਿਵੇਂ ਸੁਖ ਮਿਲੇ (ਉਹ ਤਾਂ ਪ੍ਰਭੂ ਤੋਂ ਵਿਛੜੀ ਹੋਣ ਕਰਕੇ ਦੁਖੀ ਹੈ) ?

੪. ਬਬੀਹਾ ਬੋਲਦਾ ਹੈ ਤੇ ਪ੍ਰਿਉ ਪ੍ਰਿਉ ਕਹਿੰਦਾ ਹੈ, ਸੱਪ ਡਸਦੇ ਫਿਰਦੇ ਹਨ।

੫. ਮੱਛਰ ਡੰਗ ਮਾਰਦੇ ਹਨ, ਸਰੋਵਰ ਨਕਾ-ਨਕ ਭਰੇ ਹਨ (ਇਸ ਸਾਰੇ ਮਾਹੌਲ ਵਿਚ) ਪ੍ਰਭੂ-ਪਤੀ ਬਿਨਾ ਸੁਖ ਉਸ ਨੂੰ ਕਿਵੇਂ ਮਿਲ ਸਕਦਾ ਹੈ ?

੬. (ਨਾਨਕ) ਮੈਂ ਤਾਂ ਹੁਣ ਆਪਣੇ ਗੁਰੂ ਤੋਂ ਪ੍ਰਭੂ-ਪਤੀ ਦਾ ਟਿਕਾਣਾ ਪੁੱਛ ਕੇ ਤੁਰਾਂਗੀ, ਜਿਥੇ ਪ੍ਰਭੂ-ਪਤੀ ਹੈ, ਉਥੇ ਹੀ ਮੈਨੂੰ ਜਾਣਾ ਚਾਹੀਦਾ ਹੈ। ੧੦।

### ੧੧

**੧. ਅਸੁਨਿ ਆਉ ਪਿਰਾ ਸਾਧਨ ਝੂਰਿ ਮੁਈ।**
**੨. ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ।**
**੩. ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ।**
**੪. ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ।**
**੫. ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ।**
**੬. ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ।੧੧।**

## ਪਦ-ਅਰਥ

**ਅਸੁਨਿ**—ਅੱਸੂ ਦੇ ਮਹੀਨੇ ਵਿਚ; **ਖੁਈ**—ਖੁੰਝ ਗਈ; **ਵਿਗੁਤੀ**—ਨਾਸ਼ ਹੋਈ; **ਮੁਤੀ**—ਛੱਡੀ ਹੋਈ; **ਕੁਕਹ ਕਾਹ**—ਪਿਲਛੀ ਤੇ ਕਾਹੀ; **ਘਾਮ**—ਗਰਮੀ; **ਜਾਡਾ**—ਜਾੜਾ ਸਰਦੀ; **ਬਸੀਠਾ**—ਵਿਚੋਲਾ।

## ਟੀਕਾ

੧. ਅਸੂ ਦੇ ਮਹੀਨੇ ਵਿਚ ਹੇ ਪਿਆਰੇ ਪ੍ਰਭੂ-ਪਤੀ, ਤੂੰ ਭੀ ਆ, ਜੀਵ-ਇਸਤ੍ਰੀ (ਵਿਛੋੜੇ ਵਿਚ) ਝੂਰ ਝੂਰ ਕੇ ਮਰ ਰਹੀ ਹੈ।

੨. ਪਰ ਹੇ ਪ੍ਰਭੂ ਤੈਨੂੰ ਤਾਂ ਮਿਲ ਸਕੀਦਾ ਹੈ ਜੇ (ਕਿਸੇ ਤੇ ਪ੍ਰਸੰਨ ਹੋ ਕੇ) ਤੂੰ ਆਪ ਮੇਲ ਲਵੇਂ; ਪਰ ਮੈਂ ਦੂਜੇ ਭਾਵ ਕਰਕੇ ਤੈਥੋਂ ਖੁੰਝ ਗਈ ਹਾਂ।

੩. ਮੈਂ ਕੂੜ ਵਿ ਨਾਸ਼ ਹੋਈ ਹਾਂ; ਇਸੇ ਕਰਕੇ ਪ੍ਰਭੂ-ਪਤੀ ਵਲੋਂ ਛੱਡੀ ਹੋਈ ਹਾਂ-ਹੁਣ ਪਿਛਲੀ ਤੇ ਸਰਕੜਾ ਫੁਲ ਪਏ ਹਨ (ਸਿਰ ਦੇ ਮੇਰੇ ਵਾਲ ਵੀ ਚਿੱਟੇ ਹੋ ਗਏ ਹਨ) ।

੪. ਗਰਮੀ ਅਗੇ ਲੰਘ ਗਈ ਹੈ, ਸਰਦੀ ਦੀ ਰੁੱਤ ਪਿਛੇ ਪਿਛੇ ਆ ਰਹੀ ਹੈ (ਮੈਂ ਆਪਣੇ ਅੰਦਰ ਵੀ ਵੇਖਦੀ ਹਾਂ ਕਿ ਗਰਮ ਜੋਸ਼ੀ ਵਾਲਾ ਜੋਬਨ ਢਲ ਰਹਿਆ ਹੈ ਤੇ ਬੁਢੇਪੇ ਦੀ ਠੰਢ ਮੇਰੇ ਸਰੀਰ ਅੰਦਰ ਵਰਤ ਰਹੀ ਹੈ) ਇਹ ਕੌਤਕ ਵੇਖ ਕੇ ਮੇਰਾ ਮਨ ਡੋਲ ਰਹਿਆ ਹੈ (ਕਿ ਹੁਣ ਕਿਵੇਂ ਮਿਲ ਸਕਾਂਗੀ ?)।

੫. (ਪਰ) ਮੈਂ ਹਰ ਪਾਸੇ ਹਰਿਆਵਲ ਵਾਲੀਆਂ ਹਰੀਆਂ ਸ਼ਾਖਾਂ ਵੇਖਦੀ ਹਾਂ ਤੇ ਇਹ ਵੀ ਕਿ ਜਿਹੜਾ ਫਲ ਸਹਜ ਨਾਲ ਪੱਕਦਾ ਹੈ ਉਹ ਮਿਠਾ ਹੁੰਦਾ ਹੈ । ਇਸ ਤੋਂ ਮੈਨੂੰ ਵੀ ਧਰਵਾਸ ਹੋਈ ਹੈ ਕਿ ਮੈਨੂੰ ਵੀ ਜ਼ਰੂਰੀ ਪ੍ਰਭੂ ਦਾ ਮਿਲਾਪ ਹੋਵੇਗਾ ਭਾਵੇਂ ਸਹਜ ਵਿਚ ਪੱਕ ਕੇ ਹੋਵੇ ।

੬. (ਨਾਨਕ) ਹੇ ਪਿਆਰੇ-ਪ੍ਰਭੂ ਮਿਲ, ਹੁਣ ਸਤਿਗੁਰੂ ਜੀ ਮੇਰੇ ਵਿਚੋਲੇ ਬਣੇ ਹਨ । ੧੧ ।

## ੧੨

**੧. ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ।**
**੨. ਦੀਪਕੁ ਸਹਜਿ ਬਲੈ ਤਤਿ ਜਲਾਇਆ ।**
**੩. ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ।**
**੪. ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ।**
**੫. ਨਾਮੁ ਭਗਤਿ ਦੇ ਨਿਜਘਰਿ ਬੈਠੇ ਅਜਹੁ ਤਿਨਾੜੀ ਆਸਾ ।**
**੬. ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ । ੧੨ ।**

## ਪਦ-ਅਰਥ

**ਤਤਿ**—ਗਿਆਨ (ਦੀ ਤੀਲੀ) ਨਾਲ; **ਸੀਝੈ**—ਸਫਲ ਹੁੰਦੀ, ਮੁਕਤ ਹੁੰਦੀ; **ਤਿਨਾੜੀ**—ਉਨ੍ਹਾਂ ਦੀ; **ਕਪਟ ਦਰ**—ਦਰਵਾਜ਼ੇ ਦੀ ਭਿੱਤ; **ਖਟੁ ਮਾਸਾ**—ਛੇ ਮਹੀਨੇ ।

## ਟੀਕਾ

੧. ਕਤਕ ਵਿਚ ਜੀਵ-ਇਸਤ੍ਰੀ ਨੂੰ ਉਹੋ ਹੀ ਕਿਰਤ ਫਲ ਮਿਲਿਆ ਹੈ ਜੋ (ਉਸ ਦੇ ਹੁਕਮ ਵਿਚ) ਪ੍ਰਭੂ ਨੂੰ ਭਾਇਆ ਹੈ (ਜਿੰਨਾਂ ਚਿਰ ਮੈਂ ਮੇਲ ਦੇ ਯੋਗ ਨਾ ਹੋਵਾਂ, ਮੇਲ ਨਹੀਂ ਹੋ ਸਕਦਾ)।

੨. (ਹੁਣ ਮੇਲ ਲਈ ਯੋਗਤਾ ਪ੍ਰਾਪਤ ਕਰਨ ਦਾ ਢੰਗ ਦਸਿਆ ਹੈ) ਉਹ ਜੀਵਨ-ਦੀਵਾ ਹੀ ਸਹਜ ਨਾਲ ਬਲਦਾ ਹੈ ਜੋ ਗਿਆਨ ਦੀ ਤੀਲੀ ਨਾਲ ਬਾਲਿਆ ਗਇਆ ਹੋਵੇ।

੩. ਇਸ ਦੀਵੇ ਵਿਚ ਤੇਲ ਰਸ (ਪ੍ਰੇਮ) ਦਾ ਹੁੰਦਾ ਹੈ, ਇਸ ਤਰ੍ਹਾਂ ਜੀਵਨ-ਦੀਵਾ ਬਾਲ ਕੇ ਇਸਤ੍ਰੀ ਦਾ ਪਤੀ ਨਾਲ ਮੇਲ ਹੁੰਦਾ ਹੈ ਤੇ ਫਿਰ ਉਹ ਉਮਾਹ ਨਾਲ ਪ੍ਰਸਨ ਹੁੰਦੀ ਹੈ।

੪. ਜਿਹੜੀ ਜੀਵ-ਇਸਤ੍ਰੀ ਪਾਪਾਂ ਦੀ ਮਾਰੀ ਹੋਈ ਹੈ ਉਹ ਮਰ ਕੇ ਮੁਕਤ ਨਹੀਂ ਹੁੰਦੀ ਉਹ ਗੁਣਾਂ ਨਾਲ ਮਾਰੀ ਜਾ ਕੇ ਮੁਕਤ ਹੁੰਦੀ ਹੈ।

੫. ਜਿਨ੍ਹਾਂ ਨੂੰ ਪ੍ਰਭੂ, ਨਾਮ ਤੇ ਭਗਤੀ ਦਿੰਦਾ ਹੈ, ਉਹ ਆਪਣੇ ਸਰੂਪ ਵਿਚ ਟਿਕ ਕੇ ਬੈਠੇ ਹੁੰਦੇ ਹਨ ਤੇ ਉਨ੍ਹਾਂ ਨੂੰ ਸਦਾ ਹੀ ਆਸ ਲਗੀ ਹੁੰਦੀ ਹੈ (ਕਿ ਮੇਲ ਹੋ ਜਾਣਾ ਹੈ)।

੬. (ਨਾਨਕ) ਹੇ ਪ੍ਰਭੂ, ਦਰਵਾਜ਼ੇ ਦੇ ਭਿੱਤ ਖੋਲ੍ਹ ਕੇ ਉਨ੍ਹਾਂ ਭਗਤਾਂ ਨੂੰ ਮਿਲ, ਇਕ ਘੜੀ ਉਨ੍ਹਾਂ ਲਈ ਛੇ ਮਹੀਨੇ ਬਰਾਬਰ ਹੋ ਰਹੀ ਹੈ। ੧੨।

## ੧੩

**੧. ਮਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ।**

**੨. ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ।**

**੩. ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ।**

**੪. ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ।**

**੫. ਗੀਤ ਨਾਦ ਕਵਿਤ ਕਵੇ ਸੁਣਿ ਰਾਮਨਾਮਿ ਦੁਖੁ ਭਾਗੈ।**

**੬. ਨਾਨਕ ਸਾਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ।੧੩।**

## ਪਦ-ਅਰਥ

**ਅੰਕਿ**—ਅੰਗ ਨਾਲ, ਹਿਰਦੇ ਵਿਚ; **ਰਵੈ**—ਯਾਦ ਕਰਦੀ ਹੈ; **ਬਿਧਾਤਾ**—ਰਚਨਹਾਰ; **ਚੰਚਲ**—ਚਲਾਇਮਾਨ; **ਨਾਹ**—ਪਤੀ ਦੀ; **ਅਭ ਭਗਤੀ**—ਦਿਲੀ ਭਗਤੀ।

## ਟੀਕਾ

੧. ਮਘਰ ਦਾ ਮਹੀਨਾ (ਪ੍ਰਭੂ-ਪਤੀ ਦੇ ਪਿਆਰ ਵਾਲੀ ਜੀਵ-ਇਸਤ੍ਰੀ ਲਈ) ਭਲਾ ਹੈ, ਉਹ ਹਰੀ ਗੁਣ ਆਪਣੇ ਹਿਰਦੇ ਵਿਚ ਸਮਾਂਦੀ ਹੈ।

੨. ਗੁਣਵੰਤੀ ਜੀਵ-ਇਸਤ੍ਰੀ ਪਤੀ-ਪ੍ਰਭੂ ਨੂੰ ਸਿਮਰਦੀ ਹੈ (ਤੇ ਕਹਿੰਦੀ ਹੈ ਕਿ) ਮੈਨੂੰ ਉਹ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਚੰਗਾ ਲਗਦਾ ਹੈ।

੩. (ਉਹ ਸਮਝਦੀ ਹੈ ਕਿ) ਪ੍ਰਭੂ ਰਚਨਹਾਰ ਸਿਆਣਾ ਅਤੇ ਸਭ ਕੁਝ ਜਾਣਨ ਵਾਲਾ ਹੈ, ਸਦਾ ਸਥਿਰ ਰਹਿਣ ਵਾਲਾ ਹੈ ਤੇ ਬਾਕੀ ਸਾਰਾ ਜਗਤ ਚਲਣਹਾਰ ਹੈ।

੪. ਪ੍ਰਭੂ ਦਾ ਗਿਆਨ ਤੇ ਪ੍ਰਭੂ ਦਾ ਧਿਆਨ ਤੇ ਪ੍ਰਭੂ ਦੇ ਗੁਣ ਉਸ ਦੇ ਹਿਰਦੇ ਵਿਚ ਸਮਾ ਜਾਂਦੇ ਹਨ। ਗਿਆਨ ਧਿਆਨ ਆਦਿਕ ਪ੍ਰਭੂ ਨੂੰ ਭਾਉਂਦੇ ਹਨ ਤਾਂ ਹੀ ਉਸ ਜੀਵ-ਇਸਤ੍ਰੀ ਨੂੰ ਇਹ ਸਾਰਾ ਕੁਝ ਚੰਗਾ ਲਗਾ ਹੈ।

੫. ਹਰੀ ਦੇ ਗੀਤ, ਸ਼ਬਦ ਤੇ ਕਵਿਤਾ ਦੇ ਉਚਾਰਣ ਸੁਣ ਸੁਣ ਕੇ ਅਤੇ ਪ੍ਰਭੂ ਦੇ ਨਾਮ ਦੁਆਰਾ ਉਸ ਦਾ ਹਰ ਦੁਖ ਦੂਰ ਹੋ ਜਾਂਦਾ ਹੈ।

੬. (ਨਾਨਕ) ਉਹ ਜੀਵ-ਇਸਤ੍ਰੀ ਪ੍ਰਭੂ-ਪਤੀ ਨੂੰ ਪਿਆਰੀ ਲਗਦੀ ਹੈ, ਉਹ ਦਿਲੀ ਭਗਤੀ ਪ੍ਰਭੂ ਦੇ ਅਗੇ ਰਖ ਦਿੰਦੀ ਹੈ। ੧੩।

## ੧੪

**੧. ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ।**

**੨. ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ।**

**੩. ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ।**

**੪. ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ।**

**੫. ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ।**

**੬. ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ।੧੪।**

## ਪਦ-ਅਰਥ

**ਤੁਖਾਰ**—ਕੱਕਰ. ਸਰਦੀ; **ਸੋਖੈ**—ਸੁਕ ਜਾਂਦਾ ਹੈ; **ਆਵਤ**—ਆਉਂਦਾ; **ਗਤਿ**—ਗਤੀ, ਉੱਚੀ ਅਵਸਥਾ; **ਰੰਗਿ ਰਵੈ**--ਪ੍ਰੇਮ ਨਾਲ ਮਾਣਦਾ ਹੈ।

## ਟੀਕਾ

੧. ਪੋਹ ਦੇ ਮਹੀਨੇ ਵਿਚ ਕੱਕਰ ਪੈਂਦਾ ਹੈ ਜੋ ਰਸ ਨੂੰ ਸੁਕਾ ਦਿੰਦਾ ਹੈ ਤੇ ਘਾਹ ਬੂਟਾ ਸੁਕਾ ਦਿੰਦਾ ਹੈ।

੨. ਹੇ ਪ੍ਰਭੂ, ਤੂੰ ਮੇਰੇ ਮਨ, ਮੇਰੇ ਤਨ ਤੇ ਮੇਰੇ ਮੁਖ ਵਿਚ ਵਸਦਾ ਹੈ (ਤੂੰ ਸਦਾ ਮੇਰੀ ਯਾਦ ਵਿਚ ਹੈਂ) ਫਿਰ ਤੂੰ ਮੇਰੇ ਪਾਸ (ਸਾਖਿਆਤ) ਕਿਉਂ ਨਹੀਂ ਆਉਂਦਾ ?

੩. ਜਿਸ ਜੀਵ ਦੇ ਮਨ, ਤਨ ਵਿਚ ਜਗ-ਜੀਵਨ ਪ੍ਰਭੂ ਸਮਾ ਰਹਿਆ ਹੁੰਦਾ ਹੈ, ਉਹ ਗੁਰੂ ਦੇ ਸ਼ਬਦ ਦੁਆਰਾ ਉਸ ਦਾ ਪ੍ਰੇਮ-ਰਸ ਮਾਣਦਾ ਹੈ ।

੪. (ਉਸ ਜੀਵ ਨੂੰ) ਅੰਡਜ, ਜੇਰਜ, ਸੇਤਜ ਤੇ ਉਤਭੁਜ ਚੋਹਾਂ ਖਾਣੀਆਂ ਦੇ ਜੀਵਾਂ ਵਿਚ ਹਰੀ ਦੀ ਜੋਤ ਸਮਾ ਰਹੀ ਦਿਸਦੀ ਹੈ ।

੫. ਹੇ ਦਿਆਲੂ ਤੇ ਦਾਤਾਰ ਪ੍ਰਭੂ, ਮੈਨੂੰ ਆਪਣਾ ਦਰਸ਼ਨ ਦੇਹ, ਮੈਨੂੰ ਐਸੀ ਅਕਲ ਦਿਓ ਕਿ ਮੈਂ ਪਰਮ ਗਤੀ ਨੂੰ ਪ੍ਰਾਪਤ ਹੋਵਾਂ ।

੬. (ਨਾਨਕ) ਜਿਸ ਨੂੰ ਹਰੀ ਨਾਲ ਪ੍ਰੀਤ ਪ੍ਰੇਮ ਹੋਇਆ ਹੈ, ਉਹ ਹਰੀ ਰਸ ਵਿਚ ਰਸਿਆ ਹੋਇਆ ਹਰੀ ਨੂੰ ਪ੍ਰੇਮ ਨਾਲ ਮਾਣਦਾ ਹੈ । ੧੪ ।

## ੧੫

**੧. ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ।**
**੨. ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ।**
**੩. ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ।**
**੪. ਗੰਗ ਜਮੁਨ ਤਹਬੇਣੀ ਸੰਗਮ ਸਾਤ ਸਮੁੰਦ ਸਮਾਵਾ ।**
**੫. ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ।**
**੬. ਨਾਨਕ ਮਾਘਿ ਮਹਾਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ । ੧੫ ।**

## ਪਦ-ਅਰਥ

**ਪੁਨੀਤ**—ਪਵਿਤਰ; **ਗੁਣ ਗਹਿ**—ਗੁਣ ਧਾਰਨ ਕਰ ਕੇ; **ਬੰਕੇ**—ਸੁੰਦਰ; **ਸਰਿ**—ਸਰੋਵਰ ਵਿਚ; **ਸੰਗਮ**—ਤਿੰਨਾਂ ਨਦੀਆਂ (ਗੰਗਾ, ਜਮਨਾ, ਸਰਸ੍ਵਤੀ) ਦਾ ਮੇਲ ।

## ਟੀਕਾ

੧. ਮਾਘ ਦੇ ਮਹੀਨੇ ਵਿਚ ਜੀਵ-ਇਸਤ੍ਰੀ ਪਵਿਤਰ ਹੋ ਜਾਂਦੀ ਹੈ ਜਿਸ ਨੇ ਅੰਦਰ ਹੀ ਗਿਆਨ ਤੀਰਥ ਨੂੰ ਪਛਾਣਿਆ ਹੈ ।

੨. ਉਸ ਨੂੰ ਪ੍ਰਭੂ-ਸੱਜਣ ਜੀ ਸਹਿਜੇ ਹੀ ਮਿਲ ਪੈਂਦੇ ਹਨ, ਉਹ ਉਸ ਦੇ ਗੁਣ ਲੈ ਕੇ ਹਿਰਦੇ ਵਿਚ ਧਾਰਨ ਕਰਦੀ ਹੈ ।

੩. ਹੇ ਸੁਹਣੇ ਪ੍ਰਭੂ ਸੁਣ, ਜੇ ਮੈਂ ਤੇਰੇ ਗੁਣ ਹਿਰਦੇ ਵਿਚ ਧਾਰਨ ਕਰਕੇ ਤੈਨੂੰ ਚੰਗੀ ਲਗ ਜਾਵਾਂ, ਤਾਂ ਮੇਰੇ ਲਈ ਇਹੋ ਤੀਰਥ ਇਸ਼ਨਾਨ ਹੈ।

੪. ਇਹੋ ਮੇਰੇ ਵਾਸਤੇ ਗੰਗਾ, ਜਮਨਾ, ਤ੍ਰੈ-ਬੇਣੀ ਸੰਗਮ ਹੈ ਅਤੇ ਇਹੋ ਕਰਕੇ ਮੈਂ ਮਾਨੋਂ ਸਤ ਸਮੁੰਦਰਾਂ ਦੇ ਇਸ਼ਨਾਨ ਵਿਚ ਸਮਾਂਦੀ ਹਾਂ।

੫. ਜਿਸ ਜੀਵ ਨੇ ਜੁਗਾਂ ਜੁਗੰਤਰਾਂ ਵਿਚ ਇਕ ਪ੍ਰਭੂ ਨੂੰ ਵਿਆਪਕ ਜਾਣਿਆ ਹੈ ਤੇ ਇਕ ਪ੍ਰਭੂ ਦੀ ਹੀ ਪੂਜਾ ਕੀਤੀ ਹੈ ਉਸ ਨੇ ਮਾਨੋ ਪੁੰਨ, ਦਾਨ ਅਤੇ ਪੂਜਾ ਕਰ ਲਏ ਹਨ।

੬. (ਨਾਨਕ) ਜਿਸ ਨੇ ਮਾਘ ਵਿਚ ਹਰੀ-ਜਾਪ ਜਪ ਕੇ ਮਹਾਂ ਰਸ ਲਇਆ ਹੈ, ਉਸ ਨੇ ਮਾਨੋਂ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਇਆ ਹੈ।੧੫।

## ੧੬

**੧. ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ।**

**੨. ਅਨਦਿਨੁ ਰਹਸੁ ਭਇਆ ਆਪੁ ਗਵਾਇਆ।**

**੩. ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ।**

**੪. ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ।**

**੫. ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ।**

**੬. ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ।੧੬।**

## ਪਦ-ਅਰਥ

**ਮਨਿ ਰਹਸੀ**—ਮਨ ਅੰਦਰ ਖਿੜਦੀ ਹੈ; **ਰਹਸੁ**—ਖੇੜਾ, ਖ਼ੁਸ਼ੀ; **ਪਾਟ ਪਟੰਬਰ**—ਰੇਸ਼ਮ ਦੇ ਕਪੜੇ।

## ਟੀਕਾ

੧. (ਮੇਲ ਦੀਆਂ ਸ਼ਰਤਾਂ ਪੂਰੀਆਂ ਕਰਕੇ ਜੀਵ ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮੇਲ ਹੋ ਗਇਆ ਹੈ) ਫਗਣ ਵਿਚ ਉਹ ਜੀਵ-ਇਸਤ੍ਰੀ ਆਪਣੇ ਮਨ ਅੰਦਰ ਖਿੜੀ ਰਹਿੰਦੀ ਹੈ, ਜਿਸ ਨੂੰ ਹਰੀ ਦਾ ਪ੍ਰੇਮ ਭਾਇਆ ਹੈ।

੨. ਉਸ ਨੇ ਆਪਾ-ਭਾਵ ਗਵਾਇਆ ਹੈ ਤੇ ਇਸ ਲਈ ਉਸ ਦੇ ਅੰਦਰ ਸਦਾ ਦਾ ਖੇੜਾ ਹੋਇਆ ਹੈ।

੩. ਜਦੋਂ ਉਸ ਨੂੰ ਭਾਉਂਦਾ ਹੈ ਤਾਂ ਉਹ ਜੀਵ-ਇਸਤ੍ਰੀ ਦੇ ਮਨ ਵਿਚੋਂ ਮੋਹ ਨਾਸ਼ ਕਰਦਾ ਹੈ ਅਤੇ ਹਿਰਦੇ-ਘਰ ਵਿਚ ਆਉਂਦਾ ਹੈ।

੪. ਜੇ ਮੈਂ ਪਤੀ-ਪ੍ਰਭੂ ਬਿਨਾਂ ਬਹੁਤੇ ਸ਼ਿੰਗਾਰ ਕਰਦੀ ਸਾਂ ਤਾਂ ਉਸ ਦੇ ਮਹਲ ਵਿਚ ਮੈਂ ਟਿਕਾਣਾ ਨਹੀਂ ਲੱਭ ਸਕਦੀ ਸਾਂ।

੫. ਪਰ ਜੇ ਪ੍ਰਭੂ-ਪ੍ਰੀਤਮ ਨੇ ਹੁਣ ਮੈਨੂੰ ਲੋੜਿਆ ਹੈ ਤਾਂ ਮੈਂ (ਮਾਨੋਂ ਸੁਤੇ ਹੀ) ਹਾਰ, ਡੋਰ ਆਦਿ ਰੇਸ਼ਮੀ ਕਪੜਿਆਂ ਨਾਲ ਸ਼ਿੰਗਾਰੀ ਗਈ ਹਾਂ।

੬. (ਨਾਨਕ) ਜੀਵ-ਇਸਤ੍ਰੀ ਨੂੰ ਗੁਰੂ ਦੁਆਰਾ ਪ੍ਰਭੂ-ਪਤੀ ਨੇ ਆਪਣੇ ਨਾਲ ਹੁਣ ਮੇਲਿਆ ਹੈ, ਇਸ ਨਾਰੀ ਨੇ ਹਿਰਦੇ ਘਰ ਵਿਚ ਹੀ ਪ੍ਰਭੂ-ਵਰ ਪਾ ਲਇਆ ਹੈ। ੧੬।

## ੧੭

**੧. ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ।**
**੨. ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ।**
**੩. ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ।**
**੪. ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ।**
**੫. ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ।**
**੬. ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ।੧੭।**

## ਪਦ-ਅਰਥ

**ਬੇ ਦਸ**—ਦੋ ਤੇ ਦਸ, ਭਾਵ ਬਾਰਾਂ; **ਗੁਰਮੁਖਿ**—ਗੁਰੂ ਦੁਆਰਾ; **ਅਹਿਨਿਸਿ**—ਦਿਨ ਰਾਤ, ਸਦਾ।

## ਟੀਕਾ

੧. ਜੀਵ-ਇਸਤ੍ਰੀ ਲਈ ਹੁਣ ਸਾਰੇ ਮਹੀਨੇ, ਰੁੱਤਾਂ, ਥਿੱਤਾਂ, ਵਾਰ ਸੁਲੱਖਣੇ ਹੋ ਗਏ ਹਨ,

੨. (ਤੇ) ਘੜੀਆਂ, ਮਹੂਰਤ, ਪਲ ਸੱਚੇ ਹੋ ਗਏ ਹਨ ਕਿਉਂਕਿ ਉਸ ਨੂੰ ਪ੍ਰਭੂ-ਪਤੀ ਜੀ ਸਹਿਜੇ ਹੀ ਆ ਕੇ ਮਿਲ ਪਏ ਹਨ।

੩. ਪਿਆਰੇ ਪ੍ਰਭੂ ਜੀ ਮਿਲ ਪਏ ਹਨ, ਸਾਰੇ ਕਾਰਜ ਸੌਰ ਗਏ ਹਨ, ਕਰਤਾਰ ਸਾਰੀ ਵਿਧੀ ਜਾਣਦਾ ਹੈ (ਕਿ ਕਿਹੜੀ ਆਤਮਕ ਹਾਲਤ ਵਿਚ ਮੇਲ ਹੋਣਾ ਹੁੰਦਾ ਹੈ ?)।

੪. ਜਿਸ ਜੀਵ-ਇਸਤ੍ਰੀ ਨੂੰ ਪ੍ਰਭੂ ਨੇ ਹੁਣ ਸ਼ਿੰਗਾਰਿਆ ਹੈ ਉਹ ਉਸ ਨੂੰ ਪਿਆਰੀ ਲਗੀ ਹੈ। ਇਸਤ੍ਰੀ ਦਾ ਪ੍ਰਭੂ-ਪਤੀ ਨਾਲ ਮੇਲ ਹੋਇਆ ਹੈ ਅਤੇ ਉਹ ਆਨੰਦ ਮਾਣਦੀ ਹੈ।

੫. ਉਸ ਦੀ ਹਿਰਦੇ ਸੇਜਾ ਸੋਭਾਇਮਾਨ ਹੋ ਗਈ ਜਦੋਂ ਪ੍ਰਭੂ-ਪਤੀ ਨੇ ਉਸ ਨੂੰ ਮਾਣਿਆਂ ਹੈ, ਗੁਰੂ ਦੁਆਰਾ ਉਸ ਦੇ ਮੱਥੇ ਦੇ ਭਾਗ ਉਘੜੇ ਹਨ।

੬. (ਨਾਨਕ) ਉਸ ਜੀਵ-ਇਸਤ੍ਰੀ ਨੂੰ ਪ੍ਰਭੂ-ਪ੍ਰੀਤਮ ਸਦਾ ਮਾਣਦਾ ਹੈ, ਉਸ ਨੂੰ ਹੁਣ ਸਦਾ ਥਿਰ ਰਹਿਣ ਵਾਲਾ ਸੁਹਾਗ ਮਿਲਿਆ ਹੈ। ੧੭। ੧।

## ਤੁਖਾਰੀ ਮਹਲਾ ੧

## ਛੰਤ

## ੨

੧. ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ।
੨. ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ।
੩. ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ।
੪. ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ।
੫. ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ।
੬. ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ। ੧।
੭. ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ।
੮. ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ।
੯. ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ।
੧੦. ਜਮ ਮਗਿ ਨ ਜਾਵਹੁ ਨ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ।
੧੧. ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ।
੧੨. ਨਾਨਕ ਮੂਰਖੁ ਅਜਹੁ ਨ ਚੇਤੈ ਕਿਵ ਦੂਜੈ ਸੁਖੁ ਪਾਵਏ। ੨।
੧੩. ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ।
੧੪. ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ।
੧੫. ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ।

੧੬. ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੇ ।
੧੭. ਜੇਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ।
੧੮. ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ । ੩ ।
੧੯. ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ ।
੨੦. ਤਿਨ ਘਰੁ ਰਾਖਿਅੜਾ ਜੁ ਅਨਦਿਨੁ ਜਾਗੈ ਰਾਮ ।
੨੧. ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ ।
੨੨, ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿਪ੍ਰਭੁ ਬੇਲੀਆ ।
੨੩. ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ ।
੨੪. ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ ।੪।
੨੫. ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ।
੨੬. ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ।
੨੭. ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ।
੨੮. ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ।
੨੯. ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ ।
੩੦. ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ । ੫ । ੨ ।

## ਪਦ-ਅਰਥ

**ਪਹਰੈ**—ਉਮਰ ਰੂਪ ਰਾਤ ਦੇ ਚਾਰ ਪਹਰ ਰੂਪ ਹਿੱਸੇ; **ਨੈਣ ਸਲੋਨੜੀਏ**—ਸੁੰਦਰ ਨੈਣਾਂ ਵਾਲੀਏ· **ਵਖਰੁ**—ਨਾਮ ਰੂਪ 'ਵਖਰ'; **ਸੂਤੀ**—ਅਗਿਆਨਤਾ ਵਿਚ ਸੁੱਤੀ; **ਰਸ ਚੂਸਏ**—ਜੀਵਨ ਰਸ ਗਵਾ ਦਿੰਦੇ ਹਨ; **ਚੋਰੁ**—ਕਾਮਾਦਿਕ ਚੋਰ; **ਮੂਸਏ**—ਲੁਟਦਾ ਹੈ; **ਅਚੇਤੀ**—ਹੇ ਅਚੇਤ (ਮੂਰਖ); **ਰਵਿ ਸਸਿ ਦੀਪਕ**—ਸੂਰਜ ਤੇ ਚੰਨ, ਭਾਵ ਗਿਆਨ ਤੇ ਸੀਤਲਤਾ ਦੇ ਦੋ ਦੀਵੇ; **ਦੂਜੈ**—ਦੂਜੇ ਭਾਵ ਵਿਚ; **ਸੁਤ**—ਪੁੱਤਰ; **ਦਾਰਾ**—ਇਸਤ੍ਰੀ; **ਚੋਗ**—ਭੋਗਾਂ ਦੀ ਚੋਗ; **ਗ੍ਰਾਸੈ**—ਖਾਂਦਾ; **ਤ੍ਰਿਬਿਧਿ**—ਤਿੰਨ ਪ੍ਰਕਾਰ ਦੀ ਮਾਇਆ (ਰਜ, ਸਤ, ਤਮ); **ਦਉਤੁ**—ਪ੍ਰਕਾਸ਼; **ਬਿਹਾਗੈ**—ਸੂਰਜ ਦਾ, ਦਿਨ ਦਾ; **ਸੁਹੇਲੀਆ**—ਸੁਖਦਾਈ; **ਬੇਲੀਆ**—ਮਿੱਤਰ; **ਕਰ**—ਹੱਥ; **ਭਸਮ**—ਸੁਆਹ; **ਖੂਲੀ ਗੰਠਿ**—ਸੁਆਸ ਦੀ ਗੰਢ ਖੁਲ੍ਹ ਗਈ, ਸੁਆਸ ਮੁੱਕ ਗਏ; **ਠਾਕੇ**—ਮੁੱਕ ਗਏ; **ਲੁਣੀਐ**—ਕੱਟੀ ਜਾਂਦੀ ਹੈ; **ਸਹੁ**—ਸਹਾਗ; **ਸੁਰਿਨਰ**—ਸੁਰੀ ਨਰ, ਦੇਵਤੇ ਪੁਰਸ਼ ।

## ਟੀਕਾ

੧. ਹੇ ਸੁੰਦਰ ਨੈਣਾਂ ਵਾਲੀ ਜੀਵ-ਇਸਤ੍ਰੀਏ, ਜੀਵਨ-ਰਾਤ ਦੇ ਪਹਿਲੇ ਹਿੱਸੇ ਰੂਪ ਪਹਰੇ ਵਿਚ ਤੇਰੇ ਲਈ ਅਗਿਆਨਤਾ ਦੀ ਅੰਧੇਰੀ ਰਾਤ ਹੀ ਬਣੀ ਰਹੀ ਹੈ ।

੨. ਹੇ ਮੋਈਏ, ਨਾਮ ਰੂਪ ਆਪਣੇ ਵੱਖਰ ਨੂੰ ਬਚਾ ਲੈ, ਤੇਰੀ ਵੀ ਮੌਤ-ਵਾਰੀ ਆ ਰਹੀ ਹੈ ।

੩. (ਸੰਭਲ ਜਾ) ਮੌਤ ਆ ਰਹੀ ਹੈ, ਪਰ ਤੈਨੂੰ (ਮਾਇਆ ਮੋਹ ਦੀ ਨੀਂਦ ਵਿਚ ਸੁੱਤੀ ਨੂੰ) ਕੌਣ ਨਾਮ ਵਖਰ ਸਾਂਭਣ ਲਈ ਸਾਵਧਾਨ ਕਰੇ, ਇਸ ਅਗਿਆਨਤਾ ਵਿਚ ਸੁੱਤੀ ਹੋਈ ਦਾ ਜੀਵਨ-ਰਸ ਜਮ ਚੂਸ ਰਹੇ ਹਨ ।

੪. ਅਗਿਆਨਤਾ ਦੀ ਇਸ ਅੰਧੇਰੀ ਰਾਤ ਵਿਚ ਤੇਰੀ ਕਿਵੇਂ ਇੱਜ਼ਤ ਰਹਿ ਜਾਵੇਗੀ ? ਕਾਮਾਦਿਕ ਚੋਰ ਤੇਰਾ ਘਰ ਲੁਟ ਰਹਿਆ ਹੈ ।

੫. ਇਸ ਲਈ ਮੇਰੀ ਬੇਨਤੀ ਸੁਣ (ਤੇ ਉਸ ਦੀ ਸ਼ਰਨ ਲੈ) ਜੋ ਰਖਣਹਾਰ ਹੈ. ਅਗਮ ਤੇ ਅਪਾਰ ਹੈ,

੬. (ਨਾਨਕ) ਮੂਰਖ ਜੀਵ ਹਰੀ ਨੂੰ ਯਾਦ ਨਹੀਂ ਕਰਦਾ, ਉਸ ਨੂੰ ਜੀਵਨ ਦੀ ਅੰਧੇਰੀ ਰਾਤ ਵਿਚ ਕੁਝ ਸੁਝਦਾ ਹੀ ਨਹੀਂ । ੧ ।

੭. ਹੇ ਅਚੇਤ (ਗਾਫ਼ਲ) ਇਸਤ੍ਰੀਏ, ਜੀਵਨ-ਰਾਤ ਦਾ ਦੂਜਾ ਭਾਗ ਭੀ ਲੰਘਦਾ ਜਾ ਰਹਿਆ ਹੈ, ਜਾਗ ।

੮. ਨਾਮ ਰੂਪ ਵਖਰ ਨੂੰ ਬਚਾ ਲੈ, ਤੇਰੀ ਜੀਵਨ-ਖੇਤੀ ਖਾਧੀ ਜਾ ਰਹੀ ਹੈ ।

੯. ਆਪਣੀ ਖੇਤੀ ਬਚਾ ਲੈ, ਹਰੀ-ਗੁਰੂ ਨਾਲ ਪਿਆਰ ਲਾ ਕੇ । ਜਾਗਦਿਆਂ ਕੋਈ ਚੋਰ ਨਹੀਂ ਲੁੱਟਦਾ ।

੧੦. (ਫਿਰ) ਤੂੰ ਜਮ ਦੇ ਰਸਤੇ ਨਹੀਂ ਜਾਵੇਂਗੀ, ਨਾ ਦੁੱਖ ਪਾਵੇਂਗੀ, ਜਮ ਦਾ ਡਰ, ਭੈ ਦੂਰ ਹੋ ਜਾਵੇਗਾ ।

੧੧. ਜੋ ਜੀਵ ਮਨ ਤੇ ਮੁੱਖ ਦੁਆਰਾ ਸੱਚੇ ਪ੍ਰਭੂ ਨੂੰ ਯਾਦ ਕਰਦਾ ਹੈ, ਗੁਰੂ ਦੀ ਸਿੱਖਿਆ ਦੁਆਰਾ ਉਸ ਦੇ ਮਨ ਵਿਚ ਗਿਆਨ ਅਤੇ ਸੀਤਲਤਾ ਦੇ ਦੀਵੇ ਜਗ ਪੈਂਦੇ ਹਨ ।

੧੨. ਪਰ (ਨਾਨਕ) ਇਹ ਮੂਰਖ ਜੀਵ ਅਜੇ ਭੀ ਪ੍ਰਭੂ ਨੂੰ ਯਾਦ ਨਹੀਂ ਕਰਦਾ, ਦੂਜੇ-ਭਾਵ ਵਿਚ ਰਹਿ ਕੇ ਇਹ ਕਿਵੇਂ ਸੁਖ ਪਾ ਸਕਦਾ ਹੈ ? ੧੨ ।

੧੩. ਜੀਵਨ-ਰਾਤ ਦਾ ਤੀਜਾ ਪਹਰ ਭੀ ਲੰਘ ਰਹਿਆ ਹੈ, ਪਰ ਜੀਵ-ਇਸਤ੍ਰੀ ਨੂੰ ਨੀਂਦ ਹੀ ਗਲਬਾ ਪਾਈ ਰਖਦੀ ਹੈ ।

੧੪. ਮਾਇਆ, ਪੁਤਰ, ਇਸਤ੍ਰੀ ਦੇ ਫ਼ਿਕਰ ਵਿਚ ਇਹ ਦੁਖੀ ਰਹਿੰਦੀ ਹੈ ।

੧੫. ਮਾਇਆ, ਪੁਤਰ, ਇਸਤ੍ਰੀ ਤੇ ਜਗਤ ਉਸ ਨੂੰ ਪਿਆਰੇ ਲਗਦੇ ਹਨ, ਉਹ ਸਦਾ ਭੋਗਾਂ ਦੀ ਚੋਗ ਚੁਗਦੀ ਹੈ ਅਤੇ ਨਿਤ ਫਸਦੀ ਹੈ ।

੧੬. ਜੇ ਉਹ ਨਾਮ ਸਿਮਰੇ ਤਾਂ ਸੁਖ ਪਾਏ, ਗੁਰੂ ਦੀ ਸਿੱਖਿਆ ਦੇ ਪ੍ਰਭਾਵ ਹੇਠ ਹੋਇਆਂ ਮੌਤ ਨਹੀਂ ਖਾ ਸਕਦੀ (ਜਨਮ ਮਰਨ ਤੋਂ ਰਹਤ ਹੋ ਜਾਈਦਾ ਹੈ) ।

੧੭. ਨਾਮ ਤੋਂ ਖਾਲੀ ਹੋਣ ਕਰਕੇ ਇਹ ਦੁਖੀ ਰਹਿੰਦੀ ਹੈ, ਆਵਾਗਵਨ ਤੇ ਕਾਲ ਇਸ ਨੂੰ ਨਹੀਂ ਛੱਡਦੇ ।

੧੮. (ਨਾਨਕ) ਹੇ ਲੋਕੋ, ਜੀਵਨ-ਰਾਤ ਦੇ ਤੀਜੇ ਭਾਗ ਵਿਚ ਵੀ ਜੀਵ-ਇਸਤ੍ਰੀ ਤ੍ਰੈਗੁਣੀ ਮਾਇਆ ਦੇ ਮੋਹ ਵਿਚ ਫਸੀ ਰਹਿੰਦੀ ਹੈ । ੩ ।

੧੯. ਹੇ ਭਾਈ, ਜੀਵਨ-ਰਾਤ ਦਾ ਚੌਥਾ ਪਹਰ ਬੀਤ ਰਹਿਆ ਹੈ, ਸੂਰਜ ਦਾ ਪ੍ਰਕਾਸ਼ ਹੋਣ ਵਾਲਾ ਹੈ (ਉਮਰ ਰੂਪ ਰਾਤ ਮੁਕਣ ਤੇ ਆ ਗਈ ਹੈ) ।

੨੦. ਉਸ ਨੇ ਘਰ ਬਚਾ ਲਇਆ ਹੈ ਜੋ ਸਦਾ ਗਿਆਨਵਾਨ ਹੋ ਕੇ ਜਾਗਿਆ ਹੈ ।

੨੧. ਜੋ ਗੁਰੂ ਦੀ ਮੱਤ ਲੈ ਕੇ ਜਾਂਦੇ ਹਨ, ਨਾਮ ਵਿਚ ਲਗਦੇ ਹਨ, ਉਨ੍ਹਾਂ ਦੀ ਜੀਵਨ-ਰਾਤ ਸੁਖਦਾਈ ਹੁੰਦੀ ਹੈ ।

੨੨. ਉਹ ਗੁਰੂ-ਸ਼ਬਦ ਦੀ ਕਮਾਈ ਕਰਦੇ ਹਨ, ਇਸ ਲਈ ਉਹ ਜਨਮ ਵਿਚ ਨਹੀਂ ਆਉਂਦੇ, ਉਨ੍ਹਾਂ ਦਾ ਸਾਥੀ ਪ੍ਰਭੂ ਹੁੰਦਾ ਹੈ ।

੨੩. ਜੀਵਨ-ਰਾਤ ਦੇ ਚੌਥੇ ਭਾਗ ਵਿਚ ਹੱਥ-ਪੈਰ ਕੰਬਣ ਲਗਦੇ ਹਨ, ਸਰੀਰ ਕੰਬਦਾ ਹੈ, ਅੱਖਾਂ ਤੋਂ ਦਿਸਦਾ ਨਹੀਂ ਹੈ, ਸਰੀਰ ਸੁਆਹ ਵਾਂਗ ਨਿਕੰਮਾ ਹੋ ਜਾਂਦਾ ਹੈ ।

੨੪. (ਨਾਨਕ) (ਇਹ ਹਾਲ ਇਸ ਲਈ ਹੋਇਆ ਹੈ ਕਿ) ਨਾਮ ਦੇ ਮਨ ਵਿਚ ਵਸਣ ਤੋਂ ਬਿਨਾਂ ਜੀਵ ਚਾਰੇ ਜੁਗ ਦੁਖੀ ਹੀ ਰਹਿੰਦਾ ਹੈ । (ਜੀਵਨ ਗ਼ੈਰ-ਕੁਦਰਤੀ ਹੋ ਜਾਣ ਕਰਕੇ ਜੀਵਨ ਦੁਖਾਂ ਤੋਂ ਬਚ ਨਹੀਂ ਸਕਦਾ) ।

੨੫. ਸੁਆਸਾਂ ਦੀ ਗੰਢ ਖੁਲ੍ਹ ਗਈ (ਸੁਆਸ ਮੁਕ ਗਏ) ਅਤੇ ਪ੍ਰਭੂ ਵਲੋਂ 'ਉਠੋ' ਦਾ ਹੁਕਮ ਆ ਗਇਆ ।

੨੬. ਰਸਾਂ ਕਸਾਂ ਵਾਲੇ ਸੁਖ ਮੁੱਕ ਗਏ ਅਤੇ ਜੀਵ ਨੂੰ ਬੰਨ੍ਹ ਕੇ ਤੋਰਿਆ ਗਇਆ ।

੨੭. ਜੀਵ ਨੂੰ ਬੰਨ੍ਹ ਕੇ ਤੋਰ ਲਇਆ ਗਇਆ ਜਦੋਂ ਪ੍ਰਭੂ ਨੂੰ ਭਾਇਆ, ਫਿਰ ਨਾ ਉਸ ਨੂੰ ਦਿਸਦਾ ਹੈ, ਨਾ ਉਹ ਕੁਝ ਸੁਣਦਾ ਹੈ ।

੨੮. ਹੇ ਭਾਈ, ਹਰੇਕ ਜੀਵ ਦੀ ਵਾਰੀ ਆ ਜਾਂਦੀ ਹੈ ਕਿਉਂਕਿ ਪੱਕੀ ਖੇਤੀ ਕੱਟੀ ਹੀ ਜਾਂਦੀ ਹੈ ।

੨੯. ਜੀਵ ਤੋਂ ਹਰ ਘੜੀ-ਪਲ ਦੇ ਕਰਮਾਂ ਦਾ ਲੇਖਾ ਲਇਆ ਜਾਂਦਾ ਹੈ, ਹੇ ਜੀਅ ਤੂੰ ਆਪਣੇ ਕੀਤੇ ਬੁਰੇ-ਭਲੇ ਕੰਮਾਂ ਦਾ ਫਲ ਹੁਣ ਸਹਿ ।

੩੦ (ਨਾਨਕ) ਸੁਰੀ ਨਰਾਂ ਭਾਵ ਦੇਵਤੇ ਪੁਰਸ਼ਾਂ ਨੂੰ ਹਰੀ ਨੇ ਆਪਣੇ ਨਾਲ ਸ਼ਬਦ ਦੁਆਰਾ ਮਿਲਾ ਲਇਆ ਹੈ, ਐਸਾ ਉਸ ਨੇ ਕਾਰਣ ਰਚਿਆ (ਸਬੱਬ ਬਣਾਇਆ) ਹੈ । ੫ । ੨ ।

੩

੧. ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ।

੨. ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ।

੩. ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ ।

੪. ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ ।

੫. ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ।

੬. ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ । ੧ ।

੭. ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ।

੮. ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ ।

੯. ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ।

੧੦. ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ।

੧੧. ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ ।

੧੨. ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ । । ੨ ।

੧੩. ਅਉਗੁਣ ਵੀਸਰਿਆ ਗੁਣੀ ਘਰੁ ਕੀਆ ਰਾਮ ।

੧੪. ਏਕੋ ਰਵਿ ਰਹਿਆ ਅਵਰੁ ਨ ਬੀਆ ਰਾਮ ।

੧੫. ਰਵਿ ਰਹਿਆ ਸੋਈ ਅਵਰੁ ਨ ਕੋਈ ਮਨ ਹੀ ਤੇ ਮਨੁ ਮਾਨਿਆ ।

੧੬. ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ ਸੋ ਪ੍ਰਭੁ ਗੁਰਮੁਖਿ ਜਾਨਿਆ ।

੧੭. ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ ।

੧੮. ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ । ੩ ।

੧੯. ਆਵਣ ਜਾਣ ਰਹੇ ਚੂਕਾ ਭੋਲਾ ਰਾਮ ।

੨੦. ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ ।

੨੧. ਹਉਮੈ ਗੁਰਿ ਖੋਈ ਪਰਗਟ ਹੋਈ ਚੂਕੇ ਸੋਗ ਸੰਤਾਪੈ ।

੨੨. ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ ।

੨੩. ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ ।
੨੪. ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ ।
। ੪ । ੩ ।

## ਪਦ-ਅਰਥ

**ਤਾਰਾ ਲੰਮਾ**—ਲੰਮਾ ਤਾਰਾ, ਬੋਦੀ ਵਾਲਾ ਤਾਰਾ, ਪ੍ਰਕਾਸ਼ ਸਰੂਪ ਹਰੀ; **ਨਦਰਿ**—ਅੱਖਾਂ ਨਾਲ; **ਨਿਹਾਲਿਆ**—ਵੇਖਿਆ; **ਕਰਮਾ**—ਮਿਹਰ; **ਪੰਚ**—ਪੰਜ ਇੰਦਰੇ; **ਗੁਰ ਸਾਖੀ**—ਗੁਰੂ ਦੀ ਸਿੱਖਿਆ ਦੁਆਰਾ; **ਚੀਨੇ**—ਸਮਝਿਆ ਹੈ; **ਪਤੀਣੇ**—ਪਤੀਜ ਗਏ; **ਅਭਿਮਾਨੀ**—ਅਭਿਮਾਨ ਵਾਲੀ ਅਵਸਥਾ; **ਭੋਰੁ**—ਪ੍ਰਕਾਸ਼; **ਜਾਤਾ**—ਜੀਵਾਂ ਵਿਚ; **ਜਾਗਤ**—ਸੁਚੇਤ; **ਘਰ ਕੀਆ**—ਟਿਕਾਣਾ ਬਣਾ ਲਇਆ; **ਬੀਆ**—ਦੂਸਰਾ; **ਤ੍ਰਿਬਿਧਿ**—ਤਿੰਨ ਪ੍ਰਕਾਰ ਦੀ ਮਾਇਆ (ਤਮੋ, ਰਜੋ, ਸਤੋ); **ਰਹੇ**—ਮੁੱਕ ਗਏ; **ਚੂਕਾ**—ਮੁੱਕ ਗਇਆ; **ਭੋਲਾ**—ਭੁਲੇਖਾ; **ਚੋਲਾ**—ਸਰੀਰ; **ਪੇਈਅੜੈ**—ਪੇਕੇ ਘਰ (ਇਸ ਲੋਕ ਵਿਚ); **ਸਾਹੁਰੜੈ**—ਸਹੁਰੇ ਘਰ (ਪਰਲੋਕ ਵਿਚ); **ਕਾਣਿ ਲੋਕਾਣੀ**—ਲੋਕਾਂ ਦੀ ਮੁਥਾਜੀ ।

## ਟੀਕਾ

੧. (ਹਰੀ ਦੇ ਸੇਵਕ ਦੇ ਮਨ ਅੰਦਰ) ਪ੍ਰਕਾਸ਼ ਸਰੂਪ ਹਰੀ ਪ੍ਰਗਟ ਹੋਇਆ ਹੈ, ਪਰ ਉਸ ਸੇਵਕ ਨੇ ਅੱਖਾਂ ਨਾਲ ਵੇਖਿਆ ਕਿਵੇਂ ਹੈ ? (ਹਰੀ ਦੇ ਦਰਸ਼ਨ ਕਿਵੇਂ ਕਰ ਲਏ ਹਨ ? ਉੱਤਰ ਅੱਗੇ ਹੈ) ।

੨. ਸੇਵਕ ਦੇ ਭਾਗ ਜਾਗੇ ਤਾਂ ਸਤਿਗੁਰੂ ਨੇ ਸ਼ਬਦ ਦੁਆਰਾ ਉਹ ਪ੍ਰਕਾਸ਼ ਸਰੂਪ ਹਰੀ ਦਿਖਾ ਦਿਤਾ ।

੩. ਉਸ ਨੂੰ ਗੁਰੂ ਦੇ ਸ਼ਬਦ ਨੇ ਤਦੋਂ ਹਰੀ ਦਿਖਾਇਆ ਜਦੋਂ ਉਸ ਸੇਵਕ ਨੇ ਸੱਚੇ ਪ੍ਰਭੂ ਨੂੰ ਸਿਮਰਿਆ ਅਤੇ ਦਿਨ ਰਾਤ ਆਪਣੇ ਆਪੇ ਦੀ ਪੜਚੋਲ ਕਰ ਕੇ (ਆਪਣੀਆਂ ਕਮਜ਼ੋਰੀਆਂ ਤੋਂ ਬਚਣ ਲਈ) ਵਿਚਾਰ ਕੀਤੀ ।

੪. ਜਦੋਂ ਉਸ ਦੇ ਪੰਜ ਗਿਆਨ ਇੰਦ੍ਰੇ ਦੌੜਨ ਤੋਂ ਰੁਕ ਗਏ ਤੇ ਉਸ ਨੇ ਕਾਮ, ਕ੍ਰੋਧ ਦੇ ਜ਼ਹਿਰ ਨੂੰ ਮਾਰ ਲਇਆ ਤਾਂ ਉਸ ਨੇ ਆਪੇ ਨੂੰ ਪਛਾਣ ਲਇਆ ।

੫. ਜਦੋਂ ਗੁਰੂ ਦੀ ਸਿੱਖਿਆ ਦੁਆਰਾ ਸੇਵਕਾਂ ਦੇ ਅੰਦਰ ਹਰੀ ਦੀ ਜੋਤ ਪ੍ਰਗਟ ਹੋ ਜਾਂਦੀ ਹੈ ਤਾਂ ਉਹ ਇਸ ਨੂੰ ਹਰੀ ਦੀ ਮਿਹਰ ਸਮਝਦੇ ਹਨ।

੬. (ਨਾਨਕ) ਜਿਹੜੇ ਸੇਵਕ ਹਉਮੈਂ ਮਾਰ ਕੇ ਪਰਮਾਤਮਾ ਵਿਚ ਪਤੀਜ ਜਾਂਦੇ ਹਨ ਉਨ੍ਹਾਂ ਦੇ ਅੰਦਰ ਪ੍ਰਕਾਸ਼ ਸਰੂਪ ਹਰੀ ਪ੍ਰਗਟ ਹੋ ਜਾਂਦਾ ਹੈ । ੧ ।

੭. ਹੇ ਭਾਈ, ਗੁਰਮੁਖ ਸੁਚੇਤ ਰਹਿੰਦੇ ਹਨ, ਉਨ੍ਹਾਂ ਦਾ ਅਭਿਮਾਨ ਨਾਸ ਹੁੰਦਾ ਹੈ ।

੮. ਉਨ੍ਹਾਂ ਅੰਦਰ ਸਦਾ ਪ੍ਰਕਾਸ਼ ਰਹਿੰਦਾ ਹੈ ਕਿਉਂਕਿ ਉਨ੍ਹਾਂ ਦੀ ਸੁਰਤ ਸੱਚ ਵਿਚ ਲੀਨ ਰਹਿੰਦੀ ਹੈ।

੯. ਉਨ੍ਹਾਂ ਦੀ ਸੁਰਤ ਸੱਚ ਵਿਚ ਲੀਨ ਰਹਿੰਦੀ ਹੈ, ਗੁਰੂ ਦੁਆਰਾ ਉਨ੍ਹਾਂ ਨੂੰ ਇਹ ਦਸ਼ਾ ਚੰਗੀ ਲਗਦੀ ਹੈ, ਉਹ ਪੂਰੇ ਸੁਚੇਤ ਰਹਿੰਦੇ ਹਨ।

੧੦. ਗੁਰੂ ਉਨ੍ਹਾਂ ਨੂੰ ਸੱਚਾ ਨਾਮ ਰੂਪੀ ਅੰਮ੍ਰਿਤ ਬਖਸ਼ਦਾ ਹੈ ਤੇ ਉਨ੍ਹਾਂ ਦੀ ਲਿਵ ਹਰੀ ਰਚਨਾ ਵਿਚ ਲਗੀ ਰਹਿੰਦੀ ਹੈ।

੧੧. ਗੁਰਮੁਖ ਦੇ ਅੰਦਰ ਪ੍ਰਭੂ-ਜੋਤ ਪ੍ਰਗਟ ਹੋ ਜਾਂਦੀ ਹੈ ਫਿਰ ਉਹ ਸਭ ਜੀਵਾਂ ਨੂੰ ਹਰੀ ਦੇ ਅੰਦਰ ਵੇਖਦਾ ਹੈ (ਜੋ ਉਸ ਦੇ ਆਪਣੇ ਅੰਦਰ ਪ੍ਰਗਟ ਹੋਇਆ ਹੈ) ਇਸ ਲਈ ਸਾਰੇ ਜੀਵ ਉਸ ਦਾ ਆਪਣਾ ਆਪ ਹੀ ਹੋ ਜਾਂਦੇ ਹਨ। ਪਰ ਮਨਮੁਖ ਜੀਵ-ਇਸਤ੍ਰੀ ਭਰਮ ਵਿਚ ਭਟਕਦੀ ਹੈ।

੧੨. (ਨਾਨਕ) ਗੁਰਮੁਖਾਂ ਅੰਦਰ ਪ੍ਰਭੂ-ਜੋਤ ਦਾ ਚਾਨਣ ਰਹਿੰਦਾ ਹੈ, ਉਨ੍ਹਾਂ ਦਾ ਮਨ ਪ੍ਰਭੂ ਵਿਚ ਪਤੀਜ ਜਾਂਦਾ ਹੈ, ਉਨ੍ਹਾਂ ਦੀ ਜੀਵਨ-ਰਾਤ ਸੁਚੇਤ ਰਹਿ ਕੇ ਲੰਘਦੀ ਹੈ। ੨।

੧੩. (ਜਿਸ ਗੁਰਮੁਖ ਦੇ ਹਿਰਦੇ ਵਿਚ ਹਰੀ ਪ੍ਰਕਾਸ਼ਮਾਨ ਹੋਇਆ ਹੈ) ਉਸ ਦੇ ਅੰਦਰੋਂ ਔਗੁਣ ਮੁੱਕ ਜਾਂਦੇ ਹਨ ਅਤੇ ਗੁਣ ਟਿਕ ਜਾਂਦੇ ਹਨ।

੧੪. (ਉਸ ਨੂੰ) ਇਕੋ ਸਰਬ ਵਿਆਪਕ ਦਿਸਦਾ ਹੈ, ਦੂਜਾ ਕੋਈ ਨਹੀਂ ਦਿਸਦਾ।

੧੫. ਉਸ ਨੂੰ ਇਕੋ ਪਰਮਾਤਮਾ ਸਰਬ ਵਿਆਪਕ ਦਿਸਦਾ ਹੈ, ਹੋਰ ਕੋਈ ਨਹੀਂ ਦਿਸਦਾ। ਉਸ ਦੇ ਮਨ ਨੂੰ ਮਨ ਵਿਚੋਂ ਹੀ ਸ਼ਾਂਤੀ ਮਿਲ ਜਾਂਦੀ ਹੈ।

੧੬. ਜਿਸ ਪ੍ਰਭੂ ਨੇ ਜਲ, ਥਲ, ਤਿੰਨੇ ਲੋਕ ਤੇ ਸਾਰੇ ਸਰੀਰ ਬਣਾਏ ਹਨ, ਉਸ ਪ੍ਰਭੂ ਨੂੰ ਉਹ ਗੁਰੂ ਰਾਹੀਂ ਜਾਣ ਲੈਂਦਾ ਹੈ।

੧੭. ਉਹ ਤ੍ਰੈਗੁਣੀ ਮਾਇਆ ਨੂੰ ਮਾਰ ਕੇ ਉਸ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ ਜੋ ਕਰਨ ਕਾਰਣ ਸਮਰਥ ਹੈ ਅਤੇ ਬੇਅੰਤ ਹੈ,

੧੮. (ਨਾਨਕ) ਉਸ ਨੂੰ ਐਸੀ ਗੁਰਮਤ ਮਿਲ ਜਾਂਦੀ ਹੈ ਜਿਸ ਕਰਕੇ ਉਸ ਦੇ ਔਗੁਣ ਗੁਣਾਂ ਵਿਚ ਹੀ ਸਮਾ ਜਾਂਦੇ ਹਨ (ਮੁੱਕ ਜਾਂਦੇ ਹਨ)। ੩।

੧੯. ਜਿਨ੍ਹਾਂ ਗੁਰਮੁਖਾਂ ਦੇ ਅੰਦਰ ਹਰੀ ਪ੍ਰਕਾਸ਼ਮਾਨ ਹੋਇਆ ਹੈ ਉਨ੍ਹਾਂ ਦਾ ਆਵਾਗਵਨ ਮੁੱਕ ਗਇਆ ਹੈ, ਉਨ੍ਹਾਂ ਦਾ ਭਰਮ ਦੂਰ ਹੋ ਗਇਆ ਹੈ।

੨੦. ਉਹ ਹਉਮੈਂ ਨਾਸ਼ ਕਰਕੇ ਪ੍ਰਭੂ ਨੂੰ ਮਿਲੇ ਹਨ, ਉਨ੍ਹਾਂ ਦਾ ਸਰੀਰ ਰੂਪ ਚੋਲ੍ਹਾ ਸਫਲ ਹੋਇਆ ਹੈ (ਜੀਵਨ ਸਫਲ ਹੋਇਆ ਹੈ)।

੨੧. ਗੁਰੂ ਨੇ ਜਿਸ ਜੀਵ-ਇਸਤ੍ਰੀ ਦੀ ਹਉਮੈਂ ਨਾਸ਼ ਕੀਤੀ ਉਹ ਸੰਸਾਰ ਵਿਚ ਪ੍ਰਗਟ ਹੋਈ ਹੈ, ਉਸ ਦੇ ਦੁਖ-ਕਲੇਸ਼ ਮੁੱਕ ਗਏ ਹਨ।

੨੨. ਉਸ ਦੀ ਜੋਤ ਪ੍ਰਭੂ-ਜੋਤ ਵਿਚ ਸਮਾ ਜਾਂਦੀ ਹੈ, ਉਸ ਨੇ ਆਪਣਾ ਆਪਾ ਪਛਾਣ ਲਇਆ ਹੈ ।
੨੩. ਉਹ ਇਸ ਲੋਕ ਵਿਚ ਗੁਰ ਸ਼ਬਦ ਵਿਚ ਪਤੀਜੀ ਰਹਿੰਦੀ ਹੈ ਤੇ ਪਰਲੋਕ ਵਿਚ ਪ੍ਰਭੂ-ਪ੍ਰੀਤਮ ਨੂੰ ਚੰਗੀ ਲਗਦੀ ਹੈ ।
੨੪. (ਨਾਨਕ) ਜਿਸ ਜੀਵ-ਇਸਤ੍ਰੀ ਨੂੰ ਗੁਰੂ ਨੇ ਸ਼ਬਦ ਵਿਚ ਜੋੜ ਕੇ ਪ੍ਰਭੂ ਨਾਲ ਮਿਲਾ ਦਿਤਾ ਹੈ, ਉਸ ਨੂੰ ਲੋਕਾਂ ਦੀ ਮੁਥਾਜੀ ਨਹੀਂ ਰਹਿ ਜਾਂਦੀ । ੪ । ੩ ।

੪

੧. ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ।
੨. ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ।
੩. ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ ।
੪. ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ ।
੫. ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ ।
੬. ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ । ੧ ।
੭. ਸੁਣਿ ਨਾਹ ਪਿਆਰੇ ਇਕ ਬੇਨਤੀ ਮੇਰੀ ।
੮. ਤੂ ਨਿਜਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ।
੯. ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ ।
੧੦. ਅੰਮ੍ਰਿਤ ਨਾਮੁ ਰਸਨ ਰਸੁ ਰਸਨਾ ਗੁਰ ਸਬਦੀ ਰਸੁ ਪੀਜੈ ।
੧੧. ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ ।
੧੨. ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ ।੨।
੧੩. ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ।
੧੪. ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ।
੧੫. ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ।
੧੬. ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ।
੧੭. ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ ।
੧੮. ਨਾਨਕ ਅੰਮ੍ਰਿਤ ਬਿਰਖੁ ਮਹਾਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ । ੩ ।
੧੯. ਮਹਲਿ ਬੁਲਾਇੜੀਏ ਬਿਲਮੁ ਨ ਕੀਜੈ ।
੨੦. ਅਨਦਿਨੁ ਰਤੜੀਏ ਸਹਜਿ ਮਿਲੀਜੈ ।
੨੧. ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ਗਰਬੁ ਨਿਵਾਰਿ ਸਮਾਣੀ ।

੨੨. ਸਾਚੇ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ ।
੨੩. ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ ।
੨੪. ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ । ੪ । ੪ ।

## ਪਦ-ਅਰਥ

**ਭੋਲਾਵੜੈ**—ਭੁਲੇਖੇ ਵਿਚ; **ਮੁਤੀ**—ਤਿਆਗ ਦਿੱਤੀ; **ਵਿਧਣ**—ਦੁਖੀ; **ਵਿਗੁਤੀ**—ਨਾਸ਼ ਹੋਈ; **ਹੰਸੁ**—ਜੀਵਾਤਮਾ; **ਵਿਹੂਣੀ**—ਖਾਲੀ; **ਨਾਹ**—ਪਤੀ; **ਨਿਜਘਰਿ**—ਸ੍ਵੈ ਘਰ ਵਿਚ, ਆਪਣੇ ਸਰੂਪ ਵਿਚ; **ਰਸਨ ਰਸੁ**—ਰਸਾਂ ਦਾ ਰਸ; **ਘਣੇਰੀ**—ਬਹੁਤੀ; **ਵਿਦੇਸੀਅੜੇ**—ਪਰਦੇਸ; **ਸਾਨੇਹੜੇ**—ਸੁਨੇਹੇ; **ਵਿਖੜਾ**—ਕਠਿਨ; **ਪਾਰੇ**—ਪਾਰਲੇ ਪਾਸੇ; **ਵਿਛੁੰਨੀ**—ਵਿਛੜੀ ਹੋਈ; **ਬਿਲਮੁ**—ਦੇਰ; **ਗਰਬੁ**—ਹੰਕਾਰ; **ਨਿਵਾਰਿ**—ਦੂਰ ਕਰਕੇ; **ਘੂਘਟ**—ਘੁੰਡ, ਲੁਕਾਉ, ਲੱਜਾ ।

## ਟੀਕਾ

੧. ਜੀਵ-ਇਸਤ੍ਰੀ ਭਰਮ ਵਿਚ ਭੁਲ ਗਈ ਅਤੇ ਭੁਲ ਕੇ (ਦੁਖੀ ਹੋ) ਪਛਤਾਂਦੀ ਹੈ ।

੨. ਉਸ ਗਾਫ਼ਲ ਨੂੰ ਪ੍ਰਭੂ-ਪਤੀ ਨੇ ਛੱਡ ਦਿੱਤਾ, ਕਿਉਂਕਿ ਉਸ ਨੇ ਪ੍ਰਭੂ ਦੀ ਸਾਰ ਹੀ ਨਹੀਂ ਸਮਝੀ (ਕਿ ਉਹ ਕੀ ਚਾਹੁੰਦਾ ਹੈ) ।

੩. ਗਾਫ਼ਲ ਨੂੰ ਪ੍ਰਭੂ-ਪਤੀ ਨੇ ਛੱਡ ਦਿੱਤਾ, ਉਹ ਔਗੁਣਾਂ ਦੇ ਕਾਰਨ ਛੁੱਟੜ ਹੋਈ ਹੈ, ਉਸ ਇਸਤ੍ਰੀ ਦੀ ਉਮਰ-ਰਾਤ ਦੁਖ ਵਾਲੀ ਹੈ ।

੪. ਉਹ ਕਾਮ, ਕ੍ਰੋਧ, ਹੰਕਾਰ ਵਿਚ ਨਾਸ ਹੋਈ ਹੈ; ਹਉਮੈਂ ਤੇ ਈਰਖਾ ਉਸ ਨੂੰ ਲਗ ਗਈਆਂ ਹਨ ।

੫. (ਇਹ ਉਸ ਨੂੰ ਚੇਤਾ ਹੀ ਨਹੀਂ ਹੁੰਦਾ ਕਿ) ਪ੍ਰਭੂ-ਹੁਕਮ ਅਨੁਸਾਰ (ਆਖ਼ਰ) ਜੀਵਾਤਮਾ ਰੂਪੀ ਹੰਸ ਤਾਂ ਉਡ ਜਾਂਦਾ ਹੈ ਅਤੇ ਮਿੱਟੀ ਦਾ ਸਰੀਰ ਸੁਆਹ ਵਿਚ ਮਿਲ ਜਾਂਦਾ ਹੈ ।

੬. (ਨਾਨਕ), ਜੀਵ-ਇਸਤ੍ਰੀ ਨਾਮ ਵਿਹੂਣੀ ਹੋਣ ਕਰਕੇ ਭੁਲ ਭੁਲ ਕੇ (ਦੁਖੀ ਹੋ) ਪਛਤਾਈ ਹੈ । ੧ ।

੭. ਹੇ ਪਿਆਰੇ ਪਤੀ-ਪ੍ਰਭੂ, ਮੇਰੀ ਇਕ ਬੇਨਤੀ ਸੁਣ ।

੮. ਤੂੰ ਮੇਰੇ ਨਿਜ-ਸਰੂਪ ਵਿਚ ਵਸਦਾ ਹੈਂ ਪਰ ਮੈਂ (ਬਾਹਰ) ਰੁਲ ਰੁਲ ਕੇ ਆਖ਼ਰ ਭਸਮ ਦੀ ਢੇਰੀ ਹੋ ਜਾਂਦੀ ਹਾਂ ।

੯. ਆਪਣੇ ਪਤੀ ਤੋਂ ਬਿਨਾਂ ਮੈਨੂੰ ਕੋਈ ਹੋਰ ਨਹੀਂ ਪਿਆਰਦਾ, ਮੈਂ ਕੀ ਆਖਾਂ ਤੇ ਕੀ ਕਰਾਂ ? (ਕਿ ਤੂੰ ਮੈਨੂੰ ਪਿਆਰ ਕਰੇਂ) (ਉੱਤਰ ਅਗੇ ਹੈ)

੧੦. ਅੰਮ੍ਰਿਤ ਨਾਮ ਜੋ ਰਸਾਂ ਦਾ ਰਸ ਹੈ ਭਾਵ ਮਹਾਨ ਉੱਤਮ ਰਸ ਹੈ, ਗੁਰ-ਸ਼ਬਦ ਦੁਆਰਾ ਰਸਨਾ ਨਾਲ ਪੀਵੀਏ ।

੧੧. ਨਾਮ ਤੋਂ ਬਿਨਾਂ ਕੋਈ ਸੰਗੀ-ਸਾਥੀ ਨਹੀਂ ਹੈ, ਬਹੁਤ ਲੋਕਾਈ (ਨਾਮ ਤੋਂ ਬਿਨਾਂ) ਜੰਮਦੀ ਮਰਦੀ ਪਈ ਹੈ ।

੧੨. (ਨਾਨਕ) ਨਾਮ-ਲਾਭ ਲੈ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਜਾ ਸਕੀਦਾ ਹੈ। ਹੇ ਹਰੀ, ਤੇਰੀ ਸੱਚੀ ਮੱਤ ਦੁਆਰਾ ਹੀ ਸੱਚ ਪ੍ਰਾਪਤ ਕਰ ਸਕੀਦਾ ਹੈ ।

੧੩. ਸੱਜਣ-ਪ੍ਰਭੂ ਜੀਵ-ਇਸਤ੍ਰੀ ਦੇ ਆਪਣੇ ਹਿਰਦੇ ਰੂਪ ਦੇਸ ਵਿਚ ਹੈ ਪਰ ਉਹ ਉਸ ਨੂੰ ਪਰਦੇਸ ਗਇਆ ਜਾਣ ਕੇ ਪਰਦੇਸ (ਬਾਹਰ) ਸੁਨੇਹੇ ਘਲਦੀ ਹੈ ।

੧੪. ਇਸ ਤਰ੍ਹਾਂ ਉਨ੍ਹਾਂ ਸਜਣਾਂ ਨੂੰ (ਹਰੀ ਜੀ ਨੂੰ) ਯਾਦ ਕਰਦੀ ਹੈ ਅਤੇ ਨੈਣਾਂ ਵਿਚ ਹੰਝੂ ਭਰਦੀ ਹੈ ।

੧੫. ਜੀਵ-ਇਸਤ੍ਰੀ ਨੈਣ ਭਰਦੀ ਹੈ, ਉਸ ਦੇ ਗੁਣ ਯਾਦ ਕਰਦੀ ਹੈ ਤੇ (ਤਰਲਾ ਕਰਦੀ ਹੈ ਕਿ) ਕਿਵੇਂ ਪਿਆਰੇ-ਪ੍ਰਭੂ ਨੂੰ ਮਿਲਾਂ ?

੧੬. ਮੈਂ ਉਸ ਦਾ ਰਸਤਾ ਨਹੀਂ ਜਾਣਦੀ, ਰਸਤਾ ਕਠਨ ਹੈ, ਕਿਵੇਂ ਪ੍ਰਾਪਤ ਕਰਾਂ ਉਸ ਪਿਰ ਨੂੰ ਜੋ (ਉਸ ਦੇ ਖਿਆਲ ਵਿਚ ਕਿਤੇ) ਪਾਰਲੇ ਪਾਸੇ ਹੈ? (ਉੱਤਰ ਅੱਗੇ ਹੈ) ।

੧੭. ਸਤਿਗੁਰੂ ਦੇ ਸ਼ਬਦ ਦੁਆਰਾ ਵਿਛੜੀ ਮਿਲਦੀ ਹੈ ਜੇ ਤਨ ਮਨ ਪ੍ਰਭੂ ਅਗੇ ਅਰਪਨ ਕਰੇ ।

੧੮. (ਨਾਨਕ) ਨਾਮ ਅੰਮ੍ਰਿਤ ਦਾ ਬਿਰਖ ਜੋ ਮਹਾਂਰਸ ਵਾਲਾ ਹੈ, ਫਲਿਆ ਹੈ, ਜੀਵ-ਇਸਤ੍ਰੀ ਨਾਮ ਦੁਆਰਾ ਪ੍ਰਭੂ-ਪ੍ਰੀਤਮ ਨੂੰ ਮਿਲ ਕੇ ਰਸ ਮਾਣਦੀ ਹੈ । ੩ ।

੧੯. ਹੇ ਹਰੀ-ਮਹਲ ਵਿਚ ਸਦੀਏ ਗਈਏ, ਦੇਰ ਨਾ ਕਰ (ਜੇ ਕਿਸੇ ਸਮੇਂ ਹਰੀ ਮਿਲਾਪ ਦੀ ਪ੍ਰੇਰਨਾ ਹੋਈ ਹੈ ਤਾਂ ਸਮਝੋ ਉਸਨੂੰ ਪ੍ਰਭੂ-ਪਤੀ ਨੇ ਬੁਲਾਇਆ ਹੈ । ਉਸ ਨੂੰ ਇਸ ਰਾਹੇ ਤੁਰਤ ਤੁਰ ਪੈਣਾ ਚਾਹੀਦਾ ਹੈ । ਕੀ ਪਤਾ ਹੈ ਕਿ ਮੁੜ ਇਹ ਪ੍ਰੇਰਨਾ ਹੋਵੇ ਨਾ ਹੋਵੇ ?)

੨੦. ਹੇ ਸਦਾ ਪ੍ਰੇਮ ਵਿਚ ਰੱਤੀਏ, ਸਹਜ ਵਿਚ ਹੋ ਕੇ ਪ੍ਰਭੂ ਨੂੰ ਮਿਲ ਪਉ ਪ੍ਰੇਮ ਰੱਤੀ ਲਈ ਸਹਿਜ ਵਿਚ ਅਪੜ ਕੇ ਹਰੀ ਨੂੰ ਪ੍ਰਾਪਤ ਕਰ ਲੈਣਾ ਆਸਾਨ ਹੁੰਦਾ ਹੈ)

੨੧. ਸੁਖ-ਸਹਿਜ ਵਿਚ ਹੋ ਕੇ ਪ੍ਰਭੂ ਨੂੰ ਮਿਲ, ਗਿਲਾ ਨਾ ਕਰ (ਕਿ ਮੇਰੇ ਰਾਹ ਇਹ ਜਾਂ ਉਹ ਔਕੜ ਹੈ) ਹੰਕਾਰ ਦੂਰ ਕਰ ਕੇ ਹੀ ਉਸ ਵਿਚ ਸਮਾਈ ਹੁੰਦੀ ਹੈ ।

੨੨. ਜੋ ਜੀਵ-ਇਸਤ੍ਰੀ ਸੱਚੇ ਹਰੀ ਵਿਚ ਰੱਤੀ ਹੋਈ ਹੁੰਦੀ ਹੈ, ਉਹ ਗੁਰੂ ਦੀ ਮਿਲਾਈ ਹੋਈ ਹਰੀ ਨੂੰ ਮਿਲ ਪੈਂਦੀ ਹੈ, ਪਰ ਗੁਰੂ ਤੋਂ ਬੇਮੁਖ ਜਨਮ ਮਰਨ ਦੇ ਗੇੜ ਵਿਚ ਭਟਕਦੀ ਰਹਿੰਦੀ ਹੈ ।

੨੩. ਜਦੋਂ ਜੀਵ-ਇਸਤ੍ਰੀ ਪਰਮਾਤਮਾ ਲਈ ਨੱਚ ਪਈ ਭਾਵ ਲੋਕ ਲਾਜ ਛੱਡ ਕੇ ਪਰਮਾਤਮਾ ਨੂੰ ਪ੍ਰੇਮ ਕਰਨ ਲਗ ਪਈ, ਉਸ ਨੂੰ ਲੁਕਾਉ ਕਾਹਦਾ ਹੈ, ਉਹ ਲੋਕ ਲਾਜ ਦੀ ਮਟਕੀ ਭੰਨ ਕੇ ਸੰਸਾਰਕ ਕੀਮਤਾਂ ਤੋਂ ਅਲੱਗ ਹੋ ਜਾਂਦੀ ਹੈ।

੨੪. (ਨਾਨਕ) ਹਰੀ ਨਾਮ ਰੱਤੀ ਹੋਈ ਆਪ ਹੀ ਆਪਣੇ ਆਪੇ ਨੂੰ ਪਛਾਣਦੀ ਹੈ ਕਿਉਂਕਿ ਉਹ ਗੁਰੂ ਦੁਆਰਾ ਅਸਲੀਅਤ ਨੂੰ ਵਿਚਾਰਦੀ ਹੈ। ੪। ੪।

੫

੧. ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ।

੨. ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ।

੩. ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ।

੪. ਜਗ ਜੀਵਨੁ ਦਾਤਾ ਪੁਰਖੁ ਬਿਧਾਤਾ ਸਹਜਿ ਮਿਲੇ ਬਨਵਾਰੀ।

੫. ਨਦਰਿ ਕਰਹਿ ਤੂ ਤਾਰਹਿ ਤਰੀਐ ਸਚੁ ਦੇਵਹੁ ਦੀਨ ਦਇਆਲਾ।

੬. ਪ੍ਰਣਵਤਿ ਨਾਨਕ ਦਾਸਨਿਦਾਸਾ ਤੂ ਸਰਬ ਜੀਆ ਪ੍ਰਤਿਪਾਲਾ। ੧।

੭. ਭਰਿਪੁਰਿ ਧਾਰਿ ਰਹੇ ਅਤਿ ਪਿਆਰੇ।

੮. ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ।

੯. ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾ ਕਾ ਅੰਤੁ ਨਾ ਪਾਇਆ।

੧੦. ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ।

੧੧. ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ।

੧੨. ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ। ੨।

੧੩. ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ।

੧੪. ਸਚੁ ਸਾਚਿ ਸਮਾਇਆ ਚੂਕਾ ਆਵਣ ਜਾਣੋ।

੧੫. ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ।

੧੬. ਸਾਚੇ ਊਪਰਿ ਅਵਰੁ ਨ ਦੀਸੈ ਸਾਚੇ ਸਾਚਿ ਸਮਾਵੈ।

੧੭. ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ।

੧੮. ਨਾਨਕ ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ।੩।

੧੯. ਸਚ ਘਰੁ ਖੋਜਿ ਲਹੇ ਸਾਚਾ ਗੁਰ ਥਾਨੋ।

੨੦. ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ।

੨੧. ਦੇਵੈ ਸਚੁ ਦਾਨੋ ਸੇ ਪਰਵਾਨੋ ਸਦ ਦਾਤਾ ਵਡਦਾਣਾ ।
੨੨. ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ ।
੨੩. ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ ।
੨੪. ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ ਤਰੀਐ ਤਾਰੀ ।੪।੫।

## ਪਦ-ਅਰਥ

**ਰੰਗੀਲੇ**—ਚੋਜੀ; **ਲਾਲਨ**—ਪਿਆਰੇ; **ਲਾਲੇ**—ਸੇਵਕ; **ਬਿਧਾਤਾ**—ਰਚਨਹਾਰ; **ਬਨਵਾਰੀ**—ਬਨ ਜਿਸ ਦੀ ਮਾਲਾ ਹਨ (ਪ੍ਰਭੂ); **ਪ੍ਰਣਵਤਿ**—ਬੇਨਤੀ ਕਰਦਾ ਹੈ; **ਭਰਪੁਰਿ**—ਭਰਪੂਰ ਹੋ ਕੇ; **ਧਾਰਿ ਰਹੇ**—ਸਹਾਰਾ ਦੇ ਰਹੇ ਹਨ; **ਜਿਨਸੀ**—ਕਿਸਮਾਂ ਦੇ; **ਅਪਰੰਪਰੁ**—ਪਰੇ ਤੋਂ ਪਰੇ (ਹਰੀ); **ਚੂਕਾ**—ਮੁਕ ਗਇਆ; **ਨਿਰਾਰੇ**—ਆਜ਼ਾਦ ਕਰ ਦਿੱਤਾ· **ਵਡਦਾਣਾ**—ਵੱਡਾ ਦਾਨੀ; **ਅਮਰੁ**—ਜੋ ਮਰਦਾ ਨਹੀਂ; **ਅਜੋਨੀ**—ਜੋ ਜੂਨਾਂ ਵਿਚ ਨਹੀਂ ਆਉਂਦਾ; **ਚਿਰਾਣਾ**—ਚਿਰਾਂ ਦਾ (ਮੁਢ) ਕਦੀਮ ਦਾ; **ਦੋਤਿ**—ਦਿਨ ਦਾ; **ਉਚਾਪਤਿ**—ਕਰਮਾਂ ਦਾ ਕਰਜ਼ਾ ।

## ਟੀਕਾ

੧. ਮੇਰੇ ਪਿਆਰੇ ਪ੍ਰਭੂ ਜੀ ਚੋਜੀ ਹਨ (ਪਿਆਰ ਦੇ ਕੌਤਕ ਕਰਨ ਵਾਲੇ ਹਨ) ਮੈਂ ਪਿਆਰੇ ਦਾ ਸੇਵਕ ਹਾਂ ।

੨. ਜਿਸ ਮਨੁੱਖ ਨੂੰ ਗੁਰੂ ਨੇ ਅਲੱਖ-ਪ੍ਰਭੂ ਸੁਝਾ ਦਿੱਤਾ ਹੈ, ਉਹ ਦੂਜੇ ਕਿਸੇ ਦਾ ਆਸਰਾ ਨਹੀਂ ਲੈਂਦਾ ।

੩. ਗੁਰੂ ਨੇ ਅਲੱਖ ਪ੍ਰਭੂ ਤਦੋਂ ਲਖਾਇਆ, ਜਦੋਂ ਕੋਈ ਜੀਵ ਉਸ ਪ੍ਰਭੂ ਨੂੰ ਆਪ ਚੰਗਾ ਲਗਾ ਅਤੇ ਪ੍ਰਭੂ ਨੇ (ਉਸ ਜੀਵ ਦੇ ਗੁਣ ਵੇਖ ਕੇ) ਕਿਰਪਾ ਕੀਤੀ ।

੪. ਉਹ ਬਨਵਾਰੀ (ਹਰੀ) ਜੋ ਜਗ ਜੀਵਨ ਹੈ, ਤੇ ਰਚਨਹਾਰ ਹੈ ਸਹਿਜ ਵਿਚ ਅਪੜੇ ਜੀਵ ਨੂੰ ਹੀ ਮਿਲਦਾ ਹੈ ।

੫. ਹੇ ਪ੍ਰਭੂ, ਜੇ ਤੂੰ ਕਿਰਪਾ ਕਰਕੇ ਸੰਸਾਰ ਸਾਗਰ ਤੋਂ ਸਾਨੂੰ ਤਾਰੇਂ ਤਾਂ ਅਸੀਂ ਤਰ ਸਕਦੇ ਹਾਂ, ਹੇ ਦੀਨ ਦਇਆਲ, (ਕ੍ਰਿਪਾ ਕਰਕੇ) ਸਾਨੂੰ ਸੱਚ ਦਿਓ (ਕਿਉਂਕਿ ਸੱਚ ਦੁਆਰਾ ਹੀ ਤਰੀਦਾ ਹੈ) ।

੬. ਦਾਸਨ ਦਾਸ ਨਾਨਕ ਤੇਰੇ ਅਗੇ ਇਹ ਬੇਨਤੀ ਕਰਦਾ ਹੈ, ਤੂੰ ਸਾਰੇ ਜੀਵਾਂ ਦਾ ਪ੍ਰਤਿਪਾਲਕ ਹੈਂ ।੧।

੭. ਅਤੀ ਪਿਆਰੇ ਪ੍ਰਭੂ ਰਚਨਾ ਵਿਚ ਭਰਪੂਰ ਹੋ ਕੇ ਇਸ ਰਚਨਾ ਨੂੰ ਸਹਾਰਾ ਦੇ ਰਹੇ ਹਨ ।

੮. ਉਹੋ ਮੁਰਾਰੀ ਪ੍ਰਭੂ, ਗੁਰੂ ਦੇ ਰੂਪ ਵਿਚ ਆਪਣੇ ਸ਼ਬਦ ਦੁਆਰਾ (ਸਮਝ ਦਿੰਦਾ ਹੈ ਕਿ) ਉਹ ਸਭ ਵਿਚ ਵਿਆਪਕ ਹੋ ਰਹਿਆ ਹੈ।

੯. ਗੁਰੂ ਦੇ ਰੂਪ ਵਿਚ ਮੁਰਾਰੀ ਤੋਂ ਪਤਾ ਲਗਦਾ ਹੈ ਕਿ ਪ੍ਰਭੂ ਤਿੰਨਾਂ ਲੋਕਾਂ ਦਾ ਸਹਾਰਾ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

੧੦. ਉਸ ਨੇ ਕਈ ਰੰਗਾਂ ਤੇ ਕਿਸਮਾਂ ਦੇ ਜੀਵ ਪੈਦਾ ਕੀਤੇ ਹਨ ਅਤੇ ਉਨ੍ਹਾਂ ਨੂੰ ਹਰ ਰੋਜ਼ ਵਧ ਤੋਂ ਵਧ ਦਾਨ ਦਿੰਦਾ ਰਹਿੰਦਾ ਹੈ।

੧੧. ਉਹ ਪਰੇ ਤੋਂ ਪਰੇ ਹਰੀ ਆਪੇ ਸ੍ਰਿਸ਼ਟੀ ਬਣਾ ਕੇ ਢਾਹੁੰਦਾ ਹੈ, ਜੋ ਉਸ ਨੂੰ ਭਾਉਂਦਾ ਹੈ, ਉਹੋ ਵਾਪਰਦਾ ਹੈ।

੧੨. (ਨਾਨਕ) ਜੋ ਗੁਣਾਂ ਦੇ ਹਾਰ ਵਿਚ ਆਪਣੇ ਆਪ ਨੂੰ ਪਰੋਂਦਾ ਹੈ ਉਹ ਹੀਰਾ ਹੋ ਕੇ ਹੀਰੇ-ਪ੍ਰਭੂ ਵਿਚ ਮਿਲ ਜਾਂਦਾ ਹੈ। ੨।

੧੩. ਜਿਨ੍ਹਾਂ ਦੇ ਮੱਥੇ ਤੇ ਨਾਮ ਦਾ ਨਿਸ਼ਾਨ ਪਇਆ ਹੈ ਭਾਵ ਜਿਨ੍ਹਾਂ ਦੇ ਭਾਗਾਂ ਵਿਚ ਨਾਮ ਜਪਣਾ ਲਿਖਿਆ ਹੋਇਆ ਹੈ ਉਹ ਗੁਣਾਂ ਵਾਲੇ ਹੋ ਕੇ ਗੁਣੀ-ਪ੍ਰਭੂ ਵਿਚ ਮਿਲ ਜਾਂਦੇ ਹਨ।

੧੪. ਜੋ (ਨਾਮ ਜਪ ਕੇ) ਸੱਚਾ ਹੋ ਜਾਂਦਾ ਹੈ ਉਹ ਸੱਚ ਰੂਪ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ਉਸ ਦਾ ਜਨਮ ਮਰਨ ਫਿਰ ਮੁਕ ਜਾਂਦਾ ਹੈ।

੧੫. ਜੋ ਸੱਚੇ ਹਰੀ ਵਿਚ ਰੱਤਾ ਹੈ ਉਸ ਨੇ ਉਸ ਸੱਚੇ ਤੋਂ ਸੱਚ ਨੂੰ ਪਛਾਣ ਲਇਆ ਹੈ। ਫਿਰ ਉਹ ਸੱਚ ਨੂੰ ਮਿਲ ਜਾਂਦਾ ਹੈ, ਸੱਚ ਹੀ ਉਸ ਦੇ ਮਨ ਵਿਚ ਚੰਗਾ ਲਗਦਾ ਹੈ।

੧੬. ਉਸ ਨੂੰ ਸੱਚੇ ਪ੍ਰਭੂ ਤੋਂ ਉਪਰ ਕੋਈ ਹੋਰ ਨਹੀਂ ਦਿਸਦਾ, ਉਹ ਸੱਚੇ ਪ੍ਰਭੂ ਦੇ ਸੱਚ ਵਿਚ ਹੀ ਸਮਾਇਆ ਰਹਿੰਦਾ ਹੈ।

੧੭. ਹੇ ਭਾਈ, ਮੋਹਨ-ਪ੍ਰਭੂ ਨੇ ਮੇਰਾ ਮਨ ਮੋਹ ਲਇਆ ਹੈ, ਉਸ ਨੇ ਮੇਰੇ ਬੰਧਨ ਖੋਲ੍ਹ ਕੇ ਮੈਨੂੰ ਆਜ਼ਾਦ ਕਰ ਦਿਤਾ ਹੈ।

੧੮. (ਨਾਨਕ) ਮੇਰੀ ਜੋਤ ਪ੍ਰਭੂ-ਜੋਤ ਵਿਚ ਲੀਨ ਹੋ ਗਈ ਜਦੋਂ ਮੈਂ ਅਤੀ ਪਿਆਰੇ ਪ੍ਰਭੂ ਨੂੰ ਮਿਲਿਆ। ੩।

੧੯. ਗੁਰੂ ਦਾ ਸੱਚਾ ਥਾਂ (ਸਤਿਸੰਗ) ਸੱਚ ਦਾ ਘਰ ਹੈ। (ਇਸ ਸੱਚ ਦੇ ਘਰ ਨੂੰ ਕੋਈ ਭਾਗਾਂ ਵਾਲਾ) ਖੋਜ ਕੇ ਪ੍ਰਾਪਤ ਕਰਦਾ ਹੈ।

੨੦. ਆਪ-ਹੁਦਰੇ ਹੋਇਆਂ ਇਹ ਥਾਂ ਨਹੀਂ ਪਾਈਦਾ। ਗੁਰਮੁਖ ਨੂੰ ਇਸ ਦੀ ਪਛਾਣ ਹੁੰਦੀ ਹੈ।

੨੧. (ਉਥੇ) ਜਿਸ ਮਨੁੱਖ ਨੂੰ ਗੁਰੂ ਨਾਮ ਦਾਨ ਦੇਂਦਾ ਹੈ, ਉਹ ਪਰਵਾਨ ਹੁੰਦਾ ਹੈ, ਗੁਰੂ (ਸੱਚ ਮੁਚ) ਸਦਾ ਮਹਾਨ ਦਾਨ ਦੇਣ ਵਾਲਾ ਦਾਤਾ ਹੈ।

੨੨. ਉਹ ਮਨੁੱਖ ਉਸ ਅਮਰ, ਅਜੋਨੀ, ਅਸਥਿਰੁ ਪ੍ਰਭੂ ਨੂੰ ਜਪਦਾ ਹੈ ਜਿਸ ਦਾ ਮਹਲ (ਚਿਰਾਂ ਦਾ ਭਾਵ ਮੁਢ ਕਦੀਮ ਦਾ) ਸੱਚਾ ਹੈ।

੨੩. ਜਿਸ ਨੂੰ ਪ੍ਰਭੂ-ਜੋਤ ਪ੍ਰਗਟ ਹੁੰਦੀ ਹੈ ਉਸ ਦੇ ਰੋਜ਼ਾਨਾ ਕਰਮਾਂ ਦਾ ਲੇਖਾ ਨਹੀਂ ਲਿਖਿਆ ਜਾਂਦਾ।

੨੪. (ਨਾਨਕ) ਉਹ ਸੱਚਾ ਹੋ ਕੇ ਸੱਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ, (ਸੰਸਾਰ ਸਾਗਰ ਤੋਂ ਗੁਰੂ ਦੁਆਰਾ ਇਉਂ ਤਾਰੀ ਤਰੀਦੀ ਹੈ (ਹੇ ਭਾਈ)।੪।੫।

## ੬

੧. ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ।
੨. ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ।
੩. ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ।
੪. ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ।
੫. ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ।
੬. ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ।੧।
੭. ਏ ਮਨ ਮੇਰਿਆ ਤੂ ਛੋਡਿ ਆਲ ਜੰਜਾਲਾ ਰਾਮ।
੮. ਏ ਮਨ ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ।
੯. ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿੰਨਿ ਉਪਾਇਆ।
੧੦. ਪਉਣੁ ਪਾਣੀ ਅਗਨਿ ਬਾਧੇ ਗੁਰਿ ਖੇਲੁ ਜਗਤਿ ਦਿਖਾਇਆ।
੧੧. ਆਚਾਰਿ ਤੂ ਵੀਚਾਰਿ ਆਪੇ ਹਰਿਨਾਮੁ ਸੰਜਮ ਜਪ ਤਪੋ।
੧੨. ਸਖਾ ਸੈਨੁ ਪਿਆਰ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ।੨।
੧੩. ਏ ਮਨ ਮੇਰਿਆ ਤੂ ਥਿਰ ਰਹੁ ਚੋਟ ਨ ਖਾਵਹੀ ਰਾਮ।
੧੪. ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ।
੧੫. ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ।
੧੬. ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ।
੧੭. ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ।
੧੮. ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ।੩।

१९. ਏ ਮਨ ਮੇਰਿਆ ਤੂ ਕਿਆ ਲੇ ਆਇਆ ਕਿਆ ਲੇ ਜਾਇਸੀ ਰਾਮ ।

२०. ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ।

२१. ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ ।

२२. ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ ।

२३. ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ।

२४. ਹਰਿਨਾਮੁ ਧਿਆਈਐ ਸਬਦਿ ਰਸੁ ਪਾਈਐ ਵਡ ਭਾਗਿ ਜਪੀਐ ਹਰਿ ਜਸੋ । ४ ।

२५. ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ।

२६. ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ।

२७. ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ ।

२८. ਮਿਲਿ ਸਾਧ ਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ।

२९. ਕਰਿ ਦਇਆਦਾਨੁ ਦਇਆਲ ਸਾਚਾ ਹਰਿਨਾਮ ਸੰਗਤਿ ਪਾਵਓ ।

३०. ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ । ५ । ६ ।

## ਪਦ-ਅਰਥ

**ਅਚੇਤ**—ਬੇਖ਼ਬਰ; **ਕਿਰਤ**—ਕੀਤੇ ਕੰਮਾਂ ਦਾ ਫਲ; **ਦੁਤਰੁ**—ਔਖਾ ਤਰੇ ਜਾਣ ਵਾਲਾ; **ਪੰਥੁ**—ਰਸਤਾ; **ਦੁਹੇਲਾ**—ਦੁਖਦਾਈ; **ਸਾਝ**—ਸ਼ਾਮ ਵੇਲੇ; **ਅਵਘਟਿ**—ਔਖੇ ਰਸਤੇ ਵਿਚ; **ਨਰ ਹਰੇ**—ਨਰ ਸਿੰਘ, ਹਰੀ ਨੂੰ; **ਆਲ ਜੰਜਾਲਾ**—ਬੇ ਅਰਥ ਜੰਜਾਲ; **ਬਾਧੇ**—ਬੰਨ੍ਹ ਕੇ ਰਖੇ ਹਨ; **ਸਖਾ**—ਸਾਥੀ; **ਸੈਨੁ**—ਸੰਬੰਧੀ; **ਅੰਜਨੁ**—ਸੁਰਮਾ; **ਸੰਘਾਰਹੇ**—ਮਾਰ ਲਵੇ; **ਚੁਕਾਇਸੀ**—ਦੂਰ ਕਰੇਗਾ; **ਸੰਚਿ**—ਇਕੱਠਾ ਕਰ; **ਪਰਹਰਿ**—ਦੂਰ ਕਰ ਕੇ; **ਅੰਬੜੈ**—ਅਪੜੈ, ਪਹੁੰਚਦਾ; **ਰਲੀਆ**—ਮੌਜਾਂ; **ਪਇਅੰਪੈ**—ਬੇਨਤੀ ਕਰਦਾ ਹੈ ।

## ਟੀਕਾ

१. ਹੇ ਮੇਰੇ ਬੇਖ਼ਬਰ ਸਿਆਣੇ ਮਨ, ਤੂੰ ਸਮਝ ਜਾ ।

२. ਹੇ ਮੇਰੇ ਮਨ, ਔਗੁਣ ਛੱਡ ਦੇ ਅਤੇ ਗੁਣਾਂ ਵਿਚ ਲੀਨ ਹੋ ਜਾ ।

੩. ਜੋ ਜੀਵ ਬਹੁਤ ਸੁਆਦਾਂ ਵਿਚ ਲੁਭਾਇਮਾਨ ਹਨ ਉਹ ਪਿਛਲੇ ਸੰਸਕਾਰਾਂ ਦੀ ਕਿਰਤ ਕਮਾਈ ਅਨੁਸਾਰ ਚਲ ਰਹੇ ਹਨ। ਉਨ੍ਹਾਂ, ਪ੍ਰਭੂ ਤੋਂ ਵਿਛੜਿਆਂ ਨੂੰ ਮਿਲਾਪ ਪ੍ਰਾਪਤ ਨਹੀਂ ਹੁੰਦਾ।

੪. ਹੇ ਮਨਾ, ਕਿਵੇਂ ਉਸ ਸੰਸਾਰ-ਸਾਗਰ ਨੂੰ ਤਰੀਏ ਜੋ ਤਰਨਾ ਔਖਾ ਹੈ ? ਜਮਾਂ ਦੇ ਡਰ ਨਾਲ ਮਰਦੇ ਰਹੀਦਾ ਹੈ (ਦੁਖੀ ਹੋਈਦਾ ਹੈ), ਜਮ ਦਾ ਰਸਤਾ ਦੁਖਦਾਈ ਹੈ।

੫. ਜਿਸ ਨੇ ਆਪਣੇ ਮਨ ਵਿਚ ਸ਼ਾਮ, ਸਵੇਰੇ ਅਰਥਾਤ ਕਿਸੇ ਸਮੇਂ ਵੀ ਰਾਮ ਨੂੰ ਨਹੀਂ ਸਿਮਰਿਆ, ਉਹ (ਮਾਇਆ ਮੋਹ ਦੇ) ਔਖੇ ਰਸਤੇ ਪਇਆ ਹੋਇਆ ਹੈ, ਉਹ ਕੀ ਕਰੇ (ਛੁੱਟਣ ਲਈ) ?।

੬. ਹੇ ਭਾਈ, ਉਹ ਬੰਧਨਾਂ ਵਿਚ ਬਧਾ ਪਰ ਇਸ ਤਰੀਕੇ ਨਾਲ ਛੁਟ ਸਕਦਾ ਹੈ ਕਿ ਉਹ ਗੁਰੂ ਦੁਆਰਾ ਨਰ-ਹਰੀ (ਪ੍ਰਭੂ) ਦੀ ਸੇਵਾ ਕਰੇ। ੧।

੭. ਹੇ ਮੇਰੇ ਮਨ, ਤੂੰ ਆਲ-ਜੰਜਾਲ (ਘਰ ਦੀਆਂ ਫਾਹੀਆਂ) ਛੱਡ ਦੇ।

੮. ਹੇ ਮੇਰੇ ਮਨ, ਉਸ ਪ੍ਰਭੂ ਨੂੰ ਸਿਮਰੋ ਜੋ ਵਿਆਪਕ ਵੀ ਹੈ ਅਤੇ ਨਿਰਲੇਪ ਵੀ ਹੈ।

੯. ਉਸ ਸੱਚੇ ਏਕੰਕਾਰ ਨੂੰ ਸਿਮਰ ਜਿਸ ਨੇ ਸਾਰਾ ਜਗਤ ਪੈਦਾ ਕੀਤਾ ਹੈ।

੧੦. ਜਿਸ ਨੇ ਪਉਣ, ਪਾਣੀ ਅਤੇ ਅਗਨੀ ਨੂੰ ਬੰਨ੍ਹ ਕੇ ਰਖਿਆ ਹੈ। ਗੁਰੂ ਨੇ ਜਗਤ ਵਿਚ ਵਰਤਦਾ ਪ੍ਰਭੂ ਦਾ ਇਹ ਕ੍ਰਿਸ਼ਮਾ ਦਿਖਾ ਦਿਤਾ ਹੈ।

੧੧. ਹੇ ਮੇਰੇ ਮਨ, ਜੇ ਹਰੀ ਨਾਮ ਨੂੰ ਤੂੰ ਜਪ, ਤਪ ਤੇ ਸੰਜਮ ਬਣਾਵੇਂ ਤਾਂ ਤੂੰ ਅਸਲ ਆਚਾਰ ਵਾਲਾ ਤੇ ਵੀਚਾਰ ਵਾਲਾ ਹੈਂ।

੧੨. ਨਾਮ ਹੀ ਤੇਰਾ ਸਾਥੀ ਹੈ, ਸੰਬੰਧੀ ਹੈ, ਪਿਆਰਾ ਪ੍ਰੀਤਮ ਹੈ, ਤੂੰ ਨਾਮ ਹੀ ਜਪਿਆ ਕਰ। ੨।

੧੩. ਹੇ ਮੇਰੇ ਮਨ, (ਨਾਮ ਵਿਚ) ਥਿਰ ਹੋ ਕੇ ਟਿਕਿਆ ਰਹੁ ਫਿਰ ਤੈਨੂੰ (ਵਿਕਾਰਾਂ ਦੀ) ਚੋਟ ਨਹੀਂ ਲਗੇਗੀ।

੧੪. ਹੇ ਮੇਰੇ ਮਨ, ਜੇ ਤੂੰ ਗੁਣ ਗਾਂਦਾ ਰਹੇਂ ਤਾਂ ਤੂੰ ਸਹਿਜ ਵਿਚ ਸਮਾ ਜਾਵੇਂਗਾ।

੧੫. ਜੇ ਤੂੰ ਪ੍ਰੇਮ ਨਾਲ ਰਾਮ ਦੇ ਗੁਣ ਗਾ ਕੇ ਰਸ ਵਾਲਾ ਹੋ ਜਾਏਂ ਅਤੇ ਗੁਰੂ ਦੇ ਗਿਆਨ ਦਾ ਸੁਰਮਾ ਪਾ ਲਏਂ,

੧੬. ਤਾਂ ਗੁਰੂ ਸ਼ਬਦ ਦੁਆਰਾ ਜੋ ਸਾਰੇ ਜਹਾਨ ਦਾ ਦੀਪਕ ਭਾਵ ਪ੍ਰਭੂ ਹੈ, ਉਸ ਦਾ ਤੈਨੂੰ ਚਾਨਣ ਮਿਲ ਜਾਏਗਾ ਅਤੇ ਕਾਮਾਦਿਕ ਪੰਜ ਦੂਤਾਂ ਨੂੰ ਤੂੰ ਮਾਰ ਲਵੇਂਗਾ।

੧੭. ਤੂੰ ਸਾਰੇ ਡਰ ਕਟ ਕੇ ਨਿਰਭਉ ਹੋ ਜਾਏਂਗਾ, ਇਸ ਔਖੇ ਤਰਨ ਯੋਗ ਸੰਸਾਰ ਨੂੰ ਤਰ ਜਾਏਂਗਾ, ਗੁਰੂ ਦੁਆਰਾ ਪ੍ਰਭੂ ਨੂੰ ਮਿਲਣ ਨਾਲ ਤੂੰ ਜੀਵਨ ਕਾਰਜ ਪੂਰਾ ਕਰ ਲਏਂਗਾ।

੧੮. ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ, ਉਸ ਦਾ ਰੂਪ ਸੁੰਦਰ ਹੈ, ਰੰਗ ਸੁੰਦਰ ਹੈ, ਪ੍ਰਭੂ ਨਾਲ ਉਸ ਦਾ ਪਿਆਰ ਬਣ ਜਾਂਦਾ ਹੈ । ੩ ।

੧੯. ਹੇ ਮੇਰੇ ਮਨ, ਤੂੰ ਜਨਮ ਸਮੇਂ ਕੀ ਲੈ ਕੇ ਆਇਆ ਸੀ ਅਤੇ ਮੌਤ ਸਮੇਂ ਕੀ ਲੈ ਕੇ ਜਾਏਂਗਾ ? ਭਾਵ ਕੁਝ ਨਹੀਂ ।

੨੦. ਹੇ ਮੇਰੇ ਮਨ ਤੂੰ ਤਾਂ (ਆਵਾਗਵਨ ਵਿਚੋਂ) ਮੁਕਤ ਹੋਵੇਂਗਾ ਜਦੋਂ ਭਰਮ ਦੂਰ ਕਰੇਂਗਾ ।

੨੧. ਹੇ ਮੇਰੇ ਮਨ, ਹਰਿਨਾਮ ਧਨ ਤੇ ਹਰਿਨਾਮ ਸੌਦਾ ਇਕੱਠਾ ਕਰ, ਗੁਰੂ ਸ਼ਬਦ ਦੁਆਰਾ ਉਸ ਸੌਦੇ ਦਾ ਭਾ ਨਿਰਣਾ ਕਰ ਲੈ (ਕਿ ਨਾਮ ਧਨ ਵਿਹਾਜਣ ਲਈ ਕੀ ਮੁੱਲ ਤਾਰਨਾ ਪੈਂਦਾ ਹੈ) ?

੨੨. ਮੈਲ ਦੂਰ ਕਰ ਕੇ, ਸ਼ਬਦ ਦੁਆਰਾ ਨਿਰਮਲ ਹੋ ਜਾ, ਤਾਂ ਤੂੰ ਪ੍ਰਭੂ ਦਾ ਸੱਚਾ ਮਹਲ ਘਰ ਜਾਣੇਂਗਾ ।

੨੩. ਜੇ ਤੂੰ ਨਾਮ ਰੂਪ ਸੋਭਾ ਲੈ ਕੇ ਸੰਸਾਰ ਤੋਂ ਜਾਵੇਂ ਤਾਂ ਤੂੰ ਪ੍ਰਭੂ ਦੇ ਘਰ ਪੁੱਜ ਜਾਏਂਗਾ । ਇਸ ਲਈ ਤੂੰ ਨਾਮ-ਅੰਮ੍ਰਿਤ ਨਿਤਾਰ ਕੇ (ਪ੍ਰੇਮ ਨਾਲ) ਪੀਂਦਾ ਰਹੁ ।

੨੪. ਹੇ ਮੇਰੇ ਮਨ, ਹਰੀ ਨਾਮ ਸਿਮਰਨਾ ਚਾਹੀਦਾ ਹੈ, ਸ਼ਬਦ ਦੁਆਰਾ ਇਹ ਰਸ ਪ੍ਰਾਪਤ ਹੁੰਦਾ ਹੈ, ਵਡੇ ਭਾਗਾਂ ਨਾਲ ਹਰੀ ਜਸ ਜਪਣਾ ਮਿਲਦਾ ਹੈ । ੪ ।

੨੫. ਹੇ ਮੇਰੇ ਮਨ, ਪਉੜੀਆਂ ਤੋਂ ਬਿਨਾਂ ਕਿਵੇਂ ਕੋਈ ਕੋਠੇ ਤੇ ਚੜ੍ਹ ਸਕਦਾ ਹੈ ? (ਨਾਮ ਤੋਂ ਬਿਨਾਂ ਕਿਵੇਂ ਕੋਈ ਪ੍ਰਭੂ ਤਕ ਅਪੜ ਸਕਦਾ ਹੈ) ?

੨੬. ਹੇ ਮੇਰੇ ਮਨ, ਬਿਨਾਂ ਬੇੜੀ ਦੇ ਕੋਈ ਪਾਰ ਨਹੀਂ ਪਹੁੰਚ ਸਕਦਾ ।

੨੭. ਪਿਆਰਾ ਸੱਜਣ-ਪ੍ਰਭੂ ਜੋ ਅਪਾਰ ਹੈ, ਸੰਸਾਰ ਸਾਗਰ ਦੀਆਂ ਲਹਿਰਾਂ ਤੋਂ ਪਾਰਲੇ ਪਾਸੇ ਹੈ, ਗੁਰੂ-ਸ਼ਬਦ ਦੀ ਸੋਝੀ ਹੀ ਪਾਰ ਲੰਘਾ ਸਕਦੀ ਹੈ ।

੨੮. ਹੇ ਮਨ, ਜੇ ਤੂੰ ਸਾਧ ਸੰਗਤ ਵਿਚ ਮਿਲ ਕੇ ਮੌਜਾਂ ਮਾਣੇ ਤਾਂ ਫਿਰ ਪਛਤਾਵਾ ਨਹੀਂ ਹੋਵੇਗਾ ।

੨੯. ਹੇ ਦਇਆਲੂ ਪ੍ਰਭੂ, ਮੇਰੇ ਤੇ ਦਇਆ ਕਰ, ਮੈਨੂੰ ਸੱਚਾ ਨਾਮ ਦਾਨ ਦੇਹ ਕਿ ਮੈਂ ਹਰਿ ਨਾਮ ਦੀ ਸੰਗਤ ਪ੍ਰਾਪਤ ਕਰ ਲਵਾਂ ।

੩੦. ਨਾਨਕ ਬੇਨਤੀ ਕਰਦਾ ਹੈ, ਹੇ ਮੇਰੇ ਪ੍ਰੀਤਮ ਸੁਣ, (ਉਹ ਬੇਨਤੀ ਇਹ ਹੈ ਕਿ) ਮੈਂ ਗੁਰ ਸ਼ਬਦ ਦੁਆਰਾ ਆਪਣੇ ਮਨ ਨੂੰ ਸਮਝਾਂਦਾ ਰਹਾਂ । ੫ । ੬ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ

# ਰਾਗੁ ਭੈਰਉ ਮਹਲਾ ੧

## ਪਦੇ

### ੧

੧. ਤੁਝ ਤੇ ਬਾਹਰਿ ਕਿਛੂ ਨ ਹੋਇ ।
੨. ਤੂ ਕਰਿ ਕਰਿ ਦੇਖਹਿ ਜਾਣਹਿ ਸੋਇ । ੧ ।
੩. ਕਿਆ ਕਹੀਐ ਕਿਛੁ ਕਹੀ ਨ ਜਾਇ ।
੪. ਜੋ ਕਿਛੁ ਅਹੈ ਸਭ ਤੇਰੀ ਰਜਾਇ । ੧ । ਰਹਾਉ ।
੫. ਜੋ ਕਿਛੁ ਕਰਣਾ ਸੁ ਤੇਰੈ ਪਾਸਿ ।
੬. ਕਿਸੁ ਆਗੈ ਕੀਚੈ ਅਰਦਾਸਿ । ੨ ।
੭. ਆਖਣੁ ਸੁਨਣਾ ਤੇਰੀ ਬਾਣੀ ।
੮. ਤੂ ਆਪੇ ਜਾਣਹਿ ਸਰਬ ਵਿਡਾਣੀ । ੩ ।
੯. ਕਰੇ ਕਰਾਏ ਜਾਣੈ ਆਪਿ ।
੧੦. ਨਾਨਕ ਦੇਖੈ ਥਾਪਿ ਉਥਾਪਿ । ੪ । ੧ ।

## ਪਦ-ਅਰਥ

**ਬਾਹਰਿ**—ਰਜ਼ਾ ਤੋਂ ਉਲਟ; **ਅਹੈ**—ਹੈ, ਹੋ ਰਹਿਆ ਹੈ; **ਰਜਾਇ**—ਰਜ਼ਾ ਵਿਚ, ਹੁਕਮ ਵਿਚ; **ਕੀਚੈ**—ਕਰੀਏ; **ਸਰਬ ਵਿਡਾਣੀ**—ਸਭ ਤਰ੍ਹਾਂ ਦੇ ਕੌਤਕਾਂ ਵਾਲੇ; **ਥਾਪਿ**—ਬਣਾ ਕੇ; **ਉਥਾਪਿ**—ਢਾਹ ਕੇ ।

## ਟੀਕਾ

੧. ਹੇ ਪ੍ਰਭੂ, (ਸੰਸਾਰ ਵਿਚ) ਤੇਰੀ ਰਜ਼ਾ ਤੋਂ ਉਲਟ ਕੁਝ ਨਹੀਂ ਹੋ ਸਕ੍ਦਾ।

੨. ਤੂੰ ਆਪ ਸਭ ਕੁਝ ਪੈਦਾ ਕਰਦਾ ਹੈਂ; ਆਪ ਹੀ ਉਸ ਦੀ ਸੰਭਾਲ ਕਰਦਾ ਹੈਂ ਅਤੇ ਆਪ ਹੀ ਉਸ ਨੂੰ ਸਮਝਦਾ ਹੈਂ ।੧।

੩. ਅਸੀਂ ਜੀਵ ਕੀ ਆਖ ਸਕਦੇ ਹਾਂ ? (ਕਿ ਇਉਂ ਹੋਵੇ ਜਾਂ ਇਉਂ ਨ ਹੋਵੇ) ਸਾਡੇ ਪਾਸੋਂ ਕੋਈ ਗਲ ਕਹੀ ਨਹੀਂ ਜਾ ਸਕਦੀ (ਕਿਉਂਕਿ ਸਾਨੂੰ ਪਤਾ ਹੀ ਨਹੀਂ ਕਿ ਕੀ ਠੀਕ ਹੈ ਤੇ ਕੀ ਗ਼ਲਤ ਹੈ)।

੪. ਜੋ ਕੁਝ ਹੋ ਰਹਿਆ ਹੈ, ਸਭ ਤੇਰੀ ਰਜ਼ਾ ਅਨੁਸਾਰ ਹੋ ਰਹਿਆ ਹੈ ।੧। ।ਰਹਾਉ।

੫. ਜੋ ਕੁਝ ਤੂੰ ਕਰਨਾ ਹੁੰਦਾ ਹੈ ਉਸ ਦਾ ਭੇਦ ਤੇਰੇ ਪਾਸ ਹੈ।

੬. ਹੋਰ ਕਿਸ ਅਗੇ ਅਰਜ਼ੋਈ ਕਰੀਏ ? ।੨।

੭. ਤੇਰੀ ਬਾਣੀ ਹੀ ਆਖਣੀ ਜਾਂ ਸੁਨਣੀ ਚਾਹੀਦੀ ਹੈ।

੮. ਹੇ ਸਭ ਕੌਤਕ ਕਰਨ ਵਾਲੇ, ਤੂੰ ਆਪ ਹੀ ਸਾਡੀ ਹਾਲਤ ਜਾਣਦਾ ਹੈਂ ।੩।

੯. ਹਰੀ ਆਪ ਹੀ ਸਭ ਕੁਝ ਕਰਦਾ ਹੈ, ਆਪ ਹੀ ਜੀਵਾਂ ਤੋਂ ਕਰਾਂਦਾ ਹੈ, ਆਪ ਹੀ ਸਭ ਕੁਝ ਸਮਝਦਾ ਹੈ।

੧੦. (ਨਾਨਕ) ਉਹ ਆਪ ਹੀ ਰਚਨਾ ਬਣਾ ਬਣਾ ਕੇ ਅਤੇ ਢਾਹ ਢਾਹ ਕੇ ਦੇਖਦਾ ਹੈ ।੪।੧।

## ੨

**੧. ਗੁਰ ਕੇ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ।**

**੨. ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ ।੧।**

**੩. ਭਵਜਲੁ ਬਿਨੁ ਸਬਦੈ ਕਿਉ ਤਰੀਐ।**

**੪. ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ ।੧। ਰਹਾਉ।**

**੫. ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ।**

**੬. ਆਪੇ ਦਾਤਿ ਕਰੀ ਗੁਰ ਦਾਤੈ ਪਾਇਆ ਅਲਖ ਅਭੇਵਾ ।੨।**

**੭. ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ।**

**੮. ਮਨੁ ਜੋਗੀ ਮਨੁ ਬਿਨਸਿ ਬਿਓਗੀ ਮਨੁ ਸਮਝੈ ਗੁਣ ਗਾਈ ।੩।**

**੯. ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ।**

੧੦. ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ
।੪।੧।੨।

## ਪਦ-ਅਰਥ

**ਮੁਨਿ**—ਮੁਨੀ; **ਇੰਦ੍ਰਾਦਿਕ**—ਇੰਦਰ ਆਦਿਕ; **ਬ੍ਰਹਮਾਦਿ**—ਬ੍ਰਹਮਾ ਆਦਿ; **ਸਨਕ ਸਨੰਦਨ**—ਸਨਕ ਤੇ ਸਨੰਦਨ (ਬ੍ਰਹਮਾ ਦੇ ਪੁੱਤਰ); **ਤਪਸੀ**—ਤਪਸਵੀ; **ਭਵਜਲੁ**—ਸੰਸਾਰ ਸਾਗਰ; **ਦੁਬਿਧਾ**—ਦ੍ਵੈਤ ਭਾਵ; **ਅਭੇਵਾ**—ਜਿਸ ਦਾ ਭੇਦ ਨਾ ਪਾਇਆ ਜਾ ਸਕੇ; **ਤ੍ਰਿਭਵਣ**—ਤਿੰਨਾਂ ਭਵਨਾਂ ਦੀ; **ਬਿਨਸਿ ਬਿਓਗੀ**—ਮਾਇਆ ਵਿਚ ਨਾਸ ਹੋ ਕੇ ਵਿਛੜ ਜਾਂਦੀ ਹੈ; **ਭਰਿਪੁਰਿ**—ਭਰਪੂਰ ਹੋ ਕੇ; **ਲੀਣਾ**—ਲੀਨ, ਮਿਲਿਆ ਹੋਇਆ।

## ਟੀਕਾ

੧. ਗੁਰੂ ਦੇ ਸ਼ਬਦ ਦੁਆਰਾ ਕਿਤਨੇ ਹੀ ਮੁਨੀ, ਇੰਦਰ ਆਦਿਕ ਅਤੇ ਬ੍ਰਹਮਾ ਆਦਿ ਸੰਸਾਰ ਸਾਗਰ ਤੋਂ ਤਰੇ ਹਨ।

੨. ਸਨਕ, ਸਨੰਦਨ ਅਤੇ ਕਿਤਨੇ ਹੀ ਤਪੱਸਵੀ ਜਨ ਗੁਰੂ ਦੀ ਕਿਰਪਾ ਨਾਲ ਪਾਰ ਹੋਏ ਹਨ।੧।

੩. ਸੰਸਾਰ ਸਾਗਰ ਗਰ-ਸ਼ਬਦ ਬਿਨਾਂ ਕਿਵੇਂ ਤਰਿਆ ਜਾ ਸਕਦਾ ਹੈ ?

੪. ਨਾਮ ਤੋਂ ਬਿਨਾਂ ਸੰਸਾਰ ਦੁਬਿਧਾ ਰੋਗ ਵਿਚ ਫਸਿਆ ਰਹਿੰਦਾ ਹੈ ਅਤੇ ਦੁਬਿਧਾ ਵਿਚ ਡੁਬ ਡੁਬ ਕੇ ਮਰਦਾ ਹੈ (ਅਤੇ ਗੁਰੂ ਹੀ ਨਾਮ ਦਿੰਦਾ ਹੈ)।੧। ਰਹਾਉ।

੫. ਗੁਰੂ ਦੇਵ ਹੈ ਭਾਵ ਪ੍ਰਕਾਸ਼ ਰੂਪ ਹੈ, ਗੁਰੂ ਅਲੱਖ ਅਤੇ ਅਭੇਵ ਹਰੀ ਦਾ ਰੂਪ ਹੈ, ਗੁਰੂ ਦੀ ਸੇਵਾ ਨਾਲ ਤਿੰਨਾਂ ਭਵਨਾਂ ਦੀ ਸੋਝੀ ਹੋ ਜਾਂਦੀ ਹੈ।

੬. ਜਿਸ ਨੂੰ ਗੁਰੂ ਦਾਤੇ ਨੇ ਨਾਮ ਦੀ ਦਾਤ ਆਪਣੇ ਆਪ ਕਿਰਪਾ ਕਰਕੇ ਕੀਤੀ ਹੈ, ਉਸ ਨੇ ਅਲੱਖ ਤੇ ਅਭੇਵ ਪ੍ਰਭੂ ਨੂੰ ਪਾ ਲਇਆ ਹੈ।੨।

੭. ਮਨ (ਮਨੁੱਖ ਦੀ) ਸ਼੍ਰੋਮਣੀ ਤਾਕਤ ਹੈ; ਜਦੋਂ ਮਨ ਨੂੰ ਆਪਣੇ ਅੰਦਰੋਂ ਹੀ ਸ਼ਾਂਤੀ ਮਿਲ ਜਾਏ ਤਾਂ ਇਸ ਦੇ ਫੁਰਨੇ ਵਿਚੇ ਹੀ ਸਮਾ ਜਾਂਦੇ ਹਨ।

੮. ਇਹ ਮਨ ਪ੍ਰਭੂ ਨਾਲ ਮਿਲ ਜਾਂਦਾ ਹੈ; ਇਹ ਮਨ ਹੀ ਮਾਇਆ ਵਿਚ ਨਾਸ਼ ਹੋ ਕੇ ਰੱਬ ਤੋਂ ਵਿਛੜ ਜਾਂਦਾ ਹੈ ਫਿਰ ਇਹੋ ਮਨ ਹਰੀ ਦੇ ਗੁਣ ਗਾ ਕੇ ਸਮਝ ਜਾਂਦਾ ਹੈ।੩।

੯. ਜਿਨ੍ਹਾਂ ਗੁਰਮੁਖਾਂ ਨੇ ਗੁਰੂ ਤੋਂ ਸਿੱਖਿਆ ਲੈ ਕੇ ਮਨ ਨੂੰ ਕਾਬੂ ਕੀਤਾ ਹੈ, ਜਿਨ੍ਹਾਂ ਸ਼ਬਦ ਨੂੰ ਵਿਚਾਰਿਆ ਹੈ ਉਹ ਸੰਸਾਰ ਵਿਚ ਵਿਰਲੇ ਹੀ ਹਨ।

੧੦. (ਨਾਨਕ) ਉਨ੍ਹਾਂ ਨੂੰ ਮਾਲਕ-ਪ੍ਰਭੂ ਸਭ ਥਾਂ ਭਰਪੂਰ ਹੋ ਕੇ ਵਿਆਪਕ ਦਿਸਦਾ ਹੈ; ਗੁਰੂ ਸ਼ਬਦ ਦੁਆਰਾ ਉਨ੍ਹਾਂ ਦਾ ਨਿਸਤਾਰਾ ਹੁੰਦਾ ਹੈ। ੪। ੧। ੨।

## ੩

**੧. ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ।**
**੨. ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ ॥੧॥**
**੩. ਪ੍ਰਾਣੀ ਹਰਿ ਜਪਿ ਜਨਮੁ ਗਇਓ।**
**੪. ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ ।੧। ਰਹਾਉ।**
**੫. ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ ਕਠਿਨ ਪੀਰ ਅਤਿ ਭਾਰੀ।**
**੬. ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ ।੨।**
**੭. ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ।**
**੮. ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ। ੩।**
**੯. ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ।**
**੧੦. ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮਨਾਮਿ ਲਿਵ ਲਾਗੀ ।੪।੨।੩।**

## ਪਦ-ਅਰਥ

**ਹੀਨਾ**—ਲਿੱਸਾ, ਕਮਜ਼ੋਰ; **ਜਰਿ ਜੀਤਿਆ**—ਬੁਢੇਪੇ ਦਾ ਜਿਤਿਆ ਹੋਇਆ; **ਰਹਸੁ**—ਖੇੜਾ; **ਮਮਤਾ**—ਮੈਂ, ਮੇਰੀ ਦਾ ਭਾਵ, **ਬਹਰੇ ਕਰਨ**—ਕੰਨ ਬੋਲੇ ਹੋ ਗਏ; **ਹੋਛੀ**—ਬੇਥਵ੍ਹੀ; **ਸਹਜੁ**—ਗਿਆਨ।

## ਟੀਕਾ

੧. ਹੇ ਜੀਵ, ਤੇਰੀਆਂ ਅੱਖਾਂ ਵਿਚ ਨਜ਼ਰ (ਦੇਖਣ ਦੀ ਸ਼ਕਤੀ) ਨਹੀਂ ਰਹੀ, ਸਰੀਰ ਤੇਰਾ ਕਮਜ਼ੋਰ ਹੋ ਗਇਆ ਹੈ, ਬੁਢੇਪੇ ਨੇ ਤੈਨੂੰ ਜਿੱਤ ਲਇਆ ਹੈ, ਤੇਰੇ ਸਿਰ ਤੇ ਮੌਤ ਖੜੀ ਹੈ।

੨. ਇਹ ਰੂਪ, ਰੰਗ ਅਤੇ ਸੁਆਦ ਸੱਚੇ ਨਹੀਂ ਹਨ (ਤੂੰ ਝੂਠੇ ਰੂਪ, ਰਸ, ਸੁਆਦਾਂ ਵਿਚ ਲੱਗਾ ਹੋਇਆ ਹੈਂ), ਇਸ ਲਈ ਜਮ ਦਾ ਜਾਲ ਤੈਨੂੰ ਕਿਵੇਂ ਛੱਡ ਸਕਦਾ ਹੈ ? ।੧।

੩. ਹੇ ਪ੍ਰਾਣੀ, ਹਰੀ ਨਾਮ ਦਾ ਸਿਮਰਨ ਕਰ, ਜੀਵਨ-ਸਮਾਂ ਜਾ ਰਹਿਆ ਹੈ ।

੪. ਸੱਚੇ ਸ਼ਬਦ ਬਿਨਾਂ ਤੂੰ ਕਦੇ ਨਹੀਂ ਛੁਟ ਸਕਦਾ, ਤੇਰਾ ਜਨਮ ਨਿਸਫ਼ਲ ਹੋ ਰਹਿਆ ਹੈ । ੧ । ਰਹਾਉ ।

੫. ਹੇ ਪ੍ਰਾਣੀ, ਤੇਰੇ ਸਰੀਰ ਵਿਚ ਕਾਮ, ਕ੍ਰੋਧ, ਹਉਮੈਂ ਤੇ ਮਮਤਾ ਦਾ ਜ਼ੋਰ ਹੈ ਜਿਨ੍ਹਾਂ ਕਰਕੇ ਭਾਰੀ ਅਸਹਿ ਦੁਖ ਹੁੰਦਾ ਹੈ ।

੬. ਗੁਰੂ ਦੁਆਰਾ ਜੀਭ ਨਾਲ ਪ੍ਰੇਮ ਕਰ ਕੇ ਰਾਮ ਨਾਮ ਜਪ ਤੇ ਇਸ ਤਰ੍ਹਾਂ ਸੰਸਾਰ ਸਾਗਰ ਤੋਂ ਤਰ ਜਾ । ੨ ।

੭. ਹੇ ਭਾਈ, ਤੇਰੇ ਕੰਨ ਬੋਲੇ ਹੋ ਗਏ ਹਨ, ਤੇਰੀ ਅਕਲ ਬੇਥ੍ਵੀ ਹੋ ਗਈ ਹੈ (ਕਿਉਂਕਿ ਜੀਵਨ ਵਿਚ) ਸ਼ਬਦ ਦੇ ਗਿਆਨ ਨੂੰ (ਸ਼ਬਦ ਤੋਂ ਜੋ ਸੁਚੱਜੀ ਵਿਚਾਰ ਉਪਜਦੀ ਹੈ) ਤੂੰ ਨਹੀਂ ਸਮਝਿਆ ।

੮. ਗੁਰੂ ਤੋਂ ਬੇਮੁਖ ਹੋਣ ਕਰਕੇ ਤੂੰ ਜਨਮ-ਉਦੇਸ਼ ਗਵਾ ਲਇਆ ਹੈ; ਗੁਰੂ ਤੋਂ ਬਿਨਾਂ ਅੰਨ੍ਹਾ ਰਹਿਆ ਹੈਂ ਤੇ ਤੈਨੂੰ ਪ੍ਰਭੂ ਦਾ ਪਤਾ ਨਹੀਂ ਲੱਗਾ । ੩ ।

੯. ਉਹ ਮਨੁੱਖ ਦੁਨੀਆਂ ਵਲੋਂ ਉਦਾਸ ਰਹਿੰਦਾ ਹੈ, ਤੇ ਆਸ਼ਾ ਵਲੋਂ ਨਿਰਾਸ਼ ਹੁੰਦਾ ਹੈ, ਜੋ ਸਹਜ ਦੇ ਧਿਆਨ ਵਾਲਾ ਹੋ ਕੇ ਬੈਰਾਗੀ ਹੋ ਜਾਂਦਾ ਹੈ ।

੧੦. ਨਾਨਕ ਬੇਨਤੀ ਕਰਦਾ ਹੈ ਕਿ ਗੁਰੂ ਦੁਆਰਾ ਉਹ ਮਨੁੱਖ ਛੁਟ ਜਾਂਦਾ ਹੈ ਉਸ ਦੀ ਸੁਰਤ ਰਾਮ ਨਾਮ ਵਿਚ ਜੁੜੀ ਰਹਿੰਦੀ ਹੈ । ੪ । ੨ । ੩ ।

**੪**

**੧. ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ ।**

**੨. ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ । ੧ ।**

**੩. ਅੰਧੁਲੇ ਕਿਆ ਪਾਇਆ ਜਗਿ ਆਇ ।**

**੪. ਰਾਮੁ ਰਿਦੇ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ।੧।ਰਹਾਉ।**

**੫. ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ।**

**੬. ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ । ੨ ।**

**੭. ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ।**

**੮. ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ । ੩ ।**

**੯. ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ।**

**੧੦. ਗੁਰ ਪਰਸਾਦਿ ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ । ੪ । ੩ । ੪ ।**

## ਪਦ-ਅਰਥ

**ਭੂਡੀ**—ਬੇ-ਢੱਬੀ, ਕੋਝੀ; **ਕਰ**—ਹੱਥ; **ਖਿਸਰੇ**—ਢਿਲੇ; **ਤੁਚਾ**—ਚਮੜੀ; **ਧੁੰਧ**—ਹਨੇਰਾ; **ਕਰਨ**—ਕੰਨ; **ਰੰਗਿ**—ਪ੍ਰੇਮ; **ਨੀਕੇ**—ਚੰਗੇ; **ਅਨ ਕੋ**—ਹੋਰ ਦਾ; **ਪਰਮ ਪਦੁ**—ਉੱਚੀ ਆਤਮਕ ਦਸ਼ਾ ।

## ਟੀਕਾ

੧. ਹੇ ਜੀਵ, ਤੇਰੀ ਚਾਲ ਬੇ-ਢੱਬੀ ਹੋ ਗਈ ਹੈ, ਹੱਥ-ਪੈਰ ਤੇਰੇ ਢਿਲਕ ਗਏ ਹਨ, ਤੇਰਾ ਸਰੀਰ ਤੇ ਤੇਰੀ ਚਮੜੀ ਮੁਰਝਾ ਗਏ ਹਨ ।

੨. ਅੱਖਾਂ ਵਿਚ ਧੁੰਧ ਆ ਗਈ ਹੈ, ਕੰਨ ਬੋਲੇ ਹੋ ਗਏ ਹਨ, ਤੂੰ ਮਨ ਦੇ ਪਿਛੇ ਲੱਗ ਕੇ ਨਾਮ ਨੂੰ ਨਹੀਂ ਸਮਝਿਆ । ੧ ।

੩. ਹੇ ਮੂਰਖ, ਤੂੰ ਜਗ ਵਿਚ ਆ ਕੇ ਕੀ ਪ੍ਰਾਪਤ ਕੀਤਾ ?

੪. ਨਾ ਤੇਰੇ ਹਿਰਦੇ ਵਿਚ ਰਾਮ ਨਾਮ ਹੈ, ਨਾ ਤੂੰ ਗੁਰੂ ਦੀ ਸੇਵਾ ਕੀਤੀ ਹੈ; ਤੂੰ ਆਪਣੀ ਪਹਿਲੀ ਗੁਣਾਂ ਦੀ ਪੂੰਜੀ ਵੀ ਗਵਾ ਚਲਿਆ ਹੈਂ । ੧ । ਰਹਾਉ ।

੫. ਤੇਰੀ ਜੀਭ ਹਰੀ-ਪ੍ਰੇਮ ਵਿਚ ਨਹੀਂ ਰੰਗੀ ਗਈ, (ਇਸ ਲਈ) ਜਦੋਂ ਵੀ ਬੋਲਦੀ ਹੈ ਫਿਕੇ ਬਚਨ ਬੋਲਦੀ ਹੈ ।

੬. ਸੰਤ ਜਨਾਂ ਦੀ ਨਿੰਦਿਆ ਵਿਚ ਲਗਦੀ ਹੈ, ਤੂੰ ਪਸ਼ੂ ਹੋ ਗਇਆ ਹੈਂ, ਕਦੇ ਚੰਗਾ ਨਹੀਂ ਹੋ ਸਕਦਾ । ੨ ।

੭. (ਸੰਸਾਰ ਵਿਚ) ਉਨ੍ਹਾਂ ਵਿਰਲੇ ਪੁਰਸ਼ਾਂ ਨੇ ਨਾਮ-ਅੰਮ੍ਰਿਤ ਦਾ ਰਸ ਪਾਇਆ ਹੈ, ਜਿਨ੍ਹਾਂ ਨੂੰ (ਕਿਰਪਾ ਕਰਕੇ) ਹਰੀ ਸਤਿਗੁਰੂ ਦੇ ਮੇਲ (ਸੰਗਤ) ਵਿਚ ਮਿਲਾ ਦਿੰਦਾ ਹੈ ।

੮. ਜਦੋਂ ਤਕ ਗੁਰ-ਸ਼ਬਦ ਦੀ ਸਮਝ ਨਹੀਂ ਪੈਂਦੀ ਤਦੋਂ ਤੀਕ ਮੌਤ ਦੁਖ ਦਿੰਦੀ ਹੈ (ਜਨਮ ਮਰਨ ਬਣਿਆਂ ਰਹਿੰਦਾ ਹੈ) । ੩ ।

੯. ਜੋ ਮਨੁੱਖ ਕਿਸੇ ਹੋਰ ਦਰ ਘਰ ਨੂੰ ਕਦੇ ਨਹੀਂ ਜਾਣਦਾ ਤੇ ਇਕੋ ਪ੍ਰਭੂ-ਦਰ ਨੂੰ ਸੱਚ ਮੰਨਦਾ ਹੈ,

੧੦. ਉਹ ਗੁਰੂ ਦੀ ਕਿਰਪਾ ਨਾਲ ਪਰਮਪਦ ਨੂੰ ਪ੍ਰਾਪਤ ਕਰਦਾ ਹੈ । ਨਾਨਕ ਇਹ ਵਿਚਾਰ ਕਹਿੰਦਾ ਹੈ । ੪ । ੩ । ੪ ।

### ੫

**੧. ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ ।**

**੨. ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ । ੧ ।**

੩. ਮਨ ਰੇ ਕਿਉ ਛੂਟਸਿ ਦੁਖੁ ਭਾਰੀ ।
੪. ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮੁ ਜਪਹੁ ਗੁਣਕਾਰੀ ।੧। ਰਹਾਉ ।
੫. ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ ।
੬. ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ।੨।
੭. ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ ।
੮. ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ ।੩।
੯. ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ ।
੧੦. ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ।੪।੪।੫।

## ਪਦ-ਅਰਥ

**ਸਗਲੀ**—ਸਾਰੀ; **ਰੈਣਿ**—ਰਾਤ; **ਜੰਜਾਲਿ**—ਧੰਧਿਆਂ ਵਿਚ; **ਗੁਣਕਾਰੀ**—ਫ਼ਾਇਦੇਮੰਦ, ਲਾਭਕਾਰੀ; **ਕਵਲੁ**—ਹਿਰਦਾ-ਕਮਲ; **ਬਿਕਾਲੁ**—ਜਨਮ; **ਡਗਰੀ**—ਡੋਲਣ ਵਾਲੀ, ਟੇਢੀ; **ਫੁਨਿ**—ਭੀ; **ਵਿਹੂਣੇ**—ਖ਼ਾਲੀ; **ਪਤੀਣੇ**—ਪਤੀਜੇ ।

## ਟੀਕਾ

੧. ਜੀਵ ਦਿਨ ਧੰਧਿਆਂ ਵਿਚ ਗਵਾ ਦਿੰਦਾ ਹੈ ਤੇ ਸਾਰੀ ਰਾਤ ਜੰਜਾਲਾਂ ਦੀ ਫਾਹੀ ਗਲ ਵਿਚ ਲੈ ਕੇ ਹੀ ਸੌਂਦਾ ਹੈ (ਕਿਸੇ ਸਮੇਂ ਵੀ ਉਸ ਨੂੰ ਸੁਖ ਨਹੀਂ)।
੨. ਉਸ ਨੇ ਥੋੜ੍ਹੇ ਸਮੇਂ ਲਈ ਵੀ, ਉਸ ਪ੍ਰਭੂ ਨੂੰ ਨਹੀਂ ਜਾਣਿਆਂ, ਜਿਸ ਨੇ ਇਹ ਸੰਸਾਰ ਪੈਦਾ ਕੀਤਾ ਹੈ ।੧।
੩. ਹੇ ਮਨ, ਤੈਨੂੰ ਜੰਜਾਲਾਂ ਤੋਂ ਉਪਜਿਆ ਭਾਰੀ ਦੁਖ ਹੈ, ਤੂੰ ਇਸ ਤੋਂ ਕਿਵੇਂ ਬਚੇਂਗਾ ?
੪. ਤੂੰ ਇਥੇ ਕੀ ਲੈ ਕੇ ਆਇਆ ਸੈਂ, ਤੇ ਇਥੋਂ ਕੀ ਲੈ ਕੇ ਜਾਵੇਂਗਾ ? (ਭਾਵ ਕੁਝ ਨਹੀਂ) ਤੂੰ ਰਾਮਨਾਮ ਜਪ, ਇਹਾ ਲਾਹੇਵੰਦਾ ਕੰਮ ਹੈ ।੧। ਰਹਾਉ ।
੫. ਹੇ, ਮਨ ਦੇ ਪਿਛੇ ਤੁਰਨ ਵਾਲੇ ! ਤੇਰਾ ਹਿਰਦਾ-ਕਮਲ ਹਰੀ ਦੀ ਯਾਦ ਵਲੋਂ ਉਲਟਿਆ ਪਇਆ ਹੈ, ਮੱਤ ਬੇਥਵ੍ਹੀ ਹੈ, ਮਨ ਅੰਨ੍ਹਾ ਹੋਣ ਕਰਕੇ ਸਿਰ ਉਤੇ ਸੰਸਾਰ ਦੇ ਧੰਧੇ ਪਏ ਹੋਏ ਹਨ ।
੬. ਜਨਮ ਮਰਨ ਸਦਾ ਤੇਰੇ ਸਿਰ ਰਹਿੰਦਾ ਹੈ, ਨਾਮ ਬਿਨਾਂ ਤੇਰੇ ਗਲ ਵਿਚ ਜਮ-ਫਾਹੀ ਪਏਗੀ ।੨।

੭. ਤੇਰੀ ਚਾਲ ਟੇਢੀ ਹੈ ਭਾਵ ਹੈਂਕੜ ਵਾਲੀ ਹੈ, ਤੇਰੀਆਂ ਅੱਖਾਂ ਭੀ (ਮਾਇਆ ਮੋਹ ਵਿਚ) ਅੰਨ੍ਹੀਆਂ ਹਨ, ਗੁਰੂ ਦੇ ਸ਼ਬਦ ਦੀ ਸੋਝੀ ਪ੍ਰਾਪਤ ਕਰਨੀ ਤੈਨੂੰ ਚੰਗੀ ਨਹੀਂ ਲਗਦੀ।

੮. ਤੂੰ ਸ਼ਾਸਤ੍ਰ, ਵੇਦ ਪੜ੍ਹਦਾ ਹੈਂ, ਪਰ ਅੰਦਰੋਂ ਤ੍ਰੈਗੁਣੀ ਮਾਇਆ ਵਿਚ ਰਹਿੰਦਾ ਹੈਂ, ਅਗਿਆਨਤਾ ਵਿਚ ਧੰਧਾ ਕਮਾਂਦਾ ਹੈਂ।੩।

੯. ਤੂੰ ਤੇ ਮੂਲ ਵੀ ਗਵਾ ਲਇਆ ਹੈ, ਲਾਭ ਕਿਥੋਂ ਲੈਣਾ ਹੈ, ਗਿਆਨ ਤੋਂ ਖਾਲੀ ਹੋਣ ਕਰਕੇ ਤੂੰ ਖੋਟੀ ਮੱਤ ਵਿਚ ਲਗਾ ਰਹਿੰਦਾ ਹੈਂ।

੧੦. (ਨਾਨਕ) ਜਿਨ੍ਹਾਂ ਨੇ ਗੁਰੂ-ਸ਼ਬਦ ਨੂੰ ਵਿਚਾਰ ਕੇ ਨਾਮ ਦਾ ਰਸ ਚਖਿਆ ਹੈ, ਉਹ ਸੱਚ ਵਿਚ ਪਤੀਜਦੇ ਹਨ।੪।੪।੫।

## ੬

੧. **ਗੁਰ ਕੇ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ।**

੨. **ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ।੧।**

੩. **ਸੋ ਜਨੁ ਐਸਾ ਮੈ ਮਨਿ ਭਾਵੈ।**

੪. **ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ।੧।ਰਹਾਉ।**

੫. **ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ।**

੬. **ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ।੨।**

੭. **ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ।**

੮. **ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ।੩।**

੯. **ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ।**

੧੦. **ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ।੪।੫।੬।**

### ਪਦ-ਅਰਥ

**ਅਪਰੰਪਰਿ**—ਪਰੇ ਤੋਂ ਪਰੇ ਹਰੀ ਵਿਚ; **ਨਿਰੰਜਨੁ**—ਮਾਇਆ ਰਹਤ; **ਆਦੇਸੋ**—ਨਮਸਕਾਰ; **ਸਚੁ ਵੇਸੋ**—ਸੱਚ ਸਰੂਪ ਹਰੀ; **ਰਾਈ**—ਰਤਾ ਵੀ; **ਸਖਾਈ**—ਸਾਥੀ, ਮਿੱਤਰ।

## ਟੀਕਾ

੧. (ਸੇਵਕ ਉਹ ਹੈ ਜੋ) ਦਿਨ ਰਾਤ ਗੁਰੂ ਦੀ ਸੰਗਤ ਵਿਚ ਰਹਿੰਦਾ ਹੈ ਤੇ ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਹੋਇਆ ਜੀਭ ਨਾਲ ਰਾਮ ਨਾਮ ਸਿਮਰਦਾ ਹੈ।

੨. ਜੋ (ਸ਼ਬਦ ਤੋਂ ਬਿਨਾਂ) ਹੋਰ ਕਿਸੇ ਨੂੰ ਜੀਵਨ-ਸਹਾਰਾ ਨਹੀਂ ਜਾਣਦਾ ਕੇਵਲ ਸ਼ਬਦ ਨੂੰ ਸਮਝਦਾ ਹੈ ਅਤੇ ਪ੍ਰਭੂ ਨੂੰ ਅੰਦਰ ਜਾਣ ਕੇ (ਉਸ ਨੂੰ ਸ਼ਬਦ ਦੁਆਰਾ) ਪਛਾਣ ਲੈਂਦਾ ਹੈ। ੧।

੩. ਮੇਰੇ ਮਨ ਵਿਚ ਉਹ ਸੇਵਕ ਚੰਗਾ ਲਗਦਾ ਹੈ ਜੋ ਐਸਾ ਹੋਵੇ :

੪. ਜੋ ਆਪਾ ਮਾਰ ਕੇ, ਬੇਅੰਤ ਪ੍ਰਭ ਦੇ ਪ੍ਰੇਮ ਵਿਚ ਰਹਿੰਦਾ ਹੈ ਅਤੇ ਗੁਰੂ ਦੀ ਦੱਸੀ ਸੇਵਾ ਕਰਦਾ ਹੈ। ੧। ਰਹਾਉ।

੫. (ਪ੍ਰਭੂ ਦਾ ਸੇਵਕ) ਪਰਮਾਤਮਾ ਨੂੰ ਨਮਸਕਾਰ ਕਰਦਾ ਹੈ ਜੋ ਅੰਦਰ ਬਾਹਰ ਹੈ ਜੋ ਮਾਇਆ ਤੋਂ ਨਿਰਲੇਪ ਪੁਰਖ ਹੈ, ਜੋ ਆਦਿ ਪੁਰਖ ਹੈ।

੬. ਜੋ ਹਰ ਹਿਰਦੇ ਵਿਚ ਹੈ, ਸਾਰਿਆਂ ਦੇ ਧੁਰ ਅੰਦਰ ਹੈ, ਸਰਬ ਵਿਆਪਕ ਹੈ ਅਤੇ ਸੱਚ ਸਰੂਪ ਹੈ। ੨।

੭. ਜੋ ਸੇਵਕ ਸੱਚੇ ਪ੍ਰਭੂ ਦੇ ਪ੍ਰੇਮ ਵਿਚ ਰੱਤੇ ਹਨ, ਜਿਨ੍ਹਾਂ ਦੀ ਜੀਭ ਤੇ ਸੱਚਾ ਨਾਮ ਅੰਮ੍ਰਿਤ ਹੈ, ਜਿਨ੍ਹਾਂ ਨੂੰ ਰਤਾ ਭਰ ਭੀ ਝੂਠ ਦੀ ਮੈਲ ਨਹੀਂ ਹੈ,

੮. ਜਿਨ੍ਹਾਂ ਨੇ ਨਿਰਮਲ ਨਾਮ ਦਾ ਅੰਮ੍ਰਿਤ ਰਸ ਚਖਿਆ ਹੈ, ਅਤੇ ਸ਼ਬਦ ਦੁਆਰਾ ਸੱਚ ਵਿਚ ਰਹੇ ਹਨ, ਉਨ੍ਹਾਂ ਨੂੰ ਪ੍ਰਭੂ-ਦਰਗਾਹ ਵਿਚ ਇੱਜ਼ਤ ਮਿਲਦੀ ਹੈ।੩।

੯. ਗੁਣੀ ਸੇਵਕ ਹੋਰ ਗੁਣੀ ਸੇਵਕਾਂ ਨੂੰ ਮਿਲ ਕੇ ਲਾਭ ਖੱਟਦਾ ਹੈ, ਗੁਰੂ ਦੁਆਰਾ ਨਾਮ ਵਿਚ ਜੁੜ ਕੇ ਇਜ਼ਤ ਪਾਂਦਾ ਹੈ।

੧੦. (ਨਾਨਕ) ਉਸ ਦੇ ਸਾਰੇ ਦੁਖ ਗੁਰੂ ਦੀ ਸੇਵਾ ਕਰਨ ਨਾਲ ਮਿਟ ਜਾਂਦੇ ਹਨ, ਹਰੀ ਦਾ ਨਾਮ ਉਸ ਦਾ ਮਿਤਰ ਬਣਦਾ ਹੈ। ੪। ੫। ੬।

### ੭

**੧. ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ।**

**੨. ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨ ਲਿਵ ਲਾਈਐ। ੧।**

**੩. ਮਨ ਰੇ ਰਾਮ ਭਗਤਿ ਚਿਤੁ ਲਾਈਐ।**

**੪. ਗੁਰਮੁਖਿ ਰਾਮਨਾਮੁ ਜਪਿ ਹਿਰਦੈ ਸਹਜ ਸੇਤੀ ਘਰਿ ਜਾਈਐ। ੧। ਰਹਾਉ।**

**੫. ਭਰਮੁ ਭੇਦੁ ਭਉ ਕਬਹੁ ਨ ਛੂਟਸਿ ਆਵਤ ਜਾਤ ਨ ਜਾਨੀ।**

੬. ਬਿਨੁ ਹਰਿਨਾਮ ਕੋ ਮੁਕਤਿ ਨ ਪਾਵਸਿ ਡੂਬਿ ਮੁਏ ਬਿਨੁ ਪਾਨੀ ।੨।

੭. ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ ।

੮. ਬਿਨੁ ਗੁਰ ਸਬਦ ਮੁਕਤਿ ਨਹੀ ਕਬਹੀ ਅੰਧੁਲੇ ਧੰਧੁ ਪਸਾਰਾ ।੩।

੯. ਅਕੁਲ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ ।

੧੦. ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ ।੪।੬।੭।

## ਪਦ-ਅਰਥ

**ਕਿਰਤਾਰਥ**—ਸਫਲ; **ਆਵਤ ਜਾਤ**—ਜੰਮਦੇ ਮਰਦੇ; **ਅਕੁਲ**—ਕੁਲ ਰਹਤ (ਪ੍ਰਭੂ); **ਨਿਰੰਜਨੁ**—ਮਾਇਆ ਰਹਤ ਹਰੀ ।

## ਟੀਕਾ

੧. ਹਿਰਦੇ ਵਿਚ ਨਾਮ ਦਾ ਹੋਣਾ ਸਾਰੇ (ਧਨਾਂ ਤੋਂ ਸ੍ਰੇਸ਼ਟ) ਧਨ ਹੈ, ਸਾਰੇ (ਆਸਰਿਆਂ ਤੋਂ ਸ੍ਰੇਸ਼ਟ) ਆਸਰਾ ਹੈ ਪਰ ਇਹ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ ।

੨. ਇਸ ਅਮਰ ਪਦਾਰਥ ਤੋਂ (ਜੀਵਨ) ਸਫਲ ਕਰ ਲਈਦਾ ਹੈ ਜੇ ਇਸ ਵਿਚ ਅਡੋਲ ਧਿਆਨ ਹੋ ਕੇ ਬਿਰਤੀ ਜੋੜੀਏ ।੧।

੩. ਹੇ ਮਨ, ਰਾਮ ਦੀ ਭਗਤੀ ਵਿਚ ਚਿਤ ਲਗਾ ।

੪. ਜੇ ਗੁਰੂ ਦੁਆਰਾ ਰਾਮ ਨਾਮ ਹਿਰਦੇ ਵਿਚ ਜਪੀਏ ਤਾਂ ਸਹਜੇ ਆਪਣੇ ਘਰ ਭਾਵ ਨਿਜ-ਸਰੂਪ ਵਿਚ ਪਹੁੰਚ ਜਾਈਦਾ ਹੈ ।੧। ਰਹਾਉ ।

੫. (ਨਾਮ ਬਿਨਾਂ) ਭਰਮ, ਹਰੀ ਨਾਲੋਂ ਵਿਛੋੜਾ, ਡਰ, ਕਦੇ ਨਾਸ਼ ਨਹੀਂ ਹੁੰਦੇ ਅਤੇ ਨਾ ਜਨਮ ਮਰਨ ਮੁਕਦੇ ਹਨ ।

੬. ਬਿਨਾਂ ਨਾਮ ਦੇ ਕੋਈ ਮੁਕਤੀ ਨਹੀਂ ਪ੍ਰਾਪਤ ਕਰ ਸਕਦਾ, ਨਾਮ ਬਿਨਾਂ ਜੀਵ ਪਾਣੀ ਤੋਂ ਬਿਨਾਂ ਹੀ ਭਾਵ ਵਿਕਾਰਾਂ ਵਿਚ ਡੁੱਬ ਕੇ ਮਰਦਾ ਹੈ ।੨।

੭. ਮੂਰਖ, ਮਾਇਕ ਧੰਧਿਆਂ ਵਿਚ ਸਾਰੀ ਇੱਜ਼ਤ ਗਵਾ ਲੈਂਦਾ ਹੈ, ਫਿਰ ਵੀ ਇਸ ਦੀ ਭਟਕਣਾ ਨਹੀਂ ਮੁਕਦੀ ।

੮. ਗੁਰੂ-ਸ਼ਬਦ ਤੋਂ ਬਿਨਾਂ ਇਸ ਨੂੰ ਕਦੇ ਮੁਕਤੀ ਨਹੀਂ ਮਿਲਦੀ, ਅਗਿਆਨੀ ਲਈ ਸੰਸਾਰ ਖਿਲਾਰਿਆਂ ਦਾ ਧੰਧਾ ਬਣਿਆਂ ਰਹਿੰਦਾ ਹੈ ।੩।

੯. ਪਰ ਜਦੋਂ ਕੁਲ ਰਹਤ ਤੇ ਮਾਇਆ ਰਹਤ ਪ੍ਰਭੂ ਵਿਚ ਮਨ ਪਤੀਜ ਜਾਏ ਤਾਂ ਮਨ ਦੀ ਮਦਦ ਨਾਲ ਹੀ ਮਨ ਦੇ ਵਿਕਾਰ ਦੂਰ ਹੋ ਜਾਂਦੇ ਹਨ ।

੧੦. (ਨਾਨਕ) ਫਿਰ ਅੰਦਰ, ਬਾਹਰ ਭਾਵ ਹਰ ਥਾਂ ਇਕੋ ਪ੍ਰਭੂ ਵਿਆਪਕ ਸੁਝ ਪੈਂਦਾ ਹੈ, ਉਸ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਦਿਸਦਾ । ੪ । ੬ । ੭ ।

੮

੧. **ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ।**

੨. **ਰਾਮਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ । ੧ ।**

੩. **ਰਾਮਨਾਮ ਬਿਨੁ ਬਿਰਥੇ ਜਗਿ ਜਨਮਾ ।**

੪. **ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ । ੧ । ਰਹਾਉ ।**

੫. **ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ ।**

੬. **ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮਨਾਮ ਬਿਨੁ ਉਰਝਿ ਮਰੈ । ੨ ।**

੭. **ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ।**

੮. **ਰਾਮਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ । ੩ ।**

੯. **ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ ।**

੧੦. **ਰਾਮਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ । ੪ ।**

੧੧. **ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ।**

੧੨. **ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ । ੫ । ੭ । ੮ ।**

ਪਦ-ਅਰਥ

**ਜਗਨ**—ਜਗ, ਯੱਗ; **ਹੋਮ**—ਹੋਮ, ਹਵਨ; **ਤਿਕਾਲ**—ਤ੍ਰੈਕਾਲ; **ਉਰਝਿ**—ਫਸ ਕੇ; **ਡੰਡ**—ਡੰਡਾ; **ਸਿਖਾ**—ਬੋਦੀ; **ਜਟਾ ਮੁਕਟ**—ਜਟਾਂ ਦਾ ਜੂੜਾ; **ਕਿਰਤ**—

ਪਿਛਲੇ ਕਰਮਾਂ ਦੀ ਕਿਰਤ ਕਮਾਈ; **ਜਤ੍ਰ ਕਤ੍ਰ**—(ਸੰਸਕਾਰ ਦੇ ਰੂਪ ਵਿਚ) ਜਿਥੇ ਕਿਥੇ (ਸਭ ਥਾਂਈ); **ਝੋਲਿ**—ਨਿਤਾਰ ਕੇ, ਸੁਆਦ ਨਾਲ ।

## ਟੀਕਾ

੧. ਕੋਈ ਭਾਵੇਂ ਯਗ, ਹਵਨ, ਪੁੰਨ, ਤਪ, ਪੂਜਾ ਆਦਿਕ ਕਰਮ ਪਇਆ ਕਰੇ, ਉਸ ਦਾ ਸਰੀਰ ਦੁਖੀ ਹੀ ਰਹਿੰਦਾ ਹੈ ਅਤੇ ਨਿਤ ਨਿਤ (ਹੋਰ ਹੋਰ) ਦੁਖ ਸਹਿੰਦਾ ਰਹਿੰਦਾ ਹੈ ।

੨. ਰਾਮਨਾਮ ਤੋਂ ਬਿਨਾਂ ਮੁਕਤੀ ਕੋਈ ਵੀ ਨਹੀਂ ਪਾ ਸਕਦਾ, ਮੁਕਤੀ ਦਾਤਾ ਨਾਮ ਹੈ ਜੋ ਗੁਰੂ ਦੁਆਰਾ ਮਿਲਦਾ ਹੈ । ੧ ।

੩. ਰਾਮਨਾਮ ਦੇ ਸਿਮਰਨ ਤੋਂ ਬਿਨਾਂ ਜਗਤ ਵਿਚ ਜਨਮ ਨਿਸਫਲ ਜਾਂਦਾ ਹੈ ।

੪. (ਨਾਮ ਤੋਂ ਬਿਨਾਂ) ਜੀਵ ਵਿਸ਼ੇ ਭੋਗਦਾ ਹੈ, ਵਿਸ਼ਿਆਂ ਦੀ ਬੋਲੀ ਬੋਲਦਾ ਹੈ, ਭਾਵ ਵਿਸ਼ਿਆਂ ਦੀਆਂ ਗੱਲਾਂ ਕਰਦਾ ਹੈ, ਨਾਮ ਬਿਨਾਂ ਨਿਸਫਲ ਰਹਿੰਦਾ ਹੈ, ਮਰਦਾ ਰਹਿੰਦਾ ਹੈ ਅਤੇ ਭਟਕਦਾ ਰਹਿੰਦਾ ਹੈ । ੧ । ਰਹਾਉ ।

੫. ਜੇ ਕੋਈ ਪ੍ਰਾਣੀ ਧਰਮ ਪੁਸਤਕਾਂ ਦੇ ਪਾਠ ਕਰੇ, ਵਿਆਕਰਣ ਵਿਚਾਰੇ, ਤਿੰਨ ਵੇਲੇ ਸੰਧਿਆ ਕਰਮ ਭੀ ਕਰੇ,

੬. (ਪਰ) ਗੁਰੂ ਦੇ ਸ਼ਬਦ ਤੋਂ ਬਿਨਾਂ ਉਸ ਪ੍ਰਾਣੀ ਲਈ ਮੁਕਤੀ ਕਿਥੇ ਹੈ ? (ਉਸ ਨੂੰ ਮੁਕਤੀ ਨਹੀਂ ਮਿਲ ਸਕਦੀ) ਰਾਮ ਨਾਮ ਹੀਣ ਹੋਣ ਕਰਕੇ ਉਹ ਵਿਕਾਰਾਂ ਵਿਚ ਫਸਿਆ ਮਰਦਾ ਹੈ । ੨ ।

੭. ਜੇ ਕੋਈ ਡੰਡਾ, ਕਰਮੰਡਲ, ਬੋਦੀ ਜਨੇਉ, ਧੋਤੀ ਧਾਰਨ ਕਰੇ ਤੀਰਥਾਂ ਦਾ ਗਮਨ ਕਰੇ ਅਤੇ ਸ੍ਰਿਸ਼ਟੀ ਦਾ ਰਟਨ ਕਰੇ,

੮. ਤਾਂ ਵੀ ਉਸ ਨੂੰ ਰਾਮ ਨਾਮ ਬਿਨਾਂ ਸ਼ਾਂਤੀ ਨਹੀਂ ਆ ਸਕਦੀ; ਉਹ ਕੇਵਲ ਹਰੀ ਨਾਮ ਜਪ ਕੇ ਹੀ ਸੰਸਾਰ ਸਾਗਰ ਤੋਂ ਪਾਰ ਹੋ ਸਕਦਾ ਹੈ । ੩ ।

੯. ਜੇ ਕੋਈ ਜਟਾਂ ਦਾ ਜੂੜਾ ਬਣਾਵੇ, ਸਰੀਰ ਤੇ ਸੁਆਹ ਲਗਾਵੇ, ਕਪੜੇ ਸਰੀਰ ਤੋਂ ਤਿਆਗ ਕੇ ਨੰਗਾ ਹੋ ਕੇ ਰਹੇ,

੧੦. ਤਾਂ ਵੀ ਰਾਮ ਨਾਮ ਤੋਂ ਬਿਨਾਂ ਉਸ ਨੂੰ ਸ਼ਾਂਤੀ ਨਹੀਂ ਮਿਲੇਗੀ, ਉਹ ਪਿਛਲੇ ਕਰਮਾਂ ਦੀ ਕਮਾਈ ਦਾ ਬੱਧਾ ਹੋਇਆ ਹੈ ਭਾਵੇਂ ਉਸ ਨੇ ਭੇਖ ਬਣਾ ਲਇਆ ਹੈ (ਭੇਖ ਉਸ ਨੂੰ ਕਰਮਾਂ ਦਾ ਫਲ ਭੋਗਣ ਤੋਂ ਬਚਾ ਨਹੀਂ ਸਕਦਾ) । ੪ ।

੧੧. (ਪਰ ਜੀਵਾਂ ਦੇ ਕੀ ਵਸ ਹੈ ?) ਹੇ ਪ੍ਰਭੂ, ਜਲ ਵਿਚ, ਥਲ ਵਿਚ, ਮਹੀਅਲ ਵਿਚ, ਜਿਥੇ ਕਿਥੇ ਜੀਵ ਹਨ, ਤੂੰ ਸਭ ਵਿਚ ਹੈਂ ।

੧੨. (ਨਾਨਕ) ਜਿਸ ਜੀਵ ਨੂੰ ਪ੍ਰਭੂ ਗੁਰੂ ਦੀ ਕਿਰਪਾ ਰਾਹੀਂ ਬਚਾਂਦਾ ਹੈ, ਉਹ ਨਾਮ ਰਸ (ਅੰਮ੍ਰਿਤ) ਸੁਆਦ ਨਾਲ ਪੀਂਦਾ ਹੈ । ੫ । ੭ । ੮ ।

## ਭੈਰਉ ਅਸਟਪਦੀਆ ਮਹਲਾ ੧

### ੧

੧. ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ।
੨. ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ । ੧ ।
੩. ਨਾਨਕ ਹਉਮੈ ਰੋਗ ਬੁਰੇ ।
੪. ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ । ੧ । ਰਹਾਉ ।
੫. ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ ।
੬. ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ ।੨।
੭. ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ ।
੮. ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ ਸੰਜੋਗੀ ।੩।
੯. ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ।
੧੦. ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ।੪।
੧੧. ਰੋਗੀ ਸਾਤ ਸਮੁੰਦ ਸਨਦੀਆ ਖੰਡ ਪਤਾਲ ਸਿ ਰੋਗਿ ਭਰੇ ।
੧੨. ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ ।੫।
੧੩. ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ।
੧੪. ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ । ੬ ।
੧੫. ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ ।
੧੬. ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ । ੭ ।
੧੭. ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ ।
੧੮. ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ । ੮ ।
੧੯. ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ।
੨੦. ਨਾਨਕ ਹਰਿ ਜਨ ਅਨਦਿਨੁ ਨਿਰਮਲ ਜਿਨ ਕਉ ਕਰਮਿ ਨੀਸਾਣੁ ਪਇਆ । ੯ । ੧ ।

## ਪਦ-ਅਰਥ

**ਆਤਮ**—ਜੀਵਾਤਮ; **ਚੀਨਸਿ**—ਸਮਝਦਾ ਹੈ; **ਬੇਦਨ**—ਪੀੜ, ਦੁਖ; **ਧੁਰੇ**—ਧੁਰ ਤੋਂ; **ਸੁਲਾਕੁ**—ਲੋਹੇ ਦੀ ਸੀਖ, (ਖੋਟੇ ਖਰੇ ਸੋਨੇ ਨੂੰ ਪਰਖਣ ਲਈ ਤਿੱਖੇ ਨੋਕ ਵਾਲੇ ਲੋਹੇ ਦੇ ਸੂਏ ਨਾਲ ਛਿਦ੍ਰ ਕੀਤਾ ਜਾਂਦਾ ਹੈ); **ਸਭੋਗੀ**—ਭੋਗਾਂ ਸਹਿਤ; **ਕੁਟੰਬ ਸੰਜੋਗੀ**—ਕੁਟੰਬ ਨਾਲ ਜੁੜੇ ਹੋਏ; **ਸਰੁਦ੍ਰਾ**—ਰੁਦ੍ਰ (ਸ਼ਿਵ) ਸਹਿਤ; **ਸਨਦੀਆਂ**—ਨਦੀਆਂ ਸਹਿਤ; **ਨਾਨਾ**—ਕਈ ਪ੍ਰਕਾਰ ਦੇ; **ਕੰਦ ਮੂਲਿ**—ਗਾਜਰ ਮੂਲੀ ਆਦਿ ਵਿਚ; **ਬਾਦੁ ਬਿਬਾਦੁ**—ਝਗੜਾ ਝਾਂਜਾ; **ਅਧਿਕ**—ਬਹੁਤ ।

## ਟੀਕਾ

੧. ਜੀਵਾਤਮਾ ਵਿਚ ਹਰੀ ਦਾ ਵਾਸਾ ਹੈ ਅਤੇ ਹਰੀ ਦੇ ਅੰਦਰ ਜੀਵਾਤਮਾ ਹੈ- ਇਸ ਗੱਲ ਨੂੰ ਗੁਰੂ ਦੇ ਵਿਚਾਰ ਦੁਆਰਾ ਹੀ ਕੋਈ ਸਮਝ ਸਕਦਾ ਹੈ ।

੨. ਜਿਸ ਕਿਸੇ ਨੇ ਇਸ ਅੰਮ੍ਰਿਤ-ਬਚਨ ਨੂੰ ਗੁਰ-ਉਪਦੇਸ਼ ਦੁਆਰਾ ਪਛਾਣਿਆ ਹੈ ਉਹ ਆਪਣੇ ਸਾਰੇ ਦੁਖ ਕਟ ਲੈਂਦਾ ਹੈ ਕਿਉਂਕਿ ਉਹ ਹੰਕਾਰ ਨੂੰ ਮਾਰ ਦਿੰਦਾ ਹੈ (ਜੋ ਸਭ ਦੁਖਾਂ ਦਾ ਕਾਰਨ ਹੈ) । ੧ ।

੩. (ਨਾਨਕ) ਹਉਮੈਂ ਦੇ ਰੋਗ ਬੜੇ ਹੀ ਚੰਦਰੇ ਹਨ ।

੪. ਜਿਧਰ ਵੀ ਮੈਂ ਦੇਖਦਾ ਹਾਂ ਇਹੋ ਹਉਮੈਂ ਦਾ ਦੁਖ ਹੀ ਹੁੰਦਾ ਹੈ, ਜਿਸ ਨੂੰ ਧੁਰੋਂ ਆਪ ਹਰੀ ਬਖਸ਼ਿਸ਼ ਕਰਦਾ ਹੈ, ਉਸ ਨੂੰ ਉਹ ਸ਼ਬਦ ਵਿਚ ਜੋੜਦਾ ਹੈ (ਤੇ ਉਸ ਦੀ ਹਉਮੈਂ ਦੂਰ ਕਰਦਾ ਹੈ) । ੧ । ਰਹਾਉ ।

੫. ਜਿਨ੍ਹਾਂ ਨੂੰ ਪਰਖਣਹਾਰੇ ਪ੍ਰਭੂ ਨੇ ਆਪ ਹੀ ਪਰਖ ਕੇ (ਪਰਵਾਨ) ਕਰ ਲਇਆ ਹੈ, ਉਨ੍ਹਾਂ ਨੂੰ ਫਿਰ ਪਰਖ ਦੇ ਕਸ਼ਟਾਂ ਵਿਚੋਂ ਨਹੀਂ ਲੰਘਣਾ ਪੈਂਦਾ।

੬. ਜਿਨ੍ਹਾਂ ਤੇ (ਪਰਖੇ ਜਾ ਕੇ) ਬਖਸ਼ਿਸ਼ ਹੁੰਦੀ ਹੈ, ਉਨ੍ਹਾਂ ਨੂੰ ਹੀ ਗੁਰੂ ਨੇ ਪ੍ਰਭੂ ਨਾਲ ਜੋੜਿਆ ਹੈ, ਸਾਚਾ ਉਹੋ ਹੈ ਜੋ ਪ੍ਰਭੂ ਨੂੰ ਭਾਇਆ ਹੈ । ੨।

੭. ਪਉਣ, ਪਾਣੀ, ਅਗਨੀ ਹਉਮੈਂ ਰੋਗ ਵਿਚ ਗ੍ਰਸੇ ਹਨ, ਇਹ ਧਰਤੀ ਸਹਿਤ ਭੋਗਾਂ ਦੇ ਹਉਮੈਂ ਰੋਗ ਵਿਚ ਗ੍ਰਸੀ ਹੈ ।

੮. ਮਾਤਾ, ਪਿਤਾ, ਮਾਇਆ, ਸਰੀਰ ਅਤੇ ਕੁਟੰਬ ਦੇ ਸੰਜੋਗ ਵਾਲੇ ਹਉਮੈਂ ਗ੍ਰਸਿਤ ਹਨ । ੩ ।

੯. ਬ੍ਰਹਮਾ, ਵਿਸ਼ਨੂੰ, ਸਣੇ ਸ਼ਿਵ ਦੇ, ਹਉਮੈਂ ਰੋਗ ਵਿਚ ਗ੍ਰਸੇ ਹਨ, ਸਾਰਾ ਸੰਸਾਰ ਹੀ ਰੋਗੀ ਹੈ ।

੧੦. ਹਉਮੈਂ ਤੋਂ ਮੁਕਤ ਉਹ ਹੋਏ ਹਨ ਜਿਨ੍ਹਾਂ ਹਰੀ-ਮਿਲਾਪ ਦੀ ਕਦਰ ਜਾਣੀ ਹੈ, ਜਿਨ੍ਹਾਂ ਗੁਰ-ਸ਼ਬਦ ਨੂੰ ਵਿਚਾਰਿਆ ਹੈ । ੪ ।

੧੧. ਸਤੇ ਸਮੁੰਦਰ, ਸਣੇ ਨਦੀਆਂ; ਨੌਂ ਖੰਡ ਤੇ ਪਾਤਾਲ, ਸਭ ਹਉਮੈਂ ਰੋਗ ਵਿਚ ਗ੍ਰਸੇ ਹਨ ।

੧੨. ਪਰ ਜੋ ਪ੍ਰਭੂ ਦੇ ਭਗਤ ਹਨ, ਉਹ ਸੱਚ ਕਰਕੇ ਸੁਖੀ ਹੋ ਜਾਂਦੇ ਹਨ, ਹਰੀ ਉਨ੍ਹਾ ਤੇ ਹਰ ਥਾਂ ਮਿਹਰ ਕਰਦਾ ਹੈ । ੫ ।

੧੩. ਛੇ ਹੀ ਭੇਖਾਂ ਦੇ ਧਾਰਨੀ ਤੇ ਕਈ ਪ੍ਰਕਾਰ ਦੇ ਅਨੇਕ ਹਠ-ਸਾਧਨ ਕਰਨ ਵਾਲੇ ਵੀ ਹਉਮੈਂ ਦੇ ਰੋਗੀ ਹਨ ।

੧੪. ਉਨ੍ਹਾਂ ਦੀ ਵੇਦ ਤੇ ਕਤੇਬ ਵੀ ਸਹਾਇਤਾ ਨਹੀਂ ਕਰ ਸਕਦੇ ਕਿਉਂਕਿ ਉਹ ਇਕੋ ਇਕ ਪ੍ਰਭੂ ਨੂੰ ਨਹੀਂ ਪਛਾਣਦੇ । ੬ ।

੧੫. ਜੋ (ਗ੍ਰਿਹਿਸਥ ਵਿਚ) ਮਿੱਠੇ ਰਸ ਖਾਂਦਾ ਹੈ ਉਹ ਵੀ ਰੋਗੀ ਹੈ ਤੇ ਜੋ (ਤਿਆਗੀ ਹੋ ਕੇ) ਕੰਦ ਮੂਲ ਖਾਂਦਾ ਹੈ, ਉਹ ਵੀ ਸੁਖੀ ਨਹੀਂ ਹੈ ।

੧੬. ਜੋ ਵੀ ਨਾਮ ਨੂੰ ਭੁਲਾ ਕੇ ਹੋਰ ਹੋਰ ਰਾਹ ਪਏ ਹਨ, ਉਹ ਅੰਤ ਨੂੰ ਪਛਤਾਂਦੇ ਹਨ । ੭ ।

੧੭. ਜੋ ਤੀਰਥਾਂ ਤੇ ਭਰਮਣ ਕਰਦਾ ਹੈ ਉਸ ਦਾ ਵੀ ਹਉਮੈਂ-ਰੋਗ ਨਹੀਂ ਛੁਟਦਾ, ਜੋ ਪੜ੍ਹਿਆ ਹੈ ਉਹ ਵੀ (ਹਉਮੈਂ ਦੇ ਕਾਰਨ) ਵਾਦ-ਵਿਵਾਦ ਦਾ ਰੂਪ ਹੋ ਜਾਂਦਾ ਹੈ ।

੧੮. ਜਿਸ ਨੂੰ ਦੁਬਿਧਾ-ਰੋਗ ਹੈ ਉਹ ਹੋਰ ਵੀ ਵੱਡਾ ਰੋਗੀ ਹੈ ਕਿਉਂਕਿ ਮਾਇਆ ਦਾ ਮੁਥਾਜ ਰਹਿੰਦਾ ਹੈ । ੮ ।

੧੯. ਗੁਰੂ ਦੁਆਰਾ ਸੱਚਾ ਉਹ ਹੋਇਆ ਹੈ ਜੋ ਸ਼ਬਦ ਵਿਚ ਲੀਨ ਹੋ ਕੇ ਪ੍ਰਭੂ ਦੀ ਸਿਫਤ-ਸਲਾਹ ਕਰਦਾ ਹੈ । ਜਿਸ ਦੇ ਮਨ ਵਿਚ ਸੱਚਾ ਪ੍ਰਭੂ ਵਸ ਜਾਂਦਾ ਹੈ, ਉਸ ਦਾ ਹਉਮੈਂ-ਰੋਗ ਨਾਸ ਹੁੰਦਾ ਹੈ ।

੨੦. (ਨਾਨਕ) ਪ੍ਰਭੂ ਦੇ ਉਹ ਭਗਤ ਸਦਾ ਪਵਿੱਤਰ ਹਨ ਜਿਨ੍ਹਾਂ ਤੇ ਉਸ ਦੀ ਬਖ਼ਸ਼ਿਸ਼ ਦੁਆਰਾ ਮਿਹਰ ਦਾ ਨੀਸਾਣ ਪਇਆ ਹੈ । ੯ । ੧ ।

੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ।

## ਰਾਗੁ ਬਸੰਤੁ ਮਹਲਾ ੧ ਘਰੁ ੧ ਚਉਪਦੇ ਦੁਤੁਕੇ

੧

੧. ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ।
੨. ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ । ੧ ।
੩. ਭੋਲਿਆ ਹਉਮੈ ਸੁਰਤਿ ਵਿਸਾਰਿ ।
੪. ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ । ੧ । ਰਹਾਉ ।
੫. ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ।
੬. ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ । ੨ ।
੭. ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ।
੮. ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ । ੩ ।
੯. ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ।
੧੦. ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ । ੪ । ੧ ।

### ਪਦ-ਅਰਥ

**ਮਾਹਾ**—ਮਹੀਨਿਆਂ ਵਿਚੋਂ; **ਮਾਹ**—ਮਹੀਨੇ; **ਮੁਮਾਰਖੀ**—ਮੁਬਾਰਕ ਵਾਲੇ ਹਨ; **ਸਦਾ ਬਸੰਤੁ**—ਸਦਾ ਕਾਇਮ ਰਹਿਣ ਵਾਲਾ ਆਨੰਦ; **ਪਰਫੜੁ**—ਖਿੜ ਜਾ; **ਹਉਮੈ ਸੁਰਤਿ**—ਹੰਕਾਰ ਵਾਲੀ ਸੁਰਤੀ; **ਸਾਰਿ**—ਸਾਂਭ ਲੈ; **ਪੇਡੁ**—ਮੁੱਢ, ਤਨਾ; **ਪਤ**—ਪੱਤਰ; **ਪਰਾਪਤਿ**—ਹਰੀ ਦੀ ਪ੍ਰਾਪਤੀ; **ਛਾਵ ਘਣੀ**—ਘਣੀ ਛਾਂ; **ਪਤਿ**—ਇੱਜ਼ਤ ।

## ਟੀਕਾ

੧. ਮਹੀਨਿਆਂ ਵਿਚੋਂ ਬਸੰਤ ਦੇ ਮਹੀਨੇ ਉਸ ਜੀਵ ਲਈ ਮੁਬਾਰਕ ਹੋ ਜਾਂਦੇ ਹਨ ਜਿਸ ਦੇ ਮਨ ਅੰਦਰ ਨਾਮ ਦੁਆਰਾ ਸਦਾ ਬਸੰਤ ਚੜ੍ਹਿਆ ਹੈ ਭਾਵ ਨਾਮ ਦੁਆਰਾ ਸਦਾ ਕਾਇਮ ਰਹਿਣ ਵਾਲਾ ਆਨੰਦ ਪ੍ਰਾਪਤ ਹੋਇਆ ਹੈ, (ਮੌਸਮੀ ਬਸੰਤ ਕੇਵਲ ਦੋ ਮਹੀਨੇ ਰਹਿੰਦਾ ਹੈ) ।

੨. ਹੇ ਮੇਰੇ ਚਿਤ, ਉਸ ਨੂੰ ਯਾਦ ਕਰ ਕੇ ਖਿੜ ਜਾ, ਜੋ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਹੈ । ੧ ।

੩. ਹੇ ਭੋਲੇ ਮਨ, ਹੰਕਾਰ ਵਾਲੀ ਸੁਰਤੀ ਭੁਲਾ ਦੇ, ਭਾਵ ਛੱਡ ਦੇ ।

੪. ਹੇ ਮਨ, ਵਿਚਾਰ ਦੁਆਰਾ ਹਉਮੈਂ ਮਾਰ ਕੇ ਗੁਣਾਂ ਵਿਚੋਂ ਸ੍ਰੇਸ਼ਟ ਗੁਣ (ਨਾਮ ਗੁਣ) ਸਾਂਭ ਲੈ । ੧ । ਰਹਾਉ ।

੫. (ਫਿਰ ਕੀ ਹੋਵੇਗਾ ?) ਤੇਰੇ ਅੰਦਰ ਕਰਨੀ ਦਾ ਬ੍ਰਿਛ ਉਗੇਗਾ, ਜਿਸ ਨੂੰ ਹਰੀ ਨਾਮ ਰੂਪੀ ਸ਼ਾਖਾ ਧਰਮ ਰੂਪੀ ਫੁਲ ਅਤੇ ਗਿਆਨ ਰੂਪੀ ਫਲ ਲਗਣਗੇ ।

੬. ਇਸ ਬ੍ਰਿਛ ਨੂੰ ਪ੍ਰਭੂ ਪ੍ਰਾਪਤੀ ਦੇ ਪੱਤਰ ਲਗਣਗੇ ਅਤੇ ਮਨ ਤੋਂ ਅਭਿਮਾਨ ਕਢਣਾ ਇਹ ਉਸ ਬ੍ਰਿਛ ਦੀ ਘਣੀ ਛਾਂ ਹੋਵੇਗੀ । ੨ ।

੭. (ਐਸੇ ਮਨੁੱਖ ਨੂੰ) ਅੱਖਾਂ ਦੁਆਰਾ ਕੁਦਰਤ ਵਿਚ ਵਸਦਾ ਪ੍ਰਭੂ ਦਿਸੇਗਾ, ਕੰਨਾਂ ਦੁਆਰਾ ਉਸ ਦੀ ਬਾਣੀ ਸੁਣਨੀ ਮਿਲੇਗੀ ਅਤੇ ਮੁਖ ਦੁਆਰਾ ਸਦਾ ਨਾਮ ਆਖਣਾ ਮਿਲੇਗਾ ।

੮. ਇਸ ਤਰ੍ਹਾਂ ਇੱਚਤ ਦਾ ਧਨ ਮੁਕੰਮਲ ਹੋ ਜਾਂਦਾ ਹੈ ਅਤੇ ਸਹਿਜ ਅਵੱਸਥਾ ਵਿਚ ਧਿਆਨ ਟਿਕਿਆ ਰਹਿੰਦਾ ਹੈ । ੩ ।

੯. ਮਹੀਨਿਆਂ ਤੇ ਰੁੱਤਾਂ ਨੇ ਤਾਂ ਮੁੜ ਮੁੜ ਕੇ ਆਉਣਾ ਹੀ ਹੈ (ਨਾਮ ਤੋਂ ਬਿਨਾਂ ਹੋਰ) ਕਰਮ ਕਮਾ ਕੇ ਵੇਖ ਲਵੋ, ਸਦਾ ਬਸੰਤ ਨਹੀਂ ਆਵੇਗਾ ।

੧੦. (ਨਾਨਕ) ਐਸੇ ਪੁਰਸ਼ ਸਦਾ ਹਰੇ ਹਨ ਤੇ ਕਦੇ ਸੁਕਦੇ ਨਹੀਂ, ਜੋ ਗੁਰੂ ਦੁਆਰਾ ਹਰੀ ਵਿਚ ਲੀਨ ਰਹਿੰਦੇ ਹਨ (ਹਰੀ ਦੇ ਅੰਦਰ ਵਸਣ ਨਾਲ ਹੀ ਸਦਾ-ਬਸੰਤ ਉਪਜਦੀ ਹੈ) । ੪ ।

## ੨

**੧. ਰੁਤਿ ਆਈਲੇ ਸਰਸ ਬਸੰਤ ਮਾਹਿ ।**
**੨. ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ।**
**੩. ਕਿਸੁ ਪੂਜ ਚੜਾਵਉ ਲਗਉ ਪਾਇ । ੧ ।**
**੪. ਤੇਰਾ ਦਾਸਨਿ ਦਾਸਾ ਕਹਉ ਰਾਇ ।**

੫. ਜਗ ਜੀਵਨ ਜੁਗਤਿ ਨ ਮਿਲੈ ਕਾਟਿ । ੧ । ਰਹਾਉ ।
੬. ਤੇਰੀ ਮੂਰਤਿ ਏਕਾ ਬਹੁਤੁ ਰੂਪ ।
੭. ਕਿਸੁ ਪੂਜ ਚੜਾਵਉ ਦੇਉ ਧੂਪ ।
੮. ਤੇਰਾ ਅੰਤੁ ਨ ਪਾਇਆ ਕਹਾ ਪਾਇ ।
੯. ਤੇਰਾ ਦਾਸਨਿ ਦਾਸਾ ਕਹਉ ਰਾਇ । ੨ ।
੧੦. ਤੇਰੇ ਸਠਿ ਸੰਬਤ ਸਭਿ ਤੀਰਥਾ ।
੧੧. ਤੇਰਾ ਸਚੁ ਨਾਮੁ ਪਰਮੇਸਰਾ ।
੧੨. ਤੇਰੀ ਗਤਿ ਅਵਿਗਤਿ ਨਹੀ ਜਾਣੀਐ ।
੧੩. ਅਣਜਾਣਤ ਨਾਮੁ ਵਖਾਣੀਐ । ੩ ।
੧੪. ਨਾਨਕੁ ਵੇਚਾਰਾ ਕਿਆ ਕਹੈ ।
੧੫. ਸਭੁ ਲੋਕੁ ਸਲਾਹੇ ਏਕਸੈ ।
੧੬. ਸਿਰੁ ਨਾਨਕ ਲੋਕਾ ਪਾਵ ਹੈ ।
੧੭. ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ । ੪ । ੨ ।

## ਪਦ-ਅਰਥ

**ਸਰਸ**—ਰਸ ਸਹਿਤ, ਰਸ ਵਾਲੇ (ਸਾਵਣਿ ਸਰਸ ਮਨਾਂ) **ਪਾਇ—**ਪੈਰੀਂ ਪਵਾਂ, ਚਰਨੀ ਲਗਾਂ; **ਮੂਰਤਿ**—ਹਸਤੀ; **ਕਹਾ ਪਾਇ**—ਕਿਸੇ ਪਾਸੋਂ; **ਸਠਿ ਸੰਬਤ**—ਸੱਠ ਸਾਲ, (ਬ੍ਰਹਮਾ ਵਿਸ਼ਨੂੰ ਤੇ ਸ਼ਿਵ ਦਾ ਵੀਹ ਵੀਹ ਸਾਲ ਪ੍ਰਭਾਵ ਪੈਂਦਾ ਮੰਨਿਆ ਜਾਂਦਾ ਹੈ); **ਗਤਿ**—ਹਾਲਤ; **ਅਵਿਗਤਿ**—ਸਭ ਗਤੀਆਂ ਤੋਂ ਪਰੇ (ਜਾਣਨ ਤੋਂ ਪਰੇ); **ਏਕ ਸੰ**—ਇਕੋ ਜਿਹਾ; **ਪਾਵ**—ਪੈਰ ।

## ਟੀਕਾ

੧. ਰੁਤ ਬਸੰਤ ਵਿਚ ਜਿਹੜੇ ਜੀਵ (ਨਾਮ ਦੁਆਰਾ) ਰਸ ਸਹਿਤ ਹੋਏ ਹਨ (ਪ੍ਰੇਮ ਰਸ ਨਾਲ ਭਿੱਜ ਗਏ ਹਨ) ਉਨ੍ਹਾਂ ਲਈ ਇਹ ਰੁਤ (ਸਫਲ) ਆਈ ਹੈ।

੨. ਉਹ ਜੀਵ ਤੇਰੇ ਨਾਮ-ਰੰਗ ਵਿਚ ਰੱਤੇ ਹੋਏ, ਤੇਰੇ ਚਾਅ ਵਿਚ ਤੈਨੂੰ ਜਪਦੇ ਹਨ ।

੩. ਐਸੇ ਨਾਮ ਰਸੀਆਂ ਨੂੰ ਛੱਡ ਕੇ ਮੈਂ ਕਿਸ ਹੋਰ ਦੀ ਪੂਜਾ ਲਈ ਫੁਲ ਆਦਿਕ ਚੜ੍ਹਾਵਾਂ ? ਮੈਂ ਕਿਸ ਹੋਰ ਦੀ ਚਰਨੀ ਲਗਾਂ ? (ਆਸਰਾ ਲਵਾਂ, ਭਾਵ ਕਿਸੇ ਹੋਰ ਦੀ ਨਹੀਂ, ਕੇਵਲ ਉਨ੍ਹਾਂ ਨਾਮ ਰਸੀਆਂ ਦੀ ਜਿਨ੍ਹਾਂ ਦੇ ਅੰਦਰ ਮੈਂ ਤੈਨੂੰ ਵੇਖਦਾ ਹਾਂ) । ੧ ।

੪. ਹੇ ਮਾਲਕ (ਰਾਏ) ਮੈਂ ਆਪਣੇ ਆਪ ਨੂੰ ਤੇਰੇ ਸੇਵਕਾਂ ਦਾ ਸੇਵਕ ਕਹਿੰਦਾ ਹਾਂ ।

੫. ਹੇ ਜਗਤ ਦੇ ਜੀਵਨ ਪ੍ਰਭੂ, ਕਿਸੇ ਹੋਰ ਤਰੀਕੇ ਨਾਲ ਤੇਰੇ ਨਾਲ ਮੇਲ ਦੀ ਜੁਗਤੀ ਨਹੀਂ ਮਿਲਦੀ । ੧ । ਰਹਾਉ ।

੬. ਹੇ ਪ੍ਰਭੂ ਤੇਰੀ ਹਸਤੀ ਭਾਵੇਂ ਇਕ ਹੈ ਪਰ ਅਨੇਕ ਰਪ ਸਭ ਤੇਰੇ ਹੀ ਹਨ (ਸਭ ਵਿਚ ਮੈਂ ਤੈਨੂੰ ਵੇਖਦਾ ਹਾਂ) ।

੭. (ਇਨ੍ਹਾਂ ਰੂਪਾਂ ਵਿਚੋਂ) ਮੈਂ ਕਿਸ ਦੀ ਪੂਜਾ ਕਰਾਂ ? ਕਿਸ ਨੂੰ ਧੂਪ ਦਿਆਂ ? (ਭਾਵ ਮੈਂ ਹਰ ਜੀਵ ਦੀ ਪੂਜਾ ਕਰਨਾ ਚਾਹੁੰਦਾ ਹਾਂ ਕਿਉਂਕਿ ਇਹ ਸਭ ਤੇਰੀ ਹੀ ਪੂਜਾ ਹੈ) ।

੮. ਕਿਸੇ ਪਾਸੋਂ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ ।

੯. ਹੇ ਰਾਏ-ਪ੍ਰਭੂ, ਮੈਂ ਆਪਣੇ ਆਪ ਨੂੰ ਤੇਰੇ ਸੇਵਕਾਂ ਦਾ ਸੇਵਕ ਕਹਿੰਦਾ ਹਾਂ ।੨।

੧੦. ਹੇ ਪ੍ਰਭੂ, ਸੱਠੇ ਸੰਬਤ ਤੇਰੇ ਹਨ, ਸਾਰੇ ਤੀਰਥ ਤੇਰੇ ਹਨ ।

੧੧. ਕਿਉਂਕਿ ਹੇ ਪਰਮੇਸ਼ਰ ਉਥੇ ਤੇਰਾ ਹੀ ਸੱਚਾ ਨਾਮ ਜਪਿਆ ਜਾ ਰਹਿਆ ਹੈ ।

੧੨. ਤੇਰੀ ਹਾਲਤ (ਅਵਸਥਾ) ਅਵਗਤਿ ਹੈ (ਸਭ ਹਾਲਤਾਂ ਤੋਂ ਪਰੇ ਹੈ) ਭਾਵ ਸਮਝੀ ਨਹੀਂ ਜਾ ਸਕਦੀ, ਜਾਣੀ ਨਹੀਂ ਜਾ ਸਕਦੀ ।

੧੩. (ਪਰ ਇਸ ਅਵਗਤਿ ਗਤੀ ਦੇ) ਜਾਣੇ ਬਗ਼ੈਰ ਹੀ ਤੇਰਾ ਨਾਮ ਜਪਣਾ ਚਾਹੀਦਾ ਹੈ, ਅਰਥਾਤ ਤੈਨੂੰ ਨਾਮ ਦੇ ਰੂਪ ਵਿਚ ਸਿਮਰਨਾ ਚਾਹੀਦਾ ਹੈ । ਉਹ ਕਿਵੇਂ ? ਉਤਰ ਅਗੇ ਹੈ । ੩ ।

੧੪. ਵਿਚਾਰਾ ਨਾਨਕ (ਤੇਰੇ ਨਾਮ ਰੂਪ ਦੀ ਬਾਬਤ) ਕੀ ਆਖ ਸਕਦਾ ਹੈ ?

੧੫. ਉਹ ਤਾਂ ਤੇਰੀ ਲੁਕਾਈ ਨੂੰ ਇਕੋ ਜਿਹਾ ਸਲਾਹੁੰਦਾ ਹੈ ।

੧੬. ਨਾਨਕ ਦਾ ਸਿਰ ਉਨ੍ਹਾਂ ਲੋਕਾਂ ਦੇ ਚਰਨਾਂ ਤੇ ਹੈ,

੧੭. ਕਿਉਂਕਿ ਉਹ ਜਿਤਨੇ ਭੀ ਹਨ ਸਭ ਤੇਰਾ ਹੀ ਨਾਮ ਹਨ, ਮੈਂ ਉਨ੍ਹਾਂ ਸਾਰਿਆਂ ਤੋਂ ਬਲਿਹਾਰ ਜਾਂਦਾ ਹਾਂ । ੪ । ੨ ।

### ੩

**੧. ਸੁਇਨੇ ਕਾ ਚਉਕਾ ਕੰਚਨ ਕੁਆਰ ।**

**੨. ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ।**

**੩. ਗੰਗਾ ਕਾ ਉਦਕੁ ਕਰੰਤੇ ਕੀ ਆਗਿ ।**

**੪. ਗਰੁੜਾ ਖਾਣਾ ਦੁਧ ਸਿਉ ਗਾਡਿ । ੧ ।**

**੫. ਰੇ ਮਨ ਲੇਖੇ ਕਬਹੂ ਨ ਪਾਇ ।**

੬. ਜਾਮਿ ਨ ਭੀਜੇ ਸਾਚ ਠਾਇ । ੧ । ਰਹਾਉ।
੭. ਦਸ ਅਠ ਲੀਖੇ ਹੋਵਹਿ ਪਾਸਿ ।
੮. ਚਾਰੇ ਬੇਦ ਮੁਖਾਗਰ ਪਾਠਿ ।
੯. ਪੁਰਬੀ ਨਾਵੈ ਵਰਨਾਂ ਕੀ ਦਾਤਿ ।
੧੦. ਵਰਤ ਨੇਮ ਕਰੇ ਦਿਨ ਰਾਤਿ । ੨ ।
੧੧. ਕਾਜੀ ਮੁਲਾਂ ਹੋਵਹਿ ਸੇਖ ।
੧੨. ਜੋਗੀ ਜੰਗਮ ਭਗਵੇ ਭੇਖ ।
੧੩. ਕੋ ਗਿਰਹੀ ਕਰਮਾ ਕੀ ਸੰਧਿ ।
੧੪. ਬਿਨੁ ਬੂਝੇ ਸਭ ਖੜੀਅਸਿ ਬੰਧਿ । ੩ ।
੧੫. ਜੇਤੇ ਜੀਅ ਲਿਖੀ ਸਿਰਿਕਾਰ ।
੧੬. ਕਰਣੀ ਉਪਰਿ ਹੋਵਗਿ ਸਾਰ ।
੧੭. ਹੁਕਮੁ ਕਰਹਿ ਮੂਰਖ ਗਾਵਾਰ ।
੧੮. ਨਾਨਕ ਸਾਚੇ ਕੇ ਸਿਫਤਿ ਭੰਡਾਰ । ੪ । ੩ ।

## ਪਦ-ਅਰਥ

**ਚਉਕਾ**—ਚੌਕਾ; **ਕੁਆਰ**—ਕਰਵੇ, ਗਾਗਰਾਂ; **ਰੁਪੇ**—ਚਾਂਦੀ; **ਕਾਰਾ**—ਲੀਕਾਂ, ਬੂੰਨੀਆਂ; **ਉਦਕੁ**—ਪਾਣੀ; **ਕਰੰਤੇ ਕੀ ਆਗਿ**—ਯੱਗ ਦੀ ਅਗਨੀ ਜੋ ਅਰਣੀ ਨਾਲ ਤਿਆਰ ਕੀਤੀ ਜਾਂਦੀ ਹੈ, ਪਵਿਤਰ ਅਗਨੀ; **ਟਾਰੁੜਾ**—ਨਰਮ ਨਰਮ ਖਾਣਾ ਜੋ ਮੂੰਹ ਵਿਚ ਛੇਤੀ ਪੰਘਰ ਜਾਂ ਘੁਲ ਜਾਏ; **ਗਾਡਿ**—ਮਿਲਾ ਕੇ; **ਜਾਮਿ**—ਜਿੰਨਾ ਚਿਰ; **ਦਸ ਅਠ**—ਅਠਾਰਾਂ ਪੁਰਾਣ; **ਮੁਖਾਗਰ**—ਮੂੰਹ ਅਗੇ, ਜ਼ਬਾਨੀ; **ਪੁਰਬੀ**—ਪੁਰਬਾਂ ਜਾਂ ਖਾਸ ਤਿਉਹਾਰਾਂ ਉਤੇ; **ਵਰਨਾ ਕੀ ਦਾਤਿ**—ਖਤ੍ਰੀ, ਬ੍ਰਾਹਮਣ ਆਦਿ ਵੱਖੋ ਵੱਖ ਵਰਣਾਂ ਲਈ ਜੋ ਦਾਨ ਦੇਣਾ ਲਿਖਿਆ ਹੈ ਉਸ ਅਨੁਸਾਰ ਦਾਨ ਕਰੇ; **ਗਿਰਹੀ**—ਗ੍ਰਿਹਸਥੀ; **ਕਰਮਾ ਕੀ ਸੰਧਿ**—ਕਰਮਾਂ ਦੀ ਮਿਲੌਣੀ ਵਾਲੇ; **ਖੜੀਅਸਿ ਬੰਧਿ**—ਬੰਨ੍ਹ ਕੇ ਲਿਜਾਏ ਜਾਣਗੇ; **ਸਿਰਿਕਾਰ**—ਸਿਰ ਤੇ ਕਾਰ; **ਸਾਰ**—ਤੱਤ, ਫੈਸਲਾ ।

## ਟੀਕਾ

੧. ਜੇ ਸੋਨੇ ਦਾ ਚੌਂਕਾ ਹੋਵੇ, ਸੋਨੇ ਦੀਆਂ ਹੀ ਗਾਗਰਾਂ ਹੋਣ,
੨. ਚੌਂਕੇ ਦੀਆਂ ਲਕੀਰਾਂ ਚਾਂਦੀ ਦੀਆਂ ਬਣਾ ਕੇ ਵੱਡਾ ਵਿਸਥਾਰ (ਅਡੰਬਰ) ਕੀਤਾ ਹੋਵੇ ।

੩. ਗਗਾ ਦਾ ਜਲ ਹੋਵੇ, ਯੱਗ ਦੀ ਅਗਨੀ ਹੋਵੇ ।

੪. ਫਿਰ ਨਰਮ ਨਰਮ ਚਾਵਲਾਂ ਆਦਿ ਦਾ ਭੋਜਨ ਦੁਧ ਵਿਚ ਮਿਲਾ ਕੇ ਬਣਾਇਆ ਹੋਵੇ । ੧ ।

੫. ਪਰ ਹੇ ਮਨ, ਇਹ ਸਾਰੀ ਸੁਚ ਕਿਸੇ ਲੇਖੇ ਵਿਚ ਨਹੀਂ ਹੈ ਭਾਵ ਪ੍ਰਭੂ ਦੀ ਨਜ਼ਰਾਂ ਵਿਚ ਪਰਵਾਨ ਨਹੀਂ ਹੈ,

੬. ਜਦੋਂ ਤਕ ਮਨੁੱਖ ਸੱਚੇ ਨਾਮ ਵਿਚ ਨਹੀਂ ਰੰਗਿਆ ਜਾਂਦਾ । ੧ । ਰਹਾਉ ।

੭. ਜੇ ਕਿਸੇ ਪਾਸ ਅਠਾਰਾਂ ਪੁਰਾਣ ਲਿਖੇ ਪਏ ਹੋਣ ।

੮. ਚੌਹਾਂ ਵੇਦਾਂ ਦਾ ਉਹ ਜ਼ਬਾਨੀ ਪਾਠ ਕਰਦਾ ਹੋਵੇ ।

੯. ਪੁਰਬਾਂ ਉਤੇ ਉਹ ਤੀਰਥ ਇਸ਼ਨਾਨ ਕਰੇ ਅਤੇ ਵੱਖ ਵੱਖ ਵਰਣਾਂ ਲਈ ਜੋ ਦਾਨ ਕਰਨਾ ਲਿਖਿਆ ਹੈ, ਉਸ ਵਿਧੀ ਅਨੁਸਾਰ ਉਹ ਦਾਨ ਵੀ ਕਰੇ ।

੧੦. ਸਦਾ ਉਹ ਵਰਤ ਨੇਮ ਵੀ ਕਰੇ । (ਇਹ ਸਭ ਕੁਝ ਵੀ ਕਿਸੇ ਲੇਖੇ ਨਹੀਂ ਜਦ ਤਕ ਉਹ ਸੱਚੇ ਨਾਮ ਵਿਚ ਨਹੀਂ ਰੰਗਿਆ ਜਾਂਦਾ) । ੨ ।

੧੧. ਜੇ ਕੋਈ ਮਨੁੱਖ ਕਾਜ਼ੀ ਮੁਲਾਂ ਜਾਂ ਸ਼ੇਖ ਬਣੇ ਹੋਣ,

੧੨. ਕੋਈ ਯੋਗੀ, ਜੰਗਮ ਜਾਂ ਭਗਵੇ ਭੇਖਧਾਰੀ ਹੋਣ,

੧੩. ਕੋਈ ਗ੍ਰਿਹਸਥੀ ਪੂਰਾ ਕਰਮ ਕਾਂਡੀ ਹੋ ਜਾਵੇ ।

੧੪. ਪਰ ਸੱਚੇ ਨਾਮ ਦੇ ਬੁੱਝਣ ਤੋਂ ਬਿਨਾਂ, ਉਹ ਬੰਨ੍ਹ ਕੇ ਲਿਜਾਏ ਜਾਣਗੇ । ੩ ।

੧੫. ਜਿਤਨੇ ਜੀਵ ਹਨ, ਸਭਨਾਂ ਦੇ ਸਿਰ ਤੇ ਉਨ੍ਹਾਂ ਦੀ ਕਿਰਤ ਅਨੁਸਾਰ ਲੇਖ ਲਿਖਿਆ ਹੈ ।

੧੬. (ਚੰਗੀ ਮੰਦੀ) ਕਰਣੀ ਅਨੁਸਾਰ ਉਨ੍ਹਾਂ ਦਾ ਫੈਸਲਾ ਹੋਣਾ ਹੈ ।

੧੭. ਜੋ ਹੁਕਮ ਕਰਦੇ ਹਨ, ਭਾਵ ਇਹ ਸਮਝਦੇ ਹਨ ਕਿ ਉਨ੍ਹਾਂ ਦੀ ਮਰਜ਼ੀ ਚਲ ਸਕਦੀ ਹੈ, ਉਹ ਮੂਰਖ ਹਨ (ਕਿਉਂਕਿ ਕਰਮਾਂ ਉਤੇ ਨਿਬੜਦੀ ਹੈ, ਕਿਸੇ ਦਾ ਹੁਕਮ ਨਹੀਂ ਚਲਦਾ) ।

੧੮. (ਨਾਨਕ) ਸੱਚੇ ਪ੍ਰਭੂ ਦੀਆਂ ਸਿਫਤਾਂ ਦੇ ਖਜ਼ਾਨੇ ਭਰੇ ਪਏ ਹਨ, (ਸਿਫਤਾਂ ਬੇਅੰਤ ਹਨ), ਕਰਮਾਂ ਦੇ ਫਲ ਤੋਂ ਬਚਣ ਲਈ ਕਿਸੇ ਦਾ ਹੁਕਮ ਨਹੀਂ ਚਲਦਾ, ਪ੍ਰਭੂ ਦੀ ਸਿਫਤ ਸਾਲਾਹ ਦੁਆਰਾ ਬਚੀਦਾ ਹੈ । ੪ । ੩ ।

੪

**੧. ਸਗਲ ਭਵਨ ਤੇਰੀ ਮਾਇਆ ਮੋਹ ।**

**੨. ਮੈ ਅਵਰੁ ਨ ਦੀਸੈ ਸਰਬ ਤੋਹ ।**

**੩. ਤੂ ਸੁਰਿ ਨਾਥਾ ਦੇਵਾ ਦੇਵ ।**

੪. ਹਰਿਨਾਮੁ ਮਿਲੈ ਗੁਰ ਚਰਨ ਸੇਵ । ੧ ।
੫. ਮੇਰੇ ਸੁੰਦਰ ਗਹਿਰ ਗੰਭੀਰ ਲਾਲ ।
੬. ਗੁਰਮੁਖਿ ਰਾਮਨਾਮ ਗੁਨ ਗਾਏ ਤੂ ਅਪਰੰਪਰੁ ਸਰਬ ਪਾਲ । ੧ । ਰਹਾਉ ।
੭. ਬਿਨੁ ਸਾਧ ਨ ਪਾਈਐ ਹਰਿ ਕਾ ਸੰਗੁ ।
੮. ਬਿਨੁ ਗੁਰ ਮੈਲ ਮਲੀਨ ਅੰਗੁ ।
੯. ਬਿਨੁ ਹਰਿਨਾਮ ਨ ਸੁਧੁ ਹੋਇ ।
੧੦. ਗੁਰ ਸਬਦਿ ਸਲਾਹੇ ਸਾਚੁ ਸੋਇ । ੨ ।
੧੧. ਜਾ ਕਉ ਤੂ ਰਾਖਹਿ ਰਖਨਹਾਰ ।
੧੨. ਸਤਿਗੁਰੂ ਮਿਲਾਵਹਿ ਕਰਹਿ ਸਾਰ ।
੧੩. ਬਿਖੁ ਹਉਮੈ ਮਮਤਾ ਪਰਹਰਾਇ ।
੧੪. ਸਭਿ ਦੂਖ ਬਿਨਾਸੇ ਰਾਮਰਾਇ । ੩ ।
੧੫. ਊਤਮ ਗਤਿ ਮਿਤਿ ਹਰਿ ਗੁਨ ਸਰੀਰ ।
੧੬. ਗੁਰਮਤਿ ਪ੍ਰਗਟੇ ਰਾਮਨਾਮ ਹੀਰ ।
੧੭. ਲਿਵ ਲਾਗੀ ਨਾਮਿ ਤਜਿ ਦੂਜਾ ਭਾਉ ।
੧੮. ਜਨ ਨਾਨਕ ਹਰਿ ਗੁਰੁ ਗੁਰ ਮਿਲਾਉ । ੪ । ੫ ।

## ਪਦ-ਅਰਥ

**ਭਵਨ**—ਭਵਨਾਂ (ਲੋਕਾਂ ਵਿਚ); **ਅਪਰੰਪਰੁ**—ਪਰ੍ਹੇ ਤੋਂ ਪਰ੍ਹੇ; **ਸਰਬ ਪਾਲ**—ਸਭ ਦੀ ਪਾਲਣਾ ਕਰਨ ਵਾਲਾ; **ਅੰਗੁ**—ਸਰੀਰ (ਜੀਵਨ); **ਸੁਧੁ**—ਪਵਿਤਰ; **ਰਾਮ ਰਾਇ**—ਰਾਮ ਰਾਜੇ; **ਹੀਰ**—ਹੀਰਾ; **ਗੁਰ ਮਿਲਾਉ**—ਗੁਰੂ ਦਾ ਮਿਲਾਪ ।

## ਟੀਕਾ

੧. ਹੇ ਪ੍ਰਭੂ, ਸਾਰਿਆਂ ਭਵਨਾਂ (ਲੋਕਾਂ) ਵਿਚ ਤੇਰੀ ਹੀ (ਰਚੀ) ਮਾਇਆ ਦਾ ਮੋਹ ਪਸਰਿਆ ਹੋਇਆ ਹੈ ।
੨. (ਇਸ ਦੇ ਪਿਛੇ) ਮੈਨੂੰ ਹੋਰ ਕੋਈ ਨਹੀਂ ਦਿਸਦਾ, ਸਭ (ਪਸਾਰਾ) ਤੇਰਾ ਹੀ ਹੈ ।
੩. ਵੱਡੇ ਨਾਥਾਂ ਅਤੇ ਦੇਵਤਿਆਂ ਦਾ ਸ਼ੋਮਣੀ ਦੇਵਤਾ, ਤੂੰ ਹੀ (ਸਭ ਕੁਝ) ਹੈ ।
੪. (ਮੇਰੀ ਅਰਦਾਸ ਹੈ ਕਿ) ਮੈਨੂੰ ਗੁਰੂ ਚਰਨਾਂ ਦੀ ਸੇਵਾ ਮਿਲੇ ਤੇ ਉਥੇ ਤੇਰਾ (ਹਰੀ ਨਾਮ) ਨਾਮ ਮਿਲੇ । ੧ ।

੫. ਹੇ ਮੇਰੇ ਸੁੰਦਰ, ਡੂੰਘੀ ਵਿਚਾਰ ਵਾਲੇ ਪਿਆਰੇ ।

੬. ਹੇ ਸਭ ਦੀ ਪਾਲਣਾ ਕਰਨ ਵਾਲੇ, ਤੂੰ ਪਰੇ ਤੋਂ ਪਰ ਹੈਂ (ਪਰ ਫਿਰ ਵੀ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈਂ, ਜਿਨ੍ਹਾਂ, ਗੁਰੂ ਦੁਆਰਾ ਤੇਰਾ ਨਾਮ ਸਿਮਰਿਆ ਹੈ ਅਤੇ ਤੇਰੇ ਗੁਣ ਗਾਏ ਹਨ । ੧ । ਰਹਾਉ ।

੭. ਗੁਰੂ-ਸਾਧ ਤੋਂ ਬਿਨਾਂ ਹਰੀ ਦਾ ਮਿਲਾਪ ਪ੍ਰਾਪਤ ਨਹੀਂ ਹੁੰਦਾ ।

੮. ਗੁਰੂ ਤੋਂ ਬਿਨਾਂ ਸਰੀਰ (ਜੀਵਨ) ਮੈਲ ਨਾਲ ਗੰਦਾ ਰਹਿੰਦਾ ਹੈ ।

੯. ਹਰੀ ਨਾਮ ਤੋਂ ਬਿਨਾਂ ਪਵਿਤਰਤਾ ਨਹੀਂ ਹੁੰਦੀ (ਹਰੀ ਨਾਮ ਗੁਰੂ ਤੋਂ ਮਿਲਦਾ ਹੈ) ।

੧੦. ਜੋ ਗੁਰੂ-ਸ਼ਬਦ ਦੁਆਰਾ ਹਰੀ ਨੂੰ ਸਲਾਹੁੰਦਾ ਹੈ, ਸੱਚਾ ਉਹੀ ਹੁੰਦਾ ਹੈ । ੨ ।

੧੧. ਹੇ ਬਚਾਉਣ ਵਾਲੇ, ਜਿਸ ਨੂੰ ਤੂੰ ਬਚਾਉਣਾ ਚਾਹੇਂ,

੧੨. ਉਸ ਨੂੰ ਤੂੰ ਗੁਰੂ ਮਿਲਾ ਦਿੰਦਾ ਹੈਂ ਤੇ ਇਉਂ ਉਸ ਦੀ ਸੰਭਾਲ ਕਰਦਾ ਹੈਂ ।

੧੩. ਉਸ ਦੀ ਹਉਮੈਂ ਅਤੇ ਮਮਤਾ ਦੀ ਵਿਸ਼ ਗੁਰੂ ਦੁਆਰਾ ਦੂਰ ਕਰਾਉਂਦਾ ਹੈ ।

੧੪. ਹੇ ਰਾਮ ਰਾਜੇ, ਇਸ ਤਰ੍ਹਾਂ ਉਸ ਦਾ ਸਭ ਦੁਖ ਨਾਸ਼ ਹੁੰਦਾ ਹੈ । ੩ ।

੧੫. ਹਰੀ ਦੇ ਗੁਣ ਸਰੀਰ ਵਿਚ ਧਾਰਨ ਨਾਲ ਜੀਵ ਦੀ ਉਚੀ ਅਵਸਥਾ ਹੋ ਜਾਂਦੀ ਹੈ ;

੧੬. ਗੁਰੂ ਦੀ ਸਿੱਖਿਆ ਦੁਆਰਾ ਰਾਮ ਨਾਮ ਰੂਪੀ ਹੀਰਾ (ਉਸ ਦੇ ਅੰਦਰ) ਪ੍ਰਗਟ ਹੁੰਦਾ ਹੈ ।

੧੭. ਕਿਉਂਕਿ ਦ੍ਵੈਤ ਭਾਵ ਛੱਡ ਕੇ ਉਸ ਨੇ ਨਾਮ ਵਿਚ ਲਗਨ ਲਾਈ ਹੁੰਦੀ ਹੈ ।

੧੮. ਦਾਸ ਨਾਨਕ (ਦੀ ਬੇਨਤੀ ਹੈ ਕਿ ਉਸ ਨੂੰ) ਗੁਰੂ ਦਾ ਮਿਲਾਪ ਹੋਵੇ, ਗੁਰੂ ਹਰੀ ਦਾ ਰੂਪ ਹੈ । ੪ । ੫ ।

## ੫

**੧. ਮੇਰੀ ਸਖੀ ਸਹੇਲੀ ਸੁਨਹੁ ਭਾਇ**

**੨. ਮੇਰਾ ਪਿਰੁ ਰੀਸਾਲੂ ਸੰਗਿ ਸਾਇ ।**

**੩. ਓਹੁ ਅਲਖੁ ਨ ਲਖੀਐ ਕਹਹੁ ਕਾਇ ।**

**੪. ਗੁਰਿ ਸੰਗਿ ਦਿਖਾਇਓ ਰਾਮਰਾਇ । ੨ ।**

**੫. ਮਿਲੁ ਸਖੀ ਸਹੇਲੀ ਹਰਿ ਗੁਨ ਬਨੇ ।**

**੬. ਹਰਿਪ੍ਰਭ ਸੰਗਿ ਖੇਲਹਿ ਵਰ ਕਾਮਨਿ ਗੁਰਮੁਖਿ ਖੋਜਤ ਮਨ ਮਨੇ । ੧ । ਰਹਾਉ ।**

**੭. ਮਨਮੁਖੀ ਦੁਹਾਗਣਿ ਨਾਹਿ ਭੇਉ ।**

੮. ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ ।

੯. ਗੁਰਮੁਖਿ ਥਿਰੁ ਚੀਨੈ ਸੰਗਿ ਦੇਉ ।

੧੦. ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ । ੨

੧੧. ਬਿਨੁ ਗੁਰ ਭਗਤਿ ਨ ਭਾਉ ਹੋਇ ।

੧੨. ਬਿਨੁ ਗੁਰ ਸੰਤ ਨ ਸੰਗੁ ਦੇਇ ।

੧੩. ਬਿਨੁ ਗੁਰ ਅੰਧੁਲੇ ਧੰਧੁ ਰੋਇ ।

੧੪. ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ । ੩ ।

੧੫. ਗੁਰਿ ਮਨੁ ਮਾਰਿਓ ਕਰਿ ਸੰਜੋਗੁ ।

੧੬. ਅਹਿਨਿਸਿ ਰਾਵੇ ਭਗਤਿ ਜੋਗੁ ।

੧੭. ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ।

੧੮. ਜਨ ਨਾਨਕ ਹਰਿ ਵਰੁ ਸਹਜ ਜੋਗੁ । ੪ । ੬ ।

## ਪਦ-ਅਰਥ

**ਭਾਇ**—ਪ੍ਰੇਮ ਨਾਲ; **ਰੀਸਾਲੁ**—ਸੁੰਦਰ; **ਸੰਗਿ ਸਾਇ**—ਉਹ ਸਾਥ ਹੀ ਹੈ; **ਬਨੇ**—ਫਬਦੇ ਹਨ; **ਵਰ ਕਾਮਨਿ**—ਖਸਮ ਪ੍ਰਭੂ ਦੀਆਂ ਇਸਤ੍ਰੀਆਂ; **ਮਨ ਮਨੇ**—ਮਨ ਮੰਨ ਜਾਂਦਾ ਹੈ; **ਭੇਉ**—ਭੇਦ; **ਦੇਉ**—ਹਰੀ; **ਜਪ ਜਪੇਉ**—ਜਾਪ ਜਪਦੀ ਹੈ; **ਅੰਧੁਲੇ**—ਅਗਿਆਨ ਵਿਚ ਅੰਨ੍ਹੇ; **ਧੰਧ ਰੋਇ**—ਧੰਧਾ ਪਿਟਦੇ ਹਨ; **ਅਹਿਨਿਸਿ**—ਦਿਨ ਰਾਤ, ਸਦਾ; **ਭਗਤਿ ਜੋਗ**—ਭਗਤੀ ਵਾਲਾ ਯੋਗ; **ਹਰਿ ਵਰੁ**—ਹਰੀ ਪਤੀ ।

## ਟੀਕਾ

੧. ਹੇ ਮੇਰੀ ਸਖੀ ਸਹੇਲੀਓ (ਸਤਿ ਸੰਗੀਓ) ਪ੍ਰੇਮ ਨਾਲ ਸੁਣੋ ।

੨. ਮੇਰਾ ਪਤੀ ਸੁੰਦਰ ਹੈ, ਉਹ ਮੇਰੇ ਨਾਲ ਹੀ ਹੈ ।

੩. (ਪਰ) ਉਹ ਅਲੱਖ ਹੈ, ਲਖਿਆ ਨਹੀਂ ਜਾਂਦਾ, ਭਲਾ ਦੱਸੋ ਕਿ ਕਿਵੇਂ ਲਖੀਦਾ ਹੈ ?

੪. ਗੁਰੂ ਨੇ ਰਾਮ ਰਾਜੇ (ਹਰੀ) ਨੂੰ ਮੇਰੇ ਸੰਗ ਦਿਖਾ ਦਿਤਾ ਹੈ (ਕਿਵੇਂ ਦਿਖਾ-ਇਆ ਹੈ ? ਅਗੇ ਦਸਿਆ ਹੈ) । ੧ ।

੫. ਹੇ ਸਖੀਓ, ਸਹੇਲੀਓ ਮੈਨੂੰ ਮਿਲੋ, ਜੀਵ ਇਸਤ੍ਰੀਆਂ ਨੂੰ ਹਰੀ ਗੁਣ ਹੀ ਫਬਦੇ ਹਨ (ਤੁਸੀਂ ਹਰੀ ਗੁਣਾਂ ਨਾਲ ਸ਼ਿੰਗਾਰੀਆਂ ਜਾਓ) ।

੬. ਪ੍ਰਭੂ ਪਤੀ ਦੀਆਂ ਇਸਤ੍ਰੀਆਂ ਹਰੀ ਪ੍ਰਭੂ ਨਾਲ ਖੇਡਦੀਆਂ ਹਨ, ਗੁਰੂ ਦੁਆਰਾ ਢੂੰਢ ਕਰਦਿਆਂ ਉਨ੍ਹਾਂ ਦਾ ਮਨ ਪ੍ਰਭੂ ਨਾਲ ਪਤੀਜ ਗਇਆ ਹੁੰਦਾ ਹੈ । ੧ । । ਰਹਾਉ ।

੭. ਜੋ ਆਪ ਹੁਦਰੀਆਂ ਹਨ, ਉਹ ਹਰੀ ਤੋਂ ਵਿਛੜੀਆਂ ਹੋਈਆਂ ਹਨ, ਕਿਉਂਕਿ ਉਨ੍ਹਾਂ ਨੂੰ ਮਿਲਾਪ ਦਾ ਭੇਦ ਪਤਾ ਨਹੀਂ ਹੈ ।

੮. ਉਹ ਸਭ ਦਾ ਪ੍ਰੀਤਮ (ਪ੍ਰਭੂ) ਹਰ ਹਿਰਦੇ ਵਿਚ ਆਪਣੀਆਂ ਪ੍ਰੇਮਣਾਂ ਨੂੰ ਮਾਣਦਾ ਹੈ ।

੯. ਗੁਰਮੁਖ ਜੀਵ ਇਸਤ੍ਰੀ ਆਪਣੇ ਨਾਲ ਹੀ ਥਿਰ ਹਰੀ ਦੇਵ ਨੂੰ ਜਾਣਦੀ ਹੈ ।

੧੦. ਉਸ ਨੂੰ ਗੁਰੂ ਨੇ ਨਾਮ ਦ੍ਰਿੜ੍ਹ ਕਰਾ ਦਿਤਾ ਹੈ, ਉਹ ਨਾਮ ਦਾ ਜਾਪ ਜਪਦੀ ਹੈ । ੨ ।

੧੧. ਹੇ ਸਹੇਲੀਓ, ਬਿਨਾਂ ਗੁਰੂ (ਦੀ ਕਿਰਪਾ ਦੇ) ਨਾ ਭਗਤੀ ਮਿਲਦੀ ਹੈ, ਨਾ ਪ੍ਰਭੂ ਦਾ ਪਿਆਰ ਉਪਜਦਾ ਹੈ ।

੧੨. ਬਿਨਾਂ ਗੁਰੂ-ਸੰਤ ਦੇ (ਹਰੀ) ਸਤਿ ਸੰਗ ਨਹੀਂ ਦਿੰਦਾ, ਭਾਵ ਗੁਰੂ ਭੇਟਣ ਤੋਂ ਬਿਨਾਂ ਗੁਰਮੁਖਾਂ ਦੀ ਸੰਗਤ ਨਹੀਂ ਮਿਲਦੀ ।

੧੩. ਗੁਰੂ ਤੋਂ ਬਿਨਾਂ ਮਨੁੱਖ (ਅਗਿਆਨ ਵਿਚ) ਅੰਨ੍ਹੇ ਰਹਿੰਦੇ ਹਨ ਅਤੇ ਨਿਰਾ ਧੰਧਾ ਪਿਟਦੇ ਹਨ ।

੧੪. ਗੁਰਮੁਖ ਦਾ ਮਨ ਨਿਰਮਲ ਹੁੰਦਾ ਹੈ, ਸ਼ਬਦ ਦੁਆਰਾ ਉਹ ਆਪਣੀ ਮੈਲ ਦੂਰ ਕਰਦਾ ਹੈ । ੩ ।

੧੫. ਜਿਸ ਮਨੁੱਖ ਦਾ ਮਨ ਗੁਰੂ ਨੇ ਸੰਜੋਗ ਬਣਾ ਕੇ (ਸੰਜੋਗ ਦਾ ਅਸੂਲ ਵਰਤੋਂ ਵਿਚ ਲਿਆ ਕੇ) ਮਾਇਆ ਵਲੋਂ ਮਾਰ ਦਿਤਾ ਹੈ,

੧੬. ਉਹ ਦਿਨ ਰਾਤ ਭਗਤੀ-ਜੋਗ ਮਾਣਦਾ ਹੈ ।

੧੭. ਗੁਰੂ ਸੰਤ ਦੀ ਸੰਗਤ ਵਿਚ ਉਸਦੇ ਦੁਖ ਤੇ ਰੋਗ ਮਿਟ ਜਾਂਦੇ ਹਨ ।

੧੮. ਹੇ ਦਾਸ ਨਾਨਕ, ਉਸ ਮਨੁੱਖ ਨੂੰ ਹਰੀ ਪਤੀ ਨੂੰ ਮੇਲਣ ਵਾਲਾ ਸਹਜ ਯੋਗ ਪ੍ਰਾਪਤ ਹੁੰਦਾ ਹੈ, ਉਹ ਸਹਜ ਯਗ ਜਿਸ ਵਿਚ ਹਰੀ ਨਾਲ ਮੇਲ ਹੋ ਜਾਦਾ ਹੈ । ੪ । ੬ ।

## ੬

**੧. ਆਪੇ ਕੁਦਰਤਿ ਕਰੇ ਸਾਜਿ ।**

**੨. ਸਚੁ ਆਪਿ ਨਿਬੜੇ ਰਾਜੁ ਰਾਜਿ ।**

**੩. ਗੁਰਮਤਿ ਊਤਮ ਸਗਿ ਸਾਥਿ ।**

**੪. ਹਰਿਨਾਮੁ ਰਸਾਇਣੁ ਸਹਜਿ ਅਥਿ । ੧ ।**

੫. ਮਤ ਬਿਸਰਸਿ ਰੇ ਮਨ ਰਾਮ ਬੋਲਿ ।
੬. ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ । ੧ । ਰਹਾਉ ।
੭. ਗੁਰ ਚਰਨ ਸਰੇਵਹਿ ਗੁਰਸਿਖ ਤੋਰ ।
੮. ਗੁਰ ਸੇਵ ਤਰੇ ਤਜਿ ਮੇਰ ਤੋਰ ।
੯. ਨਰ ਨਿੰਦਕ ਲੋਭੀ ਮਨਿ ਕਠੋਰ ।
੧੦. ਗੁਰ ਸੇਵ ਨ ਭਾਈ ਸਿ ਚੋਰ ਚੋਰ । ੨ ।
੧੧. ਗੁਰੁ ਤੁਠਾ ਬਖਸੇ ਭਗਤਿ ਭਾਉ ।
੧੨. ਤੁਠੈ ਪਾਈਐ ਹਰਿ ਮਹਲਿ ਠਾਉ ।
੧੩. ਪਰਹਰਿ ਨਿੰਦਾ ਹਰਿ ਭਗਤਿ ਜਾਗੁ ।
੧੪. ਹਰਿ ਭਗਤਿ ਸੁਹਾਵੀ ਕਰਮਿ ਭਾਗੁ । ੩ ।
੧੫. ਗੁਰੁ ਮੇਲਿ ਮਿਲਾਵੈ ਕਰੇ ਦਾਤਿ ।
੧੬. ਗੁਰਸਿਖ ਪਿਆਰੇ ਦਿਨਸੁ ਰਾਤਿ ।
੧੭. ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ।
੧੮. ਕਹੁ ਨਾਨਕ ਪਾਵਹਿ ਵਿਰਲੇ ਕੇਇ । ੪ । ੭ ।

## ਪਦ-ਅਰਥ

**ਸਾਜਿ**—ਸਾਜ ਕੇ; **ਨਿਬੇੜੇ**—ਨਿਬੇੜਦਾ ਹੈ; **ਰਾਜੁ ਰਾਜਿ**—ਰਾਜ ਰਾਇਜ ਕਰਕੇ, ਰਾਜ ਜਾਰੀ ਕਰ ਕੇ; **ਰਸਾਇਣੁ**—ਰਸਾਂ ਦਾ ਘਰ; **ਆਥਿ**—ਅਸਿ, ਹੈ; **ਮਤ ਬਿਸਰਸਿ**—ਮਤੇ ਵਿਸਾਰ ਦੇਵੇਂ; **ਅਪਰੰਪਰੁ**—ਪਰੇ ਤੋਂ ਪਰੇ, **ਅਗਮ**—ਅਪਹੁੰਚ; **ਅਗੋਚਰੁ**—ਮਨ ਬਾਣੀ ਤੋਂ ਪਰੇ; **ਤੋਰ**—ਤੇਰੇ; **ਮੇਰ ਤੋਰ**—ਮੇਰ ਤੇਰ; **ਤੁਠੈ**—ਕ੍ਰਿਪਾਲੂ ਹੋਣ ਨਾਲ; **ਠਾਉ**—ਟਿਕਾਣਾ; **ਪਰਹਰਿ**—ਛੱਡ ਕੇ; **ਭਾਗੁ**—ਹਿੱਸਾ; **ਤੁਸਿ**—ਤਰੁੱਠ ਕੇ, ਕ੍ਰਿਪਾਲੂ ਹੋ ਕੇ ।

## ਟੀਕਾ

੧. ਪ੍ਰਭੂ ਆਪ ਹੀ ਆਪਣੀ ਕੁਦਰਤ ਸਾਜਦਾ ਹੈ ।
੨. ਆਪਣਾ (ਸੱਚਾ) ਰਾਜ ਰਾਇਜ ਕਰਕੇ ਭਾਵ ਚਲਾ ਕੇ ਆਪ ਹੀ ਸੱਚ ਨਿਬੇੜਦਾ ਹੈ। (ਜੀਵਾਂ ਦੇ ਕਰਮਾਂ ਦਾ ਸੱਚੋ ਸੱਚ ਨਿਬੇੜਾ ਕਰਦਾ ਹੈ) ।
੩. ਉੱਤਮ ਗੁਰਮਤ ਦੁਆਰਾ ਉਹ ਵਡਭਾਗੀ ਜੀਵਾਂ ਨੂੰ ਅੰਗ ਸੰਗ ਦਿਸਦਾ ਹੈ।

੪. ਉਨ੍ਹਾਂ ਨੂੰ ਹਰਿਨਾਮ ਰੂਪ ਰਸਾਇਣ ਦੇ ਕੇ ਸਹਜ ਅਵਸਥਾ ਵਿਚ ਪ੍ਰਗਟ ਹੁੰਦਾ ਹੈ । ੧ ।

੫. ਹੇ ਮਨ, ਰਾਮ ਰਾਮ ਆਖ; ਮਤੇ ਵਿਸਾਰ ਦੇਵੇਂ ।

੬. ਹਰੀ ਪਰੇ ਤੋਂ ਪਰੇ ਹੈ, ਅਪਹੁੰਚ ਹੈ, ਮਨ ਬਾਣੀ ਤੋਂ ਪਰੇ ਹੈ ਤੇ ਤੋਲ ਵਿਚ ਅਤੁਲ ਹੈ ਪਰ ਆਪ ਹੀ ਗੁਰੂ ਦੇ ਰਾਹੀਂ (ਜਿਸ ਤੇ ਕਿਰਪਾ ਕਰਦਾ ਹੈ ਉਸ ਨੂੰ) ਆਪਣਾ ਆਪ ਲਖਾ ਦਿੰਦਾ ਹੈ । ੧ । ਰਹਾਉ ।

੭. ਹੇ ਪ੍ਰਭੂ, ਜੋ ਗੁਰੂ ਚਰਨ ਸੇਂਵਦੇ ਹਨ, ਉਹ ਗੁਰਸਿੱਖ ਤੇਰੇ ਬਣ ਜਾਂਦੇ ਹਨ ।

੮. ਉਹ ਗੁਰੂ ਸੇਵਾ ਕਰ ਕੇ ਮੇਰ ਤੇਰ ਤਿਆਗ ਕੇ ਤਰ ਜਾਂਦੇ ਹਨ ।

੯. ਜੋ ਮਨੁੱਖ ਨਿੰਦਕ, ਲੋਭੀ ਅਤੇ ਮਨੋਂ ਕਠੋਰ ਹਨ,

੧੦. ਉਨ੍ਹਾਂ ਨੂੰ ਗੁਰੂ ਸੇਵਾ ਪਸੰਦ ਨਹੀਂ ਹੁੰਦੀ, ਉਹ ਚੋਰ ਹੀ ਰਹਿੰਦੇ ਹਨ । ੨ ।

੧੧. ਜਿਨ੍ਹਾਂ ਤੇ ਗੁਰੂ ਪ੍ਰਸੰਨ ਹੁੰਦਾ ਹੈ ਉਨ੍ਹਾਂ ਨੂੰ ਉਹ ਭਗਤੀ ਭਾਉ ਬਖ਼ਸ਼ਦਾ ਹੈ ।

੧੨. ਗੁਰੂ ਦੇ ਕਿਰਪਾਲੂ ਹੋਣ ਨਾਲ, ਹਰੀ ਦੇ ਮਹਲ ਵਿਚ ਟਿਕਾਣਾ ਮਿਲਦਾ ਹੈ ।

੧੩. ਹੇ ਭਾਈ, ਨਿੰਦਾ ਛਡ ਕੇ ਹਰੀ ਦੀ ਭਗਤੀ ਵਿਚ ਜਾਗੋ ।

੧੪. ਹਰੀ ਦੀ ਸੁਹਣੀ ਭਗਤੀ ਦਾ ਹਿਸਾ ਬਖ਼ਸ਼ਿਸ਼ ਦੁਆਰਾ ਮਿਲਦਾ ਹੈ । ੩ ।

੧੫. ਜਿਨ੍ਹਾਂ ਨੂੰ ਗੁਰੂ ਹਰੀ ਨਾਲ ਮੇਲਦਾ ਹੈ ਉਨ੍ਹਾਂ ਨੂੰ (ਪਹਿਲਾਂ) ਨਾਮ ਦੀ ਦਾਤ ਕਰਦਾ ਹੈ ।

੧੬. ਉਹ ਗੁਰਸਿੱਖ ਦਿਨ ਰਾਤ ਉਸ ਨਾਮ ਦੀ ਦਾਤ ਨੂੰ ਪਿਆਰ ਕਰਦੇ ਹਨ ।

੧੭. ਜਦ ਗੁਰੂ ਕ੍ਰਿਪਾਲੂ ਹੋ ਕੇ ਨਾਮ ਦਿੰਦਾ ਹੈ ਤਾਂ ਉਸ ਦਾ ਫਲ (ਹਰੀ ਦਾ ਮਿਲਾਪ) ਪ੍ਰਾਪਤ ਹੁੰਦਾ ਹੈ ।

੧੮. ਪਰ ਹੇ ਨਾਨਕ, ਆਖ ਕਿ ਕੋਈ ਵਿਰਲੇ ਇਹ ਨਾਮ ਤੇ ਇਸ ਦਾ ਫਲ ਪ੍ਰਾਪਤ ਕਰਦੇ ਹਨ । ੪ । ੮ ।

## ੭

**੧. ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ।**
**੨. ਰਾਮਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ।੧।**
**੩. ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ।**
**੪. ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ । ੧ । ਰਹਾਉ ।**
**੫. ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ।**
**੬. ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ । ੨ ।**
**੭. ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ।**

੮. ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ।੩।

੯. ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ।

੧੦. ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ।੪।੧।੯।

## ਪਦ-ਅਰਥ

**ਸਾਲਗ੍ਰਾਮ**—ਸ਼ਾਲਗ੍ਰਾਮ, (ਵਿਸ਼ਨੂੰ ਦੀ ਮੂਰਤੀ) (ਸ਼ਾਲਗ੍ਰਾਮ ਇਕ ਪਿੰਡ ਹੈ ਜਿਸ ਦੇ ਕੋਲੋਂ ਲੰਘਦੀ ਗੰਡਕੀ ਨਦੀ ਵਿਚ ਇਕ ਗੋਲ ਧਾਰੀਦਾਰ ਪੱਥਰ ਮਿਲਦਾ ਹੈ ਜਿਸ ਨੂੰ ਵਿਸ਼ਨੂੰ ਰੂਪ ਸਮਝਿਆ ਜਾਂਦਾ ਹੈ); **ਬਿਪ**—ਹੇ ਬ੍ਰਾਹਮਣ; **ਸੁਕ੍ਰਿਤੁ**—ਸ਼ੁਭ ਕਰਨੀ; **ਕਲਰਾ**—ਕੱਲਰ ਵਾਲੇ ਖੇਤ; **ਸਿੰਚਹੁ**—ਪਾਣੀ ਦੇਂਦੇ ਹੋ; **ਦਿਵਾਲ**—ਦੀਵਾਰ; **ਗਚੁ**—ਚੂਨਾ; **ਕਰ**—ਹੱਥਾਂ ਨੂੰ; **ਹਰਿਹਟ**—ਹਰਟ; **ਅੰਮ੍ਰਿਤ**—ਨਾਮ ਰੂਪੀ ਅੰਮ੍ਰਿਤ; **ਬਸੋਲੇ**—ਰੰਬੇ; **ਫੁਨਿ**—ਫੇਰ, ਮੁੜ; **ਹੰਸੁਲਾ**—ਹੰਸ; **ਪ੍ਰਣਵਤਿ**—ਬੇਨਤੀ ਕਰਦਾ ਹੈ ।

## ਟੀਕਾ

੧. ਹੇ ਬ੍ਰਾਹਮਣੋ, ਤੁਸੀਂ ਹਰੀ ਸ਼ਾਲਗ੍ਰਾਮ ਨੂੰ ਪੂਜ ਕੇ ਪ੍ਰਸੰਨ ਕਰੋ ਤੇ ਸ਼ੁਭ ਕਰਨੀ ਨੂੰ ਤੁਲਸੀ ਦੀ ਮਾਲਾ ਬਣਾਓ ।

੨. ਰਾਮ ਨਾਮ ਰੂਪ ਬੇੜਾ ਬੰਨ੍ਹੋ ਤੇ ਆਖੋ, ਹੇ ਦਇਆਲੂ ਪ੍ਰਭੂ, ਸਾਡੇ ਤੇ ਦਇਆ ਕਰੋ ਤੇ ਸਾਨੂੰ ਰਾਮ ਨਾਮ ਰੂਪ ਬੇੜਾ ਬੰਨ੍ਹਣ ਦੀ ਜਾਚ ਦਸੋ ।੧।

੩. ਹੇ ਬ੍ਰਾਹਮਣੋ, ਕੱਲਰ ਵਾਲੇ ਖੇਤ ਨੂੰ ਕਿਉਂ ਪਾਣੀ ਦਿੰਦੇ ਹੋ ? (ਮੂਰਤੀ ਪੂਜਾ ਕੱਲਰ ਨੂੰ ਪਾਣੀ ਦੇਣਾ ਹੈ) ਇਸ ਤਰ੍ਹਾਂ ਤੁਸੀਂ ਜੀਵਨ ਵਿਅਰਥ ਗੁਆ ਰਹੇ ਹੋ ।

੪. ਮੂਰਤੀ ਪੂਜਾ ਕੱਚੀ ਗਾਰੇ ਦੀ ਕੰਧ ਵਾਂਗ ਹੈ ਜੋ ਆਖ਼ਰ ਡਿਗ ਪਏਗੀ, ਕਿਉਂ ਰਸਮੀ ਧਾਰਮਕ ਕਰਮਾਂ ਦਾ ਚੂਨਾ ਇਸਨੂੰ ਲਾਉਂਦੇ ਹੋ ? (ਜੀਵਨ ਉਸਾਰੀ ਲਈ ਠੋਸ ਕੰਮ ਕਰੋ) ।੧। ਰਹਾਉ ।

੫. ਸੇਵਾ ਕਰਨ ਲਈ ਹੱਥਾਂ ਨੂੰ ਹਰਟ, ਮਾਲ੍ਹ ਤੇ ਟਿੰਡਾਂ ਬਣਾਓ ਤੇ ਮਨ ਬੈਲ ਨੂੰ ਇਸ ਹਰਟ ਅਗੇ ਜੋਵੋ ।

੬. ਇਸ ਤਰ੍ਹਾਂ ਨਾਮ-ਅੰਮ੍ਰਿਤ ਨਾਲ ਅੰਤਹਕਰਣ ਦੇ ਕਿਆਰਿਆਂ ਨੂੰ ਭਰੋ, ਫਿਰ ਤੁਸੀਂ ਹਰੀ ਮਾਲੀ ਦੇ ਬਣ ਜਾਓਗੇ ।੨।

੭. ਕਾਮ ਤੇ ਕ੍ਰੋਧ ਨੂੰ ਰੰਬੇ ਬਣਾਵੋ ਭਾਵ ਇਨ੍ਹਾਂ ਦੀ ਠੀਕ ਵਰਤੋਂ ਕਰੋ (ਸ਼ੁਭ ਗੁਣ ਆਪਣੇ ਅੰਦਰ ਇਕੱਠੇ ਕਰਨ ਲਈ ਇਨ੍ਹਾਂ ਗੁਣਾਂ ਨਾਲ ਪਿਆਰ ਦੀ ਵਰਤੋਂ ਕਰੋ ਅਤੇ ਔਗੁਣ ਕੱਢਣ ਲਈ ਕ੍ਰੋਧ ਦੀ ਵਰਤੋਂ ਕਰੋ, ਅਤੇ ਇਸ ਤਰ੍ਹਾਂ ਆਤਮਕ ਖੇਤੀ ਨੂੰ ਗੋਡੋ ।

੮. ਜਿਵੇਂ ਜਿਵੇਂ ਤੁਸੀਂ ਗੋਡੋਗੇ ਤਿਵੇਂ ਤਿਵੇਂ ਸੁਖ ਪਾਉਗੇ, ਇਸ ਤਰ੍ਹਾਂ ਕੀਤੀ ਕਮਾਈ ਕਦੇ ਨਿਸਫਲ ਨਹੀਂ ਜਾਵੇਗੀ । ੩ ।

੯. ਹੇ ਦਇਆਲੂ ਪ੍ਰਭੂ, ਜੇ ਤੂੰ ਮਿਹਰ ਕਰੇਂ ਤਾਂ ਮਨੁੱਖ ਬਗਲੇ ਤੋਂ ਹੰਸ ਬਣ ਸਕਦਾ ਹੈ ਭਾਵ ਨਿਰੇ ਰਸਮੀ ਕਰਮ ਕਰਨ ਵਾਲੇ ਪਾਖੰਡੀ ਤੋਂ ਬਿਬੇਕੀ ਹੋ ਸਕਦਾ ਹੈ ।

੧੦. ਤੇਰੇ ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ ਹੇ ਦਇਆਲੂ ਪ੍ਰਭੂ ਦਇਆ ਕਰੋ (ਤੇ ਰਾਮ ਨਾਮ ਦਾ ਬੇੜਾ ਬੰਨ੍ਹਣ ਦੀ ਜਾਚ ਦਸੋ) ।੪।੧।੭।

## ੮

**੧. ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ।**
**੨. ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ । ੧ ।**
**੩. ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ।**
**੪. ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ।੧।ਰਹਾਉ।**
**੫. ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ ਜਾਣਹੁ ਨਾਰੀ ।**
**੬. ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ । ੨ ।**
**੭. ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ।**
**੮. ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇਕਰਿ ਸਚਿ ਸਮਾਵਾਂ ।੩।੨।੮।**

## ਪਦ-ਅਰਥ

**ਸਾਹੁਰੜੀ**—ਪਤੀ ਪ੍ਰਭੂ ਦੀ; **ਵਥੁ**—ਵਸਤੂ (ਹਰੀ ਜੋਤ); **ਸਾਝੀ**—ਸਭ ਨੂੰ ਮਿਲੀ ਹੈ; **ਪੇਵਕੜੈ**—ਪੇਕੇ, ਸੰਸਾਰਕ ਜੀਵਨ ਵਿਚ; **ਧਨ**—ਇਸਤ੍ਰੀ; **ਵਖੇ**—ਵੱਖ ਵੱਖ ਦੀਆਂ ਗੱਲਾਂ, ਵਿਤਕਰੇ; **ਅਖਰ**—ਲੇਖ; **ਕਸੀਦਾ**—ਨਾਮ ਰੂਪ ਕਸੀਦਾ; **ਬੀਨਾ**—ਸਿਆਣਾ; **ਦੁਇ ਅਖਰ**—'ਰਾਮ' ਦੇ ਦੋ ਅੱਖਰ; **ਨਾਵਾ**—ਨਾਵ, ਬੇੜੀ; **ਏਕੁ**—ਇਕ ਰਾਮ ਨਾਮ ।

## ਟੀਕਾ

੧. ਪ੍ਰਭੂ ਪਤੀ ਵਲੋਂ ਜੋਤ ਦੀ ਵਸਤੂ ਸਭ ਨੂੰ ਦਿੱਤੀ ਗਈ ਹੈ, ਪਰ ਜੀਵ ਇਸਤ੍ਰੀ ਨੇ ਸੰਸਾਰ ਵਿਚ ਆ ਕੇ ਵਖੇਵੇਂ ਪਾ ਲਏ ਹਨ ।

੨. ਮੈਂ ਜੀਵਨ ਵਿਚ ਆਪ ਕੁਚੱਜੀ ਰਹੀ ਹਾਂ, ਕਿਸੇ ਨੂੰ ਦੋਸ਼ ਨਹੀਂ ਦਿੰਦੀ, ਮੈਨੂੰ ਉਸ ਵਸਤੂ ਨੂੰ ਸਾਂਭ ਰਖਣ ਦੀ ਜਾਚ ਨਾ ਆਈ (ਤੇ ਦੁਖ ਪਾਇਆ ਹੈ) । ੧ ।

੩. ਹੇ ਮੇਰੇ ਮਾਲਕ, ਮੈਂ ਆਪ ਹੀ ਭਰਮ ਵਿਚ ਭੁਲ ਗਈ ਹਾਂ ।

੪. ਜੋ ਕਰਮਾਂ ਦੇ ਲੇਖ ਮੇਰੇ ਮਥੇ ਤੇ ਹਨ ਉਹ ਮੈਂ ਆਪ ਹੀ ਲਿਖੇ ਹਨ ਤੇ ਉਨ੍ਹਾਂ ਅਨੁਸਾਰ ਹੀ ਤੁਰਦੀ ਹਾਂ, ਹੋਰ ਕੋਈ ਚਾਰਾ (ਬਿਨਾਂ ਸਤਿਸੰਗ ਦੁਆਰਾ ਕਰਮਾਂ ਦੀ ਫਾਹੀ ਤੋਂ ਬਚਣ ਦਾ) ਮੈਨੂੰ ਨਹੀਂ ਆਉਂਦਾ । ੧ ।

੫. ਹੇ ਜੀਵ ਇਸਤ੍ਰੀ, ਜੇ ਤੂੰ ਨਾਮ ਰੂਪ ਕਸੀਦਾ ਕਢ ਕੇ ਪ੍ਰੇਮ ਰੂਪ ਚੋਲੀ ਪਾਵੇਂ ਤਾਂ ਤੂੰ ਇਸਤ੍ਰੀ ਅਖਵਾ ਸਕਦੀ ਹੈਂ ।

੬. ਜੇ ਤੂੰ ਆਪਣੇ ਹਿਰਦੇ-ਘਰ ਨੂੰ ਕਾਮਾਦਿਕ ਤੋਂ ਬਚਾ ਸਕੇਂ ਅਤੇ ਬੁਰੇ ਰਸ ਨਾ ਚਖੇਂ, ਤਾਂ ਤੂੰ ਕੰਤ ਪ੍ਰਭੂ ਨੂੰ ਪਿਆਰੀ ਲਗੇਂਗੀ । ੨ ।

੭. ਹੇ ਭਾਈ, ਜੇ ਤੂੰ ਪੜ੍ਹਿਆ ਵਿਦਵਾਨ ਤੇ ਸਿਆਣਾ ਹੈਂ ਤਾਂ ਦੋ ਅਖਰਾਂ ਦਾ 'ਰਾਮ' ਨਾਮ ਚੇਤੇ ਰਖ, ਇਹ ਦੋਵੇਂ ਅਖਰ ਮਾਨੋਂ ਬੇੜੀ ਹਨ (ਸੰਸਾਰ ਸਾਗਰ ਤੋਂ ਤਰਨ ਲਈ) ।

੮. ਨਾਨਕ ਬੇਨਤੀ ਕਰਦਾ ਹੈ ਕਿ ਇਕ ਰਾਮ ਨਾਮ ਹੀ ਪਾਰ ਲੰਘਾਂਦਾ ਹੈ, ਪਰ ਤਾਂ, ਜੇ ਮੈਂ ਉਸ ਸੱਚ ਸਰੂਪ ਹਰੀ ਵਿਚ ਜੁੜਿਆ ਰਹਾਂ । ੩ । ੨ । ੧੦ ।

## ੯

**੧. ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ।**

**੨. ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ । ੧ ।**

**੩. ਸੁਆਮੀ ਪੰਡਿਤਾ ਤੁਮ ਦੇਹੁ ਮਤੀ ।**

**੪. ਕਿਨ ਬਿਧਿ ਪਾਵਉ ਪ੍ਰਾਨ ਪਤੀ । ੧ । ਰਹਾਉ ।**

**੫. ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ।**

**੬. ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ । ੨ ।**

**੭. ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ।**

੮. ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ।੩।
੯. ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨਾਹੀ ਸੇਤੀ ਵਾਸਾ।
੧੦. ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ।੪।੩।੧੧।

## ਪਦ-ਅਰਥ

**ਰਾਜਾ**—ਮਨ ਰੂਪ ਰਾਜਾ; **ਬਾਲਕੁ**—ਇਆਣਾ; **ਨਗਰੀ**—ਸਰੀਰ ਰੂਪ ਨਗਰੀ; **ਦੂਸਟਾ**—ਕਾਮਾਦਿਕ ਵੈਰੀਆਂ ਨਾਲ; **ਦੁਇ ਮਾਈ**—ਦੋ ਮਾਵਾਂ (ਆਸਾ, ਤ੍ਰਿਸ਼ਨਾ); **ਦੁਇ ਬਾਪਾ**—ਦੋ ਬਾਪ (ਰਾਗ, ਦ੍ਵੈਖ); **ਪੜੀਅਹਿ**—ਪੜ੍ਹੀਦੇ ਹਨ, ਦੱਸੇ ਜਾਂਦੇ ਹਨ; **ਬਿਧਿ**—ਤਰ੍ਹਾਂ; **ਭੀਤਰਿ**—ਵਿਚ, ਅੰਦਰ; **ਮਉਲੀ**—ਹਰੀ ਭਰੀ; **ਪੰਡੈ**—ਪੰਡ ਵਿਚ; **ਰਵੰਤਾ**—ਸਿਮਰਨ ਵਾਲਾ; **ਮਾਈ**—ਮਾਇਆ; **ਭੇਗ ਕਰੇਇ**—ਛਕ ਜਾਵੇ।

## ਟੀਕਾ

੧. ਹੇ ਪੰਡਤ, ਮੇਰਾ ਮਨ ਰੂਪ ਰਾਜਾ ਇਆਣਾ ਹੈ, ਸਰੀਰ ਰੂਪ ਇਸਦੀ ਨਗਰੀ ਕਮਜ਼ੋਰ ਹੈ ਅਤੇ ਕਾਮਾਦਿਕ ਵੈਰੀਆਂ ਨਾਲ ਇਸ ਦਾ ਪਿਆਰ ਹੈ।

੨. (ਇਸ ਨਗਰੀ ਵਿਚ) ਆਸ਼ਾ ਤ੍ਰਿਸ਼ਨਾ ਇਸ ਇਆਣੇ ਮਨ ਦੀਆਂ ਦੋ ਮਾਵਾਂ ਸਮਝੀਆਂ ਜਾਂਦੀਆਂ ਹਨ ਅਤੇ ਰਾਗ ਤੇ ਦ੍ਵੈਖ ਇਸ ਦੇ ਦੋ ਪਿਓ, ਹੇ ਪੰਡਤ ਜੀ, ਇਸ ਵਿਚਾਰੇ ਮਨ ਦੀ ਦਸ਼ਾ ਦਾ ਵਿਚਾਰ ਕਰੋ ਤੇ ਮੈਨੂੰ ਰਾਹ ਵਿਖਾਲੋ ।੧।

੩.] ਹੇ ਪੰਡਤ ਜੀ, ਤੁਸੀਂ ਮੈਨੂੰ ਮਤ ਦੇ ਕੇ ਰਾਹ ਵਿਖਾਲੋ।

੪. ਕਿਸ ਤਰ੍ਹਾਂ ਮੈਂ ਆਪਣੇ ਪ੍ਰਾਣ-ਪਤੀ ਪ੍ਰਭੂ ਨੂੰ ਮਿਲਾਂ।੧। ਰਹਾਉ।

੫. (ਹੇ ਪੰਡਤ ਮੈਨੂੰ ਇਹ ਵਿਚਾਰ ਸਮਝਾਓ ਕਿ) ਬਨਾਸਪਤੀ ਦੇ ਅੰਦਰ ਅੱਗ ਹੁੰਦੀ ਹੈ, ਪਰ ਉਹ ਇਉਂ ਸਾਂਭੀ ਹੋਈ ਹੈ ਕਿ ਅੱਗ ਦੇ ਹੁੰਦਿਆਂ ਬਨਸਪਤੀ ਹਰੀ ਭਰੀ ਰਹਿੰਦੀ ਹੈ; ਮੇਰੇ ਅੰਦਰ ਵੀ ਕਾਮਾਦਿਕ ਦੀ ਅਗਨੀ ਹੈ ਉਹ ਮੈਥੋਂ ਕਿਉਂ ਨਹੀਂ ਸਾਂਭੀ ਰਹਿੰਦੀ ? ਸਮੁੰਦਰ ਇਵੇਂ ਠਹਿਰਿਆ ਰਹਿੰਦਾ ਹੈ ਜਿਵੇਂ ਪੰਡ ਵਿਚ ਬੱਧਾ ਹੁੰਦਾ ਹੈ; ਮੇਰੇ ਅੰਦਰ ਵੀ ਖਾਹਿਸ਼ਾਂ ਦਾ ਠਾਠਾਂ ਮਾਰਦਾ ਸਮੁੰਦਰ ਹੈ ਉਹ ਕਿਉਂ ਬੱਧਾ ਨਹੀਂ ਰਹਿੰਦਾ।

੬. ਚੰਨ ਠੰਢਾ ਹੈ ਅਤੇ ਸੂਰਜ ਗਰਮ ਹੈ ਪਰ ਦੋਵੇਂ ਇਕੋ ਆਕਾਸ਼ ਘਰ ਵਿਚ ਰਹਿੰਦੇ ਹਨ (ਮੇਰੇ ਅੰਦਰ ਵੀ ਸੀਤਲਤਾ ਤੇ ਗਰਮੀ ਭਾਵੇ ਜੋਸ਼) ਦੋਵੇਂ ਹਨ।

ਮੈਂ ਉਨ੍ਹਾਂ ਦੋਹਾਂ ਦੀ ਯੋਗ ਵਰਤੋਂ (ਕਿਉਂ ਨਹੀਂ ਕਰਦਾ); ਇਸ ਦਾ ਭੇਦ (ਗਿਆਨ) ਮੈਨੂੰ ਨਹੀਂ ਮਿਲਦਾ। ੨।

੭. ਰਾਮ ਨੂੰ ਸਿਮਰਨ ਵਾਲਾ ਉਸ ਨੂੰ ਸਮਝੋ ਜੋ ਮਾਇਆ ਨੂੰ ਛਕ ਜਾਵੇ, ਭਾਵ ਮੁਕਾ ਦੇਵੇ।

੮. ਉਸ ਦੇ ਲੱਛਣ ਇਹ ਹੁੰਦੇ ਹਨ ਕਿ ਉਹ ਖਿਮਾ ਧਨ ਇਕਠਾ ਕਰਦਾ ਹੈ। ੩।

੯. ਮੇਰੇ ਮਨ ਦਾ ਵਾਸਾ ਉਨ੍ਹਾਂ ਨਾਲ ਹੈ ਜੋ ਕਹਿਆ ਸੁਣਦੇ ਨਹੀਂ ਤੇ ਖਾਧਾ ਮੰਨਦੇ ਨਹੀਂ ਭਾਵ ਅਕ੍ਰਿਤਘਣ ਹਨ।

੧੦. ਦਾਸਾਂ ਦਾ ਦਾਸ ਨਾਨਕ ਕਹਿੰਦਾ ਹੈ ਕਿ ਇਹ ਮੇਰਾ ਮਨ ਘੜੀ ਵਿਚ ਤੋਲਾ ਤੇ ਘੜੀ ਵਿਚ ਮਾਸਾ ਹੋ ਜਾਂਦਾ ਹੈ, (ਇਸ ਨੂੰ ਵਸ ਕਰਨ ਦੀ ਜਾਚ ਦੱਸੋ)। ੪। ੩। ੧੧।

### ੧੦

੧. ਸਾਚਾ ਸਾਹੁ ਗੁਰੂ ਸੁਖਦਾਤਾ ਹਰਿ ਮੇਲੇ ਭੁਖ ਗਵਾਏ।

੨. ਕਰਿ ਕ੍ਰਿਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ ।੧।

੩. ਮਤ ਭੂਲਹਿ ਰੇ ਮਨ ਚੇਤਿ ਹਰੀ।

੪. ਬਿਨੁ ਗੁਰ ਮੁਕਤਿ ਨਾਹੀ ਤ੍ਰੈ ਲੋਈ ਗੁਰਮੁਖਿ ਪਾਈਐ ਨਾਮੁ ਹਰੀ। ੧। ਰਹਾਉ।

੫. ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ।

੬. ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿਨਾਮੁ ਹਰੀ ।੨।

੭. ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰਮੁਖਿ ਸੰਤ ਜਨਾ।

੮. ਹਰਿ ਹਰਿ ਕਰਹਿ ਸੁ ਹਰਿ ਰੰਗਿ ਭੀਨੇ ਹਰਿ ਜਲੁ ਅੰਮ੍ਰਿਤ ਨਾਮੁ ਮਨਾ। ੩।

੯. ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ।

੧੦. ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ ।੪।੪।੧੨।

## ਪਦ-ਅਰਥ

**ਅਨਦਿਨੁ**—ਹਰ ਰੋਜ਼; **ਤ੍ਰੈ ਲੋਈ**—ਤਿੰਨਾਂ ਲੋਕਾਂ ਵਿਚ; **ਕਰਮਿ**—ਬਖ਼ਸ਼ਿਸ਼ ਦੁਆਰਾ; **ਭੀਨੇ**—ਭਿੱਜ ਜਾਂਦੇ ਹਨ; **ਥੀਏ**—ਹੋ ਗਏ ।

## ਟੀਕਾ

੧. ਗੁਰੂ ਸੱਚਾ ਸ਼ਾਹ ਹੈ (ਕਿਉਂਕਿ ਉਸ ਪਾਸ ਨਾਮ ਦਾ ਧਨ ਹੈ) ਉਹ ਸੁਖਾਂ ਦਾ ਦਾਤਾ ਹੈ, ਉਹ ਹਰੀ ਨਾਲ ਮਿਲਾ ਕੇ (ਜੀਵ ਦੀਆਂ ਸਭ ਭੁਖਾਂ ਦੂਰ ਕਰ ਦਿੰਦਾ ਹੈ (ਕਿਵੇਂ ?) ।

੨. ਉਹ ਕਿਰਪਾ ਕਰਕੇ ਹਰੀ ਦੀ ਭਗਤੀ ਦ੍ਰਿੜ੍ਹ ਕਰਾਂਦਾ ਹੈ, ਮੁੜ ਜੀਵ ਸਦਾ ਹਰੀ ਗੁਣ ਗਾਉਂਦਾ ਰਹਿੰਦਾ ਹੈ । ੧ ।

੩. ਹੇ ਮਨ, ਮਤੇ ਭੁਲ ਜਾਵੇਂ, ਹਰੀ ਨੂੰ ਚੇਤੇ ਰਖ ।

੪. ਗੁਰੂ ਬਿਨਾਂ ਤਿੰਨਾਂ ਲੋਕਾਂ ਵਿਚ ਭਾਵ ਕਿਤੇ ਵੀ ਮੁਕਤੀ ਨਹੀਂ ਹੁੰਦੀ, ਗੁਰੂ ਦੀ ਰਾਹੀਂ ਹੀ ਹਰੀ ਨਾਮ ਮਿਲਦਾ ਹੈ (ਜਿਸ ਦੇ ਕਾਰਨ ਮੁਕਤੀ ਹੁੰਦੀ ਹੈ) । ੧ । ਰਹਾਉ ।

੫. (ਹਰੀ ਦੀ ਭਗਤੀ ਸਤਿਗੁਰ ਦੇ ਰਾਹੀਂ ਉਪਜਣੀ ਚਾਹੀਦੀ ਹੈ) ਜੇ ਭਗਤੀ ਨਹੀਂ ਉਪਜਦੀ ਤਾਂ ਸਮਝਣਾ ਚਾਹੀਦਾ ਹੈ ਕਿ ਸਤਿਗੁਰੂ ਵੀ ਨਹੀਂ ਪਾਇਆ ('ਗੁਰ ਡਿਠੈ ਮੁਕਤਿ ਨ ਹੋਵਈ ਜਿਚਰ ਗੁਰ ਸ਼ਬਦ ਨ ਧਰੇ ਪਿਆਰੋ') ਅਤੇ ਭਾਗਾਂ ਤੋਂ ਬਿਨਾਂ ਹਰੀ ਦੀ ਭਗਤੀ ਨਹੀਂ ਉਪਜਦੀ । (ਜਿਨ੍ਹਾਂ ਦੇ ਸੰਸਕਾਰ ਐਸੇ ਹੋ ਜਾਂਦੇ ਹਨ ਕਿ ਸਤਿਗੁਰ ਦਾ ਅਸਰ ਕਬੂਲਦੇ ਹਨ ਉਹੀ ਭਗਤੀ ਕਰਦੇ ਹਨ) ।

੬. ਚੰਗੇ ਭਾਗਾਂ ਤੋਂ ਬਿਨਾਂ ਸਤਿਸੰਗ ਨਹੀਂ ਮਿਲਦਾ, ਪ੍ਰਭੂ ਦੀ ਆਪਣੀ ਬਖ਼ਸ਼ਿਸ਼ ਨਾਲ ਹੀ ਹਰੀ ਨਾਮ ਮਿਲਦਾ ਹੈ (ਤੇ ਉਹ ਬਖ਼ਸ਼ਿਸ਼ ਭਗਤੀ ਭਾਵ ਤੋਂ ਉਪਜਦੀ ਹੈ) । ੨ ।

੭. ਹਰੀ ਜੋ ਸ੍ਰਿਸ਼ਟੀ ਨੂੰ ਪੈਦਾ ਕਰ ਕੇ ਉਸ ਦੀ ਸੰਭਾਲਣਾ ਕਰਦਾ ਹੈ, ਸਾਰਿਆਂ ਦੇ ਦਿਲਾਂ ਵਿਚ ਲੁਕਿਆ ਹੋਇਆ ਹੈ, ਪਰ ਗੁਰੂ ਦੁਆਰਾ ਸੰਤ ਲੋਕਾਂ ਦੀ ਸੰਗਤ ਵਿਚ ਪ੍ਰਗਟ ਹੁੰਦਾ ਹੈ ।

੮. ਜੋ ਹਰਿਨਾਮ ਦਾ ਸਿਮਰਨ ਕਰਦੇ ਹਨ, ਉਹ ਹਰੀ ਦੇ ਪ੍ਰੇਮ ਵਿਚ ਭਿੱਜ ਜਾਂਦੇ ਹਨ, ਅੰਮ੍ਰਿਤ ਨਾਮ ਰੂਪੀ ਹਰੀ-ਜਲ ਉਨ੍ਹਾਂ ਦੇ ਮਨ ਵਿਚ ਹੁੰਦਾ ਹੈ । ੩ ।

੯. ਜਿਨ੍ਹਾਂ ਨੂੰ ਹਰੀ ਵਲੋਂ ਤਖਤ ਉਤੇ ਬਹਿਣ ਦੀ ਪ੍ਰਭੁਤਾ ਮਿਲਦੀ ਹੈ ਭਾਵ ਹੋਰਨਾਂ ਦੀ ਅਗਵਾਈ ਕਰਨੀ ਨਸੀਬ ਹੁੰਦੀ ਹੈ, ਉਹ ਗੁਰੂ ਦੀ ਰਾਹੀਂ ਮੁਅਸਰ ਜ਼ਿੰਦਗੀ ਵਾਲੇ ਬਣਾਏ ਜਾਂਦੇ ਹਨ ।

੧੦. (ਨਾਨਕ) ਉਹ ਪਾਰਸ-ਗੁਰੂ ਨੂੰ ਮਿਲ ਕੇ ਪਾਰਸ ਭਾਵ ਗੁਣਵਾਨ ਹੋ ਜਾਂਦੇ ਹਨ ਤੇ ਗੁਰੂ ਦੀ ਸੰਗਤ ਨਾਲ ਉਹ ਹਰੀ-ਰੂਪ ਹੋ ਜਾਂਦੇ ਹਨ । ੪ । ੪ । ੧੨ ।

## ਬਸੰਤੁ ਮਹਲਾ ੧ ਅਸ਼ਟਪਦੀਆ

੧

੧. ਜਗੁ ਕਊਆ ਨਾਮੁ ਨਹੀ ਚੀਤਿ ।
੨. ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ।
੩. ਮਨੂਆ ਡੋਲੈ ਚੀਤਿ ਅਨੀਤਿ ।
੪. ਜਗ ਸਿਉ ਤੂਟੀ ਝੂਠ ਪਰੀਤਿ । ੧ ।
੫. ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ।
੬. ਨਾਮ ਬਿਨਾ ਕੈਸੇ ਗੁਨ ਚਾਰੁ । ੧ । ਰਹਾਉ ।
੭. ਘਰੁ ਬਾਲੂ ਕਾ ਘੂਮਨ ਘੇਰਿ ।
੮. ਬਰਖਸਿ ਬਾਣੀ ਬੁਦਬੁਦਾ ਹੇਰਿ ।
੯. ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ।
੧੦. ਸਰਬ ਜੋਤਿ ਨਾਮੈ ਕੀ ਚੇਰਿ । ੨ ।
੧੧. ਸਰਬ ਉਪਾਇ ਗੁਰੂ ਸਿਰਿਮੋਰੁ ।
੧੨. ਭਗਤਿ ਕਰਉ ਪਗ ਲਾਗਉ ਤੋਰ ।
੧੩. ਨਾਮਿ ਰਤੋ ਚਾਹਉ ਤੁਝ ਓਰੁ ।
੧੪. ਨਾਮੁ ਦੁਰਾਇ ਚਲੈ ਸੋ ਚੋਰੁ । ੩ ।
੧੫. ਪਤਿ ਖੋਈ ਬਿਖੁ ਅੰਚਲਿ ਪਾਇ ।
੧੬. ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ।
੧੭. ਜੋ ਕਿਛੁ ਕੀਨਸਿ ਪ੍ਰਭੁ ਰਜਾਇ ।
੧੮. ਭੈ ਮਾਨੈ ਨਿਰਭਉ ਮੇਰੀ ਮਾਇ । ੪ ।
੧੯. ਕਾਮਨਿ ਚਾਹੈ ਸੁੰਦਰਿ ਭੋਗੁ ।
੨੦. ਪਾਨ ਫੂਲ ਮੀਠੇ ਰਸ ਰੋਗ ।
੨੧. ਖੀਲੈ ਬਿਗਸੈ ਤੇਤੋ ਸੋਗ ।
੨੨. ਪ੍ਰਭ ਸਰਣਾਗਤਿ ਕੀਨ੍ਹਸਿ ਹੋਗ । ੫ ।
੨੩. ਕਾਪੜੁ ਪਹਿਰਸਿ ਅਧਿਕੁ ਸੀਗਾਰੁ ।

੨੪. ਮਾਟੀ ਫੂਲੀ ਰੂਪੁ ਬਿਕਾਰੁ ।
੨੫. ਆਸਾ ਮਨਸਾ ਬਾਂਧੋ ਬਾਰੁ ।
੨੬. ਨਾਮ ਬਿਨਾ ਸੂਨਾ ਘਰੁ ਬਾਰੁ । ੬ ।
੨੭. ਗਾਛਹੁ ਪੁਤ੍ਰੀ ਰਾਜ ਕੁਆਰਿ ।
੨੮. ਨਾਮੁ ਭਣਹੁ ਸਚੁ ਦੋਤੁ ਸਵਾਰਿ ।
੨੯. ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ।
੩੦. ਗੁਰ ਸਬਦੀ ਬਿਖੁ ਤਿਆਸ ਨਿਵਾਰਿ । ੭ ।
੩੧. ਮੋਹਨਿ ਮੋਹਿ ਲੀਆ ਮਨੁ ਮੋਹਿ ।
੩੨. ਗੁਰ ਕੈ ਸਬਦਿ ਪਛਾਨਾ ਤੋਹਿ ।
੩੩. ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ।
੩੪. ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ । ੮ । ੧ ।

## ਪਦ-ਅਰਥ

**ਕਉਆ**—ਕਾਂ; **ਭੀਤਿ**—ਚੋਗਾ, ਵਿਕਾਰਾਂ ਰੂਪੀ ਚੋਗਾ; **ਅਨੀਤਿ**—ਬਦਨੀਤੀ; **ਬਜਰੁ**—ਵਜਰ ਵਾਂਗ ਸਖ਼ਤ ਭਾਰ; **ਗੁਨ ਚਾਰੁ**—ਗੁਣਾਂ ਵਾਲਾ ਆਚਾਰ; **ਬਾਲੂ**—ਰੇਤੁ; **ਘੁਮਨ ਘੇਰਿ**—ਘੁਮਣ ਘੇਰੀ ਵਿਚ, ਸਮੁੰਦਰ ਦੇ ਚੱਕਰ ਵਿਚ; **ਬਰਖਸਿ**—ਬਾਰਸ਼ ਵਿਚ; **ਬਾਣੀ**—ਬਨਾਵਟ; **ਬੁਦਬੁਦਾ**—ਬੁਲਬੁਲਾ; **ਹੇਰਿ**—ਵੇਖ; **ਮਾਤ੍ਰ-ਬੂੰਦ**—ਬੂੰਦ ਮਾਤਰ; **ਉਪਾਇ**—ਉਪਾ ਕੇ, ਪੈਦਾ ਕਰ ਕੇ; **ਸਿਰਿਮੋਰੁ**—ਸ਼ਿਰੋਮਣੀ; **ਪਗ**—ਚਰਨੀ; **ਓਰੁ**—ਤਰਫ; **ਦੁਰਾਇ**—ਲੁਕਾ ਕੇ; **ਅੰਚਲਿ**—ਪੱਲੇ; **ਕਾਮਨਿ**—ਇਸਤ੍ਰੀ; **ਖੀਲੈ**—ਖੇਲਦੀ; **ਬਿਗਸੈ**—ਪ੍ਰਸੰਨ ਫਿਰਦੀ ਹੈ; **ਅਧਿਕੁ**—ਬਹੁਤ; **ਬਾਰ**—ਦਰਵਾਜ਼ਾ, ਰੱਬ ਵਾਲਾ ਦਰਵਾਜ਼ਾ; **ਗਾਛਹੁ**—ਜਾਓ; **ਭਣਹੁ**—ਜਪੋ; **ਦੋਤੁ**—ਦਿਨ; **ਤਿਆਸ**—ਪਿਆਸ; **ਮੋਹਨਿ**—ਪ੍ਰਭੂ ਮੋਹਨ ਨੇ; **ਠਾਢੇ**—ਖੜੇ; **ਧਾਰਿ**—ਕਰ ।

## ਟੀਕਾ

੧. ਜਗਤ ਭਾਵ ਜਗਤ ਦਾ ਜੀਵ ਕਾਂ ਵਾਂਗ ਹੁੰਦਾ ਹੈ, ਜਦੋਂ ਉਸ ਦੇ ਚਿਤ ਵਿਚ ਨਾਮ ਨਹੀਂ ਹੁੰਦਾ ।
੨. ਹੇ ਭਾਈ, ਤੂੰ ਦੇਖ ਲੈ ਕਿ ਨਾਮ ਨੂੰ ਭੁਲਾ ਕੇ ਉਹ ਜੀਵ (ਲੋਭ ਵਸ ਹੋ ਕੇ) ਭਿਤੀ (ਚੋਗੇ, ਵਿਕਾਰਾਂ ਰੂਪ ਚੋਗੇ) ਤੇ ਡਿਗਦਾ ਹੈ ।
੩. ਮਨ ਡੋਲਦਾ ਹੈ, ਚਿਤ ਵਿਚ ਬਦਨੀਤੀ ਹੈ ।
੪. (ਇਹ ਸਭ ਕੁਝ ਦੇਖ ਕੇ) ਮੇਰੀ ਜਗਤ ਨਾਲੋਂ ਝੂਠੀ ਪ੍ਰੀਤ ਟੁਟ ਚੁਕੀ ਹੈ ।੧।

੫. ਕਾਮ ਤੇ ਕ੍ਰੋਧ ਜ਼ਹਿਰ ਹੈ, ਇਸ ਦਾ ਵਜ਼ੂ ਵਾਂਗ ਸਖਤ ਭਾਰ ਹੈ।

੬. ਨਾਮ ਤੋਂ ਬਿਨਾਂ ਕਿਸੇ ਦਾ ਗੁਣਾਂ ਵਾਲਾ ਆਚਾਰ ਕਿਵੇਂ ਬਣ ਸਕਦਾ ਹੈ? (ਨਹੀਂ ਬਣ ਸਕਦਾ)। ੧। ਰਹਾਉ।

੭. (ਇਹ ਸਰੀਰ ਮਾਨੋ) ਰੇਤ ਦਾ ਇਕ ਘਰ ਹੈ ਜੋ ਸਮੁੰਦਰ ਦੇ ਚਕਰ ਵਿਚ ਪਇਆ ਹੈ

੮. ਜਾਂ ਜਿਵੇਂ, ਹੇ ਭਾਈ ਬਾਰਸ਼ ਵਿਚ ਬੁਲਬੁਲੇ ਦੀ ਬਨਾਵਟ ਹੁੰਦੀ, ਤੂੰ ਵੇਖ ਲੈ (ਝਟ ਬਿਨਸ ਜਾਂਦੀ ਹੈ)।

੯. (ਪ੍ਰਭੂ ਨੇ ਪਿਤਾ ਦੀ) ਬੂੰਦ ਮਾਤਰ ਤੋਂ ਇਹ ਸਰੀਰ ਬਣਾ ਦਿੱਤਾ ਹੈ (ਜਿਵੇਂ ਘੁਮਿਆਰ ਮਿੱਟੀ ਤੋਂ ਭਾਂਡਾ ਬਣਾ ਦਿੰਦਾ ਹੈ)।

੧੦. ਪਰ ਇਸ ਸਰੀਰ ਵਿਚ ਉਹ ਜੋਤ ਵੀ ਹੈ ਜੋ ਸਭ ਦੇ ਅੰਦਰ ਹੈ। ਇਸ ਜੋਤ ਨੂੰ ਨਾਮ ਦੀ ਚੇਰੀ (ਉਪਾਸ਼ਕ) ਬਣਾਓ। ੨।

੧੧. ਹੇ ਪ੍ਰਭੂ, ਤੂੰ ਸਾਰਿਆਂ ਨੂੰ ਪੈਦਾ ਕਰ ਕੇ ਸਭ ਦੇ ਸਿਰ ਤੇ ਸ਼ਿਰੋਮਣੀ ਹੈਂ, ਗੁਰੂ ਹੈਂ।

੧੨. (ਮੇਰੀ ਅਰਦਾਸ ਹੈ ਕਿ) ਮੈਂ ਭਗਤੀ ਕਰਾਂ ਅਤੇ ਤੇਰੇ ਚਰਨੀ ਲਗਾਂ।

੧੩. ਮੈਂ ਨਾਮ ਵਿਚ ਰੱਤਾ ਰਹਾਂ ਅਤੇ ਤੇਰੀ ਤਰਫ ਹੋਣਾ, ਲੋਚਾਂ।

੧੪. ਜੋ ਨਾਮ ਨੂੰ ਲੁਕਾ ਕੇ ਭਾਵ ਗਵਾ ਕੇ ਜਾਂਦਾ ਹੈ, ਉਹ ਚੋਰ ਹੈ। ੩।

੧੫. ਉਸ ਮਨੁੱਖ ਨੇ ਇੱਜ਼ਤ ਗਵਾ ਦਿੱਤੀ ਹੈ ਜਿਸ ਨੇ ਪਲੇ ਮਾਇਆ ਰੂਪ ਜ਼ਹਿਰ ਪਾਈ ਹੈ।

੧੬. ਜੋ ਸੱਚੇ ਨਾਮ ਵਿਚ ਰੱਤਾ ਹੈ, ਉਹ ਇੱਜ਼ਤ ਸਹਿਤ ਅਸਲ ਘਰ ਵਿਚ ਭਾਵ ਹਰੀ ਦੀ ਹਜ਼ੂਰੀ ਵਿਚ ਜਾਂਦਾ ਹੈ।

੧੭. (ਉਸ ਨੂੰ ਯਕੀਨ ਹੁੰਦਾ ਹੈ ਕਿ) ਜੋ ਕੁਝ ਹਰੀ ਨੇ ਕੀਤਾ ਹੈ ਆਪਣੀ ਰਜ਼ਾ ਅਨੁਸਾਰ ਕੀਤਾ ਹੈ (ਤੇ ਠੀਕ ਹੈ)।

੧੮. ਹੇ ਮੇਰੀ ਮਾਂ, ਜੋ ਹਰੀ ਦੇ ਭੈ ਨੂੰ ਮੰਨਦਾ ਹੈ, ਉਹ ਨਿਰਭਉ ਹੋ ਜਾਂਦਾ ਹੈ।੪।

੧੯. (ਜੀਵ ਰੂਪ) ਇਸਤ੍ਰੀ ਚਾਹੁੰਦੀ ਹੈ ਕਿ ਸੁੰਦਰੀ ਹੋਵਾਂ ਤੇ ਭੋਗ ਭੋਗਾਂ।

੨੦. ਪਰ ਪਾਨ, ਫੁਲਾਂ ਆਦਿ ਦੇ ਮਿੱਠੇ ਰਸ ਦੁਖ ਪੈਦਾ ਕਰਦੇ ਹਨ।

੨੧. ਜਿਤਨਾ ਜੀਵ-ਇਸਤ੍ਰੀ ਖੇਲਦੀ ਤੇ ਪ੍ਰਸੰਨ ਫਿਰਦੀ ਹੈ, ਸਭ ਸੋਗ-ਰੂਪ ਹੋ ਜਾਂਦਾ ਹੈ।

੨੨. ਪਰ ਜੋ ਪ੍ਰਭੂ ਦੀ ਸ਼ਰਨ ਹੈ (ਉਹ ਹੁਕਮ ਵਿਚ ਰਹਿੰਦੀ ਹੈ) ਉਸਨੂੰ ਪਤਾ ਹੈ ਕਿ ਜੋ ਉਹ ਕਰਦਾ ਹੈ, ਉਹੋ ਹੋ ਜਾਂਦਾ ਹੈ। ੫।

੨੩. ਜਿਹੜੀ ਜੀਵ-ਇਸਤ੍ਰੀ ਕਪੜੇ ਪਾਉਂਦੀ ਹੈ ਅਤੇ ਬਹੁਤ ਸ਼ਿੰਗਾਰ ਕਰਦੀ ਹੈ।

੨੪. ਮਿੱਟੀ ਰੂਪ ਸਰੀਰ ਤੇ ਫਲਦੀ ਹੈ (ਮਾਣ ਕਰਦੀ ਹੈ) ਉਸ ਦਾ ਰੂਪ ਉਸ ਤੋਂ ਵਿਕਾਰ ਕਰਾਂਦਾ ਹੈ ।

੨੫. ਉਸ ਦੀ ਆਗ਼ਾ ਮਨਣਾ ਨੇ (ਉਸ ਲਈ) ਰੱਬ ਵਾਲਾ ਦਰ ਰੋਕਿਆ ਹੋਇਆ ਹੈ ।

੨੬. ਨਾਮ ਤੋਂ ਬਿਨਾ ਉਸ ਦਾ ਘਰ ਬਾਰ ਸੁੰਞਾ ਹੁੰਦਾ ਹੈ । ੬ ।

੨੭. (ਸਬਦ ਕਿਸੇ ਰਾਜਕੁਮਾਰੀ ਨੂੰ ਸੰਬੋਧਨ ਕੀਤਾ ਪ੍ਰਤੀਤ ਹੁੰਦਾ ਹੈ) ਜਾਓ, ਹੇ ਬੱਚੀ ਰਾਜ ਕੁਮਾਰੀ ਜਾਓ ।

੨੮. ਸੱਚਾ ਨਾਮ ਜਪੋ, ਅੰਮ੍ਰਿਤ ਵੇਲਾ ਸੰਭਾਲ ਕੇ ।

੨੯. ਪਿਆਰੇ ਪ੍ਰਭੂ ਨੂੰ ਸੇਵੋ, ਉਸ ਦੇ ਪ੍ਰੇਮ ਦੇ ਆਸਰੇ ਹੋ ਕੇ,

੩੦. ਅਤੇ ਗੁਰੂ ਸ਼ਬਦ ਦੁਆਰਾ ਮਾਇਆ ਜਹਿਰ ਦੀ ਤ੍ਰਿਸਨਾ ਦੂਰ ਕਰ ਕੇ । ੭ ।

੩੧. ਹਰੀ ਮੋਹਨ ਨੇ ਮੇਰਾ ਮਨ ਮੋਹ ਲਇਆ ਹੈ ।

੩੨. ਹੇ ਪ੍ਰਭੂ, ਗੁਰੂ ਦੇ ਸ਼ਬਦ ਦੁਆਰਾ ਤੈਨੂੰ ਪਛਾਣਿਆ ਹੈ ।

੩੩. (ਨਾਨਕ) ਹੇ ਪ੍ਰਭੂ, ਤੇਰੇ ਦਰ ਤੇ ਖੜੇ ਅਸੀਂ ਤੈਨੂੰ ਵੇਖਣਾ ਚਾਹੁੰਦੇ ਹਾਂ ।

੩੪. ਤੂੰ ਇਹ ਕਿਰਪਾ ਕਰ ਕਿ ਤੇਰੇ ਨਾਮ ਵਿਚ ਸੰਤੋਖ ਆਵੇ । ੮ । ੧ ।

੨

੧. ਮਨੁ ਭੂਲਉ ਭਰਮਸਿ ਆਇ ਜਾਇ ।
੨. ਅਤਿ ਲੁਬਧ ਲੁਭਾਨਉ ਬਿਖਮ ਮਾਇ ।
੩. ਨਹ ਅਸਥਿਰੁ ਦੀਸੈ ਏਕ ਭਾਇ ।
੪. ਜਿਉ ਮੀਨ ਕੁੰਡਲੀਆ ਕੰਠਿ ਪਾਇ । ੧ ।
੫. ਮਨੁ ਭੂਲਉ ਸਮਝਸਿ ਸਾਚ ਨਾਇ ।
੬. ਗੁਰ ਸਬਦੁ ਬੀਚਾਰੇ ਸਹਜ ਭਾਇ । ੧ । ਰਹਾਉ ।
੭. ਮਨੁ ਭੂਲਉ ਭਰਮਸਿ ਭਵਰ ਤਾਰ ।
੮. ਬਿਲੁ ਬਿਰਥੇ ਚਾਹੈ ਬਹੁ ਬਿਕਾਰ ।
੯. ਮੈਗਲ ਜਿਉ ਫਾਸਸਿ ਕਾਮਹਾਰ ।
੧੦. ਕੜਿ ਬੰਧਨਿ ਬਾਧਿਓ ਸੀਸ ਮਾਰ । ੨ ।
੧੧. ਮਨੁ ਮੁਗਧੌ ਦਾਦਰੁ ਭਗਤਿ ਹੀਨੁ ।
੧੨. ਦਰਿ ਭ੍ਰਸਟ ਸਰਾਪੀ ਨਾਮ ਬੀਨੁ ।
੧੩. ਤਾ ਕੈ ਜਾਤਿ ਨ ਪਾਤੀ ਨਾਮ ਲੀਨ ।

੧੪. ਸਭਿ ਦੂਖ ਸਖਾਈ ਗੁਣਹ ਬੀਨ । ੩ ।
੧੫. ਮਨੁ ਚਲੈ ਨ ਜਾਈ ਠਾਕਿ ਰਾਖੁ ।
੧੬. ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ ।
੧੭. ਤੂ ਆਪੇ ਸੁਰਤਾ ਆਪਿ ਰਾਖੁ ।
੧੮. ਧਰਿ ਧਾਰਣ ਦੇਖੈ ਜਾਣੈ ਆਪਿ । ੪ ।
੧੯. ਆਪਿ ਭੁਲਾਏ ਕਿਸੁ ਕਹਉ ਜਾਇ ।
੨੦. ਗੁਰੁ ਮੇਲੇ ਬਿਰਥਾ ਕਹਉ ਮਾਇ ।
੨੧. ਅਵਗਣ ਛੋਡਉ ਗੁਣ ਕਮਾਇ ।
੨੨. ਗੁਰ ਸਬਦੀ ਰਾਤਾ ਸਚਿ ਸਮਾਇ । ੫ ।
੨੩. ਸਤਿਗੁਰ ਮਿਲਿਐ ਮਤਿ ਊਤਮ ਹੋਇ ।
੨੪. ਮਨੁ ਨਿਰਮਲੁ ਹਉਮੈ ਕਢੈ ਧੋਇ ।
੨੫. ਸਦਾ ਮੁਕਤੁ ਬੰਧਿ ਨ ਸਕੈ ਕੋਇ ।
੨੬. ਸਦਾ ਨਾਮੁ ਵਖਾਣੈ ਅਉਰੁ ਨ ਕੋਇ । ੬ ।
੨੭. ਮਨੁ ਹਰਿ ਕੈ ਭਾਣੈ ਆਵੈ ਜਾਇ ।
੨੮. ਸਭ ਮਹਿ ਏਕੋ ਕਿਛੁ ਕਹਣੁ ਨ ਜਾਇ ।
੨੯. ਸਭੁ ਹੁਕਮੋ ਵਰਤੈ ਹੁਕਮਿ ਸਮਾਇ ।
੩੦. ਦੂਖ ਸੂਖ ਸਭ ਤਿਸੁ ਰਜਾਇ । ੭ ।
੩੧. ਤੂ ਅਭੁਲੁ ਨ ਭੂਲੌ ਕਦੇ ਨਾਹਿ ।
੩੨. ਗੁਰ ਸਬਦੁ ਸੁਣਾਏ ਮਤਿ ਅਗਾਹਿ ।
੩੩. ਤੂ ਮੋਟਉ ਠਾਕੁਰੁ ਸਬਦਿ ਮਾਹਿ ।
੩੪. ਮਨੁ ਨਾਨਕ ਮਾਨਿਆ ਸਚੁ ਸਲਾਹਿ । ੮ । ੨ ।

## ਪਦ-ਅਰਥ

**ਲੁਬਧ**—ਲਾਲਚੀ; **ਲੁਭਾਨਉ**—ਲਲਚਾਣਾ; **ਬਿਖਮ ਮਾਇ**—ਔਖੀ (ਬਲਵਾਨ) ਮਾਇਆ; **ਏਕ ਭਾਇ**—ਇਕ ਹਰੀ ਦੇ ਪਿਆਰ ਵਿਚ; **ਮੀਨ**—ਮੱਛੀ; **ਕੁੰਡਲੀਆ**—ਕੁੰਡੀ; **ਕੰਠਿ**—ਗਲ ਵਿਚ; **ਸਹਜ ਭਾਇ**—ਸਹਿਜ ਭਾਵਨਾ ਵਿਚ, ਅਡੋਲ ਮਨ ਹੋ ਕੇ; **ਭਵਰ**—ਭੌਰਾ; **ਤਾਰ**—ਤਰ੍ਹਾਂ, ਵਾਂਗ; **ਬਿਲੁ**—ਖੁੱਡਾਂ (ਗੋਲਕਾਂ); **ਬਿਰਥੇ**—ਵਿਅਰਥ; **ਮੈਗਲ**—ਹਾਥੀ; **ਕਾਮਹਾਰ**—ਕਾਮਾਤੁਰ, ਕਾਮੀ; **ਕੜਿ**—ਕੜ ਕੇ, ਬੰਨ੍ਹ ਕੇ; **ਮੁਗਧੌ**—ਮੂਰਖ; **ਦਾਦਰੁ**—ਡੱਡੂ; **ਸਾਖ**—ਇਤਬਾਰ; **ਰਾਖੁ**—

ਰਖਣ ਵਾਲਾ; **ਬਿਰਥਾ**—ਦਿਲ ਦਾ ਦੁਖ; **ਵਖਾਣੈ**—ਉਚਾਰਦਾ ਹੈ; **ਅਗਾਹਿ**—ਅਗਾਧ; **ਮੋਟਉ**—ਵੱਡਾ ।

## ਟੀਕਾ

੧. ਭੁਲਿਆ ਹੋਇਆ ਮਨ ਭਟਕਦਾ ਹੈ, ਇਧਰ ਉਧਰ ਖਪਦਾ ਫਿਰਦਾ ਹੈ ।

੨. ਬਹੁਤ ਲਾਲਚੀ ਹੋਇਆ ਹੋਇਆ ਬਲਵਾਨ ਮਾਇਆ ਵਿਚ ਲਲਚਾ ਰਹਿਆ ਹੈ ।

੩. ਇਕ (ਪ੍ਰਭੂ) ਦੇ ਪਿਆਰ ਵਿਚ ਇਹ ਟਿਕਿਆ ਨਹੀਂ ਦਿਸਦਾ ।

੪. (ਇਸ ਨੂੰ ਇਸ ਤਰ੍ਹਾਂ ਕੁੰਡੀ ਪੈਂਦੀ ਹੈ ਜਿਵੇਂ) ਮੱਛੀ ਲੋਭ ਵਿਚ ਆਪਣੇ ਗਲ ਵਿਚ ਕੁੰਡੀ ਪੁਵਾਂਦੀ ਹੈ । ੧ ।

੫. ਭੁਲਿਆ ਹੋਇਆ ਮਨ ਸੱਚੇ ਨਾਮ ਦੁਆਰਾ ਸਮਝਦਾ ਹੈ ।

੬. ਜਦੋਂ ਇਹ ਸਹਜ ਭਾਵਨਾ ਵਿਚ (ਅਡੋਲ ਹੋ ਕੇ) ਗੁਰ ਸ਼ਬਦ ਨੂੰ ਵਿਚਾਰਦਾ ਹੈ । ੧ । ਰਹਾਉ ।

੭. ਭੁਲਿਆ ਮਨ ਭੌਰੇ ਦੀ ਤਰ੍ਹਾਂ ਭਟਕਦਾ ਹੈ ।

੮. ਇਹ ਗੋਲਕਾਂ (ਇੰਦ੍ਰਿਆਂ) ਰਾਹੀਂ ਬੇਅਰਥ ਹੀ ਬਹੁਤ ਵਿਕਾਰਾਂ ਨੂੰ ਚਾਹੁੰਦਾ ਹੈ ।

੯. ਕਾਮਾਤੁਰ ਹੋਏ ਉਸ ਹਾਥੀ ਦੀ ਤਰ੍ਹਾਂ ਇਹ ਫਿਸਦਾ ਹੈ ।

੧੦. ਜੋ (ਕਾਮਾਤੁਰ ਹੋਣ ਕਰਕੇ) ਕੜ ਕੇ ਬੰਨ੍ਹਿਆ ਜਾਂਦਾ ਹੈ ਅਤੇ ਸਿਰ ਤੇ (ਅੰਕਸ ਦੀ) ਮਾਰ ਸਹਿੰਦਾ ਹੈ । ੨ ।

੧੧. ਮੂਰਖ ਮਨ ਡੱਡੂ ਵਾਂਗ ਹੈ (ਜਿਸ ਦੀ ਕਮਲ ਦੀ ਸਾਰ ਨਹੀਂ) । ਇਹ ਭਗਤੀ ਤੋਂ ਵਾਂਝਾ ਹੈ ।

੧੨. ਇਹ ਪ੍ਰਭੂ ਦਰ ਤੋਂ ਭ੍ਰਸ਼ਟਿਆ ਗਇਆ ਹੈ, ਸਰਾਪਿਆ ਗਇਆ ਹੈ ਕਿਉਂਕਿ ਇਹ ਨਾਮ ਵਿਹੂਣਾ ਹੈ ।

੧੩. ਐਸੇ ਜੀਵ ਦੀ ਨਾ ਕੋਈ ਜਾਤ ਹੈ, ਨਾ ਪਾਤ ਹੈ, ਨਾ ਉਸ ਦਾ ਕੋਈ ਨਾਮ ਲੈਂਦਾ ਹੈ ।

੧੪. ਗੁਣਾਂ ਤੋਂ ਬਿਨਾਂ ਹੋਣ ਕਰਕੇ ਦੁਖ ਹੀ ਉਸ ਦੇ ਸਾਥੀ ਬਣਦੇ ਹਨ । ੩ ।

੧੫. ਮਨ ਚੰਚਲ ਹੈ ਤੇ ਦੌੜਦਾ ਹੈ, ਇਸ ਨੂੰ ਹੇ ਭਾਈ ਰੋਕ ਕੇ ਰਖ ।

੧੬. ਬਿਨਾਂ ਹਰੀ ਨਾਮ ਰਸ ਵਿਚ ਰੱਤੇ ਹੋਣ ਦੇ, ਨਾ ਪਤ ਰਹਿੰਦੀ ਹੈ, ਨਾ ਸਾਖ (ਇਤਬਾਰ) ਬਣਦੀ ਹੈ ।

੧੭. ਹੇ ਪ੍ਰਭੂ, ਤੂੰ ਆਪ ਹੀ (ਸਾਡੀਆਂ ਅਰਦਾਸਾਂ) ਸੁਣਨ ਵਾਲਾ ਹੈਂ ਅਤੇ ਆਪ ਹੀ ਸਾਡੀ ਰਖਿਆ ਕਰਨ ਵਾਲਾ ਹੈਂ ।

੧੮. ਧਰਤੀ ਨੂੰ ਧਾਰਣ ਕਰ ਕੇ ਉਹ ਹਰੀ ਆਪ ਹੀ ਇਸ ਦੀ ਸੰਭਾਲ ਕਰਦਾ ਹੈ । ੪ ।

੧੯. ਜੇ ਪ੍ਰਭੂ ਆਪ ਹੀ ਭੁਲਾਂਦਾ ਹੋਵੇ, ਤਾਂ ਮੈਂ ਕਿਸ ਅਗੇ ਪੁਕਾਰ ਕਰਾਂ ?

੨੦. ਹੇ ਮਾਂ, ਜੇ ਉਹ ਆਪ ਹੀ (ਕਿਰਪਾ ਕਰ ਕੇ) ਗੁਰੂ ਮਿਲਾ ਦੇਵੇ ਤਾਂ ਮੈਂ ਗੁਰੂ ਨੂੰ ਹੀ ਦਿਲ ਦਾ ਦੁਖ ਕਹਿ ਸਕਦਾ ਹਾਂ ।

੨੧. ਇਸ ਤਰ੍ਹਾਂ ਮੈਂ ਔਗੁਣ ਛਡਾਂਗਾ ਅਤੇ ਗੁਣ ਵਿਹਾਝਾਂਗਾ ।

੨੨. ਜੋ ਗੁਰੂ ਦੇ ਸ਼ਬਦ ਵਿਚ ਰੱਤਾ ਹੈ, ਉਹ ਸੱਚ ਵਿਚ ਸਮਾ ਜਾਂਦਾ ਹੈ । ੫ ।

੨੩. ਸਤਿਗੁਰੂ ਨੂੰ ਮਿਲਣ ਨਾਲ ਮਤ ਨਿਰਮਲ ਹੁੰਦੀ ਹੈ ।

੨੪. ਮਨ ਹਉਮੈਂ ਨੂੰ ਧੋ ਕਢਦਾ ਹੈ ਤੇ ਨਿਰਮਲ ਹੋ ਜਾਂਦਾ ਹੈ ।

੨੫. ਫਿਰ ਇਹ ਸਦੀਵੀ ਤੌਰ ਤੇ ਮੁਕਤ ਹੁੰਦਾ ਹੈ ਇਸ ਨੂੰ ਮੁੜ ਕੋਈ ਬੰਨ੍ਹ ਨਹੀਂ ਸਕਦਾ ।

੨੬. ਸਦਾ ਕੇਵਲ ਨਾਮ ਹੀ ਉਚਾਰਦਾ ਹੈ ਹੋਰ ਕਿਸੇ ਪਾਸੇ ਧਿਆਨ ਨਹੀਂ ਕਰਦਾ । ੬ ।

੨੭. ਪ੍ਰਭੂ ਦੇ ਭਾਣੇ ਵਿਚ ਹੀ ਇਹ ਮਨ ਆਵਾਗਵਨ ਵਿਚ ਭਟਕਦਾ ਹੈ ।

੨੮. (ਪਰ ਜੀਵ ਦੇ ਕੁਝ ਵੱਸ ਨਹੀਂ) ਪ੍ਰਭੂ ਆਪ ਸਭ ਵਿਚ ਵਰਤਦਾ ਹੈ, ਇਸ ਦੇ ਉਲਟ ਕੁਝ ਕਹਿਆ ਨਹੀਂ ਜਾ ਸਕਦਾ ।

੨੯. ਸਭ ਉਸ ਦਾ ਹੁਕਮ ਵਰਤਦਾ ਹੈ ਅਤੇ ਸਾਰੀ ਸ੍ਰਿਸ਼ਟੀ ਹੁਕਮ ਵਿਚ ਉਤਪੰਨ ਹੋ ਕੇ ਫਿਰ ਸਮਾ (ਮੁਕ ਜਾਂਦੀ) ਹੈ ।

੩੦. ਸਭ ਦੁਖ ਸੁਖ ਉਸ ਦੀ ਰਜ਼ਾ ਵਿਚ ਹੈ । ੭ ।

੩੧. ਹੇ ਪ੍ਰਭੂ, ਤੂੰ ਅਭੁਲ ਹੈਂ, ਭੁਲਦਾ ਨਹੀਂ, ਕਦੇ ਨਹੀਂ ਭੁਲਦਾ ।

੩੨. ਜਿਨ੍ਹਾਂ ਨੂੰ ਤੂੰ ਗੁਰ ਸ਼ਬਦ ਸੁਣਾਂਦਾ ਹੈ ਉਨ੍ਹਾਂ ਦੀ ਮੱਤ ਅਗਾਧ (ਡੂੰਘੀ) ਹੋ ਜਾਂਦੀ ਹੈ ।

੩੩. ਤੂੰ ਵਡਾ ਮਾਲਕ ਹੈਂ ਅਤੇ ਗੁਰੂ ਦੇ ਸ਼ਬਦ ਵਿਚ ਵਸਦਾ ਹੈਂ ।

੩੪. ਨਾਨਕ ਦਾ ਮਨ ਸੱਚੇ ਪ੍ਰਭੂ ਦੀ ਸਿਫਤ ਸਾਲਾਹ ਕਰਨ ਨਾਲ ਪਤੀਜ ਗਇਆ ਹੈ । ੮ । ੨ ।

੨

੧. ਦਰਸਨ ਕੀ ਪਿਆਸ ਜਿਸੁ ਨਰ ਹੋਇ ।
੨. ਏਕਤੁ ਰਾਚੈ ਪਰਹਰਿ ਦੋਇ ।
੩. ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ ।
੪. ਗੁਰਮੁਖਿ ਬੂਝੈ ਏਕ ਸਮਾਇ । ੧ ।
੫. ਤੇਰੇ ਦਰਸਨ ਕਉ ਕੇਤੀ ਬਿਲਲਾਇ ।
੬. ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ । ੧ । ਰਹਾਉ ।
੭. ਬੇਦ ਵਖਾਣਿ ਕਹਹਿ ਇਕੁ ਕਹੀਐ ।
੮. ਓਹੁ ਬੇਅੰਤੁ ਅੰਤੁ ਕਿਨਿ ਲਹੀਐ ।
੯. ਏਕੋ ਕਰਤਾ ਜਿਨਿ ਜਗੁ ਕੀਆ ।
੧੦. ਬਾਝੁ ਕਲਾ ਧਰਿ ਗਗਨੁ ਧਰੀਆ । ੨ ।
੧੧. ਏਕੋ ਗਿਆਨੁ ਧਿਆਨੁ ਧੁਨਿ ਬਾਣੀ ।
੧੨. ਏਕੁ ਨਿਰਾਲਮੁ ਅਕਥ ਕਹਾਣੀ ।
੧੩. ਏਕੋ ਸਬਦੁ ਸਚਾ ਨੀਸਾਣੁ ।
੧੪. ਪੂਰੇ ਗੁਰ ਤੇ ਜਾਣੈ ਜਾਣੁ । ੩ ।
੧੫. ਏਕੋ ਧਰਮੁ ਦ੍ਰਿੜੈ ਸਚੁ ਕੋਈ ।
੧੬. ਗੁਰਮਤਿ ਪੂਰਾ ਜੁਗਿ ਜੁਗਿ ਸੋਈ ।
੧੭. ਅਨਹਦਿ ਰਾਤਾ ਏਕ ਲਿਵਤਾਰ ।
੧੮. ਓਹੁ ਗੁਰਮੁਖਿ ਪਾਵੈ ਅਲਖ ਅਪਾਰ । ੪ ।
੧੯. ਏਕੋ ਤਖਤੁ ਏਕੋ ਪਾਤਿਸਾਹੁ ।
੨੦. ਸਰਬੀ ਥਾਈ ਵੇਪਰਵਾਹੁ ।
੨੧. ਤਿਸ ਕਾ ਕੀਆ ਤ੍ਰਿਭਵਣ ਸਾਰੁ ।
੨੨. ਓਹੁ ਅਗਮੁ ਅਗੋਚਰੁ ਏਕੰਕਾਰੁ । ੫ ।
੨੩. ਏਕਾ ਮੂਰਤਿ ਸਾਚਾ ਨਾਉ ।
੨੪. ਤਿਥੈ ਨਿਬੜੈ ਸਾਚੁ ਨਿਆਓ ।
੨੫. ਸਾਚੀ ਕਰਣੀ ਪਤਿ ਪਰਵਾਣੁ ।
੨੬. ਸਾਚੀ ਦਰਗਹ ਪਾਵੈ ਮਾਣੁ । ੬ ।
੨੭. ਏਕਾ ਭਗਤਿ ਏਕੋ ਹੈ ਭਾਉ ।

੨੮. ਬਿਨੁ ਭੈ ਭਗਤੀ ਆਵਉ ਜਾਉ ।

੨੯. ਗੁਰ ਤੇ ਸਮਝਿ ਰਹੈ ਮਿਹਮਾਣੁ ।

੩੦. ਹਰਿ ਰਸਿ ਰਾਤਾ ਜਨੁ ਪਰਵਾਣੁ । ੭ ।

੩੧. ਇਤ ਉਤ ਦੇਖਉ ਸਹਜੇ ਰਾਵਉ ।

੩੨. ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ।

੩੩. ਨਾਨਕ ਹਉਮੈ ਸਬਦਿ ਜਲਾਇਆ ।

੩੪. ਸਤਿਗੁਰਿ ਸਾਚਾ ਦਰਸੁ ਦਿਖਾਇਆ । ੮ । ੩ ।

## ਪਦ-ਅਰਥ

**ਪਰਹਰਿ**—ਦੂਰ ਕਰ ਕੇ; **ਦੁਇ**—ਦ੍ਵੈਤ; **ਮਥਿ**—ਰਿੜਕ ਕੇ (ਜਪ ਕੇ); **ਬਿਲਲਾਇ**—ਤਰਲੇ ਲੈਂਦੀ ਹੈ; **ਚੀਨਸਿ**—ਬੁਝਦਾ ਹੈ; **ਵਖਾਣਿ**—ਵਖਿਆਨ ਕਰ ਕੇ; **ਕਲਾ**—ਕਲ੍ਹ; **ਨਿਰਾਲਮੁ**—ਨਿਰਲੇਪ; **ਜਾਣੁ**—ਜਾਣਨ ਵਾਲਾ, ਵਿਚਾਰਵਾਨ ਪੁਰਸ਼; **ਅਨਹਦਿ**—ਅਬਨਾਸ਼ੀ ਹਰੀ ਵਿਚ; **ਤ੍ਰਿਭਵਣ ਸਾਰੁ**—ਤਿੰਨ ਭਵਨਾਂ ਦਾ ਤੱਤ; **ਮੂਰਤਿ**—ਹਸਤੀ; **ਰਾਵਉ**—ਸਿਮਰਾਂ ।

## ਟੀਕਾ

੧. ਜਿਸ ਮਨੁੱਖ ਨੂੰ (ਹਰੀ ਦੇ) ਦਰਸ਼ਨਾਂ ਦੀ ਤਾਂਘ ਹੁੰਦੀ ਹੈ,

੨. ਉਹ ਦ੍ਵੈਤ ਛੱਡ ਕੇ ਇਕ ਪ੍ਰਭੂ (ਦੇ ਨਾਮ) ਵਿਚ ਰਚਦਾ ਹੈ ।

੩. ਜਦ ਉਹ ਨਾਮ ਰਿੜਕ ਕੇ ਅੰਮ੍ਰਿਤ ਖਾਂਦਾ ਹੈ ਤਾਂ ਉਸਦਾ ਦੁਖ ਦੂਰ ਹੁੰਦਾ ਹੈ ।

੪. ਉਹ ਗੁਰੂ ਦੁਆਰਾ ਇਕ ਹਰੀ ਨੂੰ ਬੁੱਝਦਾ ਹੈ ਤੇ ਉਸ ਵਿਚ ਹੀ ਸਮਾ ਜਾਂਦਾ ਹੈ । ੧ ।

੫. ਹੇ ਪ੍ਰਭੂ ਕਿਤਨੀ ਹੀ ਦੁਨੀਆਂ ਤੇਰੇ ਦਰਸ਼ਨਾਂ ਨੂੰ ਤਾਂਘਦੀ ਹੈ ?

੬. ਪਰ ਕੋਈ ਵਿਰਲਾ ਗੁਰੂ ਦੇ ਸ਼ਬਦ ਵਿਚ ਮੇਲਿਆ ਜਾ ਕੇ ਤੇਰੇ ਸਰੂਪ ਨੂੰ ਬੁਝਦਾ ਹੈ । ੧ । ਰਹਾਉ ।

੭. ਵੇਦ ਵਖਿਆਨ ਕਰ ਕੇ ਇਹੋ ਕਹਿੰਦੇ ਹਨ ਕਿ ਇਕੋ ਹਰੀ ਜਪਣਾ ਚਾਹੀਦਾ ਹੈ,

੮. ਕਿਉਂਕਿ ਉਹ ਬੇਅੰਤ ਹੈ ਤੇ ਉਸ ਦਾ ਅੰਤ ਕਿਸੇ ਨਹੀਂ ਲੱਭਾ (ਉਸ ਨੂੰ ਨਾਮ ਦੁਆਰਾ ਆਤਮਾ ਦੇ ਅੰਦਰ ਹੀ ਸਾਖਿਆਤ ਕਰਨਾ ਹੈ) ।

੯. ਉਸ ਇਕੋ ਕਰਤਾਰ ਨੇ ਜਗਤ ਰਚਿਆ ਹੈ ।

੧੦. ਉਸ ਨੇ ਬਿਨਾ ਕਿਸੇ ਕਲ ਦੇ ਧਰਤੀ ਤੇ ਆਕਾਸ਼ ਨੂੰ ਆਸਰਾ ਦਿੱਤਾ ਹੋਇਆ ਹੈ । ੨ ।

੧੧. ਗੁਰਬਾਣੀ ਦਾ ਅੰਦਰ ਲਗਾਤਾਰ ਵਸਣਾ ਹੀ ਇਕੋ ਗਿਆਨ ਹੈ, ਇਕੋ ਧਿਆਨ ਹੈ (ਸਭ ਗਿਆਨ ਧਿਆਨ ਗੁਰਬਾਣੀ ਦੀ ਕਮਾਈ ਤੋਂ ਉਪਜਦੇ ਹਨ) ।

੧੨. (ਸਭ ਗਿਆਨ ਧਿਆਨ ਇਕੋ ਪ੍ਰਭੂ ਨੂੰ ਅੰਦਰ ਵਸਾਣ ਲਈ ਹਨ) ਇਕੋ ਪ੍ਰਭੂ ਨਿਰਲੇਪ ਹੈ, ਉਸ ਦੀ ਕਥਾ ਅਕਥ ਹੈ ।

੧੩. ਇਕੋ ਹਰੀ ਦਾ ਸ਼ਬਦ ਹੀ ਜੀਵਨ ਸਫ਼ਰ ਲਈ ਸੱਚਾ ਪਰਵਾਨਾ ਹੈ ।

੧੪. ਪਰ ਇਸ ਗੱਲ ਨੂੰ ਵਿਚਾਰਵਾਨ ਪੁਰਸ਼ ਪੂਰੇ ਗੁਰੂ ਤੋਂ ਸਮਝ ਲੈਂਦਾ ਹੈ । ੩ ।

੧੫. ਜੇ ਕੋਈ ਸੱਚ ਨੂੰ ਆਪਣੇ ਜੀਵਨ ਵਿਚ ਦ੍ਰਿੜ੍ਹ ਕਰੇ ਤਾਂ ਸਮਝ ਆਉਂਦੀ ਹੈ ਕਿ ਧਰਮ ਸਦਾ ਇਕੋ ਹੀ ਹੈ,

੧੬. ਕਿਉਂਕਿ ਗੁਰੂ ਦੀ ਸਿਖਿਆ ਇਹ ਹੈ ਕਿ ਪੂਰਾ ਪ੍ਰਭੂ ਹਰ ਇਕ ਜੁਗ ਵਿਚ ਇਕੋ ਆਪ ਹੀ ਹੈ । (ਜੇ ਹਰੀ ਇਕ ਹੈ ਤਾਂ ਧਰਮ ਵੀ ਇਕ ਹੈ) ।

੧੭. ਜੋ ਅਬਨਾਸ਼ੀ ਪ੍ਰਭੂ ਵਿਚ ਇਕਾਗਰ ਹੋ ਕੇ ਲਿਵ ਲਾ ਰਖਦਾ ਹੈ,

੧੮. ਉਹ ਗੁਰਮੁਖ ਅਲੱਖ ਤੇ ਅਪਾਰ ਹਰੀ ਦੇ ਦਰਸ਼ਨ ਪਾ ਲੈਂਦਾ ਹੈ । ੪ ।

੧੯. ਇਕੋ ਹਰੀ ਹੀ ਪਾਤਸ਼ਾਹ ਹੈ, ਇਕ ਹੀ ਤਖ਼ਤ ਹੈ ਇਕ ਦਾ ਹੀ ਹੁਕਮ ਵਰਤਦਾ ਹੈ ।

੨੦. ਉਹ ਬੇਪਰਵਾਹ ਹਰੀ ਪਾਤਸ਼ਾਹ ਸਭ ਥਾਂਈ ਹੈ ।

੨੧. ਤਿੰਨ ਭਵਨਾਂ ਦਾ ਤੱਤ ਉਸ ਨੇ ਹੀ ਕੀਤਾ ਹੈ ।

੨੨. ਪਰ ਉਹ ਏਕੰਕਾਰ ਆਪ ਪਹੁੰਚ ਤੋਂ ਪਰੇ ਹੈ ਅਤੇ ਮਨ ਇੰਦ੍ਰਿਆਂ ਤੋਂ ਪਰੇ ਹੈ । ੫ ।

੨੩. ਉਹ ਇਕੋ ਹਸਤੀ ਵਾਲਾ ਹੈ, ਉਸਦਾ ਨਾਮ ਸੱਚਾ ਹੈ ।

੨੪. ਉਸ ਦੇ ਦਰ ਤੇ ਸੱਚਾ ਨਿਆਂ ਨਿਬੜਦਾ (ਹੁੰਦਾ) ਹੈ ।

੨੫. (ਇਸ ਲਈ) ਜਿਸ ਮਨੁੱਖ ਦੀ ਵੀ ਕਰਣੀ ਸੱਚੀ ਹੈ ਉਸ ਨੂੰ (ਦਰਗਾਹ ਵਿਚ) ਇਜ਼ਤ ਮਿਲਦੀ ਹੈ ਕਿਉਂਕਿ ਉਹ ਪਰਵਾਨ ਹੁੰਦਾ ਹੈ ।

੨੬. ਉਹ ਸੱਚੀ ਦਰਗਾਹ ਵਿਚ ਮਾਣ ਪਾਂਦਾ ਹੈ । ੬ ।

੨੭. (ਪ੍ਰਭੂ ਦੀ ਹੀ) ਇਕੋ ਭਗਤੀ ਹੈ, ਪ੍ਰਭੂ ਦਾ ਹੀ ਇਕੋ ਪਿਆਰ ਹੈ (ਕਿਸੇ ਹੋਰ ਦੀ ਭਗਤੀ ਭਾਉ ਨਹੀਂ ਫਬਦੀ) ।

੨੮. ਬਿਨਾਂ ਪ੍ਰਭੂ ਦੇ ਭੈ ਵਿਚ ਹੋਣ ਦੇ ਤੇ ਬਿਨਾਂ ਪ੍ਰਭੂ ਦੀ ਭਗਤੀ ਦੇ ਆਵਾਗਵਨ ਬਣਿਆ ਰਹਿੰਦਾ ਹੈ

੨੯. ਜੋ ਮਨੁੱਖ ਗੁਰੂ ਤੋਂ ਸਮਝ ਕੇ ਇਥੇ ਪ੍ਰਾਹੁਣਾ ਹੋ ਕੇ ਰਹਿੰਦਾ ਹੈ

੩੦. ਅਤੇ ਹਰੀ ਰਸ ਵਿਚ ਰੱਤਾ ਹੈ ਉਹ ਹਰੀ ਦਰ ਤੇ ਪਰਵਾਨ ਹੁੰਦਾ ਹੈ । ੭ ।

੩੧. ਹੇ ਪ੍ਰਭੂ, ਮੈਂ ਇਧਰ ਉਧਰ (ਸਭ ਥਾਈਂ) ਤੈਨੂੰ ਹੀ ਵੇਖਦਾ ਹਾਂ, ਇਸ ਲਈ ਤੈਨੂੰ ਹੀ ਸਿਮਰਦਾ ਹਾਂ ।

੩੨. ਹੇ ਮਾਲਕ, ਤੇਰੇ ਬਿਨਾਂ ਮੈਨੂੰ ਕੋਈ ਹੋਰ ਚੰਗਾ ਨਹੀਂ ਲਗਦਾ ।

੩੩. (ਨਾਨਕ) ਜਿਸ ਨੇ ਆਪਾ ਭਾਵ ਸ਼ਬਦ ਦੁਆਰਾ ਸਾੜਿਆ ਹੈ,

੩੪. ਸਤਿਗੁਰੂ ਨੇ ਉਸ ਨੂੰ ਸੱਚਾ ਦਰਸ਼ਨ (ਹਰੀ ਦਰਸ਼ਨ) ਦਿਖਾ ਦਿੱਤਾ ਹੈ । ੮ । ੩ ।

## ੪

੧. ਚਚਲੁ ਚੀਤੁ ਨ ਪਾਵੈ ਪਾਰਾ ।

੨. ਆਵਤ ਜਾਤ ਨ ਲਾਗੈ ਬਾਰਾ ।

੩. ਦੂਖੁ ਘਣੋ ਮਰੀਐ ਕਰਤਾਰਾ ।

੪. ਬਿਨੁ ਪ੍ਰੀਤਮ ਕੋ ਕਰੈ ਨ ਸਾਰਾ । ੧ ।

੫. ਸਭ ਊਤਮ ਕਿਸੁ ਆਖਉ ਹੀਨਾ ।

੬. ਹਰਿ ਭਗਤੀ ਸਚਿ ਨਾਮਿ ਪਤੀਨਾ । ੧ । ਰਹਾਉ ।

੭. ਅਉਖਧ ਕਰਿ ਥਾਕੀ ਬਹੁਤੇਰੇ ।

੮. ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ ।

੯. ਬਿਨੁ ਹਰਿ ਭਗਤੀ ਦੂਖ ਘਣੇਰੇ ।

੧੦. ਦੁਖ ਸੁਖ ਦਾਤੇ ਠਾਕੁਰ ਮੇਰੇ । ੨ ।

੧੧. ਰੋਗੁ ਵਡੋ ਕਿਉ ਬਾਂਧਉ ਧੀਰਾ ।

੧੨. ਰੋਗੁ ਬੁਝੈ ਸੋ ਕਾਟੈ ਪੀਰਾ ।

੧੩. ਮੈ ਅਵਗਣ ਮਨ ਮਾਹਿ ਸਰੀਰਾ ।

੧੪. ਢੂਢਤ ਖੋਜਤ ਗੁਰਿ ਮੇਲੇ ਬੀਰਾ । ੩ ।

੧੫. ਗੁਰ ਕਾ ਸਬਦੁ ਦਾਰੂ ਹਰਿ ਨਾਉ ।

੧੬. ਜਿਉ ਤੂ ਰਾਖਹਿ ਤਿਵੈ ਰਹਾਉ ।

੧੭. ਜਗੁ ਰੋਗੀ ਕਹ ਦੇਖਿ ਦਿਖਾਉ ।

੧੮. ਹਰਿ ਨਿਰਮਾਇਲੁ ਨਿਰਮਲੁ ਨਾਉ । ੪ ।

੧੯. ਘਰ ਮਹਿ ਘਰੁ ਜੋ ਦੇਖਿ ਦਿਖਾਵੈ ।

२०. ਗੁਰ ਮਹਲੀ ਸੋ ਮਹਲਿ ਬੁਲਾਵੈ ।
२१. ਮਨ ਮਹਿ ਮਨੂਆ ਚਿਤ ਮਹਿ ਚੀਤਾ ।
२२. ਐਸ ਹਰਿ ਕੇ ਲੋਗ ਅਤੀਤਾ । ੫ ।
२३. ਹਰਖ ਸੋਗ ਤੇ ਰਹਹਿ ਨਿਰਾਸਾ ।
२४. ਅੰਮ੍ਰਿਤੁ ਚਾਖਿ ਹਰਿਨਾਮਿ ਨਿਵਾਸਾ ।
२५. ਆਪੁ ਪਛਾਣਿ ਰਹੈ ਲਿਵ ਲਾਗਾ ।
२६. ਜਨਮੁ ਜੀਤਿ ਗੁਰਮਤਿ ਦੁਖੁ ਭਾਗਾ । ੬ ।
२७. ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ ।
२८. ਸਹਜਿ ਮਰਉ ਜੀਵਤ ਹੀ ਜੀਵਉ ।
२९. ਅਪਣੋ ਕਰਿ ਰਾਖਹੁ ਗੁਰ ਭਾਵੈ ।
३०. ਤੁਮਰੋ ਹੋਇ ਸੁ ਤੁਝਹਿ ਸਮਾਵੈ । ੭ ।
३१. ਭੋਗੀ ਕਉ ਦੁਖੁ ਰੋਗ ਵਿਆਪੈ ।
३२. ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ ।
३३. ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ ।
३४. ਨਾਨਕ ਰਾਮੁ ਰਵੈ ਹਿਤ ਚੀਤਾ । ੮ । ੪ ।

## ਪਦ-ਅਰਥ

**ਬਾਰਾ**—ਦੇਰ; **ਘਣੋ**—ਬਹੁਤ; **ਕੋ**—ਕੋਈ; **ਸਾਰਾ**—ਖਬਰ; **ਹੀਨਾ**—ਹੀਣਾ; ਘਟੀਆ, ਨੀਵਾਂ; **ਪਤੀਨਾ**—ਪਤੀਜਦਾ ਹੈ; **ਅਉਖਧ**—ਦਵਾਈਆਂ; **ਧੀਰਾ**—ਧੀਰਜ; **ਬੀਰਾ**—ਹੇ ਭਾਈ; **ਨਿਰਮਾਇਲੁ**—ਪਵਿਤਰ; **ਅਤੀਤਾ**—ਵੈਰਾਗੀ; ਨਿਰਲੇਪ **ਹਰਖ**—ਖੁਸ਼ੀ ।

## ਟੀਕਾ

੧. ਜੇ ਮਨ ਟਿਕਾਉ ਵਾਲਾ ਨਾ ਹੋਵੇ ਤਾਂ ਹਰੀ ਦੀ ਸਮਝ ਨਹੀਂ ਪੈਂਦੀ ।

੨. ਇਸ ਨੂੰ ਇਧਰ ਉਧਰ ਭਟਕਦਿਆਂ ਦੇਰੀ ਨਹੀਂ ਲਗਦੀ (ਜੰਦ ਕਿ ਹਰੀ ਨੂੰ ਸਮਝਣ ਲਈ ਪੂਰਨ ਟਿਕਾਉ ਚਾਹੀਦਾ ਹੈ) ।

੩. ਹੇ ਕਰਤਾਰ, ਇਸ ਤਰ੍ਹਾਂ ਬਹੁਤ ਦੁਖ ਉਪਜਦਾ ਹੈ ਤੇ ਖਪ ਖਪ ਮਰਦੇ ਰਹੀਦਾ ਹੈ ।

੪. ਬਿਨਾਂ ਪ੍ਰੀਤਮ-ਪ੍ਰਭੂ ਦੇ ਕੋਈ ਖ਼ਬਰ ਲੈਣ ਵਾਲਾ ਨਹੀਂ ਹੈ । ੧ ।

੫. ਸਾਰੇ ਮਨੁੱਖ ਚੰਗੇ ਹਨ, ਮੈਂ ਕਿਸੇ ਨੂੰ ਨੀਵਾਂ ਨਹੀਂ ਆਖ ਸਕਦਾ (ਕਿਉਂਕਿ ਸਭ ਅੰਦਰ ਹਰੀ ਵਸਦਾ ਹੈ) ।

੬. ਅਤੇ ਹਰ ਕੋਈ ਹਰੀ ਭਗਤੀ ਅਤੇ ਸੱਚੇ ਨਾਮ ਦੁਆਰਾ ਪਤੀਜ ਜਾਂਦਾ ਹੈ । ੧ । ਰਹਾਉ ।

੭. ਮੈਂ ਬਥੇਰੀਆਂ ਦਵਾਈਆਂ ਕਰ ਕਰ ਹਾਰ ਗਈ ਹਾ ।

੮. ਪਰ ਬਿਨਾਂ ਮੇਰੇ ਗੁਰੂ ਦੇ ਮੇਰਾ ਦੁਖ ਕਿਵੇਂ ਦੂਰ ਹੋ ਸਕਦਾ ਹੈ ?

੯. ਹਰੀ ਭਗਤੀ ਤੋਂ ਬਿਨਾਂ ਘਣੇ ਦੁਖ ਲਗਦੇ ਹਨ (ਤੇ ਗੁਰੂ ਭਗਤੀ ਦ੍ਰਿੜ੍ਹ ਕਰਾਂਦਾ ਹੈ ਤੇ ਦੁਖ ਕਟਦਾ ਹੈ) ।

੧੦. ਸਭ ਦੁਖ ਸੁਖ ਮੇਰੇ ਦਾਤੇ, ਮੇਰੇ ਠਾਕੁਰ ਪਾਸ ਹਨ (ਉਸ ਦੀ ਭਗਤੀ ਦੁਆਰਾ ਉਸ ਤੋਂ ਸਭ ਦੁਖ ਦੂਰ ਕਰਾ ਲਈਦੇ ਹਨ) । ੨ ।

੧੧. (ਸੰਸਾਰ ਦੇ ਅੰਦਰ) ਰੋਗ ਬੜਾ ਡਾਢਾ ਹੁੰਦਾ ਹੈ, ਮੈਂ ਕਿਵੇਂ ਧੀਰਜ ਫੜਾਂ ।

੧੨. ਜੋ (ਗੁਰੂ) ਰੋਗ ਨੂੰ ਜਾਣਦਾ ਹੈ, ਉਹੋ ਇਹ ਦੁਖ ਦੂਰ ਕਰ ਸਕਦਾ ਹੈ ।

੧੩. ਮੇਰੇ ਮਨ ਤੇ ਸਰੀਰ ਵਿਚ ਔਗੁਣ ਹੀ ਔਗੁਣ ਹਨ ।

੧੪. ਹੇ ਭਾਈ, ਢੂੰਢਦਿਆਂ ਤੇ ਖੋਜਦਿਆਂ ਗੁਰੂ ਨੇ ਪ੍ਰਭੂ ਮਿਲਾ ਦਿੱਤਾ ਹੈ (ਤੇ ਦੁਖ ਰੋਗ ਕਟੇ ਗਏ ਹਨ ) । ੩ ।

੧੫. ਸਭ ਦੁਖਾਂ ਰੋਗਾਂ ਦਾ ਇਲਾਜ ਗੁਰੂ ਦਾ ਸ਼ਬਦ ਹੈ, ਹਰੀ ਦਾ ਨਾਮ ਹੈ ।

੧੬. ਹੇ ਪ੍ਰਭੂ, ਜਿਵੇਂ ਤੂੰ ਮੈਨੂੰ ਰਖੇਂ ਤਿਵੇਂ ਹੀ ਮੈਂ ਰਹਿ ਸਕਦਾ ਹਾਂ ।

੧੭. ਸਾਰਾ ਸੰਸਾਰ (ਆਪ ਹੀ) ਰੋਗੀ ਹੈ, ਮੈਂ ਕਿਸ ਨੂੰ ਲਭ ਕੇ ਆਪਣਾ ਰੋਗ ਦਿਖਾਵਾਂ ?

੧੮. (ਦਾਰੂ ਇਹੋ ਹੈ) ਹਰੀ ਆਪ ਨਿਰਮਲ ਹੈ, ਉਸ ਦਾ ਨਾਮ ਨਿਰਮਲ਼ ਹੈ । ੪ ।

੧੯. ਜਿਹੜਾ (ਗੁਰੂ) ਮਨ ਦੇ ਅੰਦਰ ਹਰੀ ਦਾ ਵਾਸਾ ਦੇਖ ਕੇ ਹੋਰਨਾਂ ਨੂੰ ਦਿਖਾਂਦਾ ਹੈ ।

੨੦. ਉਹ ਗੁਰੂ ਦੇ ਮਹਲ ਵਿਚ, ਹਰੀ ਦੇ ਮਹਲ ਵਿਚ ਹੋਰਨਾਂ ਨੂੰ ਬੁਲਾਂਦਾ ਹੈ ।

੨੧. ਜੋ ਮਨੁੱਖ ਆਪਣੇ ਮਨ ਚਿਤ ਨੂੰ ਆਪਣੇ ਅੰਦਰ ਹੀ ਟਿਕਾ ਲੈਂਦੇ ਹਨ (ਮਨ ਦੀ ਨਿਸ਼ਾ ਮਨ ਦੁਆਰਾ ਹੀ ਕਰ ਲੈਂਦੇ ਹਨ),

੨੨. ਅਜਿਹੇ ਹਰੀ ਦੇ ਲੋਕ ਨਿਰਲੇਪ ਰਹਿੰਦੇ ਹਨ । ੫ ।

੨੩. (ਹਰੀ-ਜਨ) ਖੁਸ਼ੀ ਗ਼ਮੀ ਤੋਂ ਨਿਰਾਸ (ਉਤਾਂਹ) ਰਹਿੰਦੇ ਹਨ,

੨੪. ਕਿਉਂਕਿ ਉਹ ਨਾਮ ਅੰਮ੍ਰਿਤ ਚਖ ਕੇ ਨਾਮ ਵਿਚ ਹੀ ਨਿਵਾਸ ਰਖਦੇ ਹਨ ।

੨੫. ਜੋ ਆਪਣੇ ਆਪ ਨੂੰ ਸਮਝ ਕੇ ਨਾਮ ਵਿਚ ਲਿਵ ਲਗਾਈ ਰਖਦਾ ਹੈ,

੨੬. ਉਹ ਗੁਰੂ ਉਪਦੇਸ਼ ਦੁਆਰਾ ਜਨਮ ਸਫਲ ਕਰਦਾ ਹੈ ਅਤੇ ਉਸ ਦਾ ਸਭ ਦੁਖ ਦੂਰ ਹੁੰਦਾ ਹੈ । ੬ ।

੨੭. ਮੈਂ ਗੁਰੂ ਦਾ ਦਿੱਤਾ ਹੋਇਆ ਸੱਚਾ ਨਾਮ ਅੰਮ੍ਰਿਤ ਪੀਂਦਾ ਹਾਂ ।

੨੮. ਸਹਜ ਵਿਚ ਹੋ ਕੇ ਮੈਂ ਮਰਦਾ ਹਾਂ (ਆਪਾ ਭਾਵ ਮਿਟਾ ਦਿੰਦਾ ਹਾਂ) ਇਸ ਤਰ੍ਹਾਂ ਜੀਵਤ ਹੋ ਕੇ ਹੀ ਮੈਂ ਠੀਕ ਜੀਵਨ ਜੀਊਂਦਾ ਹਾਂ ।

੨੯. ਹੇ ਪ੍ਰਭੂ, ਜੇ ਗੁਰੂ ਨੂੰ ਭਾਵੇ (ਜੇ ਗੁਰੂ ਦੀ ਪਰਵਾਨਗੀ ਹੋ ਜਾਏ) ਤਾਂ ਮੈਨੂੰ ਤੁਸੀਂ ਆਪਣਾ ਬਣਾ ਕੇ ਰਖੋ ।

੩੦. (ਕਿਉਂਕਿ) ਜੋ ਤੇਰਾ ਹੋ ਕੇ ਰਹਿੰਦਾ ਹੈ, ਉਹ ਆਖਰ ਤੇਰੇ ਵਿਚ ਹੀ ਸਮਾ ਜਾਂਦਾ ਹੈ । ੭ ।

੩੧. ਭੋਗਾਂ ਵਿਚ ਲੀਨ ਹੋਏ ਮਨੁੱਖ ਨੂੰ ਦੁਖ ਤੇ ਰੋਗ ਚਮੜਦੇ ਹਨ ।

੩੨. (ਦੁਖ ਰੋਗਾਂ ਨੂੰ ਕੱਟਣ ਲਈ) ਉਸ ਹਰੀ ਨੂੰ ਜਪੋ ਜੋ ਘਟ ਘਟ ਵਿਚ ਵਸਦਾ ਹੈ (ਹਰੀ ਤੋਂ ਸਭ ਸੁਖ ਨਿਕਲਦੇ ਹਨ । ਜਦ ਉਹ ਹਰੀ ਹਰ ਇਕ ਦੇ ਅੰਦਰ ਹੈ ਤਾਂ ਉਸ ਨੂੰ ਜਪ ਕੇ ਸਭ ਦੁਖ ਨਾਸ਼ ਕਰ ਲਈਦੇ ਹਨ) ।

੩੩. ਗੁਰੂ ਸ਼ਬਦ ਦੁਆਰਾ ਦੁਖ ਸੁਖ ਤੋਂ ਅਤੀਤ ਉਹ ਮਨੁੱਖ ਹੋ ਜਾਂਦਾ ਹੈ,

੩੪. (ਨਾਨਕ) ਜੋ ਰਾਮ ਨਾਮ ਨੂੰ ਦਿਲੀ ਪਿਆਰ ਨਾਲ ਸਿਮਰਦਾ ਹੈ । ੮ । ੪ ।

੫

੧. ਮਤੁ ਭਸਮ ਅੰਧੂਲੇ ਗਰਬਿ ਜਾਹਿ ।
੨. ਇਨ ਬਿਧਿ ਨਾਗੇ ਜੋਗੁ ਨਾਹਿ । ੧ ।
੩. ਮੂੜੇ ਕਾਹੇ ਬਿਸਾਰਿਓ ਤੈ ਰਾਮਨਾਮ ।
੪. ਅੰਤਕਾਲਿ ਤੇਰੈ ਆਵੈ ਕਾਮ । ੧ । ਰਹਾਉ ।
੫. ਗੁਰ ਪੂਛਿ ਤੁਮ ਕਰਹੁ ਬੀਚਾਰੁ ।
੬. ਜਹ ਦੇਖਉ ਤਹ ਸਾਰਿਗਪਾਣਿ । ੨ ।
੭. ਕਿਆ ਹਉ ਆਖਾ ਜਾਂ ਕਛੂ ਨਾਹਿ ।
੮. ਜਾਤਿ ਪਤਿ ਸਭ ਤੇਰੈ ਨਾਇ । ੩ ।
੯. ਕਾਹੇ ਮਾਲੁ ਦਰਬੁ ਦੇਖਿ ਗਰਬਿ ਜਾਹਿ ।
੧੦. ਚਲਤੀ ਬਾਰ ਤੇਰੋ ਕਛੂ ਨਾਹਿ । ੪ ।
੧੧. ਪੰਚ ਮਾਰਿ ਚਿਤੁ ਰਖਹੁ ਥਾਇ ।
੧੨. ਜੋਗ ਜਗਤਿ ਕੀ ਇਹੈ ਪਾਂਇ । ੫ ।

੧੩. ਹਉਮੈ ਪੇਖਤੁ ਤੇਰੇ ਮਨੈ ਮਾਹਿ ।
੧੪. ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ । ੬ ।
੧੫. ਮਤ ਹਰਿ ਵਿਸਰਿਐ ਜਮ ਵਸਿ ਪਾਹਿ ।
੧੬. ਅੰਤਕਾਲਿ ਮੂੜੇ ਚੋਟ ਖਾਹਿ । ੭ ।
੧੭. ਗੁਰ ਸਬਦੁ ਬੀਚਾਰਹਿ ਆਪੁ ਜਾਇ ।
੧੮. ਸਾਚ ਜੋਗੁ ਮਨਿ ਵਸੈ ਆਇ । ੮ ।
੧੯. ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ।
੨੦. ਮੜੀ ਮਸਾਣੀ ਮੂੜੇ ਜੋਗੁ ਨਾਹਿ । ੯ ।
੨੧. ਗੁਣ ਨਾਨਕੁ ਬੋਲੈ ਭਲੀ ਬਾਣਿ ।
੨੨. ਤੁਮ ਹੋਹੁ ਸੁਜਾਖੇ ਲੇਹੁ ਪਛਾਣਿ । ੧੦ । ੫ ।

## ਪਦ-ਅਰਥ

**ਭਸਮ**—ਸੁਆਹ; **ਅੰਧੁਲੇ**—ਅੰਨ੍ਹੇ; **ਗਰਬਿ ਜਾਹਿ**—ਹੰਕਾਰਿਆ ਜਾਵੇ; **ਨਾਗੇ**—ਹੇ ਨਾਂਗੇ ਸਾਧੂ; **ਸਾਰਿਗਪਾਣਿ**—ਧਰਤੀ ਜਿਸ ਦੇ ਹੱਥ ਵਿਚ ਹੈ (ਹਰੀ); **ਦਰਬੁ**—ਧਨ, ਮਾਲ; **ਪੰਚ**—ਪੰਜ, ਕਾਮਾਦਿਕ; **ਪਾਇ**—ਬੁਨਿਆਦ; **ਪੇਖਤੁ**—ਢੰਗ; **ਮਤ**—ਮਤਾ; **ਆਪੁ**—ਆਪਾ ਭਾਵ, ਹਉਮੈਂ; **ਪਿੰਡੁ**—ਸਰੀਰ; **ਸੁਜਾਖੇ**—ਗਿਆਨ ਦੀਆਂ ਅੱਖਾਂ ਵਾਲੇ ।

## ਟੀਕਾ

੧. ਹੇ ਅੰਨ੍ਹੇ, ਮਤਾਂ ਪਿੰਡੇ ਤੇ ਭਸਮ ਲਾਣ ਨਾਲ ਹੀ ਤੂੰ ਹੰਕਾਰਿਆ ਜਾਵੇਂ (ਕਿ ਬਸ ਇੰਨੇ ਨਾਲ ਹੀ ਯੋਗੀ ਹੋ ਗਇਆ ਹਾਂ) ।

੨. ਹੇ ਨਾਂਗੇ, ਇਸ ਤਰੀਕੇ ਵਿਚ ਹੀ ਯੋਗ ਨਹੀਂ ਹੈ । ੧ ।

੩. ਹੇ ਮੂਰਖ, ਤੂੰ ਕਿਉਂ ਰਾਮ ਨਾਮ ਭੁਲਾ ਛੱਡਿਆ ਹੈ ।

੪. ਇਹੋ ਰਾਮ ਨਾਮ ਅੰਤ ਸਮੇਂ ਤੇਰੇ ਕੰਮ ਆਉਣਾ ਹੈ । ੧ । ਰਹਾਉ ।

੫. ਹੇ ਭਾਈ, ਗੁਰੂ ਦੀ ਸਿੱਖਿਆ ਲੈ ਕੇ, ਤੂੰ ਉਸ ਦਾ ਵਿਚਾਰ ਕਰ ।

੬. ਮੈਂ ਜਿਧਰ ਦੇਖਦਾ ਹਾਂ, ਹਰੀ ਮੌਜੂਦ ਦਿਸਦਾ ਹੈ (ਫਿਰ ਤੂੰ ਜਗਤ ਤਿਆਗ ਕੇ ਬਾਹਰ ਕਿਉਂ ਭਟਕਦਾ ਹੈਂ ?) । ੨ ।

੭. ਮੈਂ ਕੀ ਆਖ ਸਕਦਾ ਹਾਂ ? (ਕਿਸ ਗੱਲ ਦਾ ਮਾਣ ਕਰ ਸਕਦਾ ਹਾਂ ?) ਜਦ ਮੇਰਾ ਕੁਝ ਵੀ ਨਹੀਂ ਹੈ ।

੮. ਉੱਚੀ ਜਾਤ, ਇਜ਼ਤ ਆਦਿਕ ਸਭ ਤੇਰੇ ਨਾਮ ਵਿਚ ਹੀ ਆ ਜਾਂਦੀ ਹੈ । ੩ ।

੯. ਹੇ ਭਾਈ, ਧਨ-ਮਾਲ ਦੇਖ ਕੇ ਕਿਉਂ ਹੰਕਾਰ ਕਰਦਾ ਹੈਂ ?

੧੦. ਤੁਰਨ ਲਗਿਆਂ ਮੌਤ ਸਮੇਂ ਤੇਰਾ ਕੁਝ ਵੀ ਨਹੀਂ ਹੋਵੇਗਾ । ੪ ।

੧੧. ਹੇ ਭਾਈ, ਕਾਮਾਦਿਕ ਪੰਜਾਂ ਨੂੰ ਮਾਰ ਕੇ ਆਪਣੇ ਮਨ ਨੂੰ ਵਸ ਵਿਚ ਰਖ ।

੧੨. ਯੋਗ ਦੀ ਜੁਗਤੀ ਦੀ ਇਹੋ ਪੱਕੀ ਨੀਂਹ ਹੈ । ੫ ।

੧੩. ਹਉਮੈਂ ਦਾ ਢੰਗਾ ਤੇਰੇ ਮਨ ਨੂੰ ਪਾਇਆ ਹੋਇਆ ਹੈ (ਭਾਵ ਮਨ ਹਉਮੈਂ ਵਿਚ ਰਹਿੰਦਾ ਹੈ)

੧੪. ਹੇ ਮੂਰਖ, ਤੂੰ ਹਰੀ ਨੂੰ ਨਹੀਂ ਸਿਮਰਦਾ ਜਿਸ ਨਾਲ ਤੂੰ ਮੁਕਤ ਹੋ ਜਾਏਂ ।੬।

੧੫. (ਯਾਦ ਰਖ) ਮਤਾਂ ਹਰੀ ਵਿਸਾਰਿਆਂ ਜਮਾਂ ਦੇ ਵਸ ਪੈ ਜਾਵੇਂ ।

੧੬. ਤੇ, ਹੇ ਮੂਰਖ, ਮਤਾਂ ਅੰਤ ਸਮੇਂ ਜਮਾਂ ਦੀਆਂ ਚੋਟਾਂ ਸਹਾਰੇਂ । ੭ ।

੧੭. ਹੇ ਭਾਈ, ਜੇ ਤੂੰ ਗੁਰ ਸ਼ਬਦ ਦਾ ਵਿਚਾਰ ਕਰੇਂ ਤਾਂ ਤੇਰਾ ਹੰਕਾਰ ਦੂਰ ਹੋਵੇਗਾ ।

੧੮. (ਅਤੇ) ਸੱਚਾ ਜੋਗ ਮਨ ਵਿਚ ਆ ਵਸੇਗਾ । ੮ ।

੧੯. ਹੇ ਭਾਈ, ਜਿਸ ਪ੍ਰਭੂ ਨੇ ਜਿੰਦ ਤੇ ਸਰੀਰ ਦਿੱਤੇ ਹਨ ਉਸ ਨੂੰ ਤੂੰ ਚੇਤੇ ਨਹੀਂ ਕਰਦਾ ।

੨੦. ਮੜ੍ਹੀਆਂ ਮਸਾਣਾਂ ਵਿਚ ਰਹਿਣ ਨਾਲ ਯੋਗ ਪ੍ਰਾਪਤ ਨਹੀਂ ਹੁੰਦਾ ।

੨੧. ਨਾਨਕ ਤੈਨੂੰ ਗੁਣਾਂ ਵਾਲੀ ਚੰਗੀ ਗੱਲ ਦਸਦਾ ਹੈ ।

੨੨. ਤੂੰ ਗਿਆਨ ਦੀਆਂ ਅੱਖਾਂ ਵਾਲਾ ਹੋ ਕੇ ਇਸ ਦਾ ਅਰਥ ਪਛਾਣ ਲੈ । ੧੦ । ੫ ।

## ੬

**੧. ਦੁਬਿਧਾ ਦੁਰਮਤਿ ਅਧੁਲੀ ਕਾਰ ।**

**੨. ਮਨਮੁਖਿ ਭਰਮੈ ਮਝਿ ਗੁਬਾਰ । ੧ ।**

**੩. ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ।**

**੪. ਗੁਰ ਕਰਣੀ ਬਿਨੁ ਭਰਮੁ ਨ ਭਾਗੈ । ੧ । ਰਹਾਉ ।**

**੫. ਮਨਮੁਖਿ ਅੰਧੁਲੇ ਗੁਰਮਤਿ ਨ ਭਾਈ ।**

**੬. ਪਸੂ ਭਏ ਅਭਿਮਾਨੁ ਨ ਜਾਈ । ੨ ।**

**੭. ਲਖ ਚਉਰਾਸੀਹ ਜੰਤ ਉਪਾਏ ।**

**੮. ਮੇਰੇ ਠਾਕੁਰ ਭਾਣੇ ਸਿਰਜਿ ਸਮਾਏ । ੩ ।**

੯. ਸਗਲੀ ਭੂਲੈ ਨਹੀ ਸਬਦੁ ਅਚਾਰੁ ।
੧੦. ਸੋ ਸਮਝੈ ਜਿਸੁ ਗੁਰੁ ਕਰਤਾਰੁ । ੪ ।
੧੧. ਗੁਰ ਕੇ ਚਾਕਰ ਠਾਕੁਰ ਭਾਣੇ ।
੧੨. ਬਖਸਿ ਲੀਏ ਨਾਹੀ ਜਮ ਕਾਣੇ । ੫ ।
੧੩. ਜਿਨ ਕੈ ਹਿਰਦੈ ਏਕੋ ਭਾਇਆ ।
੧੪. ਆਪੇ ਮੇਲੇ ਭਰਮੁ ਚੁਕਾਇਆ । ੬ ।
੧੫. ਬੇਮੁਹਤਾਜੁ ਬੇਅੰਤੁ ਅਪਾਰਾ ।
੧੬. ਸਚਿ ਪਤੀਜੈ ਕਰਣੈਹਾਰਾ । ੭ ।
੧੭. ਨਾਨਕ ਭੂਲੇ ਗੁਰੁ ਸਮਝਾਵੈ ।
੧੮. ਏਕੁ ਦਿਖਾਵੈ ਸਾਚਿ ਟਿਕਾਵੈ । ੮ । ੬ ।

## ਪਦ-ਅਰਥ

**ਅਧੁਲੀ**—ਅੰਨ੍ਹੀ, ਅਗਿਆਨਤਾ ਵਾਲੀ; **ਮਝਿ ਗੁਬਾਰ**—ਹਨੇਰੇ ਵਿਚ; **ਸਿਰਜਿ ਸਮਾਏ**—ਪੈਦਾ ਕਰ ਕੇ ਫਿਰ ਮਾਰ ਦਿੰਦਾ ਹੈ; **ਕਾਣੇ**—ਮੁਥਾਜੀ; **ਪਤੀਜੈ**—ਪਤੀਜਦਾ ਹੈ ।

## ਟੀਕਾ

੧. ਦੁਬਧਾ ਦੁਰਮਤ ਹੈ, ਇਸ ਵਿਚ ਕੀਤੀ ਕਾਰ ਅਗਿਆਨਤਾ ਵਾਲੀ ਹੁੰਦੀ ਹੈ (ਰਾਹੋਂ ਖੁੰਝਾਂਦੀ ਹੈ) ।
੨. (ਇਸ ਦੇ ਅਸਰ ਹੇਠ) ਮਨਮੁਖ ਹਨੇਰੇ ਵਿਚ ਭਟਕਦਾ ਰਹਿੰਦਾ ਹੈ । ੧ ।
੩. ਅੰਨ੍ਹਾ ਮਨ ਅਗਿਆਨਤਾ ਵਾਲੀ ਮੱਤ ਪਿਛੇ ਲਗਦਾ ਹੈ ।
੪. ਗੁਰੂ ਦੀ ਦੱਸੀ ਕਰਨੀ ਬਿਨਾਂ ਭਰਮ ਦੂਰ ਨਹੀਂ ਹੁੰਦਾ । ੧ । ਰਹਾਉ ।
੫. ਮਨਮੁਖ ਅੰਨ੍ਹੇ ਹਨ, ਉਨ੍ਹਾਂ ਨੂੰ ਗੁਰਮਤ ਚੰਗੀ ਨਹੀਂ ਲਗਦੀ (ਕਿਉਂਕਿ ਉਹ ਤਿਆਗ ਤੇ ਕੁਰਬਾਨੀ ਮੰਗਦੀ ਹੈ) ।
੬. ਉਹ ਪਸ਼ੂ ਹੋ ਚੁਕੇ ਹਨ, ਉਨ੍ਹਾਂ ਅੰਦਰੋਂ ਹੰਕਾਰ ਨਹੀਂ ਜਾਂਦਾ (ਜੇ ਉਹ ਹਰੀ ਦੀਆਂ ਬੇਅੰਤ ਸ਼ਕਤੀਆਂ ਵਲ ਧਿਆਨ ਕਰਨ ਤਾਂ ਉਨ੍ਹਾਂ ਨੂੰ ਆਪਣੀ ਤੁੱਛਤਾ ਦਾ ਪਤਾ ਲੱਗੇ ਤੇ ਉਨ੍ਹਾਂ ਦਾ ਹੰਕਾਰ ਟੁੱਟੇ) । ੨ ।
੭. ਪ੍ਰਭੂ ਨੇ ਚੌਰਾਸੀ ਲੱਖ ਜੂਨਾਂ ਦੇ ਜੀਵ ਪੈਦਾ ਕੀਤੇ ਹਨ ।
੮. ਮੇਰਾ ਮਾਲਕ ਆਪਣੇ ਭਾਣੇ ਵਿਚ ਉਨ੍ਹਾਂ ਜੀਵਾਂ ਨੂੰ ਪੈਦਾ ਕਰ ਕੇ ਫਿਰ ਮਾਰ ਦਿੰਦਾ ਹੈ । ੩ ।

੯. ਸਾਰੀ ਲੁਕਾਈ ਭੁਲੀ ਰਹਿੰਦੀ ਹੈ ਜਦੋਂ ਤੀਕ ਉਸ ਪਾਸ ਨਾ ਸ਼ਬਦ ਦੀ ਕਮਾਈ ਹੈ, ਨਾ ਆਚਾਰ ਹੈ ।

੧੦. ਜੀਵਨ ਮਾਰਗ ਨੂੰ ਉਹੋ ਸਮਝਦਾ ਹੈ ਜਿਸ ਦਾ ਗੁਰੂ ਪ੍ਰਭੂ ਆਪ ਬਣਦਾ ਹੈ । ੪ ।

੧੧. ਗੁਰੂ ਦੇ ਸੇਵਕ ਮਾਲਕ ਪ੍ਰਭੂ ਨੂੰ ਭਾਉਂਦੇ ਹਨ ।

੧੨. ਉਹ ਉਨ੍ਹਾਂ ਨੂੰ ਬਖ਼ਸ਼ ਲੈਂਦਾ ਹੈ ਅਤੇ ਉਨ੍ਹਾਂ ਨੂੰ ਜਮਾਂ ਦੀ ਮੁਥਾਜੀ ਨਹੀਂ ਰਹਿੰਦੀ । ੫ ।

੧੩. ਜਿਨ੍ਹਾਂ ਨੂੰ ਅੰਦਰੋਂ ਇਕ ਪ੍ਰਭੂ ਚੰਗਾ ਲਗਾ ਹੈ ।

੧੪. ਉਨ੍ਹਾਂ ਦਾ ਭਰਮ ਪ੍ਰਭੂ ਦੂਰ ਕਰ ਦਿੰਦਾ ਹੈ ਤੇ ਉਨ੍ਹਾਂ ਨੂੰ ਮੇਲ ਲੈਂਦਾ ਹੈ । ੬ ।

੧੫. ਪ੍ਰਭੂ ਬੇ ਮੁਥਾਜ ਹੈ, ਉਹ ਬੇਅੰਤ ਹੈ, ਪਾਰਾਵਾਰ ਰਹਤ ਹੈ ।

੧੬. ਉਹ ਕਰਤਾਰ ਜੀਵ ਦੇ ਅੰਦਰ ਵਰਤੇ ਸੱਚ ਦੁਆਰਾ ਪਤੀਜਦਾ ਹੈ । ੭ ।

੧੭. (ਨਾਨਕ) ਭੁਲੇ ਹੋਏ ਜੀਵਾਂ ਨੂੰ ਗੁਰੂ ਰਾਹੇ ਪਾਂਦਾ ਹੈ ।

੧੮. ਗੁਰੂ ਉਨ੍ਹਾਂ ਨੂੰ ਇਕ ਪ੍ਰਭੂ ਦਿਖਾ ਦਿੰਦਾ ਹੈ ਅਤੇ ਉਨ੍ਹਾਂ ਨੂੰ ਸੱਚ ਵਿਚ ਟਿਕਾ ਦਿੰਦਾ ਹੈ । ੮ । ੬ ।

੭

੧. ਆਪੇ ਭਵਰਾ ਫੂਲ ਬੇਲਿ ।
੨. ਆਪੇ ਸੰਗਤਿ ਮੀਤ ਮੇਲਿ । ੧ ।
੩. ਐਸੀ ਭਵਰਾ ਬਾਸੁ ਲੇ ।
੪. ਤਰਵਰ ਫੂਲੇ ਬਨ ਹਰੇ । ੧ । ਰਹਾਉ ।
੫. ਆਪੇ ਕਵਲਾ ਕੰਤੁ ਆਪਿ ।
੬. ਆਪੇ ਰਾਵੇ ਸਬਦਿ ਥਾਪਿ । ੨ ।
੭. ਆਪੇ ਬਛਰੂ ਗਊ ਖੀਰੁ ।
੮. ਆਪੇ ਮੰਦਰੁ ਥੰਮੁ ਸਰੀਰੁ । ੩ ।
੯. ਆਪੇ ਕਰਣੀ ਕਰਣਹਾਰੁ ।
੧੦. ਆਪੇ ਗੁਰਮੁਖਿ ਕਰਿ ਬੀਚਾਰੁ । ੪ ।
੧੧. ਤੂ ਕਰਿ ਕਰਿ ਦੇਖਹਿ ਕਰਣਹਾਰੁ ।
੧੨. ਜੋਤਿ ਜੀਅ ਅਸੰਖ ਦੇਇ ਅਧਾਰੁ । ੫ ।
੧੩. ਤੂ ਸਰ ਸਾਗਰੁ ਗੁਣ ਗਹੀਰ ।

੧੪. ਤੂ ਅਕੁਲ ਨਿਰੰਜਨੁ ਪਰਮ ਹੀਰੁ । ੬ ।
੧੫. ਤੂ ਆਪੇ ਕਰਤਾ ਕਰਣ ਜੋਗੁ ।
੧੬. ਨਿਹਕੇਵਲੁ ਰਾਜਨ ਸੁਖੀ ਲੋਗੁ । ੭ ।
੧੭. ਨਾਨਕ ਧ੍ਰਾਪੇ ਹਰਿਨਾਮੁ ਸੁਆਦਿ ।
੧੮. ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ । ੮ । ੭ ।

## ਪਦ-ਅਰਥ

**ਕਵਲਾ**—ਮਾਇਆ; **ਖੀਰੁ**—ਦੁਧ; **ਅਧਾਰੁ**—ਆਸਰਾ; **ਗਹੀਰ**—ਡੂੰਘਾ; **ਅਕੁਲ**—ਕੁਲ ਰਹਤ; **ਹੀਰੁ**—ਹੀਰਾ; **ਨਿਹਕੇਵਲੁ**—ਨਿਰਲੇਪ, ਸ਼ੁਧ; **ਧ੍ਰਾਪੇ**—ਰਜਦਾ ਹੈ; **ਬਾਦਿ**—ਬੇਅਰਥ ।

## ਟੀਕਾ

੧. (ਸਭ ਰੂਪਾਂ ਰੰਗਾਂ ਵਿਚ ਹਰੀ ਆਪ ਹੀ ਵਿਚਰ ਰਹਿਆ ਹੈ) ਹਰੀ ਆਪ ਹੀ ਭੌਰਾ ਹੈ, ਆਪ ਹੀ ਫੁਲ ਹੈ ਅਤੇ ਆਪ ਹੀ ਵੇਲ ਹੈ ।

੨. ਹਰੀ ਆਪ ਹੀ (ਗੁਰਮੁਖ ਭੌਰੇ ਦੀ) ਸੰਗਤ ਹੈ ਅੰਤੇ ਆਪ ਹੀ ਸਤਸੰਗੀਆਂ ਨੂੰ ਇਕਠਾ ਕਰਨ ਵਾਲਾ ਹੈ । ੧ ।

੩. (ਹਰੀ ਆਪ ਹੀ) ਗੁਰਮੁਖ ਰੂਪ ਭੌਰਾ ਬਣ ਕੇ (ਨਾਮ ਦੀ) ਐਸੀ (ਸੁਗੰਧੀ ਲੈਂਦਾ ਹੈ)

੪. ਕਿ ਉਸ ਨੂੰ ਸਭ ਬ੍ਰਿਛ, ਬਨ ਤੇ ਫੁਲ ਹਰੇ ਭਰੇ ਦਿਸਦੇ ਹਨ ਕਿਉਂਕਿ ਇਨ੍ਹਾਂ ਸਭਨਾਂ ਵਿਚ ਹਰੀ ਹੀ ਦਿਸਦਾ ਹੈ । ੧ । ਰਹਾਉ ।

੫. ਆਪ ਹੀ ਮਾਇਆ ਹੈ, ਆਪ ਹੀ ਮਾਇਆ ਦਾ ਪਤੀ ਹੈ ।

੬. ਆਪ ਹੀ ਸ਼ਬਦ (ਹੁਕਮ) ਨਾਲ ਸ੍ਰਿਸ਼ਟੀ ਰਚਦਾ ਹੈ, ਆਪ ਹੀ ਉਸ ਰਚਨਾ ਨੂੰ ਮਾਣਦਾ ਹੈ ।

੭. ਆਪ ਹੀ ਬਛਰਾ ਹੈ, ਆਪ ਹੀ ਗਊ ਹੈ, ਆਪ ਹੀ ਦੁਧ ਹੈ ।

੮. ਆਪ ਹੀ ਸਰੀਰ ਰੂਪ ਮੰਦਰ ਹੈ, ਆਪ ਹੀ ਸਰੀਰ ਦਾ ਥੰਮ੍ਹ, (ਜਿੰਦ) ਹੈ ।੩।

੯. ਆਪ ਹੀ ਕਾਰਜ ਹੈ, ਆਪ ਹੀ ਕਰਨਹਾਰ ਹੈ ।

੧੦. ਆਪ ਹੀ ਗੁਰੂ ਹੈ, ਆਪ ਹੀ ਗੁਰੂ ਸ਼ਬਦ ਦੀ ਵਿਚਾਰ ਕਰਨ ਵਾਲਾ (ਸਿੱਖ) ਹੈ । ੪ ।

੧੧. ਹੇ ਪ੍ਰਭੂ, ਤੂੰ ਰਚਨਾ ਦਾ ਕਰਨਹਾਰ ਹੈਂ ਅਤੇ ਆਪ ਹੀ ਇਸ ਦੀ ਸੰਭਾਲ ਕਰਨ ਵਾਲਾ ਹੈਂ ।

੧੨. ਤੂੰ ਹੀ ਅਸੰਖਾਂ ਜੀਵਾਂ ਦੀ ਜੋਤ ਨੂੰ ਆਸਰਾ ਦਿੰਦਾ ਹੈ । ੫ ।

੧੩. ਤੂੰ ਗੁਣਾਂ ਦਾ ਗਹਿਰਾ (ਡੂੰਘਾ) ਸਾਗਰ ਹੈਂ, ਸਰੋਵਰ ਹੈਂ ।

੧੪. ਤੂੰ ਕੁਲ ਰਹਤ ਹੈਂ, ਤੂੰ ਮਾਇਕ ਹਾਲਤਾਂ ਤੋਂ ਪਰੇ ਹੈਂ, ਤੂੰ ਉੱਤਮ ਹੀਰਾ ਹੈਂ ।੬।

੧੫. ਤੂੰ ਆਪ ਹੀ ਰਚਨਾ ਕਰਨ ਦੇ ਸਮਰਥ ਹੈਂ ਤੇ ਆਪ ਹੀ ਕਰਤਾ ਹੈਂ ।

੧੬. ਹੇ ਰਾਜਨ, ਤੂੰ ਨਿਹਕੇਵਲ (ਸ਼ੁਧ) ਹੈਂ ਜੋ ਤੇਰੀ ਪਰਜਾ ਹੋ ਜਾਂਦੀ ਹੈ ਉਹ ਸੁਖੀ ਹੈ । ੭ ।

੧੭. (ਨਾਨਕ) ਜੋ ਮਨੁੱਖ ਹਰਿਨਾਮ ਦੇ ਸੁਆਦ ਵਿਚ ਲਗਦਾ ਹੈ, ਉਹੋ ਰਜਦਾ ਹੈ ।

੧੮. (ਉਸ ਲਈ) ਬਿਨਾਂ ਪਿਆਰੇ ਹਰੀ ਤੇ ਗੁਰੂ ਦੇ (ਸਹਾਰੇ ਦੇ) ਮਨੁੱਖਾ ਜਨਮ ਬੇਅਰਥ ਚਲਾ ਜਾਂਦਾ ਹੈ । ੮ । ੭ ।

## ੮

੧. ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ।

੨. ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ । ੧ ।

੩. ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ ।੧।ਰਹਾਉ।

੪. ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ ।

੫. ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ । ੨ ।

੬. ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ।

੭. ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ । ੩ ।

੮. ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋੁਟਵਾਰੀ ।

੯. ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ । ੪ ।

੧੦. ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ।

੧੧. ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ । ੫ ।

੧੨. ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ।

੧੩. ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ । ੬ ।

੧੪. ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ।

੧੫. ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ ।੭।

੧੬. ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ।

੧੭. ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮਾਲੀ ।੮।੧।੮।

## ਪਦ-ਅਰਥ

**ਨਉ**—ਨੌ ਖੰਡ; **ਸਤ**—ਸਤ ਦੀਪ; **ਚਉਦਹ**—ਚੌਦਾਂ ਭਵਨ; **ਤੀਨਿ**—ਤਿੰਨ ਲੋਕ; **ਚਾਰਿ**—ਚਾਰ ਯੁਗ; **ਮਹਲਤਿ**—ਵੱਡੀ ਹਵੇਲੀ; **ਚਾਰਿ**—ਚਾਰ ਖਾਣੀਆਂ; **ਬਹਾਲੀ**—ਬਹਾਲ ਦਿੱਤੀ, ਵਸਾ ਦਿੱਤੀ; **ਚਾਰੇ ਦੀਵੇ**—ਚਾਰੇ ਵੇਦ; **ਚਹੁ ਹਥਿ**—ਚਾਰ ਜੁਗਾਂ ਵਿਚ; **ਮਧੁਸੂਦਨ**—ਮਧੁ ਰਾਖਸ਼ ਨੂੰ ਮਾਰਨ ਵਾਲਾ (ਹਰੀ); **ਮਾਧੋ**—ਮਾਇਆ ਦਾ ਪਤੀ (ਹਰੀ); **ਸ਼ਕਤਿ**—ਸ਼ਕਤੀ; **ਪਾਵਕੁ**—ਅੱਗ, ਜੋਤ; **ਨਾ ਸਾਬੂਰੁ**—ਬੇਸਬਰਾ; **ਨਾਰਦੁ**—ਚਲਾਇਮਾਨ ਮਨ; **ਲਬੁ**—ਲੋਭ, ਲਾਲਚ; **ਲੁਹਾਰੀ**—ਬੇੜੀ; **ਮੁਦਗਰ**—ਮੋਹਲਿਆਂ ਦੀ; **ਕੋਟਵਾਰੀ**—ਕੋਤਵਾਲੀ; **ਦੇਵਲ**—ਮੰਦਰ; **ਮੁਸਲਾ**—ਫੂਹੜੀ (ਜਿਸ ਤੇ ਨਮਾਜ਼ ਪੜ੍ਹਦੇ ਹਨ); **ਬਨਵਾਰੀ**—ਹਰੀ; **ਮੀਰ**—ਮਾਲਕ; **ਮਹੀਪਤਿ**—ਧਰਤੀ ਦਾ ਪਤੀ; **ਕੁਦਰਤਿ**—ਤਾਕਤ; **ਮੇਕਾ**—ਇਕ; **ਸਮਾਲੀ**—ਮੈਂ ਸਿਮਰਾਂ ।

## ਟੀਕਾ

੧. ਹੇ ਪ੍ਰਭੂ, ਤੂੰ ਨੌਂ ਖੰਡ, ਸਤ ਦੀਪ, ਚੌਦਾਂ ਭਵਨ, ਤਿੰਨ ਲੋਕ, ਚਾਰ ਯੁਗ ਬਣਾ ਕੇ ਚਾਰ ਖਾਣੀਆਂ ਦੁਆਰਾ (ਸ੍ਰਿਸ਼ਟੀ ਰੂਪ) ਵੱਡੀ ਹਵੇਲੀ ਵਸਾ ਦਿਤੀ ਹੈ ।

੨. ਚਾਰੇ ਵੇਦ ਰੂਪ ਦੀਵੇ ਚਹੁ ਜੁਗਾਂ ਨੂੰ ਆਪਣੀ ਆਪਣੀ ਵਾਰੀ ਅਨੁਸਾਰ ਦਿਤੇ ਹਨ । ੧ ।

੩. ਹੇ ਮਿਹਰਵਾਨ, ਹੇ ਦੁਸ਼ਟਾਂ ਦੇ ਮਾਰਨ ਵਾਲੇ, ਹੇ ਮਾਇਆ ਦੇ ਮਾਲਕ ਪ੍ਰਭੂ, ਐਸੀ ਤੇਰੀ ਸਮਰਥਾ ਹੈ (ਕਿ ਹੈਰਾਨ ਹੋਈਦਾ ਹੈ) । ੧ । ਰਹਾਉ ।

੪. ਹਰ ਸਰੀਰ ਵਿਚ (ਅੱਗ) ਜੋਤ ਹੈ, ਇਹ ਅੱਗ ਤੇਰਾ ਲਸ਼ਕਰ ਬਣਾਂਦੀ ਹੈ ਤੇ (ਜੀਵ ਰੂਪ) ਧਰਮ ਰਾਜਾ (ਲਸ਼ਕਰ ਦੀ) ਸਰਦਾਰੀ ਕਰਦਾ ਹੈ (ਕਰਮਾਂ ਦਾ ਹਿਸਾਬ ਮੰਗਦਾ ਹੈ) ।

੫. ਧਰਤੀ ਤੇਰੀ ਦੇਗ ਹੈ ਜਿਸ ਤੋਂ ਇਕੋ ਵਾਰੀ (ਪਾਇਆ ਹੋਇਆ) ਸਭ ਕੁਝ ਮਿਲਦਾ ਹੈ ਤੇ ਤੇਰਾ ਬਣਾਇਆ ਹੋਇਆ ਭਾਗ (ਕਿਸਮਤ) ਭੰਡਾਰ ਵੰਡਣ ਵਾਲਾ ਹੈ । ੨ ।

੬. (ਇਤਨੇ ਭੰਡਾਰੇ ਦੇ ਬਾਵਜੂਦ) ਇਹ ਨਾਰਦ ਚਲਾਇਮਾਨ ਮਨ ਬੇਸਬਰਾ ਹੋ ਕੇ ਹੋਰ ਹੋਰ ਮੰਗਦਾ ਹੈ ਤੇ ਖੁਆਰੀ ਪੈਦਾ ਕਰਦਾ ਹੈ ।

੭. ਲੋਭ ਜੀਵ ਲਈ ਹਨੇਰਾ ਕੈਦਖਾਨਾ ਬਣਿਆ ਹੋਇਆ ਹੈ ਅਤੇ ਔਗੁਣ ਪੈਰਾਂ ਵਿਚ ਬੇੜੀ ਹਨ । ੩ ।

੮. ਉਸ (ਜੀਵ) ਦੀ ਪੂੰਜੀ ਇਹ ਹੈ ਕਿ ਇਸ ਨੂੰ ਰੋਜ਼ ਮੋਹਲਿਆਂ ਦੀ ਮਾਰ ਪੈਂਦੀ ਹੈ, ਇਸ ਦਾ ਕਮਾਇਆ ਪਾਪ ਇਸ ਦੀ ਕੋਤਵਾਲੀ ਕਰਦਾ ਹੈ ।

੯. ਜੇ ਤੈਨੂੰ ਭਾਵੇ ਤਾਂ ਜੀਵ ਚੰਗਾ ਬਣਾ ਦਿੰਦਾ ਹੈ, ਜੇ ਤੂੰ ਚਾਹੇਂ ਤਾਂ ਜੀਵ ਨੂੰ ਮੰਦਾ ਬਣਾ ਦਿੰਦਾ ਹੈ ਜਿਵੇਂ ਤੇਰੀ ਨਜ਼ਰ ਕਿਸੇ ਤੇ ਪੈਂਦੀ ਹੈ ਉਹ ਤਿਵੇਂ ਹੋ ਜਾਂਦਾ ਹੈ । ੪ ।

੧੦. (ਗੁਰੂ ਜੀ ਉਹ ਦੀ ਬੇਅੰਤ ਸ਼ਕਤੀ ਦਾ ਚਮਤਕਾਰਾ ਦੱਸਣ ਲਈ ਆਪਣੇ ਸਮੇਂ ਦੀ ਹਾਲਤ ਲੈਂਦੇ ਹਨ) ਵੇਖੋ, ਹੁਣ ਆਦਿ ਪੁਰਖ ਨੂੰ ਅੱਲਾ ਕਹਿਣ ਲਗ ਪਏ ਹਨ, ਹੁਣ ਸ਼ੇਖਾਂ ਦੀ ਅਮਲਦਾਰੀ ਹੋ ਗਈ ਹੈ ।

੧੧. ਦੇਵਤਿਆਂ ਤੇ ਮੰਦਰਾਂ ਨੂੰ ਵੀ ਹਾਕਮਾਂ ਨੇ ਟੈਕਸ ਲਾ ਦਿਤਾ ਹੈ, ਇਹੋ ਜਿਹਾ ਹੀ ਰਿਵਾਜ ਹੁਣ ਚਲ ਪਇਆ ਹੈ । ੫ ।

੧੨. ਕੂਜਾ, ਬਾਂਗ, ਨਿਮਾਜ਼ ਤੇ ਮੁਸਲਾ ਪਰਚਲਤ ਹੋ ਗਏ ਹਨ ਅਤੇ ਬਨਵਾਰੀ ਹਰੀ ਵੀ ਹੁਣ ਨੀਲੇ ਰੰਗ ਵਾਲਾ ਦਿਸਦਾ ਹੈ (ਪੂਜਾ ਕਰਨ ਵਾਲੇ ਨੀਲੇ ਬਸਤ੍ਰਾਂ ਵਿਚ ਹਨ ਮਾਨੋਂ ਰੱਬ ਨੀਲੇ ਬਸਤ੍ਰਾਂ ਵਾਲਾ ਹੈ) ।

੧੩. ਘਰ ਘਰ ਵਿਚ ਸਭ ਜੀਵਾਂ ਦੇ ਮੂੰਹੋਂ ਮੀਆਂ ਮੀਆਂ ਸੁਣੀਂਦਾ ਹੈ, ਜਿਵੇਂ ਹਰੀ ਦੀ ਬੋਲੀ ਹੀ ਬਦਲ ਗਈ ਹੈ । ੬ ।

੧੪. ਹੇ ਪ੍ਰਭੂ, ਜੇ ਤੂੰ ਸਾਡਾ ਮਾਲਕ ਧਰਤੀ ਦਾ ਪਤੀ (ਇਹੋ ਕੁਝ ਚਾਹੁੰਦਾ ਹੈਂ) ਤਾਂ ਸਾਡੀ ਕੀ ਸ਼ਕਤੀ ਹੈ ? (ਕਿ ਅਸੀਂ ਇਸ ਦੇ ਉਲਟ ਕੁਝ ਆਖੀਏ) ।

੧੫. ਚੌਹਾਂ ਕੂੰਟਾਂ ਦੇ ਜੀਵ ਤੇਰੇ ਅਗੇ ਹੀ ਸਦਾ ਸਿਰ ਨਿਵਾਂਦੇ ਰਹਿਣਗੇ, (ਜਿਵੇਂ ਅਜ ਅਸੀਂ ਨਿਵਾ ਰਹੇ ਹਾਂ) ਹਰ ਘਰ ਵਿਚ ਤੇਰੀ ਹੀ ਸਿਫਤ ਹੁੰਦੀ ਰਹੇਗੀ । ੭ ।

੧੬. ਤੀਰਥਾਂ ਦੇ ਇਸ਼ਨਾਨ, ਸਿਮ੍ਰਿਤੀਆਂ ਦੇ ਪਾਠ, ਪੁੰਨ, ਦਾਨ ਆਦਿਕ ਕਰਮ ਦਿਹਾੜੀ ਭਰ ਕੀਤਿਆਂ ਕੁਝ ਲਾਭ ਹੁੰਦਾ ਹੈ ?

੧੭. ਪਰ (ਨਾਨਕ) (ਉਸ ਦੇ ਮੁਕਾਬਲੇ ਵਿਚ) ਜੇ ਮੈਂ ਇਕ ਘੜੀ ਵੀ ਨਾਮ ਸਿਮਰ ਲਵਾਂ ਤਾਂ ਹਰੀ ਦੀ ਦਰਗਾਹ ਵਿਚ ਮੈਨੂੰ ਵਡਿਆਈ (ਮਾਨ) ਮਿਲ ਜਾਂਦੀ ਹੈ । ੮ । ੧ । ੮ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।

## ਰਾਗੁ ਸਾਰਗ ਮਹਲਾ ੧

### ਪਦੇ

੧. **ਅਪੁਨੇ ਠਾਕੁਰ ਕੀ ਹਉ ਚੇਰੀ ।**
੨. **ਚਰਨ ਗਹੇ ਜਗ ਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ।੧। ਰਹਾਉ ।**
੩. **ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ।**
੪. **ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ ।੧।**
੫. **ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ।**
੬. **ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ ।੨।**
੭. **ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ ।**
੮. **ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੋੁਕਾਨੀ ।੩।**
੯. **ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ ।**
੧੦. **ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ ।੪।੧।**

### ਪਦ-ਅਰਥ

**ਠਾਕੁਰ**—ਮਾਲਕ; **ਚੇਰੀ**—ਚੇਲੀ, ਸੇਵਕ; **ਗਹੇ**—ਪਕੜੇ; **ਨਿਬੇਰੀ**—ਮੁਕਾ ਦਿੱਤੀ; **ਹੀਨ**—ਕਮਜ਼ੋਰ; **ਹੋਛੀ ਮਤਿ**—ਫੋਕੀ ਮੱਤ, ਨਿਕੰਮੀ ਮੱਤ; **ਪੀਰ**—ਪੀੜ; **ਧੀਰੇ**—ਧੀਰਜ ਫੜਦਾ ਹੈ; **ਬੈਰਾਗਨਿ**—ਵੈਰਾਗ ਵਾਲੀ, ਜਗਤ ਦੇ ਝੂਠੇ ਸੰਬੰਧਾਂ ਤੋਂ ਬੇਲਾਗ; **ਸੁਰਤਿ**—ਸੋਝੀ, ਸਮਝ; **ਅਕੁਲ**—ਕੁਲ ਰਹਤ; **ਲਾਜੁ ਲੋੁਕਾਨੀ**—ਲੋਕ

ਲਾਜ; **ਭੂਰ**—ਭੂਤ, ਪਿਛਲੇ ਸਮੇਂ; **ਭਵਿਖ**—ਭਵਿਸ਼, ਆਉਣ ਵਾਲੇ ਸਮੇਂ; **ਭਤਾਰਾ**—ਪਤੀ ।

## ਟੀਕਾ

੧. ਮੈਂ ਹੁਣ ਆਪਣੇ ਮਾਲਕ ਪ੍ਰਭੂ ਦੀ ਸੇਵਕ ਬਣ ਗਈ ਹਾਂ ।

੨. ਉਸ ਜਗਤ ਦੇ ਜੀਵਨ ਪ੍ਰਭੂ ਦੇ ਮੈਂ ਚਰਨ ਪਕੜੇ ਹਨ ਤੇ ਆਪਣੀ ਹਉਮੈਂ ਮਾਰ ਕੇ ਮੁਕਾ ਦਿੱਤੀ ਹੈ । ੧ । ਰਹਾਉ ।

੩. ਉਹ ਪਰਮੇਸ਼ਰ ਜੀ ਪੂਰਨ ਹਨ, ਪੂਰਨ ਪ੍ਰਕਾਸ਼ ਹਨ, ਪ੍ਰੀਤਮ ਜੀ ਮੇਰੇ ਪ੍ਰਾਣ ਹਨ ।

੪. ਮੋਹਨ ਜੀ ਨੇ ਮੇਰਾ ਮਨ ਮੋਹ ਲਇਆ ਹੈ, ਮੇਰੇ ਮਨ ਨੇ ਉਸ ਨੂੰ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਸਮਝਿਆ ਹੈ । ੧ ।

੫. ਜਦੋਂ ਤੀਕ ਮੈਂ ਮਨਮੁਖ ਰਹੀ, ਮੈਂ ਕਮਜ਼ੋਰ ਰਹੀ, ਹੋਲੀ ਤੇ ਝੂਠੀ ਮੱਤ ਵਾਲੀ ਰਹੀ, ਮੇਰੇ ਮਨ, ਤਨ ਤੇ ਸਰੀਰ ਵਿਚ ਦੁਖ ਰਹਿਆ ।

੬. ਪਰ ਹੁਣ ਜਦੋਂ ਦੀ ਰੰਗੀਲੇ ਰਾਮ ਦੇ ਪ੍ਰੇਮ ਵਿਚ ਮਸਤ ਹੋਈ ਹਾਂ, ਨਾਮ ਜਪਦੀ ਦਾ ਮਨ ਧੀਰਜ ਵਾਲਾ ਹੋ ਗਇਆ ਹੈ । ੨ ।

੭. ਜਦੋਂ ਤੋਂ ਮੈਂ ਹਉਮੈਂ ਛੱਡ ਕੇ ਵੈਰਾਗ ਵਾਲੀ ਬਣ ਗਈ ਹਾਂ ਤਦ ਤੋਂ ਮੈਨੂੰ ਸੱਚੀ ਸਮਝ ਆ ਗਈ ਹੈ ।

੮. ਕੁਲ ਰਹਤ, ਮਾਇਆ ਤੋਂ ਬੇਲਾਗ ਹਰੀ ਨਾਲ ਮਨ ਪਤੀਜ ਗਇਆ ਹੈ ਅਤੇ ਲੋਕ-ਲਾਜ ਦੂਰ ਹੋ ਗਈ ਹੈ। ੩ ।

੯. ਹੇ ਮੇਰੇ ਪ੍ਰੀਤਮ, ਮੇਰੇ ਪ੍ਰਾਣਾਂ ਦੇ ਆਸਰੇ, ਪ੍ਰਭੂ, ਤੇਰੇ ਵਰਗਾ ਭੂਤ ਵਿਚ ਕੋਈ ਨਹੀਂ ਹੋਇਆ, ਨਾ ਹੀ ਭਵਿਖ ਵਿਚ ਹੋਵੇਗਾ ।

੧੦. (ਨਾਨਕ) ਜੋ ਜੀਵ-ਇਸਤ੍ਰੀ ਹਰੀ ਨਾਮ ਵਿਚ ਰੱਤੀ ਹੈ ਉਹ ਸੁਹਾਗਣ ਹੈ ਅਤੇ ਪ੍ਰਭੂ ਉਸ ਦਾ ਪਤੀ ਬਣਦਾ ਹੈ । ੪ । ੧ ।

## ੨

**੧. ਹਰਿ ਬਿਨੁ ਕਿਉ ਰਹੀਐ ਦੂਖੁ ਬਿਆਪੈ ।**

**੨. ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ । ੧ । ਰਹਾਉ ।**

**੩. ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ।**

੪. ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ।੧।
੫. ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ।
੬. ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ ।੨।
੭. ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ।
੮. ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ ।੩।
੯. ਆਇ ਨ ਜਾਵੈ ਨਾ ਦੁਖੁ ਪਾਵੈ ਨਾ ਦੁਖ ਦਰਦੁ ਸਰੀਰੇ ।
੧੦. ਨਾਨਕ ਪ੍ਰਭ ਤੇ ਸਹਜ ਸੁਹੇਲੀ ਪ੍ਰਭ ਦੇਖਤ ਹੀ ਮਨੁ ਧੀਰੇ ।੪।੨।

## ਪਦ-ਅਰਥ

**ਜਿਹਵਾ**—ਜੀਭ; **ਸੰਤਾਪੈ**—ਦੁਖ ਦਿੰਦਾ ਹੈ; **ਜਲ ਰਸਿ**—ਪਾਣੀ ਦੇ ਰਸ ਨਾਲ; **ਊਨਵਿ**—ਝੁਕ ਕੇ; **ਘਨਹਰੁ**—ਬਦਲ; **ਬੈਰਾਗੈ**—ਵੈਰਾਗ ਵਿਚ, ਪਿਆਰੇ ਦੇ ਹੁਲਾਰੇ ਵਿਚ; **ਤਰਵਰ**—ਬ੍ਰਿਛ; **ਬਿਰਖ**—ਬੈਲ; **ਬਿਹੰਗ**—ਪੰਛੀ; **ਭੁਇਅੰਗਮ**—ਸੱਪ; **ਕੁਚਿਲ**—ਗੰਦੀ; **ਕੁਲਖਨੀ**—ਭੈੜੇ ਲੱਛਣਾ ਵਾਲੀ; **ਸਹਜ**—ਸੁਭਾਵ; **ਤ੍ਰਿਪਤੀ**—ਰੱਜੀ; **ਸਹਜ ਸੁਹੇਲੀ**—ਸਹਜ ਸੁਖ ਵਾਲੀ ।

## ਟੀਕਾ

੧. ਹਰੀ ਦਰਸ਼ਨ ਬਿਨਾ ਕਿਵੇਂ ਸ਼ਾਂਤੀ ਆ ਸਕਦੀ ਹੈ ? ਸਗੋਂ ਦੁਖ ਵਿਆਪਦਾ ਹੈ ।

੨. ਜੀਭ ਵਿਚ ਸੁਆਦ ਨਹੀਂ ਹੁੰਦਾ, ਜੀਭ ਰਸ-ਹੀਣ ਫਿੱਕੀ ਹੁੰਦੀ ਹੈ—ਪ੍ਰਭੂ ਬਿਨਾਂ ਕਾਲ ਭੀ ਦੁਖ ਦਿੰਦਾ ਹੈ ।੧। ਰਹਾਉ ।

੩. ਜਦੋਂ ਤੀਕ ਜੀਵ-ਇਸਤ੍ਰੀ ਪ੍ਰੀਤਮ ਪ੍ਰਭੂ ਦਾ ਦਰਸ਼ਨ ਨਹੀਂ ਪਰਸਦੀ, ਤਦੋਂ ਤੀਕ ਭੁੱਖੀ ਪਿਆਸੀ ਹੀ ਰਹਿੰਦੀ ਹੈ ।

੪. ਪ੍ਰਭੂ ਦਰਸ਼ਨ ਦੇਖਦਿਆਂ ਹੀ ਉਸ ਦਾ ਮਨ ਪਤੀਜ ਜਾਂਦਾ ਹੈ ਅਤੇ ਉਹ ਇਉਂ ਖਿੜ ਜਾਂਦੀ ਹੈ ਜਿਵੇਂ ਪਾਣੀ ਦੇ ਰਸ ਨਾਲ ਕਮਲ ਖਿੜ ਪੈਂਦਾ ਹੈ ।੧।

੫. ਜਿਵੇਂ ਜਦੋਂ ਬੱਦਲ ਝੁਕ ਕੇ ਗੱਜਦਾ ਹੈ ਤੇ ਫਿਰ ਵਸਦਾ ਹੈ ਤਾਂ ਕੋਇਲ, ਮੋਰ ਪਿਆਰ ਦੇ ਹੁਲਾਰੇ ਵਿਚ ਆ ਜਾਂਦੇ ਹਨ (ਇਹ ਉਨ੍ਹਾਂ ਦੀ ਖੁਸ਼ੀ ਦਾ ਪ੍ਰਗਟਾਵਾ ਹੈ),

੬. ਅਤ ਬ੍ਰਿਛ, ਬੈਲ, ਪੰਛੀ, ਸੱਪ ਆਦਿ ਵੀ ਉਸੇ ਹੁਲਾਰੇ ਵਿਚ ਹੁੰਦੇ ਹਨ, ਤਿਵੇਂ ਜਿਸ ਦੇ ਘਰ ਪਤੀ ਹੈ ਉਹ ਇਸਤ੍ਰੀ (ਪ੍ਰੇਮ ਦੇ ਹੁਲਾਰੇ ਵਿਚ) ਸੁਹਾਗ ਮਾਣਦੀ ਹੈ । ੨ ।

੭. ਜਿਸ ਜੀਵ-ਇਸਤ੍ਰੀ ਨੇ ਪ੍ਰਭੂ-ਪਤੀ ਦੇ ਸੁਭਾਵ ਨੂੰ ਨਹੀਂ ਸਮਝਿਆ (ਕਿ ਉਹ ਸੱਚ, ਪ੍ਰੇਮ, ਦਇਆ ਆਦਿਕ ਦੇਵੀ ਗੁਣਾਂ ਦਾ ਮਾਲਕ ਹੈ) ਉਹ ਗੰਦੀ, ਕੋਝੀ ਭੈੜੀ ਮੱਤ ਤੇ ਭੈੜੇ ਲੱਛਣਾਂ ਵਾਲੀ ਹੀ ਰਹਿੰਦੀ ਹੈ (ਔਗੁਣਾਂ ਨਾਲ ਭਰੀ ਰਹਿੰਦੀ ਹੈ)

੮. ਜਿਸ ਦੀ ਜੀਭ ਹਰੀ-ਰਸ ਦੇ ਪ੍ਰੇਮ ਨਾਲ ਨਹੀਂ ਰੱਜੀ, ਉਹ ਖੋਟੀ ਮੱਤ ਦੇ ਕਾਰਣ ਦੁਖਾਂ ਵਿਚ ਪਈ ਰਹਿੰਦੀ ਹੈ । ੩ ।

੯. ਪਰ (ਦੂਜੇ ਪਾਸੇ) ਉਹ ਜੀਵ-ਇਸਤ੍ਰੀ ਨਾ ਆਵਾਗਵਨ ਵਿਚ ਰਹਿੰਦੀ ਹੈ, ਨਾ ਦੁਖ ਪਾਂਦੀ ਹੈ, ਨਾ ਉਸ ਦੇ ਸਰੀਰ ਨੂੰ ਕੋਈ ਦੁਖ-ਦਰਦ ਹੁੰਦਾ ਹੈ ।

੧੦. (ਨਾਨਕ) ਜੋ (ਸਹਜ ਵਿਚ ਅਪੜ ਕੇ) ਪ੍ਰਭੂ ਮਿਲਾਪ ਹਾਸਲ ਕਰ ਕੇ ਸਹਜ-ਸੁਖ ਵਾਲੀ ਹੋਈ ਹੈ, ਉਸ ਦਾ ਮਨ ਪ੍ਰਭੂ-ਦਰਸ਼ਨ ਨਾਲ ਹੀ ਧੀਰਜਵਾਨ ਰਹਿੰਦਾ ਹੈ । ੪ । ੨ ।

ੴ

**੧. ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ।**

**੨. ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ । ੧ । ਰਹਾਉ ।**

**੩. ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ ।**

**੪. ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ । ੧ ।**

**੫. ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ ।**

**੬. ਸਹਜਿ ਰਵੈ ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ ।੨।**

**੭. ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ।**

**੮. ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ । ੩ ।**

੯. ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ ।
੧੦. ਨਾਨਕ ਗੁਰਮੁਖਿ ਨਾਮੁ ਅਮੋਲਕੁ ਜੁਗਿ ਜੁਗਿ ਅੰਤਰਿ ਧਾਰੀ
।੪।੩।

## ਪਦ-ਅਰਥ

**ਇਨ ਬਿਧਿ**—ਇਸ ਤਰ੍ਹਾਂ; **ਕਾਮਣਿ**—ਹੇ ਜੀਵ ਇਸਤ੍ਰੀਏ; **ਸਹਸਾ**—ਭਰਮ; **ਚੁਕਾ**—ਦੂਰ ਹੋ ਜਾਂਦਾ ਹੈ; **ਅਭਿਮਾਨੁ**—ਹੰਕਾਰ; **ਹਿੰਸਾ**—ਹਿੰਸਾ (ਨਿਰਦੈਤਾ) **ਰਵੈ**—ਮਾਣਦੀ ਹੈ; **ਜਾਰਉ**—ਮੈਂ ਸਾੜ ਦੇਵਾਂ; **ਦੁਰੈ**—ਲੁਕਾਈ ।

## ਟੀਕਾ

੧. ਮੇਰਾ ਪਿਆਰਾ ਪ੍ਰਭੂ ਮੈਥੋਂ ਹੁਣ ਦੂਰ ਨਹੀਂ (ਮੇਰੇ ਅੰਦਰ ਵਸਦਾ ਹੈ) ।

੨. ਜਦੋਂ ਤੋਂ ਗੁਰੂ ਦੇ ਬਚਨ ਦੁਆਰਾ ਮੇਰਾ ਮਨ ਪਤੀਜ ਗਇਆ ਹੈ ਤਦੋਂ ਤੋਂ ਮੈਂ ਉਸ ਪ੍ਰਾਣਾਂ ਦੇ ਆਸਰੇ ਨੂੰ ਪਾ ਲਇਆ ਹੈ । ੧ । ਰਹਾਉ ।

੩. ਹੇ ਕਾਮਣਿ (ਜੀਵ ਇਸਤ੍ਰੀਏ) ਇਸ ਤਰ੍ਹਾਂ ਹਰੀ ਵਰ ਨੂੰ ਮਿਲੀਦਾ ਹੈ, ਤੇ ਇਸ ਤਰ੍ਹਾਂ ਹੀ ਜੀਵ-ਇਸਤ੍ਰੀ ਪਤੀ-ਪ੍ਰਭੂ ਨੂੰ ਪਿਆਰੀ ਹੋ ਕੇ ਸੁਹਾਗ (ਦਾ ਆਨੰਦ) ਮਾਣਦੀ ਹੈ ।

੪. ਜਿਸ ਨੇ ਗੁਰਮਤ ਅਨੁਸਾਰ ਬਾਣੀ ਦੁਆਰਾ ਵਿਚਾਰ ਕੀਤੀ ਹੈ ਉਸ ਦਾ ਜ਼ਾਤ ਪਾਤ, ਵਰਨ ਜਾਂ ਖ਼ਾਨਦਾਨ ਦਾ ਭਰਮ ਦੂਰ ਹੋ ਜਾਂਦਾ ਹੈ । ੧ ।

੫. ਜਿਸ ਦੇ ਮਨ ਦੀ ਨਿਸ਼ਾ ਹੋ ਜਾਂਦੀ ਹੈ, ਉਸ ਨੂੰ ਹੰਕਾਰ ਨਹੀਂ ਹੁੰਦਾ, ਉਸ ਨੂੰ ਹਿੰਸਾ (ਨਿਰਦੈਤਾ) ਤੇ ਲਾਲਚ ਵੀ ਭੁਲ ਜਾਂਦੇ ਹਨ ।

੬. ਪਤੀ ਜੀ (ਸੁਹਾਗਣ) ਇਸਤ੍ਰੀ ਆਪਣੇ ਹਰੀ-ਵਰ ਨੂੰ ਸਹਜ ਵਿਚ ਅਪੜ ਕੇ ਮਾਣਦੀ ਹੈ, ਗੁਰੂ ਦੁਆਰਾ ਉਹ ਆਪਣੇ ਆਪ ਨੂੰ ਪ੍ਰਭੂ ਦੇ ਪ੍ਰੇਮ ਵਿਚ ਸਵਾਰਦੀ ਹੈ । ੨ ।

੭. ਮੈਂ ਪਰਿਵਾਰ ਤੇ ਸੰਬੰਧੀਆਂ ਦੀ ਐਸੀ ਪ੍ਰੀਤ ਨੂੰ ਸਾੜ ਦੇਵਾਂ ਜੋ ਮਾਇਆ ਦੇ ਮੋਹ ਦਾ ਨਿਰਾ ਖਿਲਾਰਾ ਹੀ ਹੋ ਕੇ ਰਹਿ ਜਾਂਦਾ ਹੈ ।

੮. ਜਿਸ ਦੇ ਅੰਦਰ ਹਰੀ-ਪ੍ਰੇਮ ਦਾ ਸੁਆਦ ਨਹੀਂ, ਉਸ ਦੇ ਕਰਮ ਦੁਬਿਧਾ ਵਾਲੇ ਹੁੰਦੇ ਹਨ ਤੇ ਇਸ ਲਈ ਬੇਕਾਰ (ਨਿਕੰਮੇ) ਹੁੰਦੇ ਹਨ । ੩ ।

੯. ਜਿਸ ਦੇ ਅੰਦਰ ਹਿਤ ਦਾ ਪਦਾਰਥ, ਭਾਵ ਪ੍ਰੇਮ ਪਦਾਰਥ ਹੈ, ਉਹ ਲੁਕਦੀ ਨਹੀਂ, ਭਾਵ ਗੁੱਝੀ ਨਹੀਂ ਰਹਿੰਦੀ ।

੧੦. (ਨਾਨਕ) ਉਸ ਪਾਸ ਗੁਰੂ ਪਾਸੋਂ ਮਿਲਿਆ ਅਮੋਲਕ ਨਾਮ ਹੁੰਦਾ ਹੈ । ਉਸ ਨੂੰ ਉਹ ਸਦਾ ਆਪਣੇ ਅੰਦਰ ਵਸਾਂਦੀ ਹੈ । ੪ । ੩ ।

## ਰਾਗੁ ਸਾਰਗ ਮਹਲਾ ੧ ਅਸਟਪਦੀਆ

੧

੧. ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ।
੨. ਜੈ ਜਗਦੀਸ ਤੇਰਾ ਜਸੁ ਜਾਚਉ ਮੈ ਹਰਿ ਬਿਨੁ ਰਹਨੁ ਨ ਜਾਈ । ੧ । ਰਹਾਉ ।
੩. ਹਰਿ ਕੀ ਪਿਆਸ ਪਿਆਸੀ ਕਾਮਨਿ ਦੇਖਉ ਰੈਨਿ ਸਬਾਈ ।
੪. ਸ੍ਰੀਧਰ ਨਾਥ ਮੇਰਾ ਮਨੁ ਲੀਨਾ ਪ੍ਰਭੁ ਜਾਨੈ ਪੀਰ ਪਰਾਈ । ੧ ।
੫. ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਂਈ ।
੬. ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ । ੨ ।
੭. ਐਸੀ ਰਵਤ ਰਵਹੁ ਮਨ ਮੇਰੇ ਹਰਿ ਚਰਣੀ ਚਿਤੁ ਲਾਈ ।
੮. ਬਿਸਮ ਭਏ ਗੁਣ ਗਾਇ ਮਨੋਹਰ ਨਿਰਭਉ ਸਹਜਿ ਸਮਾਈ ।੩।
੯. ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ।
੧੦. ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ।
੧੧. ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ ।
੧੨. ਜਬ ਕੀ ਉਪਜੀ ਤਬ ਕੀ ਤੈਸੀ ਰੰਗੁਲ ਭਈ ਮਨਿ ਭਾਈ ।੫।
੧੩. ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ।
੧੪. ਗੁਰ ਕੈ ਸਬਦਿ ਰਤਾ ਬੈਰਾਗੀ ਨਿਜਘਰਿ ਤਾੜੀ ਲਾਈ । ੬ ।
੧੫. ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜਘਰਿ ਤਤੁ ਗੁਸਾਂਈ ।
੧੬. ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ।੭।
੧੭. ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿ ਆਈ ।
੧੮. ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ । ।੮।੧।

### ਪਦ-ਅਰਥ

**ਜੈ**—ਜੈ ਹੋਵੇ; **ਜਗਦੀਸ**—ਹੇ ਜਗਦੀਸ਼, ਜਗਤ ਦੇ ਮਾਲਕ; **ਜਾਚਉ**—ਮੰਗਦੀ ਹਾਂ; **ਕਾਮਨਿ**—ਇਸਤ੍ਰੀ; **ਸ੍ਰੀਧਰ**—ਲੱਛਮੀ ਦਾ ਆਸਰਾ, ਵਿਸ਼ਨੂੰ (ਹਰੀ);

**ਗਣਤ**—ਗਿਣਤੀਆਂ, ਝੋਰੇ, ਫਿਕਰ, ਚਿੰਤਾ; **ਰਵਤੁ ਰਵਹੁ**—ਸਿਮਰਨ ਸਿਮਰੋ; **ਬਿਸਮ**—ਵਿਸਮਾਦ, ਆਨੰਦਿਤ; **ਧੁਨਿ**—ਧੁਨ, ਲਗਨ; **ਸਜਨੀ**—ਹੇ ਸਖੀ; **ਦੂਤ**—ਕਾਮਾਦਿਕ ਦੂਤ; **ਰੰਗੁਲ**—ਰੰਗੀ ਗਈ; **ਨਿਜਘਰਿ**—ਆਪਣੇ ਅਸਲੀ ਘਰ ਹਰੀ ਦੀ ਹਜ਼ੂਰੀ; **ਸਨਕ ਸਨਾਦਿ**—ਸਨਕ ਸਨੰਦਨ ਆਦਿ ਬ੍ਰਹਮਾ ਦੇ ਪੁੱਤਰ ।

## ਟੀਕਾ

੧. ਹੇ ਮੇਰੀ ਮਾਂ, ਹਰੀ ਤੋਂ ਬਿਨਾਂ ਮੈਂ ਹੁਣ ਕਿਵੇਂ ਜੀ ਸਕਦੀ ਹਾਂ ?

੨. ਹੇ ਜਗਤ ਦੇ ਮਾਲਕ ਹਰੀ, ਤੇਰੀ ਜੈ ਹੋਵੇ; ਮੈਂ ਹੁਣ ਤੇਰੀ ਸਿਫਤ ਸਾਲਾਹ ਹੀ ਮੰਗਦੀ ਹਾਂ ਕਿਉਂਕਿ ਮੈਂ ਹਰੀ ਤੋਂ ਬਿਨਾਂ ਰਹਿ ਨਹੀਂ ਸਕਦੀ । ੧ । ਰਹਾਉ ।

੩. ਮੈਨੂੰ ਹਰੀ (ਦੇ ਮੇਲ) ਦੀ ਪਿਆਸ ਹੈ ਜਿਵੇਂ ਇਸਤ੍ਰੀ ਨੂੰ (ਪਤੀ ਦੀ) ਹੁੰਦੀ ਹੈ, ਮੈਂ ਸਾਰੀ ਰਾਤ (ਉਮਰ) ਉਸ ਦੀ ਉਡੀਕ ਕੀਤੀ ਹੈ ।

੪. ਸ੍ਰੀਧਰ ਨਾਥ ਪ੍ਰਭੂ ਨੇ ਮੇਰਾ ਮਨ ਆਪਣੀ ਵਲ ਖਿੱਚ ਲਇਆ ਹੈ, ਉਹ ਪ੍ਰਭੂ ਹੀ ਕਿਸੇ ਦੂਜੇ ਦੀ (ਮੇਰੀ) ਪੀੜ ਨੂੰ ਸਮਝਦਾ ਹੈ (ਮੇਰੇ ਦਿਲ ਦੀ ਮੌਜੂਦਾ ਹਾਲਤ ਉਹੋ ਹੀ ਜਾਣਦਾ ਹੈ) । ੧ ।

੫. ਹਰੀ ਤੋਂ ਬਿਨਾਂ ਮੇਰੇ ਸਰੀਰ ਵਿਚ ਝੋਰੇ ਹਨ, ਵਿਛੋੜੇ ਦੀ ਦਰਦ ਹੈ, (ਮੈਂ ਜਾਣਦੀ ਹਾਂ ਕਿ) ਪ੍ਰਭੂ ਗੁਰੂ ਸ਼ਬਦ ਦੁਆਰਾ ਮਿਲਦਾ ਹੈ ।

੬. ਹੇ ਹਰਿ ਜੀ, ਮੇਰੇ ਤੇ ਦਇਆਲ ਹੋਵੋ ਅਤੇ ਕਿਰਪਾ ਕਰੋ ਤਾਂ ਜੋ ਮੈਂ ਤੇਰੇ ਵਿਚ ਹੀ ਸਦਾ ਲੀਨ ਰਹਾਂ । ੨ ।

੭. ਹੇ ਮੇਰੇ ਮਨ, ਹਰੀ ਚਰਨਾਂ ਵਿਚ ਚਿਤ ਲਾ ਕੇ ਅਜਿਹਾ ਸਿਮਰਨ ਸਿਮਰੋ (ਜਿਵੇਂ ਕਈ ਉਸ ਦੇ ਪਿਆਰੇ ਸਿਮਰਦੇ ਹਨ) ।

੮. ਉਹ ਮਨ-ਮੋਹਣੇ ਹਰੀ ਦੇ ਗੁਣ ਗਾ ਕੇ ਆਨੰਦਿਤ ਹੋ ਗਏ ਹਨ ਅਤੇ ਸਹਜ ਵਿਚ ਅਪੜ ਕੇ ਨਿਰਭਉ ਹੋ ਗਏ ਹਨ । ੩ ।

੯. ਜੇ ਹਿਰਦੇ ਵਿਚ ਨਾਮ ਵਸ ਜਾਏ ਤੇ ਜੇ ਇਸ ਨਾਮ ਦੀ ਧੁਨੀ ਐਸੀ ਪੱਕੀ ਹੋ ਜਾਏ ਕਿ ਇਹ ਘਟੇ ਨਾ (ਲਗਾਤਾਰ ਹੀ ਰਹੇ) ਤਾਂ ਇਸ ਦਾ ਮੁਲ ਨਹੀਂ ਪੈ ਸਕਦਾ ।

੧੦. ਨਾਮ ਤੋਂ ਬਿਨਾਂ ਸਭ ਕੰਗਾਲ ਹਨ, ਗੁਰੂ ਨੇ ਮੈਨੂੰ ਸਮਝਾ ਦਿਤਾ ਹੈ । ੪ ।

੧੧. ਹੇ ਸਖੀ, ਸੁਣ, ਜਦੋਂ ਦੇ ਹਰੀ ਪ੍ਰੀਤਮ ਮੇਰੇ ਪ੍ਰਾਣ ਹੋ ਗਏ ਹਨ, ਕਾਮਾਦਿਕ ਦੂਤ ਜ਼ਹਿਰ ਖਾ ਮੋਏ ਹਨ, ਭਾਵ ਖਤਮ ਹੋ ਗਏ ਹਨ ।

੧੨. ਜਿੰਨੀ ਪ੍ਰੀਤ ਮੇਰੇ ਮਨ ਵਿਚ ਕਿਸੇ ਸਮੇਂ ਪੈਦਾ ਹੋਈ ਸੀ, ਉਤਨੀ ਹੀ ਹੁਣ ਤਕ ਰਹੀ ਹੈ (ਘਟੀ ਨਹੀਂ) ਮੈਂ ਪਿਆਰੇ ਦੇ ਪਿਆਰ ਵਿਚ ਰੰਗੀ ਰਹਿੰਦੀ ਹਾਂ । ੫ ।

੧੩. ਮੇਰੀ ਸੁਤੇ ਸਿਧ ਉਸ ਪ੍ਰਭੂ ਵਿਚ ਹਰ ਵੇਲੇ ਲਿਵ ਲਗੀ ਰਹਿੰਦੀ ਹੈ, ਉਸ ਦੇ ਗੁਣ ਗਾ ਕੇ ਮੈਂ ਜੀਂਦੀ ਹਾਂ ।

੧੪. ਗੁਰੂ-ਸ਼ਬਦ ਵਿਚ ਰੰਗੀਜ ਕੇ ਮੇਰਾ ਮਨ ਪ੍ਰਭੂ-ਪ੍ਰੇਮੀ ਬਣ ਗਇਆ ਹੈ ਤੇ ਆਪਣੇ ਸਰੂਪ ਵਿਚ ਸੁਰਤ ਜੋੜੀ ਰਖਦਾ ਹੈ । ੬ ।

੧੫. ਸੁਧ ਉਚੇ ਰਸ ਵਾਲਾ ਨਾਮ ਮੈਨੂੰ ਮਿੱਠਾ ਲਗਾ ਹੈ ਜਿਸ ਦੁਆਰਾ ਮੈਂ ਆਪਣੇ ਸਰੂਪ ਅੰਦਰ ਹੀ ਅਸਲੀਅਤ ਰੂਪ ਮਾਲਕ ਨੂੰ ਪ੍ਰਾਪਤ ਕਰ ਲਵਾਂਗੀ ।

੧੬. ਹੇ ਪ੍ਰਭੂ, ਐਸੀ ਗੁਰੂ ਦੀ ਸ਼ਿਖਿਆ ਮੈਨੂੰ ਮਿਲੀ ਹੈ ਕਿ ਜਿਥੇ ਤੂੰ ਮੇਰੇ ਮਨ ਨੂੰ ਰਖਿਆ ਹੈ ਉਥੇ ਹੀ ਇਹ ਟਿਕ ਗਇਆ ਹੈ । ੭ ।

੧੭. (ਮੈਨੂੰ ਪਤਾ ਹੈ ਕਿ) ਸਨਕ ਸਨੰਦਨ ਆਦਿ ਬ੍ਰਹਮਾ ਦੇ ਪੁੱਤਰ ਅਤੇ ਬ੍ਰਹਮਾ, ਇੰਦ੍ਰ ਆਦਿ ਸਭ ਹਰੀ ਦੀ ਭਗਤੀ ਵਿਚ ਲਗੇ ਸਨ ਜਿਸ ਨਾਲ ਉਨ੍ਹਾਂ ਦਾ ਹਰੀ ਨਾਲ ਮੇਲ ਹੋਇਆ ਸੀ (ਮੇਰਾ ਵੀ ਹੋਵੇਗਾ ਕਿਉਂਕਿ)

੧੮. (ਨਾਨਕ) ਮੈਂ ਵੀ ਹਰੀ ਬਿਨਾਂ ਘੜੀ ਭਰ ਜੀ ਨਹੀਂ ਸਕਦੀ । ਹਰੀ ਨਾਮ ਹੀ ਮੇਰੀ ਵਡਿਆਈ ਦਾ ਕਾਰਨ ਬਣੇਗਾ । ੮ । ੧ ।

੨

**੧. ਹਰਿ ਬਿਨੁ ਕਿਉ ਧੀਰੈ ਮਨੁ ਮੇਰਾ ।**

**੨. ਕੋਟਿ ਕਲਪ ਕੇ ਦੂਖ ਬਿਨਾਸਨ ਸਾਚੁ ਦ੍ਰਿੜਾਇ ਨਿਬੇਰਾ । ੧ । । ਰਹਾਉ ।**

**੩. ਕ੍ਰੋਧੁ ਨਿਵਾਰਿ ਜਲੇ ਹਉ ਮਮਤਾ ਪ੍ਰੇਮੁ ਸਦਾ ਨਉਰੰਗੀ ।**

**੪. ਅਨ ਭਉ ਬਿਸਰਿ ਗਏ ਪ੍ਰਭੁ ਜਾਚਿਆ ਹਰਿ ਨਿਰਮਾਇਲੁ ਸੰਗੀ । ੧ ।**

**੫. ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ ਏਕ ਸਬਦਿ ਲਿਵ ਲਾਗੀ ।**

**੬. ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ ਹਰਿ ਮੇਲਿ ਲਏ ਬਡਭਾਗੀ । । ੨ ।**

**੭. ਅਭਰਤ ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ ।**

**੮. ਮਨ ਰਤਿ ਨਾਮਿ ਰਤੇ ਨਿਹਕੇਵਲ ਆਦਿ ਜੁਗਾਦਿ ਦਇਆਲਾ । । ੩ ।**

੯. ਮੋਹਨਿ ਮੋਹਿ ਲੀਆ ਮਨੁ ਮੋਰਾ ਬਡੈ ਭਾਗ ਲਿਵ ਲਾਗੀ ।
੧੦. ਸਾਚੁ ਬੀਚਾਰਿ ਕਿਲਵਿਖ ਦੁਖ ਕਾਟੇ ਮਨੁ ਨਿਰਮਲੁ ਅਨਰਾਗੀ । ੪
੧੧. ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ ।
੧੨. ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ । ।੫।
੧੩. ਮਨੂਆ ਮਾਰਿ ਨਿਰਮਲ ਪਦੁ ਚੀਨਿਆ ਹਰਿ ਰਸ ਰਤੇ ਅਧਿਕਾਈ ।
੧੪. ਏਕਸ ਬਿਨੁ ਮੈ ਅਵਰੁ ਨ ਜਾਨਾਂ ਸਤਿਗੁਰਿ ਬੂਝ ਬੁਝਾਈ । ੬ ।
੧੫. ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ ।
੧੬. ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ । ੭ ।
੧੭. ਗੁਰ ਪਰਸਾਦੀ ਅਕਥਉ ਕਥੀਐ ਕਹਉ ਕਹਾਵੈ ਸੋਈ ।
੧੮. ਨਾਨਕ ਦੀਨ ਦਇਆਲ ਹਮਾਰੇ ਅਵਰੁ ਨ ਜਾਨਿਆ ਕੋਈ । ।੮।੨।

## ਪਦ-ਅਰਥ

**ਕਲਪ**—ਚਾਰ ਜੁਗਾਂ ਦਾ ਸਮਾਂ; **ਨਿਵਾਰਿ**—ਦੂਰ ਕਰ ਕੇ; **ਅਨ ਭਉ**—ਹੋਰ ਡਰ, ਰੱਬ ਤੋਂ ਬਿਨਾਂ ਹੋਰਨਾਂ ਦੇ ਡਰ; **ਨਿਰਮਾਇਲੁ**—ਨਿਰਮਲ; **ਭਉ ਭੰਜਨੁ**—ਡਰ ਦੂਰ ਕਰਨ ਵਾਲਾ; **ਤ੍ਰਿਖਾ ਨਿਵਾਰੀ**—ਪਿਆਸ ਦੂਰ ਕੀਤੀ; **ਅਭਰਤ**—ਨਾ ਭਰੇ ਹੋਏ, ਖਾਲੀ; **ਸੁਭਰ**—ਨਕਾ ਨਕ ਭਰੇ ਹੋਏ; **ਨਿਹਾਲਾ**—ਵੇਖਿਆ ਹੈ; **ਨਿਹਕੇਵਲ**—ਸ਼ੁੱਧ (ਹਰੀ); **ਕਿਲਵਿਖ**—ਪਾਪ; **ਅਨਰਾਗੀ**—ਅਨੁਰਾਗੀ, ਪ੍ਰੇਮੀ; **ਗਹਿਰ ਗੰਭੀਰ**—ਡੂੰਘੇ ਸੁਭਾ ਵਾਲਾ; **ਰਤਨਾਗਰ**—ਰਤਨਾਂ ਦੀ ਖਾਣ; **ਅਨਪੂਜਾ**—ਹੋਰ ਕਿਸੇ ਦੀ ਪੂਜਾ; **ਚੀਨਿਆ**—ਸਮਝਿਆ; **ਅਧਿਕਾਈ**—ਬਹੁਤੇ; **ਅਗੋਚਰੁ**—ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ; **ਅਨਾਥੁ**—ਜਿਸ ਦੇ ਉਤੇ ਕੋਈ ਹੋਰ ਮਾਲਕ ਨਹੀਂ ।

## ਟੀਕਾ

੧. ਮੇਰਾ ਮਨ ਹੁਣ ਹਰੀ ਬਿਨਾਂ ਕਿਵੇਂ ਧੀਰਜ ਫੜ ਸਕਦਾ ਹੈ ?

੨. ਉਹ ਮੇਰਾ ਹਰੀ ਜੀਵਾਂ ਦੇ ਕਰੋੜਾਂ ਯੁਗਾਂ ਦੇ ਦੁਖ ਦੂਰ ਕਰਨ ਵਾਲਾ ਹੈ ਕਿਉਂਕਿ ਉਹ ਸੱਚ ਦ੍ਰਿੜ੍ਹ ਕਰਾ ਕੇ ਸਭ (ਦੁਖਾਂ ਨੂੰ) ਖਤਮ ਕਰ ਦਿੰਦਾ ਹੈ ।੧। ਰਹਾਉ ।

੩. ਮੈਂ ਕ੍ਰੋਧ ਦੂਰ ਕਰ ਲਇਆ ਹੈ, ਮੈਂ ਮੇਰੀ ਦੇ ਭਾਵ ਮੇਰੇ ਅੰਦਰੋਂ ਸੜ ਗਏ ਹਨ, ਪ੍ਰਭੂ ਦਾ ਪ੍ਰੇਮ ਸਦਾ ਮੇਰੇ ਅੰਦਰ ਨਵਾਂ-ਨਰੋਆ ਰਹਿੰਦਾ ਹੈ ।

੪. ਜਦੋਂ ਤੋਂ ਮੈਂ ਪ੍ਰਭੂ ਨੂੰ ਹੀ ਮੰਗਿਆ ਹੈ ਓਦੋਂ ਤੋਂ ਰੱਬ ਤੋਂ ਬਿਨਾਂ ਮੇਰੇ ਹੋਰ ਸਾਰੇ ਡਰ ਵਿਸਰ ਗਏ ਹਨ, ਕਿਉਂਕਿ ਸੁਧ ਸਰੂਪ ਹਰੀ ਮੇਰੇ ਅੰਗ-ਸੰਗ ਰਹਿੰਦਾ ਹੈ । ੧ ।

੫. ਜਿਸ ਕਿਸੇ ਦੀ ਵੀ ਹਰੀ-ਸ਼ਬਦ ਵਿਚ ਲਿਵ ਜੁੜੀ ਹੈ, ਉਸ ਨੇ ਭਟਕਣ ਵਾਲੀ ਮੱਤ ਦੂਰ ਕਰ ਕੇ ਸਭ ਡਰ ਦੂਰ ਕਰਨ ਵਾਲੇ ਹਰੀ ਨੂੰ ਪਾਇਆ ਹੈ ।

੬. ਜਿਸ ਕਿਸੇ ਵਡਭਾਗੀ ਨੇ ਹਰੀ-ਨਾਮ ਰਸ ਚੱਖ ਕੇ ਆਪਣੀ ਪਿਆਸ ਦੂਰ ਕਰ ਲਈ ਹੈ, ਉਸ ਨੂੰ ਹਰੀ ਆਪਣੇ ਨਾਲ ਮੇਲ ਲੈਂਦਾ ਹੈ । ੨ ।

੭. ਖਾਲੀ ਹਿਰਦੇ ਰੂਪ ਸਰੋਵਰ ਨਾਮ-ਜਲ ਨਾਲ ਸਿੰਜੇ ਜਾ ਕੇ ਨਕਾ ਨਕ ਭਰੇ ਗਏ ਹਨ ਉਨ੍ਹਾਂ ਗੁਰੂ ਦੀ ਸਿਖਿਆ ਦੁਆਰਾ ਸੱਚ ਨੂੰ ਵੇਖ ਲਇਆ ਹੈ ।

੮. ਉਨ੍ਹਾਂ ਦੇ ਮਨ ਨਾਮ ਵਿਚ ਰੱਤੇ ਜਾ ਕੇ ਸੁਧ ਸਰੂਪ ਹਰੀ ਵਿਚ ਰੰਗੇ ਗਏ ਹਨ, ਜੋ ਸਦਾ ਤੋਂ ਦਇਆਲੂ ਚਲਾ ਆਇਆ ਹੈ । ੩ ।

੯. (ਅਜੇਹੇ) ਹਰੀ ਮੋਹਨ ਨੇ ਮੇਰਾ ਮਨ ਮੋਹ ਲਇਆ ਹੈ, ਮੇਰੇ ਧੰਨਭਾਗ ਹਨ ਕਿ ਮੇਰੀ ਵੀ ਲਿਵ ਉਸ ਵਿਚ ਲਗੀ ਹੈ ।

੧੦. ਸੱਚ ਨੂੰ ਵਿਚਾਰ ਕੇ ਪਾਪ ਤੇ ਦੁਖ ਕਟੇ ਗਏ ਹਨ ਅਤੇ ਮਨ ਨਿਰਮਲ ਹੋ ਗਇਆ ਹੈ ਅਤੇ ਪ੍ਰਭੂ-ਪ੍ਰੇਮੀ ਬਣ ਗਇਆ ਹੈ । ੪ ।

੧੧. ਹਰੀ ਡੂੰਘੇ ਸੁਭਾ ਵਾਲਾ ਹੈ, ਗੁਣ ਰੂਪੀ ਰਤਨਾਂ ਦੀ ਖਾਣ ਹੈ; ਇਸ ਲਈ ਮੈਂ ਹੋਰ ਕਿਸੇ ਦੀ ਪੂਜਾ ਨਹੀਂ ਕਰਦਾ ।

੧੨. ਗੁਰ ਸ਼ਬਦ ਨੂੰ ਵਿਚਾਰ ਕੇ ਭਰਮ ਤੇ ਭੈ ਦੂਰ ਕਰਨ ਵਾਲੇ ਹਰੀ ਨੂੰ ਹੀ ਪਛਾਣਿਆ ਹੈ ਅਤੇ ਹੋਰ ਕਿਸੇ ਨੂੰ ਨਹੀਂ ਜਾਣਿਆ । ੫ ।

੧੩. ਮਨ ਨੂੰ ਮਾਰ ਕੇ ਮੈਂ ਨਿਰਮਲ ਪਦ ਸਮਝਿਆ ਹੈ ਅਤੇ ਹੋਰ ਵਧੇਰੇ ਹਰੀ ਰਸ ਵਿਚ ਰੰਗਿਆ ਗਇਆ ਹਾਂ ।

੧੪. ਇਕ ਪ੍ਰਭੂ ਤੋਂ ਬਿਨਾਂ ਮੈਂ ਕਿਸੇ ਹੋਰ ਨੂੰ ਨਹੀਂ ਜਾਣਦਾ, ਸਤਿਗੁਰੂ ਨੇ ਮੈਨੂੰ ਠੀਕ ਸੋਝੀ ਦਿਤੀ ਹੈ । ੬ ।

੧੫. ਉਹ ਅਗਮ ਹੈ, ਉਹ ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਉਸ ਦੇ ਉਤੇ ਕੋਈ ਹੋਰ ਮਾਲਕ ਨਹੀਂ ਹੈ, ਉਹ ਜੋ ਜੂਨਾਂ ਵਿਚ ਨਹੀਂ ਆਉਂਦਾ-ਗੁਰੂ ਦੀ ਸਿਖਿਆ ਨਾਲ ਮੈਂ ਉਸ ਇਕ ਨੂੰ ਹੀ ਜਾਣਿਆ ਹੈ ।

੧੬. ਮੇਰੇ (ਹਿਰਦੇ ਦੇ ਸਰੋਵਰ) ਨਾਮ ਰਸ ਨਾਲ ਨਕੋ ਨਕ ਭਰ ਗਏ ਹਨ, ਮਨ ਡੋਲਦਾ ਨਹੀਂ ਹੈ, ਅੰਦਰੋਂ ਹੀ ਮਨ ਦੁਆਰਾ ਮਨ ਪਤੀਜ ਗਇਆ ਹੈ ।

੧੭. ਹੁਣ ਗੁਰੂ ਦੀ ਕਿਰਪਾ ਨਾਲ ਅਕੱਥ ਪ੍ਰਭੂ ਨੂੰ ਹੀ ਕਥੀਦਾ ਹੈ ਹੁਣ ਜੋ ਉਹ ਕਹਾਉਂਦਾ ਹੈ, ਉਹੋ ਮੈਂ ਕਹਿੰਦਾ ਹਾਂ,

੧੮. (ਨਾਨਕ) ਹੇ ਮੇਰੇ ਦੀਨ ਦਇਆਲ ਪ੍ਰਭੂ, ਮੈਂ ਤੈਥੋਂ ਬਿਨਾ ਕਿਸੇ ਹੋਰ ਨੂੰ ਨਹੀਂ ਪਛਾਣਦਾ । ੮ । ੨ ।

## ਸਾਰੰਗ ਕੀ ਵਾਰ ਵਿਚੋਂ

### ਮਹਲਾ ੧

੧. **ਨ ਭੀਜੈ ਰਾਗੀ ਨਾਦੀ ਬੇਦਿ ।**
੨. **ਨ ਭੀਜੈ ਸੁਰਤੀ ਗਿਆਨੀ ਜੋਗਿ ।**
੩. **ਨ ਭੀਜੈ ਸੋਗੀ ਕੀਤੈ ਰੋਜਿ ।**
੪. **ਨ ਭੀਜੈ ਰੂਪੀ ਮਾਲੀ ਰੰਗਿ ।**
੫. **ਨ ਭੀਜੈ ਤੀਰਥਿ ਭਵਿਐ ਨੰਗਿ ।**
੬. **ਨ ਭੀਜੈ ਦਾਂਤੀ ਕੀਤੈ ਪੁੰਨਿ ।**
੭. **ਨ ਭੀਜੈ ਬਾਹਰਿ ਬੈਠਿਆ ਸੁੰਨਿ ।**
੮. **ਨ ਭੀਜੈ ਭੇੜਿ ਮਰਹਿ ਭਿੜਿ ਸੂਰ ।**
੯. **ਨ ਭੀਜੈ ਕੇਤੇ ਹੋਵਹਿ ਧੂੜ ।**
੧੦. **ਲੇਖਾ ਲਿਖੀਐ ਮਨ ਕੈ ਭਾਇ ।**
੧੧. **ਨਾਨਕ ਭੀਜੈ ਸਾਚੈ ਨਾਇ ।**

### ਪਦ-ਅਰਥ

**ਭੀਜੈ**—ਭਿਜਦਾ, ਪ੍ਰਸੰਨ ਹੁੰਦਾ; **ਸੁਰਤੀ**—ਸੁਰਤ ਲਾਣ, ਸਮਾਧੀ ਲਾਣ; **ਰੋਜਿ**—ਰੋਜ਼, ਨਿਤ; **ਮਾਲ**—ਮਾਲ ਧਨ; **ਰੰਗਿ**—ਰੰਗ ਤਮਾਸ਼ਿਆਂ ਵਿਚ; **ਸੁੰਨਿ**—ਅਫੁਰ ਸਮਾਧੀ ਵਿਚ; **ਭੇੜਿ**—ਭੇੜ ਵਿਚ, ਜੰਗ ਵਿਚ; **ਸੂਰ**—ਸਰਮੇ; **ਧੂੜ**—ਮਿੱਟੀ; **ਮਨ ਕੈ ਭਾਇ**—ਮਨ ਦੀ ਭਾਵਨਾ ਅਨੁਸਾਰ ।

### ਟੀਕਾ

੧. ਹਰੀ ਰਾਗ ਗਾਣ ਨਾਲ, ਨਾਦ ਵਜਾਣ ਨਾਲ ਜਾਂ ਵੇਦ-ਪਾਠਾਂ ਨਾਲ ਪ੍ਰਸੰਨ ਨਹੀਂ ਹੁੰਦਾ ।

੨. ਨਾ ਉਹ ਸਮਾਧੀ ਲਗਾਣ ਨਾਲ ਜਾਂ ਗਿਆਨ ਦੀਆਂ ਗੱਲਾਂ ਕਰਨ ਨਾਲ ਜਾਂ ਜੋਗ ਧਾਰਨ ਨਾਲ ਪ੍ਰਸੰਨ ਹੁੰਦਾ ਹੈ ।

੩. ਨਾ ਉਹ ਨਿਤ (ਸਰੇਵੜਿਆਂ ਵਾਂਗ) ਸੋਗੀ ਰਹਿਣ ਨਾਲ ਪ੍ਰਸੰਨ ਹੁੰਦਾ ਹੈ ।

੪. ਨਾ ਉਹ ਰੂਪ ਜਾਂ ਮਾਲ ਧਨ ਜਾਂ ਰੰਗ ਰਲੀਆ ਵਿਚ ਲਗਿਆਂ ਪ੍ਰਸੰਨ ਹੁੰਦਾ ਹੈ ।

੫. ਨਾ ਉਹ ਤੀਰਥਾਂ ਤੇ ਨੰਗੇ ਫਿਰਨ ਨਾਲ ਭਿਜਦਾ ਹੈ ।

੬. ਨਾ ਉਹ ਪੁੰਨ-ਦਾਨ ਕਰਨ ਨਾਲ ਭਿਜਦਾ ਹੈ ।

੭. ਨਾ ਬਾਹਰ (ਜੰਗਲਾਂ ਵਿਚ) ਅਫੁਰ ਸਮਾਧੀ ਲਗਾਣ ਨਾਲ ਪ੍ਰਸੰਨ ਹੁੰਦਾ ਹੈ ।

੮. ਨਾ ਉਹ ਖੁਸ਼ ਹੁੰਦਾ ਹੈ ਸੂਰਮਿਆਂ ਤੇ ਜੋ ਯੁਧ ਵਿਚ ਲੜ ਮਰਦੇ ਹਨ ।

੯. ਨਾ ਉਹ ਉਨ੍ਹਾਂ ਕਈਆਂ ਨਾਲ ਪ੍ਰਸੰਨ ਹੁੰਦਾ ਹੈ ਜੋ ਮਿੱਟੀ-ਸੁਆਹ ਵਿਚ ਲਿਬੜਦੇ ਹਨ ।

੧੦. ਉਥੇ ਲੇਖਾ (ਪਰਵਾਨਗੀ ਦਾ) ਤਾਂ ਜੀਵਾਂ ਦੇ ਮਨਾਂ ਦੀ ਭਾਵਨਾਂ ਅਨੁਸਾਰ ਲਿਖਿਆ ਜਾਂਦਾ ਹੈ ਭਾਵ ਉਥੇ ਚੰਗੇ ਮੰਦੇ ਹੋਣ ਦੀ ਪਰਖ ਜੀਵਾਂ ਦੀ ਨੀਅਤ ਜਾਂ ਭਾਵਨਾ ਤੋਂ ਹੁੰਦੀ ਹੈ ।

੧੧. (ਨਾਨਕ) ਹਰੀ-ਪ੍ਰਭੂ ਸੱਚੇ ਨਾਮ ਵਿਚ ਜੁੜਨ ਨਾਲ ਪ੍ਰਸੰਨ ਹੁੰਦਾ ਹੈ । ੨ ।

## ਮਹਲਾ ੧

**੧. ਨਵ ਛਿਅ ਖਟ ਕਾ ਕਰੇ ਬੀਚਾਰ ।**
**੨. ਨਿਸਿ ਦਿਨ ਉਚਰੈ ਭਾਰ ਅਠਾਰ ।**
**੩. ਤਿਨਿ ਭੀ ਅੰਤੁ ਨ ਪਾਇਆ ਤੋਹਿ ।**
**੪. ਨਾਮ ਬਿਹੂਣ ਮੁਕਤਿ ਕਿਉ ਹੋਇ ।**
**੫. ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ ।**
**੬. ਗੁਰਮੁਖਿ ਨਾਨਕ ਨਾਮੁ ਪਛਾਣਿਆ । ੩ ।**

## ਪਦ-ਅਰਥ

**ਨਵ**—ਨੌਂ ਵਿਆਕਰਣ; **ਛਿਅ**—ਛੇ ਸ਼ਾਸਤ੍ਰ; **ਖਟ**—ਛੇ ਵੇਦਾਂਗ; **ਭਾਰ ਅਠਾਰ**—ਅਠਾਰਾਂ ਪਰਵਾਂ ਵਾਲਾ ਮਹਾ ਭਾਰਤ ਗ੍ਰੰਥ; **ਬਿਹੂਣ**—ਬਿਨਾਂ; **ਨਾਭਿ**—ਨਾਭੀ, ਧੁੰਨੀ ।

## ਟੀਕਾ

੧. ਜੇ ਕੋਈ ਨੌਂ ਵਿਆਕਰਣਾਂ, ਛੇ ਸ਼ਾਸਤ੍ਰਾਂ ਅਤੇ ਛੇ ਵੇਦਾਂਗ ਦੀ ਵਿਚਾਰ ਕਰਦਾ ਹੋਵੇ,

੨. ਜੇ ਕੋਈ ਦਿਨ ਰਾਤ ਅਠਾਰਾਂ ਪਰਵਾਂ ਵਾਲੇ ਮਹਾਂ ਭਾਰਤ ਨੂੰ ਪੜ੍ਹਦਾ ਹੋਵੇ,

੩. ਤਾਂ ਭੀ ਉਸ ਨੇ, ਹੇ ਪ੍ਰਭੂ, ਤੇਰਾ ਅੰਤ ਨਹੀਂ ਪਾਇਆ (ਨਿਰੇ ਦਿਮਾਗੀ ਵਿਚਾਰ ਕਰਨ ਨਾਲ ਉਸ ਦੀ ਥਹੁ ਨਹੀਂ ਪੈਂਦੀ। ਨਾਮ ਦੁਆਰਾ ਉਸ ਨੂੰ ਪ੍ਰਾਪਤ ਕਰਨਾ ਚਾਹੀਦਾ ਹੈ)।

੪. ਨਾਮ ਤੋਂ ਬਿਨਾਂ ਕੋਈ ਭੀ ਮੁਕਤ ਨਹੀਂ ਹੋ ਸਕਦਾ।

੫. ਕਮਲ ਦੀ ਨਾਭੀ ਵਿਚ ਵਸਦੇ ਹੋਏ ਬ੍ਰਹਮੇ ਨੇ ਤੇਰਾ-ਅੰਤ ਨਹੀਂ ਪਾਇਆ।

੬. (ਨਾਨਕ) ਗੁਰੂ ਦੀ ਰਾਹੀਂ ਹੀ ਨਾਮ ਪਛਾਣਿਆ ਜਾ ਸਕਦਾ ਹੈ (ਤੇ ਨਾਮ ਦੁਆਰਾ ਮੁਕਤ ਹੋਈਦਾ ਹੈ)। ੩।

## ਮਹਲਾ ੧

**੧. ਜਿਨਸਿ ਥਾਪਿ ਜੀਆਂ ਕਉ ਭੇਜੇ ਜਿਨਸਿ ਥਾਪਿ ਲੈ ਜਾਵੈ।**
**੨. ਆਪੇ ਥਾਪਿ ਉਥਾਪੈ ਆਪੇ ਏਤੇ ਵੇਸ ਕਰਾਵੈ।**
**੩. ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ।**
**੪. ਲੇਖੈ ਬੋਲਣੁ ਲੇਖੈ ਚਲਣੁ ਕਾਇਤੁ ਕੀਚਹਿ ਦਾਵੇ।**
**੫. ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ।**
**੬. ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ। ੨।**

## ਪਦ-ਅਰਥ

**ਜਿਨਸਿ**—ਜਿਨਸ ਜਿਨਸ ਦੇ, ਭਾਂਤ ਭਾਂਤ ਦੇ; **ਥਾਪਿ**—ਬਣਾ ਕੇ; **ਉਥਾਪੈ**—ਉਖੇੜਦਾ, ਪੁਟਦਾ, ਨਾਸ ਕਰਦਾ; **ਅਉਧੂਤੀ**—ਮੰਗਤੇ; **ਕਾਇਤੁ**—ਕਿਸ ਲਈ; **ਮੂਲ ਮਤਿ**—ਮੱਤ ਦਾ ਤਤ, ਅਸਲ ਮੱਤ; **ਤਪਾਵਸੁ**—ਨਿਆਂ।

## ਟੀਕਾ

੧. (ਪ੍ਰਭੂ) ਭਾਂਤ ਭਾਂਤ ਦੇ ਜੀਵ ਬਣਾ ਕੇ (ਸੰਸਾਰ ਵਿਚ) ਭੇਜਦਾ ਹੈ, ਇਸ ਤਰ੍ਹਾਂ ਭਾਂਤ ਭਾਂਤ ਦੇ ਜੀਵ ਬਣਾ ਕੇ ਫਿਰ ਲੈ ਜਾਂਦਾ ਹੈ।

੨. ਉਹ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਹੀ ਉਨ੍ਹਾਂ ਨੂੰ ਨਾਸ ਕਰਦਾ ਹੈ; ਆਪ ਹੀ ਉਨ੍ਹਾਂ ਦੇ ਇਤਨੇ ਰੂਪ ਬਣਾਂਦਾ ਹੈ (ਸੰਸਾਰ ਵਿਚ ਆ ਕੇ ਜੀਵ ਕਈ ਤਰ੍ਹਾਂ ਵਿਚਰਦੇ ਹਨ, ਕੋਈ ਦਾਤਾ ਹੈ ਕੋਈ ਮੰਗਤਾ ਹੈ)।

੩. ਜਿਤਨੇ ਜੀਵ ਮੰਗਤੇ ਹੋ ਕੇ ਜਗਤ ਵਿਚ ਫਿਰਦੇ ਹਨ ਉਨ੍ਹਾਂ ਨੂੰ ਉਹ ਆਪ ਹੀ (ਦਾਤਾ ਹੋ ਕੇ) ਖ਼ੈਰ ਵੀ ਪਾਉਂਦਾ ਹੈ।

੪. (ਜੀਵ ਦਾ) ਬੋਲਣਾ ਉਸ ਦਾ ਚਲਣਾ (ਹਰੀ ਦੇ) ਲੇਖੇ ਵਿਚ ਹਨ (ਉਸ ਦੇ ਹੁਕਮ ਵਿਚ) ਹਨ ਫਿਰ ਕਾਹਦੇ ਲਈ (ਝੂਠੇ) ਦਾਹਵੇ ਬੰਨ੍ਹੇ ਜਾਣ ?

੫. ਅਸਲ ਮੱਤ, ਪਰਵਾਨ ਮੱਤ ਇਹ ਹੈ, ਜੋ ਨਾਨਕ ਸੁਣਾਂਦਾ ਹੈ,

੬. ਕਿ ਹਰ ਇਕ ਜੀਵ ਦਾ ਨਿਬੇੜਾ (ਨਿਆਂ) ਉਸ ਦੇ ਕੀਤੇ ਕਰਮਾਂ ਅਨੁਸਾਰ ਹੁੰਦਾ ਹੈ, ਜੇ ਇਸ ਦੇ ਉਲਟ ਕੋਈ ਕੁਝ ਕਹੇ ਤਾਂ ਉਹ ਭੀ ਉਸ ਤੋਂ ਹਰੀ ਹੀ ਕਹਾਂਦਾ ਹੈ (ਕਿਉਂਕਿ ਜੀਵ ਨੇ ਜਿਸ ਮੰਜ਼ਲ ਤੇ ਉਹ ਹੈ, ਆਪਣੀ ਵਿਚਾਰ ਅਨੁਸਾਰ ਹੀ ਕਹਿਣਾ ਹੁੰਦਾ ਹੈ)।੨।

## ਮਹਲਾ ੧

**੧. ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ।**

**੨. ਜੀਵਿ ਜੀਵਿ ਮੁਏ ਮੁਏ ਜੀਵੇ।**

**੩. ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ।**

**੪. ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ।**

**੫. ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ।**

**੬. ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ।੨।**

## ਪਦ-ਅਰਥ

**ਜੁੜਿ ਜੁੜਿ**—ਜਿੰਦ ਤੇ ਸਰੀਰ ਜੁੜ ਜੁੜ ਕੇ, ਜਨਮ ਲੈ ਕੇ; **ਕਿਰਤੁ**—ਕੀਤੇ ਕੰਮਾਂ ਦੀ ਕਮਾਈ ਅਨੁਸਾਰ।

## ਟੀਕਾ

੧. ਜਿੰਦ ਤੇ ਸਰੀਰ ਕਈ ਵਾਰ ਜੁੜ ਕੇ ਫਿਰ ਵਿਛੜੇ ਹਨ ਤੇ ਵਿਛੜ ਕੇ ਫਿਰ ਜੁੜਦੇ ਹਨ।

੨. (ਅਰਥਾਤ) ਜੀਵ ਜੰਮ ਜੰਮ ਕੇ ਮਰਦੇ ਹਨ, ਮਰ ਮਰ ਕੇ ਫਿਰ ਜੰਮਦੇ ਹਨ ।

੩. (ਇਸ ਗੇੜ ਵਿਚ) ਜੀਵ ਕਈਆਂ ਦੇ ਪਿਉ ਬਣਦੇ ਹਨ, ਕਈਆਂ ਦੇ ਪੁੱਤਰ ਬਣਦੇ ਹਨ; ਕਈਆਂ ਦੇ ਗੁਰੂ ਬਣਦੇ ਹਨ, ਕਈਆਂ ਦੇ ਚੇਲੇ ਬਣਦੇ ਹਨ ।

੪. (ਜੀਵ ਨੂੰ) ਅਗਲੇ ਪਿਛਲੇ ਜਨਮਾਂ ਦਾ ਪਤਾ ਹੀ ਨਹੀਂ ਹੁੰਦਾ ਅਗੇ ਕੀ ਜਨਮ ਸੀ ਤੇ ਅਗਾਂ ਕੀ ਹੋਵੇਗਾ ?

੫. ਸਾਰੀ ਰਚਨਾ ਦਾ ਲੇਖਾ ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਲਿਖਿਆ ਜਾਂਦਾ ਹੈ ਅਤੇ ਕਰਤਾਰ (ਰਚਨਹਾਰ) ਇਹ ਰਚਨਾ ਕਰੀ ਹੀ ਕਰੀ ਜਾ ਰਹਿਆ ਹੈ।

੬. ਇਸ ਸਾਰੀ ਖੇਡ ਵਿਚ ਮਨਮੁਖ ਹੋ ਕੇ ਮਰੀਦਾ ਹੈ, ਤੇ ਗੁਰਮੁਖ ਹੋ ਕੇ (ਸੰਸਾਰ ਸਾਗਰ ਤੋਂ) ਤਰ ਜਾਈਦਾ ਹੈ, ਜਦੋਂ (ਨਾਨਕ) (ਗੁਰਮੁਖਾਂ) ਤੇ ਮਿਹਰ ਵਾਲਾ ਹਰੀ ਆਪਣੀ ਮਿਹਰ ਕਰਦਾ ਹੈ । ੨ ।

## ੬

## ਸਲੋਕ ਮਹਲਾ ੧

**੧. ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ ।**
**੨. ਇਕਸ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ ।**
**੩. ਵਡਾ ਆਖਣੁ ਭਾਰਾ ਤੋਲੁ ।**
**੪. ਹੋਰ ਹਉਲੀ ਮਤੀ ਹਉਲੇ ਬੋਲ ।**
**੫. ਧਰਤੀ ਪਾਣੀ ਪਰਬਤ ਭਾਰੁ ।**
**੬. ਕਿਉ ਕੰਡੈ ਤੋਲੇ ਸੁਨਿਆਰੁ ।**
**੭. ਤੋਲਾ ਮਾਸਾ ਰਤਕ ਪਾਇ ।**
**੮. ਨਾਨਕ ਪੁਛਿਆ ਦੇਇ ਪੁਜਾਇ ।**
**੯. ਮੂਰਖ ਅੰਧਿਆ ਅੰਧੀ ਧਾਤੁ ।**
**੧੦. ਕਹਿ ਕਹਿ ਕਹਣੁ ਕਹਾਇਨਿ ਆਪੁ । ੧ ।**

## ਪਦ-ਅਰਥ

**ਜੀਉ**—ਜ਼ਿੰਦਗੀ; **ਪੁਜਹਿ**—ਅਪੜਨਾ, ਪਹੁੰਚਣਾ; **ਬੋਲ**—ਬਚਨ, ਦਾਹਵਾ; **ਆਖਣੁ**—ਬੋਲ, ਬਚਨ, ਗੱਲ; **ਸੁਨਿਆਰੁ**—ਕਰਮ ਕਾਂਡੀ; **ਦੇਇ ਪੁਜਾਇ**—ਘਰ ਪੂਰਾ ਕਰ ਦਿੰਦਾ ਹੈ; **ਧਾਤੁ**—ਅਸਲੀਅਤ, ਤੱਤ, ਜੀਵਨ ਨਿਚੋੜ, ਜੀਵਨ ਕੀਮਤ; **ਕਹਾਇਨਿ ਆਪੁ**—ਆਪਣਾ ਆਪ ਜ਼ਾਹਿਰ ਕਰਦੇ ਹਨ ।

## ਟੀਕਾ

੧. (ਨਾਨਕ) ਮਨੁੱਖਾਂ ਦੇ ਠੀਕ ਤੋਲ ਤਾਂ ਤੁਲੀਂਦੇ ਹਨ ਜੇ ਤਕੜੀ ਦੇ ਦੂਜੇ ਛਾਬੇ ਵਿਚ ਉਨ੍ਹਾਂ ਮਨੁੱਖਾਂ ਦੀ ਜ਼ਿੰਦਗੀ ਪਾਈ ਜਾਏ (ਜੀਵਨ ਦੀ ਪਰਵਾਨਗੀ ਨਿਰੀ ਗੱਲਾਂ ਨਾਲ ਨਹੀਂ ਹੋ ਜਾਂਦੀ। ਵੱਡਾ ਹੋਣ ਲਈ ਜੀਵਨ ਵੱਡਾ ਚਾਹੀਦਾ ਹੈ)।

੨. ਜ ਕੋਈ ਮਨੁੱਖ ਆਪਣੇ ਆਪ ਨੂੰ ਜੀਵਨ ਵਿਚ ਪੂਰਾ ਬਣਾ ਕੇ ਪੂਰੇ ਹਰੀ ਨਾਲ ਜਾ ਮਿਲੇ ਤਾਂ ਉਸ ਦੇ ਇਕ ਬੋਲ (ਦਾਹਵੇ) ਨਾਲ ਨਿਰੇ ਗੱਲਾਂ ਕਰਨ ਵਾਲਿਆਂ ਦੇ ਬਚਨ (ਦਾਹਵੇ) ਬਰਾਬਰੀ ਨਹੀਂ ਕਰ ਸਕਦੇ।

੩. ਬਚਨ ਵੱਡਾ ਉਸ ਦਾ ਹੈ ਜਿਸ ਦਾ ਤੋਲ ਭਾਰਾ ਹੈ।

੪. ਹੋਰ ਅਕਲ ਹੌਲੀ ਹੈ ਅਤੇ ਉਸ ਤੋਂ ਉਪਜਿਆ ਬਚਨ ਹੌਲਾ ਹੈ।

੫. (ਪ੍ਰਭੂ ਨਾਲ ਮਿਲੇ ਦਾ ਤੋਲ ਵੱਡਾ ਹੈ) ਧਰਤੀ, ਪਾਣੀ, ਪਰਬਤ ਆਦਿ ਵਾਂਗ ਵਜ਼ਨੀ ਹੈ।

੬ ਕੀ ਕੋਈ ਸੁਨਿਆਰਾ (ਨਿਰੀਆਂ ਗੱਲਾਂ ਕਰਨ ਵਾਲਾ ਕਰਮ ਕਾਂਡੀ) ਇਨ੍ਹਾਂ ਨੂੰ (ਧਰਤੀ, ਪਾਣੀ ਨੂੰ) ਆਪਣੀ ਕੰਡੀ ਤੇ ਤੋਲ ਸਕਦਾ ਹੈ? (ਇਕ ਪਾਸੇ ਕਰਮ ਕਾਂਡ ਪਾ ਕੇ ਇਡੇ ਵੱਡੇ ਤੋਲ ਨੂੰ ਤੋਲ ਸਕਦਾ ਹੈ) ?

੭. (ਇਹ ਗੱਲ ਵੱਖਰੀ ਹੈ ਕਿ ਕੋਈ ਸੁਨਿਆਰਾ) ਕਰਮ ਕਾਂਡ ਰੂਪ ਤੋਲੇ, ਮਾਸੇ, ਰਤੀਆਂ (ਇਕ ਛਾਬੇ ਵਿਚ) ਪਾਵੇ ;

੮. ਤੇ (ਨਾਨਕ) ਗੱਲਾਂ ਨਾਲ ਘਰ ਪੂਰਾ ਕਰ ਦੇਵੇ (ਕਿ ਤੋਲ ਪੂਰਾ ਹੋ ਗਇਆ ਹੈ)।

੯. ਮੂਰਖ ਅਗਿਆਨੀਆਂ ਦੀਆਂ ਜੀਵਨ-ਕੀਮਤਾਂ ਹੀ ਗ਼ਲਤ ਹਨ।

੧੦. ਉਨ੍ਹਾਂ ਦੇ ਪਲੇ ਕੁਝ ਨਹੀਂ ਹੁੰਦਾ, ਉਹ (ਨਿਰੀਆਂ ਗੱਲਾਂ) ਆਖ ਆਖ ਕੇ ਆਪਣਾ ਆਪ ਹੀ ਜ਼ਾਹਿਰ ਕਰਦੇ ਹਨ (ਕਿ ਉਹ ਕਿੰਨੇ ਕੁ ਪਾਣੀ ਵਿਚ ਹਨ) ੧।

## ਮਹਲਾ ੧

**੧. ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ।**

**੨. ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ।**

**੩. ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ।**

**੪. ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ ਥਾਪਿ।**

**੫. ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ। ੨।**

### ਪਦ-ਅਰਥ

**ਜਾਪੀ**—ਜਾਪਦਾ, ਪਤਾ ਲਗਦਾ; **ਭਾਖਹਿ**—ਉਚਾਰਦੇ ਹਨ; **ਅਰਧ ਉਰਧ**—ਹੇਠਾਂ ਉਤੇ, ਇਧਰ ਉਧਰ (ਕਈ ਤਰ੍ਹਾਂ ਨਾਲ); **ਘਟ**—ਥਾਂ; **ਅਉਘਟ ਘਟ**—ਔਖੇ ਥਾਂ ;

### ਟੀਕਾ

੧. ਪ੍ਰਭੂ ਦਾ ਸਰੂਪ ਆਖਣਾ (ਦੱਸਣਾ) ਔਖਾ ਹੈ (ਉਸ ਸਰੂਪ ਬਾਬਤ) ਸੁਣਨਾ ਵੀ ਔਖਾ ਹੈ (ਕਿਉਂਕਿ ਸਮਝ ਨਹੀਂ ਆਉਂਦੀ) (ਇਥੋਂ ਤਕ ਕਿ) ਦੱਸਣ ਨਾਲ ਪਤਾ ਨਹੀਂ ਲਗਦਾ ਕਿ ਕੀ ਆਖਿਆ ਹੈ ? (ਦਸਿਆ ਹੈ) ।

੨. ਕਈ ਮਨੁੱਖ ਆਖ ਕੇ ਦਸਦੇ ਹਨ, ਅਤੇ ਦਿਨ ਰਾਤ ਕਈ ਤਰ੍ਹਾਂ ਨਾਲ (ਸਮਝਾਣ ਲਈ) ਬਚਨ ਬੋਲਦੇ ਹਨ ।

੩. (ਪਰ ਸਮਝਾਏ ਕੋਈ ਕੀ?) ਜੇ ਉਸ ਦਾ ਕੋਈ ਸਰੀਰਕ ਸਰੂਪ ਹੋਵੇ ਤਾਂ ਕੁਝ ਦਿਸੇ, ਉਸ ਦਾ ਨਾ ਕੋਈ ਰੂਪ ਜਾਪਦਾ ਹੈ ਨਾ ਕੋਈ ਜ਼ਾਤ ।

੪. ਰਚਨਹਾਰ ਪ੍ਰਭੂ ਆਪ ਹੀ ਸਭ ਰਚਨਾ ਦੇ ਸਬਬ ਬਣਾਂਦਾ ਹੈ ਤੇ ਆਪ ਹੀ ਔਖੇ ਸੌਖੇ ਅਸਥਾਨ (ਚੰਗੇ ਮੰਦੇ ਜੀਵ) ਬਣਾਂਦਾ ਹੈ (ਸਭ ਜੀਵ ਉਸ ਦਾ ਅੰਗ ਹੋਣ ਕਰਕੇ ਉਸ ਨੂੰ ਸਮਝ ਨਹੀਂ ਸਕਦੇ) ।

੫. (ਨਾਨਕ) ਉਸ ਦਾ ਸਰੂਪ ਆਖਣਾ ਔਖਾ ਹੈ, ਦੱਸਣ ਨਾਲ ਪਤਾ ਨਹੀਂ ਲਗਦਾ ਕਿ ਕੀ ਦਸਿਆ ਹੈ ? ।੨।

### ੭

### ਸਲੋਕ ਮਹਲਾ ੧

**੧. ਜੂਠਿ ਨ ਰਾਗੀ ਜੂਠਿ ਨ ਵੇਦੀ ।**
**੨. ਜੂਠਿ ਨ ਚੰਦ ਸੂਰਜ ਕੀ ਭੇਦੀ ।**
**੩. ਜੂਠਿ ਨ ਅੰਨੀ ਜੂਠਿ ਨ ਨਾਈ ।**
**੪. ਜੂਠਿ ਨ ਮੀਹੁ ਵਰ੍ਹਿਐ ਸਭ ਥਾਈ ।**
**੫. ਜੂਠਿ ਨ ਧਰਤੀ ਜੂਠਿ ਨ ਪਾਣੀ ।**
**੬. ਜੂਠਿ ਨ ਪਉਣੈ ਮਾਹਿ ਸਮਾਣੀ ।**
**੭. ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ।**
**੮. ਮੁਹਿ ਫੇਰਿਐ ਮੁਹੁ ਜੂਠਾ ਹੋਇ ।੧।**

## ਪਦ–ਅਰਥ

**ਜੂਠਿ**—ਅਪਵਿਤਰਤਾ; **ਚੰਦ ਸੂਰਜ ਕੀ ਭੇਦੀ**—ਚੰਦ ਸੂਰਜ ਦੇ ਕਾਰਨ ਦਿਨਾਂ ਵਿਚ ਪਏ ਫਰਕਾਂ ਕਰਕੇ ਸਮਝੇ ਗਏ ਕਈ ਪਵਿੱਤਰ ਦਿਨ ਜਿਵੇਂ, ਮਸਿਆ, ਸੰਗਰਾਂਦ, ਪੂਰਨਮਾਸ਼ੀ; **ਅੰਨੀ**—ਅੰਨ (ਛੱਡਣ ਨਾਲ); **ਨਾਈ**—ਤੀਰਥ ਇਸ਼ਨਾਨ ਨਾਲ; **ਮੁਹਿ ਫੇਰਿਐ**—ਗੁਰੂ ਵਲੋਂ ਮੂੰਹ ਫੇਰਨ ਨਾਲ ।

## ਟੀਕਾ

੧, (ਮਨਮੁਖ ਨਿਗੁਰੇ ਦੇ ਅੰਦਰ ਜੂਠ ਅਵੱਸ਼ ਪੈਦਾ ਹੋ ਜਾਂਦੀ ਹੈ) ਉਹ ਜੂਠ ਨਾ ਰਾਗ ਗਾਉਣ ਨਾਲ ਦੂਰ ਹੁੰਦੀ ਹੈ, ਨਾ ਵੇਦ ਪੜ੍ਹਨ ਨਾਲ ।

੨. ਨਾ ਉਹ ਚੰਦ੍ਰਮਾ ਤੇ ਸੂਰਜ ਦੇ ਕਾਰਨ ਥਿਤਾਂ, ਵਾਰਾਂ ਆਦਿਕ ਦੇ ਫਰਕਾਂ ਕਰਕੇ ਸਮਝੇ ਗਏ ਕਈ ਪਵਿਤਰ ਦਿਨ ਮਨਾਉਣ ਨਾਲ ਦੂਰ ਹੁੰਦੀ ਹੈ,

੩. ਨਾ ਉਹ ਅੰਨ (ਛੱਡਣ) ਨਾਲ ਦੂਰ ਹੁੰਦੀ ਹੈ, ਨਾ ਉਹ ਤੀਰਥ ਇਸ਼ਨਾਨ ਕਰਨ ਨਾਲ ਦੂਰ ਹੁੰਦੀ ਹੈ ।

੪. ਨਾ ਉਹ ਇੰਦਰ ਦੇਵਤੇ ਦੀ ਪੂਜਾ ਨਾਲ ਜੂਠ ਉਤਰਦੀ ਹੈ ਜਿਸ ਦੇਵਤੇ ਦੁਆਰਾ ਸਭ ਥਾਂਈ ਮੀਂਹ ਵਸਦਾ ਮੰਨਿਆ ਜਾਂਦਾ ਹੈ ।

੫. ਨਾ ਉਹ ਧਰਤੀ ਤੇ ਫਿਰਨ ਨਾਲ ਦੂਰ ਹੁੰਦੀ ਹੈ, ਨਾ ਪਾਣੀ ਵਿਚ ਖਲੋ ਕੇ ਤਪ ਕਰਨ ਨਾਲ ਦੂਰ ਹੁੰਦੀ ਹੈ,

੬. ਨਾ ਉਹ ਪ੍ਰਾਣਾਯਾਮਾਂ ਦੁਆਰਾ ਪ੍ਰਾਣਾਂ ਨੂੰ ਰੋਕਣ ਨਾਲ ਦੂਰ ਹੁੰਦੀ ਹੈ ।

੭. (ਨਾਨਕ) (ਜੂਠ ਦਾ ਕਾਰਨ ਇਹ ਹੈ ਕਿ ਜੀਵ ਗੁਰੂ ਵਲੋਂ ਮੂੰਹ ਫੇਰਦਾ ਹੈ) ਨਿਗੁਰੇ ਵਿਚ ਕੋਈ ਗੁਣ ਨਹੀਂ ਹੋ ਸਕਦਾ ।

੮. ਗੁਰੂ ਵਲੋਂ ਮੂੰਹ ਫੇਰਨ ਨਾਲ ਮਨੁੱਖ ਜੂਠਾ ਹੁੰਦਾ ਹੈ । ੧ ।

## ਮਹਲਾ ੧

**੧. ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ।**
**੨. ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ।**
**੩. ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ।**
**੪. ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ।**
**੫. ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ।**
**੬. ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ । ੨ ।**

## ਪਦ-ਅਰਥ

**ਸੁਰਤੇ**—ਸਿਆਣੇ ਪੰਡਤ; **ਗਿਰਹੀ**—ਗ੍ਰਿਹਸਥੀ; **ਸਤ ਦਾਨ**—ਪੁੰਨ ਦਾਨ; **ਨਿਆਵ**—ਨਿਆਂ; **ਤਿਖਾ**—ਪਿਆਸ।

## ਟੀਕਾ

੧. (ਨਾਨਕ) ਪਾਣੀ ਦੀਆਂ ਚੁਲੀਆਂ ਕਿਸੇ ਨੂੰ ਆਤਮਕ ਤੌਰ ਤੇ ਸੁਚਾ ਨਹੀਂ ਕਰ ਸਕਦੀਆਂ, ਪਰ ਇਕ ਸੁਚੀਆਂ ਚੁਲੀਆਂ ਵੀ ਹਨ, ਜੇ ਕੋਈ ਇਹ ਚੁਲੀਆਂ ਭਰ ਜਾਣੇ (ਉਹ ਇਹ ਹਨ)।

੨. ਸਿਆਣੇ ਪੰਡਤ ਦੀ ਚੁਲੀ ਹੈ ਕਿ ਉਹ ਗਿਆਨਵਾਨ ਹੋਵੇ, ਯੋਗੀ ਲਈ ਪਵਿੱਤਰ ਚੁਲੀ ਹੈ ਕਿ ਉਹ ਜਤੀ ਹੋਵੇ।

੩. ਬ੍ਰਾਹਮਣ ਲਈ ਚੁਲੀ ਹੈ ਕਿ ਉਹ ਸੰਤੋਖੀ ਹੋਵੇ, ਗ੍ਰਿਹਸਥੀ ਲਈ ਚੁਲੀ ਹੈ ਪੁੰਨ ਦਾਨ ਕਰਨਾ।

੪. ਰਾਜੇ ਲਈ ਚੁਲੀ ਹੈ ਨਿਆਂ ਕਰਨਾ, ਵਿਦਵਾਨ ਦੀ ਚੁਲੀ ਹੈ ਸੱਚਾ ਧਿਆਨ ਧਰਨਾ।

੫. (ਚੇਤਾ ਰਖੋ ਕਿ) ਪਾਣੀ ਨਾਲ ਚਿਤ ਨਹੀਂ ਧੋਪਦਾ (ਪਾਣੀ ਨੂੰ ਪਾਣੀ ਦੇ ਆਪਣੇ ਦਾਇਰੇ ਵਿਚ ਹੀ ਰਖੋ), ਪਾਣੀ ਮੂੰਹ ਰਾਹੀਂ ਪੀਤਿਆਂ ਪਿਆਸ ਲਹਿ ਜਾਂਦੀ ਹੈ,

੬. (ਪਰ ਜੇ ਪਾਣੀ ਨੂੰ ਇਸ ਦੇ ਆਪਣੇ ਦਾਇਰੇ ਤੋਂ ਬਾਹਰ ਲੈ ਜਾਉਗੇ ਤਾਂ ਤੁਹਾਨੂੰ ਇਕ ਹੋਰ ਔਕੜ ਆ ਬਣੇਗੀ) ਪਾਣੀ ਸਾਰੀ ਰਚਨਾ ਦਾ ਮੂਲ ਹੈ ਤੇ ਅੰਤ ਸਾਰੀ ਰਚਨਾ ਨੂੰ ਖਾ ਵੀ ਜਾਂਦਾ ਹੈ। (ਇਸ ਤਰ੍ਹਾਂ ਪਾਣੀ ਉਤਪਤੀ ਤੇ ਪਰਲੋ ਦਾ ਕਾਰਨ ਹੋ ਕੇ ਤੁਹਾਡੇ ਵਿਚਾਰਾਂ ਅਨੁਸਾਰ ਸੂਤਕ ਲੈ ਆਵੇਗਾ ਤੇ ਇਸ ਤਰ੍ਹਾਂ ਅਪਵਿੱਤਰ ਸਮਝਿਆ ਜਾਏਗਾ)।੨।

## ਸਲੋਕੁ ਮਹਲਾ ੧

**੧. ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ।**
**੨. ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ।**
**੩. ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ।**
**੪. ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ।**

੫. ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇਆ ।
੬. ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ। ੧।

## ਪਦ-ਅਰਥ

**ਦੁਖਿ**—ਦੁਖ ਵਿਚ; **ਦੁਖ ਕੀਆ ਅਗੀ**—ਦੁਖ ਦੀਆਂ ਅੱਗਾਂ ਨਾਲ ।

## ਟੀਕਾ

੧. ਜੀਵ ਦਾ ਜਨਮ ਦੁਖ ਵਿਚ ਹੁੰਦਾ ਹੈ, ਦੁਖ ਵਿਚ ਹੀ ਉਹ ਮਰਦਾ ਹੈ ਤੇ ਦੁਖ ਵਿਚ ਹੀ ਉਹ ਸੰਸਾਰ ਵਿਚ ਸਾਰਾ ਵਿਹਾਰ ਕਰਦਾ ਹੈ ।

੨. ਪੰਡਤ ਵੀ ਪੜ੍ਹ ਪੜ੍ਹ ਕੇ ਇਹੋ ਪੁਕਾਰ ਕੇ ਦਸਦੇ ਹਨ (ਕਿ ਮਿਤ੍ਰੋ) ਅਗੇ (ਮੌਤ ਮਗਰੋਂ) ਵੀ ਦੁਖ ਹੀ ਦੁਖ ਹੋਣਾ ਹੈ (ਨਰਕਾਂ ਵਿਚ ਸੁਟੇ ਜਾਣਾ, ਜਮਾਂ ਦੇ ਵਸ ਪੈਣਾ ਆਦਿ) ।

੩. (ਜੀਵ ਲਈ) ਦੁਖ ਦੀਆਂ ਮਾਨੋਂ ਪੰਡਾਂ ਖੁਲ੍ਹੀਆਂ ਪਈਆਂ ਹਨ ਅਤੇ ਸੁਖ ਕੋਈ ਨਿਕਲਦਾ ਨਹੀਂ ਹੈ ।

੪. ਜੀਵ ਦੁਖ ਵਿਚ ਜਿੰਦ ਸਾੜਦਾ ਰਹਿੰਦਾ ਹੈ, ਦੁਖੀਆ ਹੋ ਕੇ ਹੀ ਸੰਸਾਰ ਤੋਂ ਰੋਂਦਾ ਜਾਂਦਾ ਹੈ।

੫. ਪਰ (ਨਾਨਕ) ਪ੍ਰਭੂ ਦੀ ਸਿਫਤ ਸਾਲਾਹ ਵਿਚ ਲਗਣ ਨਾਲ ਮਨ ਤਨ ਹਰੇ ਭਰੇ (ਸੁਖੀ) ਹੋ ਜਾਂਦੇ ਹਨ ।

੬. (ਨਹੀਂ ਤਾਂ) ਜੀਵ ਦੁਖ ਦੀਆਂ ਅੱਗਾਂ ਨਾਲ ਹੀ ਮਾਰੀਦੇ ਹਨ; ਪਰ ਫਿਰ (ਵੀ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਦੁਖ ਜੀਵਾਂ ਨੇ ਆਪ ਪੈਦਾ ਕੀਤੇ ਹਨ ਤੇ ਉਨ੍ਹਾਂ ਦੇ ਕਰਮਾਂ ਦੇ ਫਲ ਹਨ ਤੇ ਨਾਲ ਹੀ ਸਰੀਰਕ ਤੇ ਮਾਨਸਿਕ ਰੋਗਾਂ ਦਾ ਇਲਾਜ ਵੀ ਹਨ) ਦੁਖ ਇਕ ਤਰ੍ਹਾਂ ਦਾਰੂ ਭੀ ਹੁੰਦਾ ਹੈ 'ਦੁਖੁ ਦਾਰੁ ਸੁਖੁ ਰੋਗੁ ਭਇਆ') । ੧ ।

## ਮ: ੧

੧. ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ ।
੨. ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ।
੩. ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ ।
੪. ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ । ੨ ।

## ਪਦ-ਅਰਥ

**ਭਸੁ**—ਸੁਆਹ; **ਦਸੂਣੀ**—ਦਸ ਗੁਣੀ ।

## ਟੀਕਾ

੧. (ਨਾਨਕ) ਦੁਨੀਆ ਦਾ ਰੰਗ-ਤਮਾਸ਼ਾ ਸੁਆਹ ਹੈ, ਨਿਰਾ ਸੁਆਹ ਹੀ ਸੁਆਹ ਹੈ, ਨਿਰੀ ਖੇਹ ਹੈ ।

੨. (ਜੀਵ ਇਸ ਤਮਾਸ਼ੇ ਵਿਚ ਲਗ ਕੇ) ਨਿਰੀ ਸੁਆਹ ਹੀ ਖਟਦਾ ਹੈ, ਤੇ ਉਸ ਦਾ ਤਨ ਸੁਆਹ ਨਾਲ (ਵਿਕਾਰਾਂ ਦੀ ਗੰਦਗੀ ਨਾਲ) ਲਿਬੜਦਾ ਜਾਂਦਾ ਹੈ ।

੩. (ਮਰਨ ਤੇ) ਜਦੋਂ ਜਿੰਦ ਸਰੀਰ ਤੋਂ ਵੱਖ ਕੀਤੀ ਜਾਂਦੀ ਹੈ, ਤਾਂ ਇਹ ਵੀ ਸੁਆਹ ਨਾਲ ਲਿਬੜੀ ਹੋਈ ਜਾਂਦੀ ਹੈ ।

੪. ਅਗੇ ਜਦੋਂ ਇਸ ਦੇ ਕਰਮਾਂ ਦਾ ਲੇਖਾ ਹੁੰਦਾ ਹੈ ਤਾਂ ਦਸ ਗੁਣੀ ਸੁਆਹ (ਇਸ ਦੇ ਸਿਰ) ਹੋਰ ਪੈਂਦੀ ਹੈ, ਭਾਵ ਨਿਰਾਦਰੀ ਹੁੰਦੀ ਹੈ । ੨ ।

## ੯

## ਸਲੋਕ ਮਹਲਾ ੧

**੧. ਘਰਿ ਨਾਰਾਇਣੁ ਸਭਾ ਨਾਲਿ ।**
**੨. ਪੂਜ ਕਰੇ ਰਖੈ ਨਾਵਾਲਿ ।**
**੩. ਕੁਗੂ ਚੰਨਣੁ ਫੁਲ ਚੜਾਏ ।**
**੪. ਪੈਰੀ ਪੈ ਪੈ ਬਹੁਤੁ ਮਨਾਏ ।**
**੫. ਮਾਣੂਆ ਮੰਗਿ ਮੰਗਿ ਪੈਨੈ ਖਾਇ ।**
**੬. ਅੰਧੀ ਕੰਮੀ ਅੰਧ ਸਜਾਇ ।**
**੭. ਭੁਖਿਆ ਦੇਇ ਨ ਮਰਦਿਆ ਰਖੈ ।**
**੮. ਅੰਧਾ ਝਗੜਾ ਅੰਧੀ ਸਥੈ । ੧ ।**

## ਪਦ-ਅਰਥ

**ਘਰਿ**—ਘਰ ਵਿਚ; **ਸਭਾ**—ਹੋਰ ਦੇਵਤਿਆਂ ਦੀਆਂ ਮੂਰਤੀਆਂ; **ਨਾਵਾਲਿ**—ਇਸ਼ਨਾਨ ਕਰਾ ਕੇ; **ਕੁੰਗੂ**—ਕੇਸਰ; **ਮਾਣੂਆ**—ਮਨੁੱਖਾਂ ਤੋਂ; **ਝਗੜਾ**—ਬਹਿਸ ਦਾ ਵਿਸ਼ਾ; **ਸਥੈ**—ਸਭਾ ਵਿਚ ।

## ਟੀਕਾ

੧. (ਪੰਡਤ ਆਪਣੇ) ਘਰ ਵਿਚ ਠਾਕਰ ਦੀ ਮੂਰਤੀ, ਸਮੇਤ ਹੋਰ ਦੇਵਤਿਆਂ ਦੀਆਂ ਮੂਰਤੀਆਂ ਦੇ, ਰਖਦਾ ਹੈ ।

੨. ਉਨ੍ਹਾਂ ਦੀ ਪੂਜਾ ਕਰਦਾ, ਉਨ੍ਹਾਂ ਨੂੰ ਇਸ਼ਨਾਨ ਕਰਾ ਕੇ ਰਖਦਾ ਹੈ ।

੩. ਉਨ੍ਹਾਂ ਨੂੰ ਕੇਸਰ, ਚੰਦਨ ਅਤੇ ਫੁਲ ਭੇਟ ਕਰਦਾ ਹੈ ।

੪. ਉਨ੍ਹਾਂ ਦੇ ਪੈਰਾਂ ਤੇ ਸਿਰ ਰਖ ਕੇ ਪ੍ਰਸੰਨ ਕਰਨ ਦਾ ਯਤਨ ਕਰਦਾ ਹੈ ।

੫. ਪਰ ਮਨੁੱਖਾਂ ਤੋਂ ਮੰਗ ਮੰਗ ਕੇ ਖਾਂਦਾ ਪਹਿਨਦਾ ਹੈ (ਭਾਵ ਜੇ ਮੂਰਤੀ ਰੱਬ ਹੈ ਤਾਂ ਰੱਬ ਉਸ ਦੇ ਵਿਚ ਹੈ ਪਾਸ ਹੈ, ਤਾਂ ਉਸ ਤੋਂ ਕਿਉਂ ਨਹੀਂ ਮੰਗਦਾ, ਉਹ ਦੇ ਹੀ ਨਹੀਂ ਸਕਦੀ ?) ।

੬. ਅਗਿਆਨਤਾ ਵਾਲੇ ਕਰਮ-ਕਾਡਾਂ ਨਾਲ ਜੀਵ ਨੂੰ ਇਹੋ ਸਜ਼ਾ ਮਿਲਦੀ ਹੈ ਕਿ ਉਸ ਦੀ ਅਗਿਆਨਤਾ ਹੋਰ ਵਧਦੀ ਜਾਂਦੀ ਹੈ ।

੭. ਠਾਕਰ ਦੀ ਮੂਰਤੀ ਭੁੱਖਿਆਂ ਨੂੰ ਖਾਣ ਨੂੰ ਨਹੀਂ ਦਿੰਦੀ ਅਤੇ ਮਰਨ ਤੋਂ ਬਚਾ ਨਹੀਂ ਸਕਦੀ,

੮. (ਪਰ ਫਿਰ ਭੀ) ਅਗਿਆਨੀਆਂ ਦੀ ਸਭਾ ਵਿਚ ਅਗਿਆਨਤਾ ਵਾਲਾ ਇਹ ਝਗੜਾ ਤੁਰਿਆ ਹੀ ਜਾਂਦਾ ਹੈ (ਭਾਵ ਮੂਰਤੀ ਪੂਜਾ ਦੇ ਹੱਕ ਵਿਚ ਬਹਿਸ ਚਲਦੀ ਰਹਿੰਦੀ ਹੈ) ।

## ਮਹਲਾ ੧

**੧. ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ ।**
**੨. ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ ।**
**੩. ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ ।**
**੪. ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ ।**
**੫. ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ ।**
**੬. ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ।**
**੭. ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ।**
**੮. ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ । ੨ ।**

## ਪਦ–ਅਰਥ

**ਸੁਰਤੀ**—ਸੁਰਤ ਜੋੜਨਾ; **ਸੁਧਿ**—ਸੂਝ, ਚੰਗੀ ਅਕਲ; **ਅਮਰ**—ਹੁਕਮ;

**ਖਾਨ**—ਖਾਣੇ, **ਹੁਕਮਿ**—ਹੁਕਮ ਵਿਚ; **ਨਾਇ**—ਨਾਈ, ਵਡਿਆਈ; **ਸਚਿ**—ਸੱਚੀ; **ਦੀਬਾਨੁ**—ਕਚਹਿਰੀ ।

## ਟੀਕਾ

੧. ਸਾਰੇ ਹੀ ਸੁਰਤ ਜੋੜਨ ਵਾਲਿਆਂ, ਯੋਗ ਕਮਾਣ ਵਾਲਿਆਂ, ਵੇਦਾਂ ਪੁਰਾਣਾਂ ਦੇ ਪਾਠ ਕਰਨ ਵਾਲਿਆਂ,

੨. ਸਾਰੇ ਕਰਮ-ਕਾਂਡ ਕਰਨ ਵਾਲਿਆਂ, ਤਪ ਸਾਧਨ ਵਾਲਿਆਂ, ਗੀਤ ਗਾਉਣ ਵਾਲਿਆਂ ਤੇ ਵਿਚਾਰ ਕਰਨ ਵਾਲਿਆ,

੩. ਸਾਰੇ ਬੁਧੀਵਾਨਾਂ, ਸੋਝੀ ਵਾਲਿਆਂ, ਤੀਰਥਾਂ ਤੇ ਫਿਰਨ ਵਾਲਿਆਂ ਤੇ ਧਰਮ ਅਸਥਾਨਾਂ ਤੇ ਭੌਣ ਵਾਲਿਆਂ,

੪. ਸਾਰੇ ਪਾਤਸ਼ਾਹੀਆਂ ਕਰਨ ਵਾਲਿਆਂ ਸਭ ਹੁਕਮ ਚਲਾਣ ਵਾਲਿਆਂ, ਸਭ ਖੁਸ਼ੀਆਂ ਮਨਾਣ ਵਾਲਿਆਂ, ਸਭ ਖਾਣੇ ਭੋਗਣ ਵਾਲਿਆਂ,

੫. ਸਾਰੇ ਮਨੁੱਖਾਂ, ਸਾਰੇ ਦੇਵਤਿਆਂ, ਸਾਰੇ ਯੋਗ ਅਨੁਸਾਰ ਧਿਆਨ ਕਰਨ ਵਾਲਿਆਂ,

੬. ਸਾਰੀਆਂ ਪੁਰੀਆਂ, ਸਾਰੇ ਖੰਡਾਂ, ਜਹਾਨਾਂ ਦੇ ਸਭ ਜੀਵਾਂ,

੭. ਇਨ੍ਹਾਂ ਸਭਨਾਂ ਨੂੰ ਪ੍ਰਭੂ ਆਪਣੇ ਹੁਕਮ ਵਿਚ ਚਲਾਂਦਾ ਹੈ ਪਰ ਜੀਵਾਂ ਦੇ ਕਰਮਾਂ ਅਨੁਸਾਰ ਉਸ ਦੇ ਹੁਕਮ ਦੀ ਕਲਮ ਵਗਦੀ ਹੈ ।

੮. ਕਿਉਂਕਿ (ਨਾਨਕ) ਉਹ ਸੱਚਾ ਹੈ, ਉਸ ਦੀ ਵਡਿਆਈ ਸੱਚੀ ਹੈ, ਉਸ ਦੀ ਸਭਾ ਸੱਚੀ ਹੈ, ਉਸ ਦੀ ਕਚਹਿਰੀ ਸੱਚੀ ਹੈ (ਨਿਆਂ ਸੱਚਾ ਹੈ) । ੨ ।

## ੧੦

## ਸਲੋਕ ਮਹਲਾ ੧

**੧. ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਏ ।**

**੨. ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ ।**

**੩. ਕਿਸੁ ਉਪਰਿ ਓਹੁ ਟਿਕ ਟਿਕੈ ਕਿਸਨੋ ਜੋਰੁ ਕਰੇਇ ।**

**੪. ਕਿਸ ਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ।**

**੫. ਹੁਕਮਿ ਰਹਾਏ ਆਪਣੇ ਮੂਰਖੁ ਆਪੁ ਗਣੇਇ । ੧ ।**

## ਪਦ-ਅਰਥ

**ਸਿਰਿ ਕਰੇ**—ਸਿਰ ਪਰਨੇ ਯਾਤਰਾ ਕਰੇ; **ਪਉਣ**—ਪ੍ਰਾਣ; **ਮੁੰਡੀ**—ਧੌਣ, **ਜੋਰੁ**—ਆਸਰਾ; **ਆਪੁ ਗਣੇਇ**—ਆਪਣਾ ਆਪ ਜਤਾਂਦਾ ਹੈ ।

## ਟੀਕਾ

੧. ਜੇ ਕੋਈ ਸਿਰ ਪਰਨੇ ਹੋ ਕੇ ਪੁਰੀਆਂ ਤੇ ਖੰਡਾਂ ਦੀ ਯਾਤਰਾ ਕਰੇ ਜਾਂ ਇਕ ਪੈਰ ਤੇ ਖੜਾ ਹੋ ਕੇ ਧਿਆਨ ਧਰੇ,

੨. ਜਾਂ ਪ੍ਰਾਣ ਰੋਕ ਕੇ ਮਨ ਵਿਚ ਜਪ ਕਰੇ ਜਾਂ ਸਿਰ ਭਾਰ ਖੜਾ ਹੋ ਕੇ ਤਪ ਕਰੇ,

੩. (ਇਨ੍ਹਾਂ ਵਿਚੋਂ) ਕਿਸ ਉਤੇ ਉਹ ਟੇਕ ਰਖਦਾ ਹੈ ? ਕਿਸ ਨੂੰ ਉਹ ਆਪਣਾ ਤਾਣ ਬਣਾਂਦਾ ਹੈ ?

੪. (ਨਾਨਕ) ਇਹ ਨਹੀਂ ਕਹਿਆ ਜਾਂਦਾ ਕਿ ਕਿਸ (ਦੇ ਸਾਧਨਾਂ) ਤੇ ਤਰੁੱਠ ਕੇ ਪ੍ਰਭੂ ਉਸ ਨੂੰ ਦਾਤ (ਵਡਿਆਈ) ਦਿੰਦਾ ਹੈ (ਵੱਖ ਵੱਖ ਤਰ੍ਹਾਂ ਦੇ ਅਧਿਆਤ-ਮਿਕ ਸਾਧਨ ਕਰਨ ਵਾਲਿਆਂ ਵਿਚੋਂ ਉਹ ਉਨ੍ਹਾਂ ਤੇ ਤਰੁੱਠਦਾ ਹੈ ਜੋ ਉਸ ਦੀ ਪ੍ਰਸੰਨਤਾ ਆਪਣੇ ਗੁਣਾਂ ਨਾਲ ਪ੍ਰਾਪਤ ਕਰ ਲੈਂਦੇ ਹਨ। ਜਪ ਤਪ ਉਹ ਹੀ ਠੀਕ ਹਨ ਜੋ ਪਰਮਾਤਮਾ ਨਾਲ ਮੇਲ ਦਾ ਸਾਧਨ ਬਣ ਸਕਣ। ਪਰ ਜੋ ਮੇਲ ਦਾ ਸਾਧਨ ਨਾ ਬਣਨ ਤੇ ਕੇਵਲ ਸਰੀਰਕ ਜਾਂ ਮਾਨਸਿਕ ਕਸ਼ਟ ਹੀ ਰਹਿ ਜਾਣ ਤਾਂ ਉਹ ਨਿਸਫਲ ਹੋ ਜਾਂਦੇ ਹਨ)

੫. ਉਹ ਸਭ ਕਿਸੇ ਨੂੰ (ਜਿਸ ਥਾਂ ਦੇ ਕੋਈ ਯੋਗ ਹੈ ਉਥੇ) ਆਪਣੇ ਹੁਕਮ ਵਿਚ ਰਖਦਾ ਹੈ, ਮੂਰਖ ਐਵੇਂ ਆਪਣੇ ਆਪ ਨੂੰ ਗਿਣਾਉਂਦਾ ਹੈ (ਕਿ ਮੈਂ ਆਂਪਣੇ ਸਾਧਨ ਨਾਲ ਇਹ ਹੋ ਗਇਆ ਹਾਂ, ਉਹ ਹੋ ਗਇਆ ਹਾਂ)। ੧।

## ਮ: ੧

**੧. ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ।**

**੨. ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ।**

**੩. ਨਾ ਹਉ ਥਕਾਂ ਨ ਠਾਕੀਆ ਏਵਡ ਰਖਹਿ ਜੋਤਿ।**

**੪. ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ। ੨।**

## ਪਦ-ਅਰਥ

**ਹੈ ਹੈ**—ਹਰੀ ਇਹ ਹੈ, ਹਰੀ ਉਹ ਹੈ; **ਆਖੂੰ**—ਮੂੰਹ ਨਾਲ; **ਠਾਕੀਆ**—ਰੁਕਾਂ; **ਚਸਿਆਹੁ ਚੁਖ ਬਿੰਦ**—ਇਕ ਚਸੇ ਤੋਂ ਭੀ ਘਟ, ਥੋੜੇ ਤੋਂ ਥੋੜ੍ਹਾ, ਰਤਾ ਭਰ।

## ਟੀਕਾ

੧. ਜੇ ਮੈਂ ਕ੍ਰੋੜਾਂ ਹੀ ਕ੍ਰੋੜਾਂ ਵਾਰ ਹਰੀ ਦਾ ਸਰੂਪ ਦਸਾਂ ਕਿ ਉਹ ਇਸ ਤਰ੍ਹਾਂ ਹੈ ਜਾਂ ਉਸ ਤਰ੍ਹਾਂ ਹੈ, ਜੇ ਮੈਂ ਕਰੋੜਾਂ ਤੋਂ ਵੀ ਕਰੋੜਾਂ ਵਾਰੀ ਵਧੀਕ ਇਸ ਤਰ੍ਹਾਂ ਆਖਦਾ ਹੀ ਰਹਾਂ,

੨. ਜੇ ਮੂੰਹ ਨਾਲ ਸਦਾ ਹੀ ਉਸ ਦੇ ਸਰੂਪ ਦਾ ਵਰਨਣ ਕਰਦਾ ਰਹਾਂ ਅਤੇ ਆਖਣ ਵਿਚ ਤ੍ਰੋਟ ਹੀ ਨਾ ਆਵੇ ।

੬. ਜੇ ਤੂੰ ਮੈਨੂੰ ਇਤਨੀ ਤਾਕਤ ਵੀ ਦੇ ਦੇਵੇਂ ਕਿ (ਆਖਦਾ, ਆਖਦਾ) ਨਾ ਥਕਾਂ, ਨਾ ਰੁਕਾਂ,

੪. (ਨਾਨਕ) ਤਾਂ ਵੀ ਤੈਨੂੰ ਬਹੁਤ ਥੋੜ੍ਹਾ ਬਿਆਨ ਕਰ ਸਕੀਦਾ ਹੈ-ਜੋ ਆਖਦਾ ਹੈ ਕਿ ਮੈਂ ਥੋੜ੍ਹੇ ਤੋਂ ਕੁਝ ਵਧੀਕ ਆਖਿਆ ਹੈ, ਉਹ ਭੁਲ ਕਰ ਰਹਿਆ ਹੈ (ਕਿਉਂਕਿ ਉਹ ਦਸਿਆ ਨਹੀਂ ਜਾ ਸਕਦਾ) । ੨ ।

## ੧੧

## ਸਲੋਕ ਮ: ੧

**੧. ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ ।**
**੨. ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ ।**
**੩. ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ ।**
**੪. ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ ।**
**੫. ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ।**
**੬. ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ।**
**੭. ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰ । ੧ ।**

## ਪਦ-ਅਰਥ

**ਦਿਹ**—ਦਿਨ; **ਥਿਤੀ**—ਚੰਨ ਦੀਆਂ ਤਰੀਕਾਂ; **ਵਾਰ**—ਸੂਰਜ ਦੇ ਦਿਨ; **ਭਾਰ**—ਬਨਾਸਪਤੀ ਆਦਿ ਪਦਾਰਥਾਂ ਦੇ ਭਾਰ; **ਸਕੀਜੈ**—ਸਕੀਦੀ, **ਤ੍ਰਿਣ**—ਤਿਨਕਾ ਭਰ ਵੀ ।

## ਟੀਕਾ

੧. ਸਭ ਰਾਤਾਂ, ਦਿਨ, ਥਿਤ, ਵਾਰ,

੨. ਸਭ ਰੁਤਾਂ, ਮਹੀਨੇ, ਧਰਤੀਆਂ, ਬਨਾਸਪਤੀ, ਆਦਿਕ ਪਦਾਰਥਾਂ ਦੇ ਭਾਰ,

੩. ਸਭ ਪਾਣੀ, ਹਵਾ, ਅਗਨੀ, ਪਾਤਾਲ,

੪. ਸਭ ਪੁਰੀਆਂ, ਖੰਡ, ਲੋਕ ਤੇ ਆਕਾਰ (ਉਸ ਦੇ ਹੁਕਮ ਵਿਚ ਹੋਏ ਹਨ) ।

੫. ਉਹ ਹੁਕਮ ਇਤਨਾ ਵਿਸ਼ਾਲ ਹੈ ਪਤਾ ਨਹੀਂ ਲਗਦਾ ਤੇ ਉਸ ਹੁਕਮ ਅਨੁਸਾਰ ਉਸ ਦੀ ਰਚਨਾ ਕਿੰਨੀ ਵਡੀ ਬਣੀ ਹੈ, ਦਸ ਨਹੀਂ ਸਕੀਦੀ ।

੬. ਅਨੇਕ ਮਨੁੱਖ ਉਸ ਦੀਆਂ ਸਿਫਤਾਂ ਦੀ ਵਿਚਾਰ ਕਰਕੇ ਉਸ ਨੂੰ ਬਿਆਨ ਕਰ ਕਰ ਕੇ ਥੱਕ ਗਏ ਹਨ ।

੭. ਪਰ ਉਨ੍ਹਾਂ ਵਿਚਾਰਿਆਂ ਨੇ ਤਿਨਕਾ ਭਰ ਵੀ ਉਸ ਦਾ ਅੰਤ ਨਹੀਂ ਪਾਇਆ ਨਾਨਕ ਉਨ੍ਹਾਂ ਨੂੰ ਗਵਾਰ ਹੀ ਕਹੇਗਾ (ਕਿਉਂਕਿ ਅਕਥ ਨੂੰ ਕਥਨ ਦਾ ਉਹ ਬੇਅਰਥ ਯਤਨ ਕਰਦੇ ਹਨ) । ੧ ।

### ਮ: ੧

**੧. ਅੰਖੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ ।**
**੨. ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ ।**
**੩. ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ ।**
**੪. ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ ।**
**੫. ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ ।**
**੬. ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ ।**
**੭. ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ । ੨ ।**

### ਪਦ-ਅਰਥ

**ਅਖੀ ਪਰਣੈ**—ਅੱਖਾਂ ਦੇ ਭਾਰ; **ਕਰਹਿ ਅਵਤਾਰ**—ਅਵਤਾਰ ਬਣਦੇ ਹਨ; **ਸਚਿ**—ਸਚੀ; **ਨਾਇ**—ਵਡਿਆਈ; **ਕਚੁ ਪਿਚੁ**—ਕਚੀ ਪੋਲੀ; **ਕਰਮੀ**—ਬਖਸ਼ਿਸ਼ ਦੁਆਰਾ ।

### ਟੀਕਾ

੧. (ਹਰੀ ਕਿਹੋ ਜਿਹਾ ਹੈ ਤੇ ਕਿਵੇਂ ਮਿਲਦਾ ਹੈ ?) ਮੈਂ (ਇਸ ਤਲਾਸ਼ ਵਿਚ) ਅੱਖਾਂ ਪਰਨੇ ਫਿਰਾਂ ਅਤੇ (ਫਿਰ ਕੇ) ਸਾਰਾ ਜਗਤ ਦੇਖਾਂ,

੨. ਗਿਆਨਵਾਨ ਪੰਡਤਾਂ ਨੂੰ ਪੁਛਾਂ, ਵੇਦਾਂ ਦੇ ਵਿਚਾਰ (ਦੀ ਸਾਰ) ਪੁਛਾਂ,

੩. ਜੋ ਦੇਵਤਿਆਂ, ਮਨੁੱਖਾਂ, ਤੇ ਯੋਧਿਆਂ ਨੂੰ ਜੋ ਅਵਤਾਰ ਬਣਦੇ ਹਨ (ਰਾਮ, ਕ੍ਰਿਸ਼ਨ ਆਦਿ) ਪੁਛਾਂ,

੪. ਜੋ ਸਮਾਧੀ ਵਿਚ ਲੀਨ ਸਭ ਸਿਧਾਂ ਨੂੰ ਪੁਛਾਂ ਤੇ ਉਨ੍ਹਾਂ ਦੇ ਵਿਚਾਰਾਂ ਨੂੰ ਸੁਣਾਂ, ਇਸ ਤਰ੍ਹਾਂ ਪੁਛਦਾ ਪੁਛਦਾ ਜੇ ਮੈਂ ਹਰੀ ਦਾ ਦਰਬਾਰ ਜਾ ਕੇ ਵੇਖ ਲਵਾਂ,

੫. ਉਥੇ ਅਪੜ ਕੇ (ਇਹ ਦਿਸੇਗਾ ਕਿ) ਹਰੀ ਸੱਚਾ ਹੈ, ਉਸ ਦੀ ਵਡਿਆਈ ਸੱਚੀ ਹੈ, ਉਹ ਨਿਰਭਉ ਸਾਰੇ ਡਰਾਂ ਤੋਂ ਰਹਤ ਹੈ, ਉਹ ਸਭ ਗੁਣਾਂ ਦਾ ਸਾਰ ਹੈ ।

੬. (ਬਸ, ਇਹੋ ਮੱਤ ਮੈਂ ਪਲੇ ਬੰਨ੍ਹ ਲਈ ਹੈ) ਹੋਰ ਸਾਰੀਆਂ ਮੱਤਾਂ ਕੱਚੀਆਂ ਹਨ, (ਸਭ ਵਿਚਾਰ) ਕੱਚੇ ਪਿਲੇ ਹਨ, ਅੰਨ੍ਹਿਆਂ (ਅਗਿਆਨੀਆਂ) ਦਾ ਵਿਚਾਰ ਅੰਨ੍ਹਾ ਹੈ ।

੭. (ਫਿਰ ਉਸ ਸੱਚ ਨੂੰ ਪ੍ਰਾਪਤ ਕਿਵੇਂ ਕਰੀਦਾ ਹੈ ?) (ਨਾਨਕ) ਚੰਗੇ ਭਾਗਾਂ ਨਾਲ ਬੰਦਗੀ (ਨਾਮ ਸਿਮਰਨ) ਮਿਲਦੀ ਹੈ ਅਤੇ ਫਿਰ ਪ੍ਰਭੂ ਆਪਣੀ ਮਿਹਰ ਨਾਲ (ਨਾਮ ਸਿਮਰਨ ਦੁਆਰਾ) ਪਾਰ ਲੰਘਾਂਦਾ ਹੈ । ੨ ।

## ੧੨

## ਸਲੋਕ ਮ: ੧

**੧. ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ ।**

**੨. ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ ।**

**੩. ਜੇਤਾ ਆਖਣੁ ਸਾ ਹੀ ਸਬਦੀ ਭਾਖਿਆ ਭਾਇ ਸੁਭਾਈ ।**

**੪. ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ । ੧ ।**

## ਪਦ-ਅਰਥ

**ਸਰੀਕੁ**—ਸ਼ਰੀਕ, ਬਰਾਬਰ ਦਾ ।

## ਟੀਕਾ

੧. ਹੇ ਪ੍ਰਭੂ, ਕੋਈ ਤੇਰਾ ਸ਼ਰੀਕ (ਤੇਰੇ ਬਰਾਬਰ ਦਾ) ਹੋਵੇ, ਤਾਂ ਉਸ ਅਗੇ ਮੈਂ ਤੇਰੀ ਸਿਫਤ ਕਰਾਂ, (ਤੇ ਉਸ ਤੋਂ ਪੁੱਛਾਂ ਕਿ ਕਿੰਨੀ ਕੁ ਸਿਫਤ ਕਰ ਸਕਿਆ ਹਾਂ ?)

੨. (ਪਰ ਕਿਉਂਕਿ ਨਹੀਂ ਹੈ, ਇਸ ਲਈ) ਮੈਂ ਤੇਰੇ ਅਗੇ ਹੀ ਤੇਰੀ ਸਿਫਤ ਕਰਦਾ ਹਾਂ, (ਪਰ ਮੈਂ ਅੰਜਾਣ ਨੇ ਕੀ ਸਿਫਤ ਕਰਨੀ ਹੈ) ਮੈਂ ਆਗਿਆਨੀ ਹਾਂ ਤੇ ਨਾਮ ਰਖ ਲਇਆ ਹੈ ਸੁਜਾਖਾ (ਸਿਆਣਾ) ।

੩. ਲਿਖ ਕੇ ਜਾਂ ਬੋਲ ਕੇ, ਜੋ ਕੁਝ ਕਿਸੇ ਤੋਂ ਆਖਣ ਹੁੰਦਾ ਹੈ, ਉਹ ਆਪਣੇ ਸੁਭਾਅ ਅਤੇ ਆਪਣੀ ਭਾਵਨਾ ਅਨੁਸਾਰ ਆਖੀ ਜਾਂਦਾ ਹੈ (ਇਸ ਲਈ ਉਹ ਹਰੀ ਦੀ ਪੂਰੀ ਸਿਫਤ ਨਹੀਂ ਹੋ ਸਕਦੀ) ।

੪. ਇਸ ਲਈ (ਨਾਨਕ) ਬਹੁਤ ਆਖਣਾ ਇਹੋ ਬਣਦਾ ਹੈ ਕਿ ਹੇ ਹਰੀ, ਸਭ ਤੇਰੀ ਹੀ ਵਡਿਆਈ ਹੈ । ੧ ।

ਮ: ੧

੧. ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ ।
੨. ਸਭਿ ਕਾਰਣ ਕਰਤਾ ਕਰੇ ਦੇਖੈ ਵਾਰੋ ਵਾਰ ।
੩. ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰੁ ।
੪. ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ ।
੫. ਨਾਨਕ ਏਵੈ ਜਾਣੀਐ ਜੀਵੈ ਦੇਵਣਹਾਰੁ । ੧ ।

## ਪਦ-ਅਰਥ

**ਆਕਾਰੁ**—ਆਕਾਰ, ਰਚਨਾ, ਸ੍ਰਿਸ਼ਟੀ; **ਵਾਰੋ ਵਾਰ**—ਵਾਰੀ ਵਾਰੀ, ਹਰ ਇਕ ਨੂੰ ।

## ਟੀਕਾ

੧. ਜਦੋਂ ਜੀਵ ਦੀ ਆਪਣੀ ਹਸਤੀ ਹੀ ਨਹੀਂ ਸੀ ਬਣੀ ਤਾਂ ਕਿਹੜੀ ਉਸ ਕਮਾਈ ਕੀਤੀ ਸੀ ਕਿ ਉਸ ਦੀ ਹਸਤੀ ਬਣੀ ? (ਸਪਸ਼ਟ ਹੈ ਕਿ ਹਰੀ ਨੇ ਆਪ ਬਣਾਈ) ਫਿਰ ਜਦ ਉਹ ਜੰਮਿਆਂ ਤਾਂ ਉਹ ਕਿਹੜੀ ਕਾਰ ਕਰ ਸਕਦਾ ਸੀ ? (ਹਰੀ ਨੇ ਮਾਤਾ ਪਿਤਾ ਦਿੱਤੇ ਜੋ ਉਸ ਦੀ ਨਿਗਰਾਨੀ ਕਰਦੇ ਰਹੇ) ।

੨. ਸੋ ਉਹ ਰਚਨਹਾਰ ਹੀ ਸਾਰੇ ਕਾਰਨ ਬਣਾਉਂਦਾ ਹੈ ਅਤੇ ਹਰ ਇਕ ਦੀ ਵਾਰੀ ਵਾਰੀ ਸੰਭਾਲ ਕਰਦਾ ਹੈ ।

੩. (ਇਸ ਦਾ ਇਹ ਅਰਥ ਹੋਇਆ ਕਿ) ਭਾਵੇਂ ਅਸੀਂ ਚੁਪ ਕਰ ਰਹੀਏ ਤੇ ਭਾਵੇਂ ਮੰਗੀਏ, ਉਹ ਦਾਤਾ ਆਪੇ ਦਾਤ ਕਰਦਾ ਹੈ ।

੪. ਹੇ ਜੀਵ, ਜੇ ਤੂੰ ਸਾਰੀ ਸ੍ਰਿਸ਼ਟੀ ਫਿਰ ਕੇ ਦੇਖ ਲਵੇਂ ਤਾਂ ਤੈਨੂੰ (ਇਹੋ ਪਤਾ ਲਗੇਗਾ ਕਿ) ਦਾਤਾ ਇਕੋ ਹੈ, ਹੋਰ ਸਾਰੇ ਉਸ ਤੋਂ ਮੰਗਣ ਵਾਲੇ ਹਨ ।

੫. (ਨਾਨਕ) ਇਸ ਤਰ੍ਹਾਂ ਜਾਣੀਦਾ ਹੈ (ਪਤਾ ਲਗਦਾ ਹੈ) ਸਭ ਨੂੰ ਦੇਵਣਹਾਰ ਹਰੀ ਸਦਾ ਜਿਉਂਦਾ ਜਾਗਦਾ ਹੈ, ਤੇ ਬਿਨਾਂ ਮੰਗੇ ਜੀਵਾਂ ਨੂੰ ਦਿੰਦਾ ਰਹਿੰਦਾ ਹੈ । ੧ ।

## ੧੩

## ਸਲੋਕ ਮ: ੧

੧. ਸਾਸਤ੍ਰ ਬੇਦ ਪੁਰਾਣ ਪੜ੍ਹੰਤਾ ।
੨. ਪੂਕਾਰਤਾ ਅਜਾਣੰਤਾ ।

**੩. ਜਾਂ ਬੂਝੈ ਤਾਂ ਸੂਝੈ ਸਈ।**

**੪. ਨਾਨਕੁ ਆਖੈ ਕੂਕ ਨ ਹੋਈ।੧।**

## ਪਦ-ਅਰਥ

**ਪੜਤਾ**—ਪੜ੍ਹਦਾ ਹੈ; **ਪੂਕਾਰੰਤਾ**—ਉੱਚੀ ਉੱਚੀ ਬੋਲ ਕੇ ਕਹਿੰਦਾ ਹੈ; **ਅਜਾਣੰਤਾ**—ਨਹੀਂ ਜਾਣਦਾ; **ਕੂਕ**—ਉਚੀ ਬੋਲਣਾ, ਕੂਕਣਾ, ਟਾਹਰਾਂ ਮਾਰਨਾ।

## ਟੀਕਾ

੧. (ਜਦੋਂ ਤੀਕ ਮਨੁੱਖ) ਸ਼ਾਸਤ੍ਰ, ਵੇਦ ਪੁਰਾਣ (ਕੇਵਲ) ਪੜ੍ਹਦਾ ਹੀ ਹੈ,

੨. (ਉਨ੍ਹਾਂ ਚਿਰ ਉਹ) ਉੱਚੀ ਉੱਚੀ ਬੋਲਦਾ ਹੈ (ਟਾਹਰਾਂ ਮਾਰਦਾ ਹੈ ਕਿ ਰੱਬ ਇਉਂ ਮਿਲਦਾ ਹੈ) ਪਰ ਆਪ ਰੱਬ ਨੂੰ ਜਾਣਦਾ ਹੀ ਨਹੀਂ।

੩. ਜਦੋਂ ਉਹ ਧਰਮ ਪੁਸਤਕਾਂ ਦਾ ਸਾਰ ਬੁਝ ਲੈਂਦਾ ਹੈ ਤਾਂ ਉਸ ਨੂੰ ਹਰੀ ਦਿਸ ਪੈਂਦਾ ਹੈ।

੪. ਨਾਨਕ ਆਖਦਾ ਹੈ-ਫਿਰ (ਉਹ ਮਨੁੱਖ) ਟਾਹਰਾਂ ਨਹੀਂ ਮਾਰਦਾ (ਫਿਰ ਉਸ ਦੇ ਜੀਵਨ ਤੋਂ ਆਪੇ ਪਤਾ ਲਗਦਾ ਹੈ ਕਿ ਇਸ ਨੂੰ ਪ੍ਰਾਪਤੀ ਹੋ ਗਈ ਹੈ)।

## ਮ: ੧

**੧. ਜਾਂ ਹਉ ਤੇਰਾ ਤਾਂ ਸਭੁ ਕਿਛੁ ਮੇਰਾ ਹਉ ਨਾਹੀ ਤੂ ਹੋਵਹਿ।**

**੨. ਆਪੇ ਸਕਤਾ ਆਪੇ ਸੁਰਤਾ ਸਕਤੀ ਜਗਤੁ ਪਰੋਵਹਿ।**

**੩. ਆਪੇ ਭੇਜੇ ਆਪੇ ਸਦੇ ਰਚਨਾ ਰਚਿ ਰਚਿ ਵੇਖੈ।**

**੪. ਨਾਨਕ ਸਚਾ ਸਚੀ ਨਾਂਈ ਸਚੁ ਪਵੈ ਧੁਰਿ ਲੇਖੈ।੨।**

## ਪਦ-ਅਰਥ

**ਸਕਤਾ**—ਬਲ ਵਾਲਾ; **ਸੁਰਤਾ**—ਸੁਰਤ ਵਾਲਾ; **ਸਕਤੀ**—ਸ਼ਕਤੀ, ਸੱਤਾ; **ਨਾਂਈ**—ਵਡਿਆਈ।

## ਟੀਕਾ

੧. (ਹਰ ਇਕ ਦੇ ਅੰਦਰ ਮੈਂ ਆਪਣਾ ਆਪ ਵੇਖਦਾ ਹਾਂ) ਹੇ ਪ੍ਰਭੂ, ਜਦੋਂ ਮੈਂ ਤੇਰਾ ਹੋ ਜਾਂਦਾ ਹਾਂ (ਆਪਣੇ ਆਪ ਨੂੰ ਤੇਰੇ ਹਵਾਲੇ ਕਰਦਾ ਹਾਂ) ਤਾਂ ਸਾਰੀ

ਰਚਨਾ ਮੈਨੂੰ ਆਪਣੀ ਜਾਪਦੀ ਹੈ; ਉਦੋਂ ਮੇਰਾ ਆਪਾ-ਭਾਵ ਕੋਈ ਨਹੀਂ ਹੁੰਦਾ, ਕੇਵਲ ਤੂੰ ਹੀ ਹੁੰਦਾ ਹੈਂ ।

੨. (ਫਿਰ ਮੈਨੂੰ ਇਉਂ ਦਿਸਦਾ ਹੈ ਕਿ) ਤੂੰ ਆਪ ਹੀ ਬਲ ਵਾਲਾ ਹੈਂ, ਤੂੰ ਆਪ ਹੀ ਸੁਰਤ ਵਾਲਾ ਹੈਂ, ਤੂੰ ਆਪ ਹੀ ਆਪਣੀ ਸ਼ਕਤੀ ਦੁਆਰਾ ਸਾਰੇ ਜਗਤ ਨੂੰ ਪਰੋਂਦਾ ਹੈਂ ।

੩. ਉਹ ਹਰੀ ਆਪ ਹੀ ਜੀਵਾਂ ਨੂੰ ਇਥੇ ਭੇਜਦਾ ਹੈ, ਆਪ ਹੀ ਵਾਪਸ ਸਦ ਲੈਂਦਾ ਹੈ, ਆਪ ਹੀ ਰਚਨਾ ਬਣਾ ਬਣਾ ਕੇ ਉਸ ਦੀ ਸੰਭਾਲ ਕਰਦਾ ਹੈ ।

੪. (ਨਾਨਕ) ਪ੍ਰਭੂ ਸੱਚਾ ਹੈ ਉਸ ਦੀ ਵਡਿਆਈ ਸੱਚੀ ਹੈ, ਇਸ ਲਈ ਉਸ ਦੀ ਦਰਗਾਹ ਵਿਚ ਸੱਚ ਹੀ ਕਬੂਲ ਹੁੰਦਾ ਹੈ । ੨ ।

੧੪

## ਸਲੋਕ ਮ: ੧

**੧. ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ।**
**੨. ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ।**
**੩. ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ।**
**੪. ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ । ੧ ।**

## ਪਦ-ਅਰਥ

**ਕਲਿ**—ਕਲਜੁਗੀ ਲੁਕਾਈ; **ਕੁਤੇ ਮੁਹੀ**—ਕੁੱਤੇ ਦੇ ਮੂੰਹ ਵਾਲੀ, ਲਾਲਚੀ; **ਮੁਰਦਾਰੁ**—ਵੱਢੀ ਆਦਿਕ ਹਰਾਮ ਚੀਜ਼; **ਚੂਕਾ**—ਮੁਕ ਗਇਆ; **ਸੋਇ**—ਸੋਅ, ਮਸ਼ਹੂਰੀ ।

## ਟੀਕਾ

੧. ਕਲਯੁਗੀ ਲੁਕਈ ਕੁੱਤੇ-ਮੂੰਹੀ ਹੋਈ ਹੋਈ ਹੈ (ਭਾਵ ਕੁੱਤੇ ਵਰਗਾ ਲਾਲਚ ਵਰਤ ਰਹਿਆ ਹੈ) ਅਤੇ ਉਸ ਦਾ ਆਹਾਰ ਹਰਾਮ ਦੀ ਕਮਾਈ ਹੈ ।

੨. ਕੂੜ ਬੋਲ ਬੋਲ ਕੇ ਕੁੱਤੇ ਵਾਂਗ ਮਾਨੋਂ ਭੌਂਕ ਰਹੀ ਹੈ ਧਰਮ ਮੁਕ ਗਇਆ ਹੈ, ਵਿਚਾਰ ਮੁਕ ਗਇਆ ਹੈ ।

੩. ਐਸੇ ਮਨੁੱਖਾਂ ਦੀ ਜੀਂਦਿਆਂ ਕੋਈ ਇਜ਼ਤ ਨਹੀਂ ਹੁੰਦੀ ਤੇ ਮੋਇਆਂ ਉਨ੍ਹਾਂ ਨੂੰ ਭੈੜਿਓਂ ਯਾਦ ਕੀਤਾ ਜਾਂਦਾ ਹੈ ।

੪ ਪਰ, ਹੇ ਨਾਨਕ (ਇਨ੍ਹਾਂ ਦੇ ਕੀ ਵਸ ਹੈ ?) ਮਥੇ ਤੇ ਲਿਖਿਆ ਲੇਖ ਹੀ ਉਘੜਦਾ ਹੈ ਅਤੇ ਉਹ ਕੁਝ ਹੁੰਦਾ ਹੈ ਜੋ ਪ੍ਰਭੂ (ਆਪਣੇ ਹੁਕਮ ਅਨੁਸਾਰ) ਕਰਦਾ ਹੈ । ੧ ।

ਮ: ੧

੧. ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ।
੨. ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ।
੩. ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ।
੪. ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ।੨।

## ਪਦ-ਅਰਥ

**ਰੰਨਾ**—ਇਸਤ੍ਰੀਆਂ; **ਬੋਧੀਆ**—ਬੋਧ ਦੇਣ ਵਾਲੀਆਂ, ਸਿੱਖਿਆ ਦੇਣ ਵਾਲੀਆਂ, ਸਲਾਹਕਾਰ; **ਸਈਆਦ**—ਬਧਕ, ਸ਼ਿਕਾਰੀ, ਜ਼ਾਲਮ; **ਭੰਨੀ**—ਨਸ ਗਈ; **ਅਹਾਜੁ**—ਅਖਾਜ, ਨਾ ਖਾਣ ਯੋਗ, ਹਰਾਮ; **ਸਰਮੁ**—ਸ਼ਰਮ, ਹਯਾ ।

## ਟੀਕਾ

੧. (ਇਸ ਕਲਯੁਗ ਵਿਚ) ਇਸਤ੍ਰੀਆਂ ਸਿੱਖਿਆ ਦੇਣ ਵਾਲੀਆਂ ਹਨ ਅਤੇ ਪੁਰਸ਼ ਜ਼ੁਲਮ ਕਰਨ ਵਾਲੇ ਹਨ (ਭਾਵ ਪੁਰਸ਼ ਇਸਤ੍ਰੀਆਂ ਦੀ ਸਲਾਹ ਲੈਂਦੇ ਤੇ ਮੰਨਦੇ ਹਨ ਅਤੇ ਜ਼ੁਲਮ ਕਰਦੇ ਹਨ) ।

੨. ਮਿੱਠਾ ਸੁਭਾ, ਸੰਜਮ ਤੇ ਪਵਿਤਰਤਾ (ਦਿਲ ਦੀ) ਨਸ ਗਏ ਹਨ (ਗੁੰਮ ਹੋ ਗਏ ਹਨ) ਅਤੇ ਖਾਣਾ ਹਰਾਮ ਦੀ ਕਮਾਈ ਬਣ ਗਇਆ ਹੈ ।

੩. ਸ਼ਰਮ-ਹਯਾ ਖਤਮ ਹੋ ਗਇਆ ਹੈ, ਇਜ਼ਤ ਵੀ ਸ਼ਰਮ-ਹਯਾ ਦੇ ਨਾਲ ਹੀ ਚਲੀ ਗਈ ਹੈ ।

੪. (ਨਾਨਕ) ਇਸ ਹਨੇਰ ਗਰਦੀ ਵਿਚ ਇਕ ਪ੍ਰਭੂ ਹੀ ਸੱਚਾ ਹੈ, (ਹੇ ਭਰਾਵੋ) ਕੋਈ ਹੋਰ ਸੱਚਾ ਨਾ ਲਭਦੇ ਫਿਰੋ (ਉਸ ਦੀ ਸ਼ਰਨ ਆਉ ਜੇ ਸੱਚ ਵਾਲੇ ਹੋਣਾ ਚਾਹੁੰਦੇ ਹੋ) ।

੧੫

ਸਲੋਕ ਮ: ੧

੧. ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ ।
੨. ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ।
੩. ਜੇ ਸਉ ਵਰ੍ਹਿਆ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ ।

੪. ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ ।
੫. ਮਿਠਾ ਕਉੜਾ ਦੋਵੈ ਰੋਗ ।
੬. ਨਾਨਕ ਅੰਤਿ ਵਿਗੁਤੇ ਭੋਗ ।
੭. ਝਖਿ ਝਖਿ ਝਖਣਾ ਝਗੜਾ ਝਾਖ ।
੮. ਝਖਿ ਝਖਿ ਜਾਹਿ ਝਖਹਿ ਤਿਨ ਪਾਸਿ । ੧ ।

## ਪਦ-ਅਰਥ

**ਲਖ ਜੀਵਣੁ**—ਲਖਾਂ ਵਰ੍ਹਿਆਂ ਦਾ ਜੀਵਨ; **ਕਿਆ**—ਕਾਹਦੀਆਂ; **ਵਿਸੁ**—ਜ਼ਹਿਰ; **ਧਾਇ ਜਾਇ**—ਧਸ ਜਾਂਦੀ ਹੈ, ਰਚ ਜਾਂਦੀ ਹੈ; **ਵਿਗੁਤੇ**—ਖਰਾਬ ਹੁੰਦੇ ਹਨ; **ਝਖਿ**—ਝਖ ਮਾਰ ਕੇ ।

## ਟੀਕਾ

੧. ਜੇ ਲਖਾਂ ਪਦਾਰਥਾਂ ਨਾਲ ਪਿਆਰ ਹੋਵੇ, ਲਖਾਂ ਵਰ੍ਹਿਆਂ ਦੀ ਜ਼ਿੰਦਗੀ ਵੀ ਇੰਨ੍ਹਾਂ ਪਦਾਰਥਾਂ ਨੂੰ ਭੋਗਣ ਲਈ ਪ੍ਰਾਪਤ ਹੋਵੇ, (ਭੋਗਾਂ ਤੋਂ ਖ਼ੁਸ਼ੀਆਂ-ਚਾਅ ਵੀ ਅਨੇਕ ਉਪਜਣ) ਪਰ ਕਾਹਦੀਆਂ ਖੁਸ਼ੀਆਂ ਤੇ ਕਾਹਦੇ ਚਾਉ ?

੨ ਜਦ ਕਿ ਜੀਵ ਇਹ ਸਭ ਕੁਝ (ਮਰਨ ਸਮੇਂ ਇਕ ਘੜੀ ਵਿਚ ਛੱਡ ਕੇ ਚਲਾ ਜਾਂਦਾ ਹੈ ਤੇ ਵਿਛੜਨ ਸਮੇਂ ਉਸ ਦੇ ਅੰਦਰ ਵਿਸ਼ (ਜ਼ਹਿਰ) ਪੈਦਾ ਹੋ ਕੇ ਇਹ ਵਿਛੋੜਾ ਹੁੰਦਾ ਹੈ ।

੩. ਜੇ ਸੈਂਕੜੇ ਵਰ੍ਹੇ ਮਿਠੇ ਭੋਗ ਭੋਗਦੇ ਰਹੀਏ ਤਾਂ ਆਖਰ ਜੀਵ ਨੂੰ ਇਨ੍ਹਾਂ ਭੋਗਾਂ ਤੋਂ ਉਪਜੇ ਰੋਗਾਂ ਦਾ ਕੌੜਾ ਫ਼ਲ ਖਾਣਾ ਪੈਂਦਾ ਹੈ ।

੪. ਫਿਰ ਉਸ ਨੂੰ ਮਿਠੇ ਭੋਗ ਤਾਂ ਭੁਲ ਜਾਂਦੇ ਹਨ ਪਰ ਕੌੜੇ ਫਲ ਦੀ ਕੁੜੱਤਣ ਉਸ ਦੇ ਹੱਡਾਂ ਵਿਚ ਰਚ ਜਾਂਦੀ ਹੈ ।

੫. ਭੋਗਾਂ ਦੇ ਸੁਖ ਤੋਂ ਤੇ ਭੋਗਾਂ ਤੋਂ ਉਪਜੇ ਕੌੜੇ ਫਲ ਦੋਵੇਂ ਰੋਗ ਹਨ ।

੬. ਕਿਉਂਕਿ ਅੰਤ ਵਿਚ ਭੋਗਾਂ ਕਰਕੇ (ਹੀ ਰੋਗ ਉਪਜਦੇ ਹਨ ਤੇ) ਜੀਵ ਖ਼ਰਾਬ ਹੁੰਦੇ ਹਨ ।

੭. (ਭੋਗਾਂ ਦਾ ਜੀਵਨ) ਐਵੇਂ ਝਖਾਂ ਮਾਰਨਾ ਹੈ ਅਤੇ ਝਖਾਂ ਮਾਰਨ ਦਾ ਇਕ ਵਾਧੂ ਝਗੜਾ ਲੰਮਾ ਗੇੜ (ਜੋ ਮੁਕਦਾ ਨਹੀਂ) ਹੈ ।

੮. ਝਖਾਂ ਮਾਰ ਕੇ (ਭੋਗ ਭੋਗ ਭੋਗ ਕੇ) ਜੀਵ ਤੁਰ ਜਾਂਦੇ ਹਨ ਤੇ (ਕਿਰਤ ਅਨੁਸਾਰ) ਫਿਰ (ਜਨਮ ਪਾ ਕੇ) ਇਹੋ ਝਖਾਂ ਫਿਰ ਮਾਰਦੇ ਹਨ (ਕਿਉਂਕਿ ਅੰਦਰ ਭੋਗ ਭੋਗਣ ਦੀ ਬਿਰਤੀ ਕਾਇਮ ਹੁੰਦੀ ਹੈ) । ੧ ।

ਮ: ੧

੧. ਕਾਪੜੁ ਕਾਠੁ ਰੰਗਾਇਆ ਰਾਂਗਿ ।
੨. ਘਰ ਗਚ ਕੀਤੇ ਬਾਗੇ ਬਾਗ ।
੩. ਸਾਦ ਸਹਜ ਕਰਿ ਮਨੁ ਖੇਲਾਇਆ ।
੪. ਤੈ ਸਹ ਪਾਸਹੁ ਕਹਣੁ ਕਹਾਇਆ ।
੫. ਮਿਠਾ ਕਰਿ ਕੈ ਕਉੜਾ ਖਾਇਆ ।
੬. ਤਿਨਿ ਕਉੜੈ ਤਨਿ ਰੋਗੁ ਜਮਾਇਆ ।
੭. ਜੇ ਫਿਰਿ ਮਿਠਾ ਪੇੜੈ ਪਾਇ ।
੮. ਤਉ ਕਉੜਤਣੁ ਚੂਕਸਿ ਮਾਇ ।
੯. ਨਾਨਕ ਗੁਰਮੁਖਿ ਪਾਵੈ ਸੋਇ ।
੧੦. ਜਿਸ ਨੋ ਪ੍ਰਾਪਤਿ ਲਿਖਿਆ ਹੋਇ । ੨ ।

## ਪਦ-ਅਰਥ

**ਗਚ**—ਚੂਨੇ-ਗਚ; **ਬਾਗੇ ਬਾਗ**—ਚਿਟੇ ਹੀ ਚਿਟੇ; **ਸਾਦੁ**—ਸੁਆਦ, **ਸਹਜ**—ਸੁਖ; **ਕਹਣੁ ਕਹਾਇਆ**—ਉਲ੍ਹਾਮਾ ਲਾਇਆ; **ਕਉੜਾ**—ਵਿਸ਼ੇ ਭੋਗ ਦਾ ਕੌੜਾ ਫਲ;; **ਪੇੜੈ**—ਪੱਲੇ; **ਚੂਕਸਿ**—ਦੂਰ ਹੋਏ; **ਪ੍ਰਾਪਤਿ**—ਭਾਗਾਂ ਵਿਚ ।

## ਟੀਕਾ

੧. (ਮਨੁੱਖ ਨੇ) ਕਪੜੇ ਅਤੇ ਲਕੜ ਦੇ (ਪਲੰਘ ਆਦਿ) ਸਾਮਾਨ ਰੰਗ ਨਾਲ ਰੰਗਾ ਲਏ,
੨. ਉਸ ਨੇ ਮਕਾਨ ਚੂਨੇ-ਗਚ ਐਸੇ ਕੀਤੇ ਕਿ ਉਹ ਚਿਟੇ ਹੀ ਚਿਟੇ ਹੋ ਗਏ ।
੩. ਸੁਆਦਾਂ ਅਤੇ ਸੁਖਾਂ ਵਿਚ ਉਹ ਮਨ ਨੂੰ ਖਿਡਾਉਂਦਾ ਰਹਿਆ,
੪. ਪਰ, ਹੇ ਹਰੀ, ਤੁਧ ਮਾਲਕ ਪਾਸੋਂ ਉਸ ਨੇ ਉਲ੍ਹਾਮਾ ਲਇਆ (ਕਿ ਰਸਾਂ ਕਸਾਂ ਵਿਚ ਲਗ ਕੇ ਕਿਉਂ ਜੀਵਨ ਬਰਬਾਦ ਕੀਤਾ ?) ।
੫. ਵਿਸ਼ੇ ਵਿਕਾਰ ਜੋ ਅਤਿ ਕੌੜੇ ਹਨ, ਮਿਠੇ ਸਮਝ ਕੇ ਜੀਵ ਨੇ ਖਾਧੇ,
੬. ਪਰ ਉਨ੍ਹਾਂ ਵਿਸ਼ੇ ਭੋਗਾਂ ਨੇ ਉਸ ਦੇ ਸਰੀਰ ਵਿਚ ਦੁਖ ਪੈਦਾ ਕੀਤਾ ।
੭. ਜੇ ਮੁੜ ਮਿਠਾ ਨਾਮ ਪੱਲੇ ਪਾਵੇ ਭਾਵ ਸਿਮਰੇ,
੮. ਤਾਂ (ਭੋਗਾਂ ਤੋਂ ਉਪਜੀ) ਕੁੜੱਤਣ ਦੂਰ ਹੋ ਜਾਂਦੀ ਹੈ ।

੯. ਪਰ (ਨਾਨਕ) ਇਹ ਮਿੱਠਾ ਨਾਮ ਗੁਰੂ ਦੁਆਰਾ ਉਸ (ਵਡਭਾਗੀ) ਨੂੰ ਮਿਲਦਾ ਹੈ,

੧੦. ਜਿਸ ਦੇ ਭਾਗਾਂ ਵਿਚ ਲਿਖਿਆ ਹੁੰਦਾ ਹੈ । ੨ ।

## ੧੬

### ਮ: ੧

੧. **ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ ।**
੨. **ਜੋ ਬੀਜੇ ਸੋ ਉਗਵੈ ਖਾਂਦਾ ਜਾਣੈ ਜੀਉ ।**
੩. **ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ ।**
੪. **ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ ।**
੫. **ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ ।**
੬. **ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ । ੨ ।**

## ਪਦ-ਅਰਥ

**ਬੀਉ**—ਬੀਜ, ਕਾਰਨ; **ਰਾਸਿ**—ਪੂੰਜੀ ।

## ਟੀਕਾ

੧. ਵੇਦ ਪੁਕਾਰ ਕੇ ਦਸਦਾ ਹੈ ਕਿ ਪੁੰਨ ਤੇ ਪਾਪ ਨਰਕ ਤੇ ਸੁਰਗ ਦਾ ਕਾਰਨ ਹੁੰਦੇ ਹਨ ।

੨. ਜੋ ਜੀਵ ਬੀਜਦਾ ਹੈ (ਪੁੰਨ ਜਾਂ ਪਾਪ) ਉਹੋ ਉਗਦਾ ਹੈ (ਮਿਲਦਾ ਹੈ) ਜਿਸ ਜੀਵ ਨੂੰ ਪੁੰਨ ਤੇ ਪਾਪ ਦਾ ਫਲ ਖਾਣਾ ਪੈਂਦਾ ਹੈ, ਉਹੋ ਇਸ ਗੱਲ ਨੂੰ ਸਮਝਦਾ ਹੈ ।

੩. ਵੇਦ ਗਿਆਨ ਨੂੰ ਵੱਡਾ ਕਰ ਕੇ ਸਲਾਹੁੰਦਾ ਹੈ ਤੇ (ਦਸਦਾ ਹੈ ਕਿ) ਹਰੀ ਦਾ ਨਾਮ ਸੱਚਾ ਹੈ 'ਵੇਦਾਂ ਮਹਿ ਨਾਮੁ ਉਤਮੁ' ।

੪. ਤੇ ਜੋ ਜੀਵ ਸੱਚ ਬੀਜਦਾ ਹੈ ਉਸ ਦੇ ਅੰਦਰ ਸੱਚ ਜੰਮਦਾ ਹੈ ਅਤੇ ਫਿਰ ਦਰਗਾਹ ਵਿਚ ਥਾਂ ਮਿਲਦੀ ਹੈ ।

੫. ਵੇਦ ਵਪਾਰੀ ਹੈ (ਜੋ ਪੁੰਨ ਦਾ ਬਦਲਾ ਸੁਰਗ ਅਤੇ ਪਾਪ ਦਾ ਬਦਲਾ ਨਰਕ ਦਸਦਾ ਹੈ) ਉਸ ਦੀ ਰਾਸ (ਪੂੰਜੀ) ਗਿਆਨ ਹੈ ਜੋ ਹਰੀ ਦੀ ਮਿਹਰ ਨਾਲ ਮਿਲਦੀ ਹੈ ।

੬. (ਨਾਨਕ) ਇਸ ਗਿਆਨ ਪੂੰਜੀ ਤੋਂ ਬਿਨਾਂ ਕੋਈ ਵੀ ਨਫ਼ਾ ਖਟ ਕੇ ਨਹੀਂ ਜਾਂਦਾ। ੨।

੧੭

## ਸਲੋਕ ਮ: ੧

**੧. ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ।**

**੨. ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰ।**

**੩. ਇਕਨਾ ਹੋਈ ਸਾਖਤੀ ਇਕਨਾ ਹੋਈ ਸਾਰ।**

**੪. ਲਸਕਰ ਸਣੈ ਦਮਾਮਿਆ ਛੁਟੇ ਬਕ ਦੁਆਰ।**

**੫. ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ ।੧।**

## ਪਦ-ਅਰਥ

**ਮਰਣਿ**—ਮੌਤ ਨੇ; **ਮੂਰਤੁ**—ਮਹੂਰਤ; **ਭਾਰ**—ਸਮਾਨ ਦਾ; **ਸਾਖਤੀ**—ਤਿਆਰੀ (ਜਿਵੇਂ ਘੋੜਾ ਪੂਛ ਵਿਚ ਰੱਸਾ ਪਾਣ ਨਾਲ ਤਿਆਰ ਹੋ ਜਾਂਦਾ ਹੈ); **ਸਾਰ**—ਸੰਭਾਲ; **ਦਮਾਮਿਆ**—ਧੌਂਸੇ; **ਬੰਕ**—ਸੁੰਦਰ; **ਛਾਰ**—ਮਿੱਟੀ।

## ਟੀਕਾ

੧. ਮੌਤ ਨੇ (ਕਦੇ) ਮਹੂਰਤ, ਥਿਤ ਜਾਂ ਵਾਰ ਨਹੀਂ ਪੁਛਿਆ (ਕਿਸੇ ਸਮੇਂ ਆ ਸਕਦੀ ਹੈ)।

੨. ਕਈਆਂ ਜੀਵਾਂ ਨੇ ਸਮਾਨ ਮਾਨੋਂ ਲਦ ਲਇਆ ਹੈ, ਕਈ ਲਦ ਕੇ ਤੁਰ ਗਏ ਹਨ। ਕਈਆਂ ਨੇ ਆਪਣੇ ਸਮਾਨ ਦਾ ਬੁਚਕਾ (ਭਾਰ) ਬੰਨ੍ਹ ਲਇਆ ਹੈ (ਆਪੋ ਆਪਣੀ ਵਾਰੀ ਤਿਆਰ ਹੋ ਰਹੇ ਹਨ)।

੩. ਇਕਨਾ ਨੇ ਤਿਆਰੀ ਕਰ ਲਈ ਹੈ, ਕਈ ਸਮਾਨ ਦੀ ਸੰਭਾਲ ਕਰ ਰਹੇ ਹਨ,

੪. (ਜਦ ਕਿਸੇ ਨੂੰ ਸੱਦਾ ਆ ਜਾਂਦਾ ਹੈ ਤਾਂ) ਫੌਜਾਂ, ਧੌਂਸੇ ਤੇ ਸੁਹਣੇ ਸੁਹਣੇ ਘਰ ਇਥੇ ਹੀ ਰਹਿ ਜਾਂਦੇ ਹਨ।

੫. (ਨਾਨਕ) ਸਰੀਰ ਮਿੱਟੀ ਦੀ ਢੇਰੀ (ਤੋਂ ਪੈਦਾ ਹੋਇਆ) ਸੀ ਤੇ ਫਿਰ ਮਿੱਟੀ ਦੀ ਢੇਰੀ ਹੋ ਜਾਂਦਾ ਹੈ। ੧।

## ਮ: ੧

**੧. ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ।**

**੨. ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ।੨।**

## ਪਦ-ਅਰਥ

**ਕੋਟੁ**—(ਸਰੀਰ ਰੂਪ) ਕਿਲ੍ਹਾ; **ਭੀਤਰਿ**—ਅੰਦਰ; **ਚੋਰੁ**—ਚੋਰ (ਮਨ)।

## ਟੀਕਾ

੧. (ਨਾਨਕ) ਸਰੀਰ ਮਿਟੀ ਦਾ ਮਾਨੋ ਕਿਲ੍ਹਾ ਹੈ (ਆਖਰ ਮੌਤ ਆ ਜਾਣ ਨਾਲ) ਇਹ ਢਹਿ ਕੇ ਮਿੱਟੀ ਦੀ ਢੇਰੀ ਹੋ ਗਇਆ।

੨. ਇਸ ਕਿਲ੍ਹੇ ਦੇ ਅੰਦਰ ਮਨ ਰੂਪੀ ਚੋਰ ਤੂੰ ਬਿਠਾ ਰਖਿਆ ਹੋਇਆ ਸੀ, ਹੇ ਜੀਵ; ਇਸ ਦੇ ਕਾਰਨ ਜੀਵਨ ਨਿਰਾ ਖੋਟ ਹੀ ਖੋਟ ਉਪਜਿਆ (ਸਰੀਰ ਮਿਟੀ ਹੋ ਗਇਆ ਤੇ ਆਤਮਾ ਵਿਕਾਰਾਂ ਵਿਚ ਜਕੜੀ ਜਨਮ ਮਰਨ ਵਿਚ ਪੈ ਗਈ)।੨।

## ੧੯

## ਸਲੋਕ ਮ: ੧

**੧. ਧਨਵੰਤਾ ਇਵਹੀ ਕਹੈ ਅਵਰੀ ਧਨ ਕਉ ਜਾਉ।**

**੨. ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ।੧।**

## ਪਦ-ਅਰਥ

**ਧਨਵੰਤਾ**—ਧਨਾਢ ਪੁਰਸ਼; **ਅਵਰੀ**—ਹੋਰ।

## ਟੀਕਾ

੧. ਧਨ ਵਾਲਾ ਮਨੁੱਖ ਇਉਂ ਹੀ ਕਹਿੰਦਾ ਹੈ ਕਿ ਮੈਂ ਹੋਰ ਹੋਰ ਧਨ ਲੈਣ ਲਈ ਜਾਵਾਂ।

੨. ਨਾਨਕ (ਵੀ ਧਨਵੰਤਾ ਹੀ ਹੈ ਜੋ ਨਾਮ ਧਨ ਇਕੱਠਾ ਕਰਦਾ ਰਹਿੰਦਾ ਹੈ) ਉਹ ਆਪਣੇ ਆਪ ਨੂੰ ਉਸ ਦਿਨ ਕੰਗਾਲ ਸਮਝਦਾ ਹੈ, ਜਦੋਂ ਉਸ ਨੂੰ ਨਾਮ ਵਿਸਰ ਜਾਵੇ।੧।

## ਮ: ੧

**੧. ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ।**

**੨. ਤਨੁ ਮਨੁ ਰਤਾ ਭੋਗਿ ਕੋਈ ਹਾਰੈ ਕੋ ਜਿਣੈ।**

੩. ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮੀਐ ।
੪. ਨਾਨਕ ਵੇਖੈ ਆਪਿ ਫੂਕ ਕਢਾਇ ਢਹਿ ਪਵੈ ।੨।

## ਪਦ-ਅਰਥ

**ਜਿਣੇ**—ਜਿਤਦਾ ਹੈ; **ਫੂਕ**—ਹੰਕਾਰ ।

## ਟੀਕਾ

੧. ਸੂਰਜ (ਦਿਨ) ਚੜ੍ਹਦਾ ਹੈ, ਉਸ ਦੇ ਵਿਛੜਣ (ਡੁੱਬਣ ਨਾਲ) ਰਾਤ ਆ ਜਾਂਦੀ ਹੈ, (ਇਸ ਤਰ੍ਹਾਂ ਸਮਾਂ ਲੰਘਦਾ ਜਾਂਦਾ ਹੈ ਤੇ) ਸਭ ਦੀ ਉਮਰ ਘਟਦੀ ਹੈ ।

੨. ਕਿਸੇ ਦਾ ਤਨ ਮਨ ਭੋਗਾਂ ਵਿਚ ਲੱਗਾ ਹੈ ਉਹ ਸੰਸਾਰ-ਬਾਜ਼ੀ ਹਾਰਦਾ ਹੈ, (ਪਰ) ਕੋਈ ਬਾਜ਼ੀ ਜਿਤਦਾ ਵੀ ਹੈ ।

੩. ਹਰੇਕ ਜੀਵ ਹੰਕਾਰ ਵਿਚ ਵਿਚਰਦਾ ਹੈ ਤੇ ਸਮਝਾਣ ਨਾਲ ਵੀ ਹੰਕਾਰ ਕਰਨੋਂ ਰੁਕਦਾ ਨਹੀਂ ।

੪. (ਨਾਨਕ) ਪਰ ਪ੍ਰਭੂ ਆਪ ਸਭ (ਦੇ ਅੰਦਰ ਦੀ ਹਾਲਤ) ਨੂੰ ਵੇਖਦਾ ਹੈ-ਜਦੋਂ (ਕਿਸੇ ਦੇ) ਸੁਆਸਾਂ ਦੀ ਫੂਕ ਕਢਦਾ ਹੈ, ਤਾਂ ਉਹ ਢਹਿ ਪੈਂਦਾ ਹੈ (ਜੇ ਮਨੁੱਖ ਦੀ ਪਾਇਆਂ ਇੰਨੀ ਹੀ ਹੈ ਤਾਂ ਹੰਕਾਰ ਕਾਹਦਾ ਕਰਦਾ ਹੈ ?) ।੨।

## ੨੦

## ਸਲੋਕ ਮ: ੧

੧. ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ।
੨. ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ।
੩. ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ।
੪. ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ।
੫. ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ।
੬. ਅਕਲੀ ਪੜਿ ਕੈ ਬੁਝੀਐ ਅਕਲੀ ਕੀਚੈ ਦਾਨੁ ।
੭. ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ।੧।

## ਪਦ-ਅਰਥ

**ਸਰਮੈ**—ਉੱਦਮ, ਉਪਰਾਲਾ; **ਬਾਹਰੇ**—ਖਾਲੀ; **ਦਾਦਿ**—ਕਦਰ; **ਬਾਦਿ**—ਫਜ਼ੂਲ, ਬੇਅਰਥ ।

## ਟੀਕਾ

੧. ਉਨ੍ਹਾਂ ਮਨੁੱਖਾਂ ਦੇ ਜੀਣੇ ਨੂੰ ਧ੍ਰਿੱਕਾਰ ਹੈ ਜੋ ਪ੍ਰਭੂ ਦਾ ਨਾਮ (ਜੰਤ੍ਰ-ਮੰਤ੍ਰ ਤੇ ਤਵੀਤ ਆਦਿਕ ਦੁਆਰਾ ਲਿਖ ਲਿਖ ਕੇ) ਵੇਚਦੇ ਹਨ।

੨. ਜਿਨ੍ਹਾਂ ਦੀ ਖੇਤੀ ਨਾਲੋਂ ਨਾਲ ਉਜੜਦੀ ਜਾਏ (ਸਿਮਰਨ ਦਾ ਲਾਭ ਨਾਮ ਵੇਚਣ ਤੇ ਪਾਖੰਡ ਵਿਚ ਨਸ਼ਟ ਹੁੰਦਾ ਜਾਏ) ਉਨ੍ਹਾਂ ਦੇ ਖਲਵਾੜੇ ਕੁਝ ਨਹੀਂ ਹੋਵੇਗਾ (ਉਨ੍ਹਾਂ ਦੇ ਪਿੜ ਪੱਲੇ ਕੁਝ ਨਹੀਂ ਪਏਗਾ)।

੩. (ਨਾਮ ਸਿਮਰਨ ਦੇ) ਸੱਚੇ ਉਪਰਾਲੇ ਤੋਂ ਬਿਨਾਂ ਰੱਬ ਦੀ ਹਜ਼ੂਰੀ ਵਿਚ ਉਨ੍ਹਾਂ ਦੀ ਕਦਰ ਨਹੀਂ ਹੋਵੇਗੀ।

੪. (ਸੋ ਨਾਮ ਵੇਚਣਾ) ਇਹ ਅਕਲ ਦੀ ਗੱਲ ਨਹੀਂ ਕਹੀਦੀ, ਇਹ ਤਾਂ ਸਗੋਂ ਅਕਲ ਨੂੰ ਫਜ਼ੂਲ ਗਵਾ ਲੈਣਾ ਹੈ।

੫. (ਅਕਲ ਇਹ ਹੈ ਕਿ) ਅਕਲ ਨਾਲ ਮਾਲਕ ਦੀ ਸੇਵਾ ਕਰੀਏ ਤੇ ਅਕਲ ਨਾਲ ਉਸ ਦੀ ਦਰਗਾਹ ਵਿਚ ਇਜ਼ਤ ਪਾਈਏ।

੬. ਅਕਲ ਦੁਆਰਾ (ਬਾਣੀ) ਪੜ੍ਹ ਕੇ ਸਮਝੀਏ ਅਤੇ ਹੋਰਾਂ ਨੂੰ ਸਮਝਾਈਏ।

੭. ਨਾਨਕ ਆਖਦਾ ਹੈ ਕਿ ਜੀਵਨ ਦਾ ਸਹੀ ਰਸਤਾ ਇਹੋ ਹੈ। ਇਸ ਤੋਂ ਬਿਨਾਂ ਹੋਰ ਗੱਲਾਂ ਦਸਣ ਵਾਲਾ ਸ਼ੈਤਾਨ ਸਮਝੋ। ੧।

## ੨੧

## ਸਲੋਕ ਮ: ੧

**੧. ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ।**
**੨. ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ।**
**੩. ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ।**
**੪. ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ।**

## ਪਦ-ਅਰਥ

**ਜਪਮਾਲੀ**—ਮਾਲਾ।

## ਟੀਕਾ

੧. (ਜਿਨ੍ਹਾਂ ਮਨੁੱਖਾਂ ਨੇ) ਸੱਚ ਨੂੰ ਵਰਤ ਬਣਾਇਆ ਹੈ, ਸੰਤੋਖ ਜਿਨ੍ਹਾਂ ਦਾ ਤੀਰਥ ਹੈ, ਗਿਆਨ ਧਿਆਨ ਜਿਨ੍ਹਾਂ ਦਾ ਤੀਰਥ ਇਸ਼ਨਾਨ ਹੈ,

੨. ਦਇਆ ਜਿਨ੍ਹਾਂ ਦੀ ਦੇਵਤਾ ਹੈ ਤੇ ਖਿਮਾ ਮਾਲਾ ਹੈ, ਉਹ ਮਨੁੱਖ ਪਰਧਾਨ ਹਨ।

੩. ਜਿਨ੍ਹਾਂ ਦੀ ਜੀਵਨ ਜੁਗਤੀ ਧੋਤੀ ਹੈ, ਸੁਰਤ ਜੋੜਨੀ ਚੌਂਕਾ ਹੈ, ਕਰਣੀ ਤਿਲਕ ਹੈ।

੪. ਪਿਆਰ ਜਿਨ੍ਹਾਂ ਦਾ ਭੋਜਨ ਹੈ, ਹੇ ਨਾਨਕ, ਐਸਾ ਮਨੁੱਖ ਕੋਈ ਵਿਰਲਾ ਹੀ ਹੈ। ੧।

## ੨੨

### ਸਲੋਕ ਮ: ੧

**੧. ਗਿਆਨ ਵਿਹੂਣਾ ਗਾਵੈ ਗੀਤ।**
**੨. ਭੁਖੇ ਮੁਲਾਂ ਘਰੇ ਮਸੀਤਿ।**
**੩. ਮਖਟੂ ਹੋਇ ਕੈ ਕੰਨ ਪੜਾਏ।**
**੪. ਫਕਰੁ ਕਰੇ ਹੋਰੁ ਜਾਤਿ ਗਵਾਏ।**
**੫. ਗੁਰੁ ਪੀਰੁ ਸਦਾਏ ਮੰਗਣ ਜਾਇ।**
**੬. ਤਾ ਕੇ ਮੂਲਿ ਨ ਲਗੀਐ ਪਾਇ।**
**੭. ਘਾਲਿ ਖਾਇ ਕਿਛੁ ਹਥਹੁ ਦੇਇ।**
**੮. ਨਾਨਕ ਰਾਹੁ ਪਛਾਣਹਿ ਸੇਇ। ੧।**

### ਪਦ-ਅਰਥ

**ਫਕਰੁ**—ਫ਼ਕੀਰੀ; **ਪਾਇ**—ਪੈਰੀਂ।

### ਟੀਕਾ

੧. (ਪੰਡਤ) ਆਪ ਤਾਂ ਗਿਆਨ ਤੋਂ ਖਾਲੀ ਹੈ ਪਰ ਦੂਜਿਆਂ ਨੂੰ (ਪੈਸਿਆਂ ਲਈ) ਭਜਨ ਗਾ ਗਾ ਕੇ ਸੁਣਾਂਦਾ ਹੈ,

੨. ਮੁੱਲਾਂ ਨੇ ਰੋਟੀ ਲਈ ਘਰ ਨੂੰ ਹੀ ਮਾਨੋਂ ਮਸੀਤ ਬਣਾ ਲਇਆ ਹੈ (ਕਿ ਇਥੇ ਹੀ ਚੜ੍ਹਾਵਟਆ ਚੜ੍ਹੇ),

੩. ਹੱਡ-ਹਰਾਮ ਹੋਣ ਕਰਕੇ (ਕਿਸੇ ਨੇ) ਕੰਨ ਪੜਵਾ ਲਏ ਹਨ (ਯੋਗੀ ਬਣ ਗਇਆ ਕਿ ਰੋਟੀ ਮੰਗ ਮੰਗ ਖਾ ਲਏ)।

੪. ਕੋਈ ਫ਼ਕੀਰ ਬਣ ਗਇਆ, ਆਪਣੀ ਜ਼ਾਤ ਗਵਾ ਕੇ ਕੁਝ ਹੋਰ ਹੀ ਹੋ ਗਇਆ ਹੈ (ਰੋਟੀ ਲਈ)।

੫. ਜੋ ਆਪਣੇ ਆਪ ਨੂੰ ਗੁਰੂ-ਪੀਰ ਅਖਵਾਂਦਾ ਹੈ (ਪਰ ਦਰ ਦਰ) ਮੰਗਣ ਜਾਂਦਾ ਹੈ,

੬. ਐਸੇ ਲੋਕਾਂ ਦੇ ਪੈਰੀਂ ਨਹੀਂ ਪੈਣਾ ਚਾਹੀਦਾ ਹੈ (ਉਨ੍ਹਾਂ ਦੀ ਅਗਵਾਈ ਨਹੀਂ ਕਬੂਲਣੀ ਚਾਹੀਦੀ)।

੭. (ਕੋਈ ਐਸਾ ਨੇਕ ਪੁਰਸ਼ ਵੀ ਹੈ ਜੋ) ਮਿਹਨਤ ਨਾਲ ਕਮਾ ਕੇ ਖਾਂਦਾ ਹੈ ਅਤੇ ਕਮਾਈ ਵਿਚੋਂ ਕੁਝ ਹੱਥੋਂ ਦੇਂਦਾ ਹੈ।

੮. (ਨਾਨਕ) ਅਜਿਹੇ ਮਨੁੱਖ ਹੀ ਜੀਵਨ ਦੀ ਸਹੀ ਜੁਗਤੀ ਨੂੰ ਪਛਾਣਦੇ ਹਨ।੧।

## ਮ: ੧

**੧. ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ।**

**੨. ਮਨਿ ਅੰਧੈ ਊਂਧੈ ਕਵਲਿ ਦਿਸਨਿ ਖਰੇ ਕਰੂਪ।**

**੩. ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ।**

**੪. ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ।**

**੫. ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ।**

**੬. ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ।੨।**

## ਪਦ-ਅਰਥ

**ਅੰਧੇ ਕੂਪ**—ਅੰਨ੍ਹੇ ਖੂਹ, ਘੋਰ ਅਗਿਆਨੀ; **ਕਹਿਆ ਬਿਰਦੁ ਨ ਜਾਣਨੀ**—ਆਪਣੇ ਕੀਤੇ ਉਪਦੇਸ਼ ਦੀ ਲਾਜ ਨਹੀਂ ਪਾਲਦੇ; **ਊਂਧੈ ਕਵਲਿ**—ਪੁਠਾ ਹੋਇਆ ਹਿਰਦਾ ਕਮਲ; **ਖਰੇ ਕਰੂਪ**—ਬਹੁਤ ਕੋਝੇ; **ਗੀਅ ਰਸੁ**—ਗੀਤ ਰਸ, ਰਾਗ; **ਰਸ ਕਸ**—ਕਸੈਲਾ ਆਦਿ ਰਸ; **ਸਰ**—ਖ਼ਬਰ; **ਭੇਉ**—ਭੇਦ, ਸਮਝ; **ਅਸਲਿ ਖਰ**— ਨਿਰੇ ਗਧੇ।

## ਟੀਕਾ

੧. ਜੋ ਮਨੋਂ ਅੰਨ੍ਹੇ ਖੂਹ, ਭਾਵ ਬਹੁਤ ਅਗਿਆਨੀ ਹਨ ਅਤੇ ਆਪਣੇ ਕੀਤੇ ਉਪਦੇਸ਼ ਦੀ ਲਾਜ ਨਹੀਂ ਪਾਲਦੇ,

੨. ਮਨ ਦੇ ਅੰਨ੍ਹੇ ਹੋਣ ਕਰਕੇ ਉਨ੍ਹਾਂ ਦਾ ਹਿਰਦਾ ਕਮਲ ਉਲਟਿਆ ਹੋਇਆ ਹੈ; ਇਸ ਲਈ ਉਹ ਬਹੁਤ ਕੋਝੇ ਲਗਦੇ ਹਨ।

੩. ਕਈ ਗੱਲ ਕਰਨੀ ਜਾਣਦੇ ਹਨ, ਕਿਸੇ ਦੀ ਕਹੀ ਸਮਝਦੇ ਹਨ, ਉਹ ਸਿਆਣੇ ਤੇ ਸੁੰਦਰ ਹਨ।

੪, ਕਈ ਉਹ ਹਨ ਜਿਨ੍ਹਾਂ ਨੂੰ ਨਾ ਨਾਦ ਦੀ ਸੂਝ ਹੈ, ਨਾ ਵੇਦ ਦੀ ਸੂਝ ਹੈ, ਨਾ ਰਾਗ ਦਾ ਰਸ ਹੈ, ਨਾ ਚੰਗੇ ਮੰਦੇ ਰਸ ਕਸ ਦਾ ਪਤਾ ਹੈ ।

੫. ਕਈਆਂ ਨੂੰ ਨਾ ਕੋਈ ਚੰਗੀ ਸੂਝ ਹੈ, ਨਾ ਬੁਧ ਹੈ, ਨਾ ਅਕਲ ਦੀ ਸਾਰ ਹੈ, ਨਾ ਹੀ ਅੱਖਰ ਪੜ੍ਹਨਾ ਜਾਣਦੇ ਹਨ (ਨਾ ਵਿਦਿਆ ਹੈ) ।

੬. (ਨਾਨਕ) ਉਹ ਮਨੁੱਖ (ਜੇ ਉਹ ਹੰਕਾਰ ਵੀ ਕਰਦੇ ਹਨ) ਤਾਂ ਉਹ ਨਿਰੇ ਗਧੇ ਹਨ ਕਿਉਂਕਿ ਉਨ੍ਹਾਂ ਵਿਚ ਕੋਈ ਗੁਣ ਵੀ ਨਹੀਂ ਅਤੇ ਫੇਰ ਵੀ ਹੰਕਾਰ ਕਰਦੇ ਹਨ । ੨ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।

## ਰਾਗੁ ਮਲਾਰ ਮਹਲਾ ੧

### ਪਦੇ

### ੧

੧. ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ।
੨. ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ। ।੧।
੩. ਪ੍ਰਾਣੀ ਏਕੋ ਨਾਮੁ ਧਿਆਵਹੁ।
੪. ਅਪਨੀ ਪਤਿ ਸੇਤੀ ਘਰਿ ਜਾਵਹੁ।੧।ਰਹਾਉ।
੫. ਤੁਧ ਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ।
੬. ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ।੨।
੭. ਗੁਰਮੁਖ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ।
੮. ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ।੩।
੯. ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ।
੧੦. ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ।੪।੧।

### ਪਦ-ਅਰਥ

**ਘਰਿ**—ਹਰੀ ਦੀ ਹਜ਼ੂਰੀ ਵਿਚ; **ਰਹਹਿ**—ਰੁਕਦੇ ਨਹੀਂ; **ਜੀਉ**—ਜੀਵਨ; **ਅਹਿਨਿਸਿ**—ਦਿਨ ਰਾਤ।

## ਟੀਕਾ

੧. ਜੀਵ ਖਾਣ ਪੀਣ, ਹੱਸਣ, ਸੌਣ ਵਿਚ ਲਗੇ ਹਨ ਤੇ ਮੌਤ ਵਿਸਰ ਗਈ ਹੈ।

੨. ਮਾਲਕ ਪ੍ਰਭੂ ਨੂੰ ਵਿਸਾਰ ਕੇ (ਜੋ ਜੀਵਨ ਜਿਉਂਦੇ ਹਨ ਉਸ ਤੋਂ) ਆਪਣੇ ਲਈ ਖੁਆਰੀ ਪੈਦਾ ਕਰਦੇ ਹਨ। ਐਸੇ ਜੀਵਨ ਨੂੰ ਫਿਟਕਾਰ ਹੈ, ਇਹ ਜੀਵਨ ਸਦਾ ਰਹਿਣ ਵਾਲਾ ਨਹੀਂ।

੩. ਹੇ ਜੀਵ, ਇਕ ਪ੍ਰਭੂ ਦੇ ਨਾਮ ਨੂੰ ਸਿਮਰੋ

੪. ਤੇ ਇਸ ਤਰ੍ਹਾਂ ਇਜ਼ਤ ਸਹਿਤ ਪ੍ਰਭੂ ਦੀ ਹਜ਼ੂਰੀ ਵਿਚ ਅਪੜ ਜਾਉ।੧ ਰਹਾਉ।

੫. ਹੇ ਪ੍ਰਭੂ, (ਤੇਰੇ ਭਗਤ ਜੋ) ਤੈਨੂੰ ਸਿਮਰਦੇ ਹਨ ਉਹ ਤੈਨੂੰ ਕੀ ਦੇਂਦੇ ਹਨ ? (ਤੇਰਾ ਕੀ ਸਵਾਰਦੇ ਹਨ, ਆਪਣੇ ਆਤਮਕ ਵਿਕਾਸ ਲਈ ਸਿਮਰਦੇ ਹਨ?) ਤੈਥੋਂ ਨਾਮ ਮੰਗਦੇ ਹਨ, ਨਾਮ ਲੈਂਦੇ ਹਨ, ਨਾਮ ਦੀ ਦਾਤ ਮੰਗਣ ਤੋਂ ਬਿਨਾਂ ਰਹਿ ਨਹੀਂ ਸਕਦੇ।

੬. ਤੂੰ ਸਾਰੇ ਜੀਵਾਂ ਦਾ ਦਾਤਾ ਹੈਂ, ਤੂੰ ਹੀ ਜੀਵਾਂ ਅੰਦਰ ਸਭ ਦਾ ਜੀਵਨ ਹੈਂ।੨।

੭. (ਉਤਲੇ ਖਿਆਲਾਂ ਨੂੰ ਇਥੇ ਹੋਰ ਸਪਸ਼ਟ ਕੀਤਾ ਹੈ) ਜੋ ਗੁਰੂ ਦੁਆਰਾ ਪ੍ਰਭੂ ਨੂੰ ਸਿਮਰਦੇ ਹਨ, ਉਹ ਨਾਮ-ਅੰਮ੍ਰਿਤ ਪ੍ਰਾਪਤ ਕਰਦੇ ਹਨ ਤੇ ਇਸ ਤਰ੍ਹਾਂ ਉਹੀ ਸੁਚੇ ਜੀਵਨ ਵਾਲੇ ਬਣਦੇ ਹਨ।

੮. (ਇਸ ਲਈ) ਹੇ ਪ੍ਰਾਣੀ-ਦਿਨ ਰਾਤ ਨਾਮ ਜਪੋ, ਇਸੇ ਤਰ੍ਹਾਂ ਹੀ ਮੈਲੇ ਜੀਵਨ ਵਾਲੇ ਵੀ ਚੰਗੇ ਬਣ ਜਾਂਦੇ ਹਨ।੩।

੯. ਜਿਹੀ ਰੁੱਤ ਹੁੰਦੀ ਹੈ, ਤਿਹੋ ਜਿਹਾ ਸੁਖ ਕਾਇਆ ਨੂੰ ਮਿਲਦਾ ਹੈ ਤੇ ਉਸ ਦੇ ਅਸਰ ਤੋਂ ਮੁੜ ਕਾਇਆ ਬਣਦੀ ਹੈ।

੧੦. (ਨਾਨਕ) ਪਰ ਰੁੱਤ ਉਹ ਸੁਹਣੀ ਹੈ (ਜਦੋਂ ਨਾਮ ਜਪੀਦਾ ਹੈ) ਨਾਮ ਤੋਂ ਬਿਨਾਂ ਰੁੱਤ ਕਾਹਦੀ ? (ਰੁੱਤਾਂ ਦਾ ਅਸਰ ਸਰੀਰ ਤਕ ਮਹਿਦੂਦ ਹੈ ਪਰ ਆਤਮਾ ਲਈ ਉਹ ਕਾਹਦੀਆਂ ਰੁੱਤਾਂ ਹਨ। ਆਤਮਾ ਨਾਮ ਰੁੱਤ ਨਾਲ ਪ੍ਰਫੁਲਤ ਹੁੰਦੀ ਹੈ)।੪।੧।

## ੨

**੧. ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ।**

**੨. ਸੁਣਿ ਘਨਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ।੧।**

**੩. ਬਰਸੁ ਘਨਾ ਮੇਰਾ ਮਨੁ ਭੀਨਾ।**

੪. ਅੰਮ੍ਰਿਤ ਬੂੰਦ ਸੁਹਾਨੀ ਹੀਅਰੇ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ । ੧ । ਰਹਾਉ ।

੫. ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ।

੬. ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ । ੨ ।

੭. ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ ।

੮. ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ । ੩ ।

੯. ਆਵਣ ਜਾਣੁ ਨਹੀ ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ ।

੧੦. ਨਾਨਕ ਰਾਮਨਾਮੁ ਜਪਿ ਗੁਰਮੁਖਿ ਧਨੁ ਸੋਹਾਗਣਿ ਸਚੁ ਸਹੀ । ।੪।੨।

## ਪਦ-ਅਰਥ

**ਬਿਨਉ**—ਬੇਨਤੀ; **ਘਨਘੋਰ**—ਬੱਦਲ ਦੀ ਆਵਾਜ਼; **ਬਰਸੁ ਘਨਾ**—ਹੇ ਬੱਦਲ ਵਸ; **ਹੀਅਰੇ**—ਹਿਰਦੇ ਵਿਚ; **ਸੁਖਾਨਿਆ**—ਚੰਗਾ ਲੱਗਾ ਹੈ; **ਗਹੀ**—ਪਕੜੀ; **ਸਹੀ**—ਠੀਕ ਤੌਰ ਤੇ ।

## ਟੀਕਾ

੧. ਮੈਂ ਆਪਣੇ ਗੁਰੂ ਪ੍ਰੀਤਮ ਅੱਗੇ ਬੇਨਤੀ ਕਰਦੀ ਹਾਂ ਕਿ ਮੇਰਾ ਪਤੀ-ਪ੍ਰਭੂ ਲਿਆ ਕੇ ਮੈਨੂੰ ਮਿਲਾ ਦੇਵੇ ।

੨. ਗੁਰੂ ਦੇ ਸ਼ਬਦ ਰੂਪ ਬਦਲਾਂ ਦੀ ਘਨਘੋਰ ਸੁਣ ਕੇ ਮੇਰਾ ਮੋਰ ਰੂਪੀ ਮਨ ਠੰਢਾ ਹੁੰਦਾ ਹੈ, ਅਤੇ ਮੇਰੀ ਜੀਭ ਉਸ ਦੇ ਪ੍ਰੇਮ ਵਿਚ ਰੱਤੀ ਗੁਣ ਗਾਉਂਦੀ ਹੈ । ੧।

੩. ਹੇ ਬੱਦਲ (ਗੁਰੂ) ਨਾਮ ਦੀ ਵਰਖਾ ਕਰ ਤਾਂ ਜੋ ਮੇਰਾ ਮਨ ਭਿਜ ਜਾਏ ।

੪. ਜਿਸ ਜੀਵ-ਇਸਤ੍ਰੀ ਨੂੰ ਗੁਰੂ ਨੇ ਮੋਹਿਆ ਹੈ ਉਸਦਾ ਮਨ ਨਾਮ ਵਿਚ ਲੀਨ ਰਹਿੰਦਾ ਹੈ । ਉਸ ਦੇ ਹਿਰਦੇ ਵਿਚ ਨਾਮ-ਅੰਮ੍ਰਿਤ ਰੂਪੀ ਬੂੰਦ ਸੁਹਣੀ ਲਗਦੀ ਹੈ । ੧ । ਰਹਾਉ ।

੫. ਜਿਸ ਜੀਵ-ਇਸਤ੍ਰੀ ਦਾ ਮਨ ਗੁਰਬਾਣੀ ਦੁਆਰਾ ਮੰਨ ਗਇਆ ਹੈ, ਉਹ ਹਰੀ ਵਰ ਦੀ ਪਿਆਰੀ ਇਸ ਤਰ੍ਹਾਂ ਸਹਿਜ ਵਿਚ ਅਪੜ ਕੇ ਸੁਖੀ ਹੋਈ ਹੈ ।

੬. ਉਹ ਹਰੀ ਵਰ ਦੀ ਇਸਤ੍ਰੀ ਸੁਹਾਗਣ ਹੈ, ਤੇ ਉਸ ਦੇ ਮਨ ਤਨ ਵਿਚ ਹਰੀ ਪ੍ਰੇਮ ਸੁਖਾਇਆ ਹੈ ਭਾਵ ਚੰਗਾ ਲਗਾ ਹੈ । ੨ ।

੭. (ਉਹ ਇਸਤ੍ਰੀ) ਔਗੁਣ ਤਿਆਗ ਕੇ, ਪ੍ਰਭੂ ਦੀ ਵੈਰਾਗਣ ਹੁੰਦੀ ਹੈ ਅਤੇ ਸਦਾ ਕਾਇਮ ਰਹਿਣ ਵਾਲਾ ਹਰੀ ਉਸ ਦਾ ਸੁਹਾਗ ਬਣਦਾ ਹੈ ।

੮. ਉਸ ਨੂੰ ਸੋਗ ਤੇ ਵਿਛੋੜਾ ਕਦੇ ਨਹੀਂ ਹੁੰਦੇ ਕਿਉਂਕਿ ਉਸ ਹਰੀ-ਪ੍ਰਭੂ ਨੇ ਆਪਣੀ ਕਿਰਪਾ ਕੀਤੀ ਹੈ । ੩ ।

੯. ਜਿਸ ਜੀਵ-ਇਸਤ੍ਰੀ ਨੇ ਪੂਰੇ ਗੁਰੂ ਦੀ ਓਟ ਪਕੜੀ ਹੈ, ਉਸ ਦਾ ਮਨ ਅਡੋਲ ਹੋ ਜਾਂਦਾ ਹੈ ਤੇ ਉਸ ਦਾ ਆਵਾਗਵਨ ਮੁਕ ਜਾਂਦਾ ਹੈ ।

੧੦. (ਨਾਨਕ) ਉਹ ਜੀਵ-ਇਸਤ੍ਰੀ ਗੁਰੂ ਦੁਆਰਾ ਰਾਮ ਨਾਮ ਜਪ ਕੇ ਹਰੀ ਧਨ ਪ੍ਰਾਪਤ ਕਰ ਲੈਂਦੀ ਹੈ, ਉਹ ਠੀਕ ਅਰਥਾਂ ਵਿਚ ਸੱਚ ਸਰੂਪ ਹੋ ਜਾਂਦੀ ਹੈ ।੪।੨।

## ੩

੧. ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ।

੨. ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ।

੩. ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ ।

੪. ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ । ੧ ।

੫. ਮਨਿ ਭਾਵੈ ਸਬਦੁ ਸੁਹਾਇਆ ।

੬. ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨੇ ਗੁਰਿ ਰਾਖੇ ਸਚੁ ਪਾਇਆ । । ੧ । ਰਹਾਉ ।

੭. ਤੀਰਥਿ ਤੇਜੁ ਨਿਵਾਰਿ ਨ ਨਾਤੇ ਹਰਿ ਕਾ ਨਾਮੁ ਨ ਭਾਇਆ ।

੮. ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ ।

੯. ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ ।

੧੦. ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ । ੨ ।

੧੧. ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ।

੧੨. ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ।

੧੩. ਹਮ ਨੀਚ ਹੋਤੇ ਹੀਣ ਮਤਿ ਝੂਠੇ ਤੂ ਸਬਦਿ ਸਵਾਰਣਹਾਰਾ ।

੧੪. ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ । ੩ ।

੧੫. ਬੇਸਿ ਸੁ ਬਾਨਿ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ।
੧੬. ਅਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ।
੧੭. ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ ਤੂ ਦਾਤਾਰਾ।
੧੮. ਭਗਤਿ ਹੀਣੁ ਨਾਨਕੁ ਦਰਿ ਦੇਖਹੁ ਇਕ ਨਾਮੁ ਮਿਲੈ ਉਰਿ-
ਧਾਰਾ। ੪। ੩।

## ਪਦ-ਅਰਥ

**ਰਤੁ**—ਪ੍ਰੇਮ; **ਚੀਨਿ**—ਸਮਝ ਕੇ; **ਅਜਗਰਿ**—ਵੱਡਾ ਸੱਪ (ਵੱਡੇ ਭਾਰ ਨਾਲ); **ਤੇਜੁ**—ਤਮੋ ਗੁਣਿ; **ਨਿਵਾਰਿ**—ਦੂਰ ਕਰਕੇ; **ਪਰਹਰਿ**—ਦੂਰਿ ਕਰਕੇ; **ਬਿਸਟਾ ਕੀਟ**—ਮੈਲੇ ਦੇ ਕੀੜੇ; **ਉਤ ਹੀ ਤੇ**—ਵਿਸ਼ਟਾ ਤੋਂ ਹੀ; **ਅਧਿਕ**—ਬਹੁਤ; **ਖੋਜੀ**—ਵਿਚਾਰਵਾਨ; **ਬਾਦੀ**—ਝਗੜਾਲੂ; **ਹੀਣ ਮਤਿ**—ਨੀਵੀਂ ਮਤ ਵਾਲੇ; **ਅਲਖ**—ਜੋ ਲਿਖਿਆ ਨਾ ਜਾਵੇ; **ਅਗਮੁ**—ਅਪਹੁੰਚ; **ਅਜੋਨੀ**—ਜੂਨਾ ਵਿਚ ਨਾ ਆਉਣ ਵਾਲਾ; **ਨਾਥਾਂ**—ਮਾਲਕਾਂ ਨੂੰ; **ਨਾਥਣਹਾਰਾ**—ਕਾਬੂ ਕਰਨ ਵਾਲਾ; **ਜਾਚਕ**—ਮੰਗਤੇ; **ਉਰਿਧਾਰਾ**—ਦਿਲ ਵਿਚ ਧਾਰਾਂ (ਟਿਕਾਣਾ)।

## ਟੀਕਾ

੧. ਜਿਨ੍ਹਾਂ ਦੀ ਸੁਰਤ ਸੱਚੀ ਹੋ ਕੇ ਨਾਮ ਨਾਲ ਨਹੀਂ ਰਜਦੀ ਉਨ੍ਹਾਂ ਨੇ ਹਉਮੈ ਕਰਦਿਆਂ ਜੀਵਨ ਗਵਾ ਦਿੱਤਾ ਹੈ।

੨. ਉਹ ਪਰਾਏ ਧਨ, ਪਰਾਈ ਇਸਤ੍ਰੀ ਦਾ ਪ੍ਰੇਮ ਤੇ ਨਿੰਦਾ ਦੀ ਜ਼ਹਿਰ ਖਾਂਦੇ ਰਹੇ ਹਨ ਤੇ ਦੁਖ ਨੂੰ ਪ੍ਰਾਪਤ ਹੋਏ ਹਨ।

੩. ਸ਼ਬਦ ਨੂੰ ਵਿਚਾਰ ਕੇ, ਭੈ ਤੇ ਛਲ ਤੋਂ ਉਹ ਆਜ਼ਾਦ ਨਾ ਹੋਏ ਕਿਉਂਕਿ ਉਨ੍ਹਾਂ ਦੇ ਦਿਲ ਅਤੇ ਮੂੰਹ ਵਿਚ ਮਾਇਆ ਹੀ ਮਾਇਆ ਵਸਦੀ ਰਹੀ ਹੈ।

੪. ਸਦਾ ਪਾਪਾਂ ਦੇ ਬਹੁਤ ਵੱਡੇ ਭਾਰ ਨਾਲ ਲਦੀ ਕੇ ਉਨ੍ਹਾਂ ਆਪਣਾ ਜਨਮ ਬਿਰਥਾ ਗਵਾ ਲਇਆ ਹੈ। ਇਸ ਲਈ ਉਹ ਜਨਮ ਮਰਨ ਦੇ ਗੇੜ ਵਿਚ ਰਹਿੰਦੇ ਹਨ। ੧।

੫. ਜਿਨ੍ਹਾਂ ਦੇ ਮਨ ਵਿਚ ਸ਼ਬਦ ਭਾਇਆ ਹੈ ਉਨ੍ਹਾਂ ਦਾ ਜੀਵਨ ਸੁਹਣਾ ਹੋਇਆ ਹੈ।

੬. (ਸ਼ਬਦ ਤੋਂ ਖੁੰਝ ਕੇ) ਜਿਹੜੇ ਮਨੁੱਖਾਂ ਨੇ ਜੂਨਾਂ ਵਿਚ ਭਟਕ ਕੇ ਅਨੇਕ ਭੇਖ ਧਾਰੇ (ਜਨਮ ਲਏ) ਉਨ੍ਹਾਂ ਦੀ ਰਖਿਆ ਜਦ ਗੁਰੂ ਨੇ ਕੀਤੀ ਤਾਂ ਉਨ੍ਹਾਂ ਨੇ ਵੀ ਸੱਚ ਪਾ ਲਇਆ। ੧। ਰਹਾਉ।

੭. ਜਿਹੜੇ ਮਨੁੱਖ ਤਾਮਸੀ ਸੁਭਾਉ ਦੂਰ ਕਰਕੇ ਤੀਰਥਾਂ ਤੇ ਨਹੀਂ ਨ੍ਹਾਤੇ, ਉਨ੍ਹਾਂ ਨੂੰ ਸਮਝੋ ਕਿ ਹਰੀ ਨਾਮ ਚੰਗਾ ਨਹੀਂ ਲੱਗਾ (ਨਹੀਂ ਤਾਂ ਉਹ ਨਾਮ ਦੁਆਰਾ ਤਾਮਸੀ ਸੁਭਾਉ ਦੂਰ ਕਰ ਲੈਂਦੇ)।

੮. ਜਿਨ੍ਹਾਂ ਨੇ ਨਾਮ ਰੂਪ ਰਤਨ ਪਦਾਰਥ ਨੂੰ ਛੱਡ ਦਿੱਤਾ (ਤਿਆਗ ਦਿੱਤਾ) ਉਹ, ਜਿਸ ਆਵਾਗਵਨ ਵਿਚੋਂ ਨਿਕਲ ਕੇ ਮਨੁੱਖ ਜਨਮ ਵਿਚ ਆਏ ਸਨ, ਉਸੇ ਆਵਾਗਵਨ ਵਿਚ ਹੀ ਪਏ ਰਹਿੰਦੇ ਹਨ।

੯. ਜਿਵੇਂ ਵਿਸ਼ਟਾ ਦੇ ਕੀੜੇ ਵਿਸ਼ਟਾ ਤੋਂ ਉਪਜੇ ਹੁੰਦੇ ਹਨ ਤੇ ਵਿਸ਼ਟਾ ਵਿਚ ਸਮਾ ਜਾਂਦੇ ਹਨ ਤਿਵੇਂ ਇਹ ਮਨੁੱਖ ਜੋ ਗੰਦੀਆਂ ਖਾਹਿਸ਼ਾਂ ਕਰਕੇ ਜਨਮ ਮਰਨ ਵਿਚ ਪਏ ਹਨ ਤੇ ਗੰਦੀਆਂ ਖਾਹਿਸ਼ਾਂ ਵਿਚ ਹੀ ਮੁਕ ਜਾਂਦੇ ਹਨ।

੧੦. ਜਿਤਨੇ ਵਧੀਕ ਸੁਆਦ ਉਨ੍ਹਾਂ ਮਾਣੇ ਉਤਨੇ ਵਧੀਕ ਦੁਖ ਉਨ੍ਹਾਂ ਨੂੰ ਵਿਆਪੇ, ਗੁਰੂ ਤੋਂ ਬਿਨਾਂ ਕਦੇ ਕਿਸੇ ਨੇ ਸਹਜ ਨਹੀਂ ਪਾਇਆ (ਜਿਥੇ ਸਭ ਦੁਖ ਮੁਕ ਜਾਂਦੇ ਹਨ)।੨।

੧੧. (ਇਸ ਲਈ ਮੈਂ ਚਾਹੁੰਦਾ ਹਾਂ ਕਿ) ਮੇਰੀ ਬਿਰਤੀ ਸੇਵਾ ਵਿਚ ਲਗੇ ਤੇ ਮਨ ਦੇ ਟਿਕਾਉ ਨਾਲ ਮੈਂ ਹਰੀ ਦੇ ਗੁਣ ਗਾਵਾਂ ਅਤੇ ਗੁਰੂ ਦੁਆਰਾ ਹਰੀ ਦੇ ਗਿਆਨ ਨੂੰ ਵਿਚਾਰਾਂ (ਇਸ ਤਰ੍ਹਾਂ ਸਹਜ ਪ੍ਰਾਪਤ ਕਰਾਂ)।

੧੨. (ਮੈਨੂੰ ਪਤਾ ਹੈ ਕਿ) ਵਿਚਾਰਵਾਨ ਤਰ ਨਿਕਲਦਾ ਹੈ ਅਤੇ ਨਿਰੇ ਵਾਦ-ਵਿਵਾਦ ਕਰਨ ਵਾਲਾ ਨਾਸ ਹੁੰਦਾ ਹੈ। ਹੇ ਮੇਰੇ ਗੁਰੂ, ਹੇ ਮੇਰੇ ਕਰਤਾਰ, ਮੈਂ ਤੈਥੋਂ ਕੁਰਬਾਨ ਜਾਂਦਾ ਹਾਂ (ਆਪਣੇ-ਦੁਆਰਾ ਮੈਨੂੰ ਵਿਚਾਰ ਬਖਸ਼)।

੧੩. ਹੇ ਪ੍ਰਭੂ, ਅਸੀਂ ਨੀਚ, ਮਤ-ਹੀਨ ਅਤੇ ਝੂਠੇ ਹਾਂ, ਤੂੰ ਸ਼ਬਦ ਦੁਆਰਾ ਸਾਨੂੰ ਸਵਾਰਨਹਾਰਾ ਹੈਂ।

੧੪. ਜਿਥੇ ਆਤਮਾ ਚੀਨਿਆ (ਵਿਚਾਰਿਆ) ਜਾਂਦਾ ਹੈ, ਉਥੇ ਤੂੰ ਤਾਰਣ ਲਈ ਮੌਜੂਦ ਹੁੰਦਾ ਹੈਂ, ਪਰ ਉਹ ਤਾਰਣ-ਹਾਰ ਹਰੀ ਸੱਚ ਦੇ ਕੇ ਤਾਰਦਾ ਹੈ।੩।

੧੫. (ਹੇ ਪ੍ਰਭੂ, ਮਿਹਰ ਕਰ ਕਿ ਮੈਂ) ਸੁਹਣੇ ਸਤ ਸੰਗਤ ਦੇ ਥਾਂ ਵਿਚ ਬੈਠ ਕੇ ਤੇਰੇ ਗੁਣ ਗਾਵਾਂ-ਪਰ ਕਿਹੜੇ ਕਿਹੜੇ ਗੁਣ ਆਖਾਂ, ਤੂੰ ਤਾਂ ਬੇਅੰਤ ਹੋਇਆ ?

੧੬. ਤੂੰ ਅਲਖ ਹੈਂ, ਸਮਝ ਨਹੀਂ ਆਉਣ ਵਾਲਾ, ਅਪਹੁੰਚ ਹੈਂ, ਜੂਨਾਂ ਤੋਂ ਰਹਤ ਹੈਂ; ਤੂੰ ਉਨ੍ਹਾਂ ਨੂੰ ਵੀ ਜੋ ਮਾਲਕ ਅਖਵਾਣ ਵਾਲੇ ਹਨ, ਕਾਬੂ ਕਰਨ ਵਾਲਾ ਹੈਂ।

੧੭. ਮੈਂ (ਸਭ ਜੀਵਾਂ ਨੂੰ) ਵੇਖ ਕੇ ਕਿਸ ਨੂੰ ਦਸਾਂ ਕਿ ਤੂੰ ਕੈਸਾ ਹੈਂ (ਤੇਰਾ ਸਰੂਪ ਕਿਸ ਨਾਲ ਮਿਲਦਾ ਹੈ ਮੈਂ ਨਹੀਂ ਦਸ ਸਕਦਾ) ਕਿਉਂਕਿ ਸਾਰੇ ਜੀਵ ਤਾਂ ਹੋਏ ਤੇਰੇ ਮੰਗਤੇ ਤੇ ਦੇਣਹਾਰ ਹੋਇਆ ਤੂੰ ਆਪ (ਤੇਰੇ ਵਰਗਾ ਤੂੰ ਆਪ ਹੀ ਹੈਂ)।

੧੮. ਹੇ ਪ੍ਰਭੂ, ਭਗਤ-ਹੀਨ ਨਾਨਕ ਤੇਰੇ ਦਰ (ਤੇ ਡਿੱਗਾ ਹੈ) ਮਿਹਰ ਦੀ ਨਜ਼ਰ ਨਾਲ ਉਸ ਵਲ ਵੇਖੋ । ਤੇਰਾ ਨਾਮ ਜੇ ਮੈਨੂੰ ਮਿਲੇ ਤਾਂ ਮੈਂ ਇਸ ਨੂੰ ਆਪਣੇ ਹਿਰਦੇ ਵਿਚ ਟਿਕਾਈ ਰਖਾਂ । ੪ । ੩ ।

੪

੧. **ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ ।**

੨. **ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ ।੧।**

੩. **ਬਰਸੁ ਘਨਾ ਮੇਰਾ ਪਿਰੁ ਘਰਿ ਆਇਆ ।**

੪. **ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ । ੧ । ਰਹਾਉ ।**

੫. **ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤ ਸੁਹਾਵੀ ।**

੬. **ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ । ੨ ।**

੭. **ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ।**

੮. **ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ । ੩ ।**

੯. **ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ ।**

੧੦. **ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ । । ੪ ।**

੧੧. **ਮੁਕਤਿ ਭਈ ਬੰਧਨ ਗੁਰਿ ਖੋਲੇ ਸਬਦਿ ਸੁਰਤਿ ਪਤਿ ਪਾਈ ।**

੧੨. **ਨਾਨਕ ਰਾਮਨਾਮੁ ਰਿਦ ਅੰਦਰਿ ਗੁਰਮੁਖਿ ਮੇਲਿ ਮਿਲਾਈ । । ੫ । ੪ ।**

ਪਦ-ਅਰਥ

**ਧਨ**—ਇਸਤ੍ਰੀ; **ਬਿਲਖ**—ਵਿਆਕੁਲ; **ਬਦਨ**—ਮੂੰਹ; **ਨਉਤਨ**—ਨਵੀਂ; **ਅਨਦਿਨੁ**—ਹਰ ਰੋਜ਼; **ਸੁਭਾਵੀ**—ਸੋਭਾ ਵਾਲੀ; **ਥਾਰੇ**—ਤੇਰੇ; **ਤ੍ਰਿਭਵਣ**—ਤ੍ਰੈ ਲੋਕ; **ਨਿਰੰਜਨੁ**—ਮਾਇਆ ਰਹਤ ਹਰੀ; **ਬਹੁਰਿ**—ਮੁੜ ਕੇ; **ਭਵਜਲਿ**—ਸੰਸਾਰ ਸਾਗਰ; **ਵਿਗਾਸੀ**—ਖਿੜ ਗਈ; **ਅਕੁਲ**—ਕੁਲ ਰਹਤ; **ਅਧਾਰੋ**—ਆਸਰਾ ।

## ਟੀਕਾ

੧. ਜਿਸ ਜੀਵ-ਇਸਤ੍ਰੀ ਨੇ ਆਪਣੇ ਪ੍ਰਭੂ-ਪਤੀ ਦੇ (ਮੇਲ) ਦਾ ਸੁਆਦ ਨਹੀਂ ਜਾਣਿਆ, ਉਹ ਸਦਾ ਵਿਆਕੁਲ ਰਹਿੰਦੀ ਹੈ ਅਤੇ ਉਸ ਦਾ ਮੂੰਹ ਕੁਮਲਾਇਆ ਰਹਿੰਦਾ ਹੈ (ਉਸ ਦਾ ਜੀਵਨ ਖਿੜ ਨਹੀਂ ਸਕਦਾ) ।

੨. ਉਹ ਨਿਰਾਸ ਰਹਿੰਦੀ ਹੈ (ਕਿਉਂਕਿ ਮਾਇਕ ਪਦਾਰਥਾਂ ਦੀ ਪੂਰਤੀ ਨਾਲ ਵੀ ਉਸ ਦੀ ਆਤਮਾ ਦੀ ਸੰਤੁਸ਼ਟਤਾ ਨਹੀਂ ਹੁੰਦੀ), ਕਰਮਾਂ ਦੇ ਚੱਕਰ ਵਿਚ ਫਸੀ ਰਹਿੰਦੀ ਹੈ, ਗੁਰੂ ਤੋਂ ਬਿਨਾਂ ਹੋਣ ਕਰਕੇ ਭਰਮ ਵਿਚ ਭਟਕਦੀ ਰਹਿੰਦੀ ਹੈ । ੧ ।

੩. ਹੇ ਬੱਦਲ ! ਤੂੰ ਵਸ (ਭਾਵ ਹੇ ਗੁਰੂ ਤੂੰ ਨਾਮ-ਅੰਮ੍ਰਿਤ ਦੀ ਵਰਖਾ ਮੇਰੇ ਅੰਦਰ ਕਰ ਦੇ) ਮੇਰਾ ਪਿਆਰਾ ਹਿਰਦੇ ਵਿਚ ਆਇਆ ਹੋਇਆ ਹੈ ।

੪. ਮੈਂ ਆਪਣੇ ਪਿਆਰੇ ਗੁਰੂ ਤੋਂ ਬਲਿਹਾਰ ਹਾਂ ਜਿਸ ਨੇ ਹਰੀ-ਪ੍ਰਭੂ ਨੂੰ ਲਿਆ ਕੇ ਮੇਰੇ ਨਾਲ ਮਿਲਾ ਦਿੱਤਾ ਹੈ । ੧ । ਰਹਾਉ ।

੫. ਮਾਲਕ-ਪ੍ਰਭੂ ਨਾਲ ਮੇਰਾ ਪਿਆਰ ਸਦਾ ਨਵੇਲਾ ਰਹਿੰਦਾ ਹੈ ਅਤੇ ਹਰ ਰੋਜ਼ ਸੁਖਾਵੀਂ ਭਗਤੀ ਹੁੰਦੀ ਹੈ ।

੬. ਹੁਣ ਅਸੀਂ ਮੁਕਤ ਹੋ ਗਏ ਹਾਂ, ਗੁਰੂ ਨੇ ਸਾਨੂੰ ਹਰੀ-ਦਰਸ਼ਨ ਕਰਾ ਦਿੱਤਾ ਹੈ; ਸੱਚ ਹੈ, ਯੁਗ ਯੁਗ ਵਿਚ ਭਗਤੀ ਹੀ ਕਿਸੇ ਨੂੰ ਸੋਭਾ ਵਾਲਾ ਕਰਦੀ ਹੈ (ਭਾਵ) ਭਗਤਾਂ ਦੀ ਸੋਭਾ ਹੁੰਦੀ ਹੈ । ੨ ।

੭. ਹੇ ਪ੍ਰਭੂ, ਅਸੀਂ ਤੇਰੇ ਹਾਂ, ਸਗੋਂ ਤ੍ਰੈ ਲੋਕ ਦਾ ਸਾਰਾ ਜਗਤ ਹੀ ਤੇਰਾ ਹੈ; ਤੂੰ ਮੇਰਾ ਹੈਂ, ਮੈਂ ਤੇਰਾ ਹਾਂ ।

੮. ਅਸਾਂ ਸਤਿਗੁਰ ਦੇ ਮਿਲਣ ਨਾਲ ਮਾਇਆ-ਰਹਤ ਪ੍ਰਭੂ ਪਾਇਆ ਹੈ; ਹੁਣ ਮੁੜ ਕੇ ਸੰਸਾਰ ਵਿਚ ਫੇਰਾ ਨਹੀਂ ਹੋਵੇਗਾ । ੩ ।

੯. ਜੀਵ-ਇਸਤ੍ਰੀ ਦਾ ਸ਼ਿੰਗਾਰ (ਕਰਮ, ਧਰਮ) ਤਦ ਹੀ ਸਫਲ ਹੈ ਜੇ ਉਹ ਆਪਣੇ ਪਿਆਰੇ ਪ੍ਰਭੂ ਨੂੰ ਵੇਖ ਕੇ ਖਿੜ ਗਈ ਹੋਵੇ,

੧੦. ਤੇ ਜਦੋਂ ਗੁਰੂ ਦੀ ਸਿੱਖਿਆ ਦੁਆਰਾ ਨਾਮ ਨੂੰ ਆਸਰਾ ਬਣਾ ਕੇ ਉਹ ਕੁਲ-ਰਹਤ ਤੇ ਮਾਇਆ ਰਹਤ ਹਰੀ ਨਾਲ ਸੱਚ ਪ੍ਰਾਪਤ ਕਰ ਕੇ, ਇਕ ਰੂਪ ਹੋ ਜਾਵੇ । ੪ ।

੧੧. ਤਾਂ ਉਹ ਜੀਵ-ਇਸਤ੍ਰੀ ਮੁਕਤ ਹੋਈ ਹੈ, ਉਸ ਦੇ ਬੰਧਨ ਗੁਰੂ ਨੇ ਖੋਲ੍ਹ ਦਿਤੇ ਹਨ ਤੇ ਸ਼ਬਦ ਵਿਚ ਜੋੜ ਕੇ ਉਸ ਨੇ ਪ੍ਰਭੂ ਦਰਗਾਹ ਵਿਚ ਇੱਜ਼ਤ ਪਾਈ ਹੈ।

੧੨. (ਨਾਨਕ) ਰਾਮਨਾਮ ਉਸ ਦੇ ਹਿਰਦੇ ਵਿਚ ਹੁੰਦਾ ਹੈ, ਗੁਰੂ ਨੇ ਉਸ ਨੂੰ ਆਪਣੇ ਨਾਲ ਮੇਲ ਕੇ ਹਰੀ ਨਾਲ ਮਿਲਾ ਦਿਤਾ ਹੈ । ੫ । ੪ ।

੧. ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ ।

੨. ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ । ੧ ।

੩. ਮਹਲ ਮਹਿ ਬੈਠੇ ਅਗਮ ਅਪਾਰ ।

੪. ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ । ੧ । ਰਹਾਉ ।

੫. ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ ।

੬. ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤ ਸੰਗਤਿ ਗੁਰ ਪਿਆਰ । ੨ ।

੭. ਅਹਿਨਿਸਿ ਲਾਹਾ ਹਰਿਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ ।

੮. ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ । ੩ ।

੯. ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ।

੧੦. ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ । । ੪ । ੫ ।

## ਪਦ-ਅਰਥ

**ਦਾਰਾ**—ਇਸਤ੍ਰੀ; **ਦੁਸਟ ਭਾਉ**—ਮੰਦੀ ਭਾਵਨਾ, ਮਾੜੀ ਬਿਰਤੀ; **ਚੰਡਾਰ**—ਚੰਡਾਲ; **ਆਚਾਰ** —ਜੀਵਨ-ਆਚਾਰ; **ਅਹਿਨਿਸਿ**—ਦਿਨ ਰਾਤ ।

## ਟੀਕਾ

੧. (ਹੇ ਭਾਈ) ਪਰਾਈ ਇਸਤ੍ਰੀ, ਪਰਾਏ ਧਨ, ਪਰਾਏ (ਪਦਾਰਥਾਂ ਦਾ) ਲਾਲਚ, ਹਉਮੈਂ, ਵਿਸ਼ੇ-ਵਿਕਾਰ,

੨. ਮਾੜੀ ਬਿਰਤੀ, ਪਰਾਈ ਨਿੰਦਾ, ਕਾਮ ਅਤੇ ਚੰਡਾਲ-ਕ੍ਰੋਧ ਛਡ ਦੇ (ਪਹਿਲਾਂ ਅੰਦਰ ਦੀ ਮੈਲ ਕਟ ਦੇ, ਮੇਲ ਲਈ ਇਹ ਜ਼ਰੂਰੀ ਸ਼ਰਤ ਹੈ 'ਸੁਚਿ ਹੋਵੈ ਤ ਸਚੁ ਪਾਈਐ') । ੧ ।

੩. ਸਰੀਰ-ਮਹਲ ਵਿਚ ਅਪਹੁੰਚ ਤੇ ਅਨੰਤ ਹਰੀ ਜੀ ਵਸਦੇ ਹਨ ।

੪. ਇਸ ਵਿਚ ਅੰਮ੍ਰਿਤ ਨਾਮ ਹੈ ਪਰ ਮਿਲਦਾ ਉਸ ਨੂੰ ਹੈ ਜਿਸ ਦਾ ਜੀਵਨ-ਆਚਾਰ ਗੁਰੂ ਦਾ ਸ਼ਬਦ ਰਤਨ ਘੜਦਾ ਹੈ, (ਭਾਵ ਜੋ ਅਮੋਲਕ ਸ਼ਬਦ ਦੀ ਕਮਾਈ ਕਰ ਕੇ ਜੀਵਨ ਘੜਦਾ ਹੈਂ) । ੧ । ਰਹਾਉ ।

੫. ਐਸਾ ਮਨੁੱਖ ਫਿਰ ਦੁਖ-ਸੁਖ ਅਤੇ ਸੰਸਾਰ ਵੱਲੋਂ ਹੋਏ ਬੁਰੇ ਭਲੇ ਨੂੰ ਸਮਾਨ ਜਾਣਦਾ ਹੈ ।

੬. ਉਚੀ ਸੁਰਤ ਵਾਲੀ ਸੂਝ ਬੂਝ ਹਰੀ ਨਾਮ ਦੁਆਰਾ ਹੀ ਪ੍ਰਾਪਤ ਹੁੰਦੀ ਹੈ, ਸਾਧ ਸੰਗਤ ਵਿਚ ਰਹਿ ਕੇ ਗੁਰੂ ਨੂੰ ਪਿਆਰ ਕੀਤਿਆਂ ਹੀ ਮਿਲਦੀ ਹੈ । ੨ ।

੭. ਦਿਨ-ਰਾਤ ਲਾਭ ਹੀ ਲਾਭ ਹੈ ਜੇ ਹਰੀ ਨਾਮ ਮਿਲ ਜਾਏ-ਗੁਰੂ ਦਾਤਾ ਨਾਮ ਦੇਣ ਵਾਲਾ ਹੈ ।

੮. ਗੁਰੂ ਦੁਆਰਾ ਸਿੱਖਿਆ ਉਸੇ ਨੂੰ ਮਿਲਦੀ ਹੈ, ਜਿਸ ਤੇ ਰਚਨਹਾਰ ਦੀ ਮਿਹਰ ਹੁੰਦੀ ਹੈ । ੩ ।

੯. ਸਰੀਰ ਪ੍ਰਭੂ ਦਾ ਮਹਲ ਹੈ, ਮੰਦਰ ਹੈ, ਘਰ ਹੈ, ਇਸ ਵਿਚ ਬੇਅੰਤ ਹਰੀ ਨੇ ਆਪਣੀ ਜੋਤ ਰਖੀ ਹੈ ।

੧੦. (ਨਾਨਕ) ਗੁਰੂ ਦੁਆਰਾ ਜੀਵ ਇਸ ਮਹਲ ਵਿਚ ਬੁਲਾਇਆ ਜਾਂਦਾ ਅਤੇ ਫਿਰ ਮੇਲਣਹਾਰ ਪ੍ਰਭੂ ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ । ੪ । ੫ ।

## ੬

੧. ਪਵਣੈ ਪਾਣੀ ਜਾਣੈ ਜਾਤਿ ।
੨. ਕਾਇਆਂ ਅਗਨਿ ਕਰੇ ਨਿਭਰਾਂਤਿ ।
੩. ਜੰਮਹਿ ਜੀਅ ਜਾਣੈ ਜੇ ਥਾਉ ।
੪. ਸੁਰਤਾ ਪੰਡਿਤੁ ਤਾ ਕਾ ਨਾਉ । ੧ ।
੫. ਗੁਣ ਗੋਬਿੰਦ ਨ ਜਾਣੀਅਹਿ ਮਾਇ ।
੬. ਅਣਡੀਠਾ ਕਿਛੁ ਕਹਣੁ ਨ ਜਾਇ ।
੭. ਕਿਆ ਕਰਿ ਆਖਿ ਵਖਾਣੀਐ ਮਾਇ । ੧ । ਰਹਾਉ ।
੮. ਊਪਰਿ ਦਰਿ ਅਸਮਾਨਿ ਪਇਆਲ ।
੯. ਕਿਉਕਰਿ ਕਹੀਐ ਦੇਹੁ ਵੀਚਾਰਿ ।
੧੦. ਬਿਨੁ ਜਿਹਵਾ ਜੋ ਜਪੈ ਹਿਆਇ ।
੧੧. ਕੋਈ ਜਾਣੈ ਕੈਸਾ ਨਾਉ । ੨ ।
੧੨. ਕਥਨੀ ਬਦਨੀ ਰਹੈ ਨਿਭਰਾਂਤਿ ।
੧੩. ਸੋ ਬੂਝੈ ਹੋਵੈ ਜਿਸੁ ਦਾਤਿ ।

੧੪. ਅਹਿਨਿਸਿ ਅੰਤਰਿ ਰਹੈ ਲਿਵ ਲਾਇ ।
੧੫. ਸੋਈ ਪੁਰਖੁ ਜਿ ਸਚਿ ਸਮਾਇ । ੩ ।
੧੬. ਜਾਤਿ ਕੁਲੀਨੁ ਸੇਵਕੁ ਜੇ ਹੋਇ ।
੧੭. ਤਾ ਕਾ ਕਹਣਾ ਕਹਹੁ ਨ ਕੋਇ ।
੧੮. ਵਿਚਿ ਸਨਾਂਤੀ ਸੇਵਕੁ ਹੋਇ ।
੧੯. ਨਾਨਕ ਪਣ੍ਹੀਆ ਪਹਿਰੈ ਸੋਇ । ੪ । ੧ । ੬ ।

## ਪਦ-ਅਰਥ

**ਨਿਭਰਾਂਤਿ**—ਬਿਨਾਂ ਭਰਮ, ਨਿਰਸੰਦੇਹ; **ਜੀਅ**—ਜੀਵ; **ਜੰਮਹਿ**—ਜੰਮਦੇ ਹਨ, ਪੈਦਾ ਹੁੰਦੇ ਹਨ; **ਅਣਡੀਠਾ**—ਬਿਨਾਂ ਵੇਖੇ; **ਦਰਿ**—ਅੰਦਰ ਹੇਠਾਂ; **ਪਇਆਲਿ**—ਪਾਤਾਲ ਵਿਚ; **ਹਿਆਇ**—ਹਿਰਦੇ ਵਿਚ; **ਕਥਨੀ ਬਦਨੀ**—ਮੂੰਹ ਦੀ ਕਥਨੀ; **ਕੁਲੀਨੁ**—ਉਚੀ ਕੁਲ ਦਾ; **ਸਨਾਂਤੀ**—ਛੋਟੀ ਜ਼ਾਤ; **ਪਣ੍ਹੀਆ**—ਜੁਤੀਆਂ ।

## ਟੀਕਾ

੧. (ਪੰਡਤ) ਹਵਾ ਤੇ ਪਾਣੀ ਤੋਂ ਉਪਜੇ ਸਰੀਰ ਵਿਚ ਜ਼ਾਤ ਵੇਖਦਾ ਹੈ ।

੨. ਨਿਰਸੰਦੇਹ ਉਹ ਕਾਇਆ ਦੀ ਅਗਨੀ ਨੂੰ ਵੀ (ਜ਼ਾਤ) ਬਣਾਉਂਦਾ ਹੈ (ਵੇਖੋ ਅੰਤਲੀਆਂ ਚਾਰ ਸਤਰਾਂ) ਪਵਨ, ਪਾਣੀ ਤੇ ਅਗਨੀ ਤੱਤਾਂ ਵਿਚ ਕਿਥੇ ਜ਼ਾਤ ਹੈ ? ('ਸਹਨਸ਼ੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ । ਪੰਚ ਤਤ ਮਿਲਿ ਭਇਉ ਸੰਜੋਗਾ ਇਨ ਮਹਿ ਕਵਨ ਦੁਰਾਤੇ', 'ਪੰਚ ਤਤ ਮਿਲ ਦੇਹੀ ਕਾ ਆਕਰ । ਘਟ ਵਧ ਕੋ ਕਹੇ ਵਿਚਾਰ') ।

੩. ਫਿਰ ਜੇ ਉਹ ਉਸ ਥਾਂ ਨੂੰ ਜਾਣੇ ਜਿਥੇ ਜੀਵ ਬਣਦੇ ਹਨ, ਭਾਵ ਸਭ ਜੀਵ ਹਰੀ ਤੋਂ ਉਪਜਦੇ ਹਨ ਤੇ ਸਭ ਦੇ ਅੰਦਰ ਹਰੀ ਦੀ ਜੋਤ ਹੈ, ਫਿਰ ਜ਼ਾਤ ਪਾਤ ਦਾ ਵਿਤਕਰਾ ਕਿਉਂ ?

੪. ਤਾਂ ਉਸ ਦਾ ਨਾਉਂ ਸੁਰਤਾ ਪੰਡਤ (ਉਚੀ ਸੁਰਤ ਵਾਲਾ ਪੰਡਤ) ਹੈ, ਮੁੜ ਉਹ ਜ਼ਾਤ ਪਾਤ ਦੇ ਵਹਿਮਾ ਵਿਚ ਨਹੀਂ ਪਏਗਾ ('ਤਿਥੈ ਜਾਤਿ ਨ ਜੋਰ ਹੈ') ।੧।

੫. ਹੇ ਮਾਂ, ਗੋਬਿੰਦ ਦੇ ਗੁਣ ਮੈਥੋਂ ਜਾਣੇ ਨਹੀਂ ਜਾ ਸਕਦੇ ।

੬ ਤੇ ਬਿਨਾਂ ਵੇਖਣ ਦੇ ਉਸ ਦੇ ਸਰੂਪ ਸੰਬੰਧੀ ਕੁਝ ਦਸਿਆ ਨਹੀਂ ਜਾ ਸਕਦਾ ।

੭. ਹੇ ਮਾਂ, ਫਿਰ ਕੀ ਆਖ ਕੇ ਉਸ ਦਾ ਬਿਆਨ ਕੀਤਾ ਜਾਏ ? (ਉਸ ਨੂੰ ਜਪਿਆ ਜਾਏ) । ੧ । ਰਹਾਉ ।

੮. ਇਹ ਠੀਕ ਹੈ ਕਿ ਉਹ ਪ੍ਰਭੂ, ਉਪਰ, ਹੇਠਾਂ, ਆਕਾਸ਼ ਤੇ ਪਾਤਾਲ ਵਿਚ ਸਭ ਥਾਂਈ ਵਿਆਪਕ ਹੈ।

੯. ਪਰ ਕਿਵੇਂ ਉਸ ਨੂੰ ਕਥੀਏ, ਵਿਚਾਰ ਕੇ ਉਤਰ ਦਿਉ, ਹੇ ਭਾਈ।

੧੦. (ਉਤਰ ਇਹ ਹੈ) ਜੀਭ ਤੋਂ ਬਿਨਾਂ, ਭਾਵ ਹਿਰਦੇ ਵਿਚ ਹੀ ਜੋ ਉਸ ਨੂੰ ਜਾਪੇ,

੧੧. ਤਾਂ ਕੋਈ ਜਾਣ ਸਕਦਾ ਹੈ ਕਿ ਉਸ ਦਾ ਨਾਮ ਕੈਸਾ ਹੈ ? (ਜੀਭ ਨਾਲ ਜਪਣ ਦੀ ਹਾਲਤ ਤੋਂ ਉਠ ਕੇ ਉਸ ਉਚੀ ਸੋਝੀ ਵਿਚ ਜਾਣਾ ਹੈ ਜਿਥੇ ਆਤਮਾ ਨੂੰ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ) । ੨ ।

੧੨. ਨਿਰਸੰਦੇਹ ਮੂੰਹ ਦੀ ਕਥਨੀ ਉਥੇ ਅਪੜ ਕੇ ਰਹਿ ਜਾਂਦੀ ਹੈ।

੧੩. ਪਰ ਬੁੱਝਦਾ ਉਹ ਹੈ ਜਿਸ ਤੇ ਮਿਹਰ ਹੁੰਦੀ ਹੈ।

੧੪. ਉਹ ਮਨੁੱਖ ਦਿਨ ਰਾਤ ਹਰੀ ਨਾਲ ਅੰਦਰ ਆਤਮੇ ਲਿਵ ਲਾਂਦਾ ਹੈ।

੧੫. ਅਸਲ ਮਨੁੱਖ ਉਹ ਹੈ ਜੋ ਸੱਚੇ ਵਿਚ ਸਮਾ ਜਾਂਦਾ ਹੈ। ੩।

੧੬. ਜੇ ਉਚੀ ਜ਼ਾਤ ਤੇ ਉਚੀ ਕੁਲ ਦਾ ਕੋਈ ਮਨੁੱਖ ਪ੍ਰਭੂ ਦਾ ਸੇਵਕ ਹੋ ਜਾਵੇ,

੧੭. ਤਾਂ ਉਸ ਦੀ ਸੋਭਾ ਆਖੀ ਨਹੀਂ ਜਾ ਸਕਦੀ (ਕਿਉਂਕਿ ਉਸ ਨੇ ਜ਼ਾਤ, ਕੁਲ ਦਾ ਹੰਕਾਰ ਛੱਡ ਕੇ ਸੇਵਕ ਹੋਣ ਦੀ ਸਹੀ ਭਾਵਨਾ ਬਣਾਈ ਹੈ)।

੧੮. ਪਰ ਜੇ ਨੀਵੀਂ ਜ਼ਾਤ ਵਿਚੋਂ ਵੀ ਕੋਈ ਉਸ ਦਾ ਸੇਵਕ ਹੋਵੇ,

੧੯. ਤਾਂ ਉਹ ਬੇਸ਼ਕ ਨਾਨਕ ਦੀ ਚਮੜੀ ਦੀਆਂ ਜੁੱਤੀਆਂ ਪਾ ਲਵੇ। ੪ । ੧ ।੬।

੭

**੧. ਦੁਖੁ ਵੇਛੋੜਾ ਇਕੁ ਦੁਖੁ ਭੂਖ।**
**੨. ਇਕੁ ਦੁਖੁ ਸਕਤਵਾਰ ਜਮਦੂਤ।**
**੩. ਇਕੁ ਦੁਖੁ ਰੋਗੁ ਲਗੈ ਤਨਿ ਧਾਇ।**
**੪. ਵੈਦ ਨ ਭੋਲੇ ਦਾਰੂ ਲਾਇ। ੧।**
**੫. ਵੈਦ ਨ ਭੋਲੇ ਦਾਰੂ ਲਾਇ।**
**੬. ਦਰਦੁ ਹੋਵੈ ਦੁਖੁ ਰਹੈ ਸਰੀਰ।**
**੭. ਐਸਾ ਦਾਰੂ ਲਗੈ ਨ ਬੀਰ। ੧। ਰਹਾਉ**
**੮. ਖਸਮੁ ਵਿਸਾਰਿ ਕੀਏ ਰਸ ਭੋਗ।**
**੯. ਤਾਂ ਤਨਿ ਉਠਿ ਖਲੋਏ ਰੋਗ।**
**੧੦. ਮਨ ਅੰਧੇ ਕਉ ਮਿਲੈ ਸਜਾਇ।**
**੧੧. ਵੈਦ ਨ ਭੋਲੇ ਦਾਰੂ ਲਾਇ। ੨।**

੧੨. ਚਦਨ ਕਾ ਫਲੁ ਚਦਨ ਵਾਸੁ ।
੧੩. ਮਾਣਸ ਕਾ ਫਲੁ ਘਟ ਮਹਿ ਸਾਸੁ ।
੧੪. ਸਾਸਿ ਗਇਐ ਕਾਇਆ ਢਲਿ ਪਾਇ ।
੧੫. ਤਾ ਕੈ ਪਾਛੈ ਕੋਇ ਨ ਖਾਇ ।.੩ ।
੧੬. ਕੰਚਨ ਕਾਇਆ ਨਿਰਮਲ ਹੰਸੁ ।
੧੭. ਜਿਸੁ ਮਹਿ ਨਾਮੁ ਨਿਰੰਜਨ ਅੰਸੁ ।
੧੮. ਦੂਖ ਰੋਗ ਸਭਿ ਗਇਆ ਗਵਾਇ ।
੧੯. ਨਾਨਕ ਛੂਟਸਿ ਸਾਚੈ ਨਾਇ । ੪ । ੨ । ੭ ।

## ਪਦ-ਅਰਥ

**ਸਕਤਵਾਰ**—ਤਾਕਤ ਵਾਲਾ, ਡਾਢਾ; **ਬੀਰ**—ਹੇ ਵੀਰ; **ਫਲੁ**—ਲਾਭ; **ਹੰਸੁ**—ਆਤਮਾ; **ਅੰਸੁ**—ਅੰਸ਼, ਤੱਤ ।

## ਟੀਕਾ

੧. (ਹੇ ਵੈਦ ਮਨੁੱਖ ਲਈ) ਕਈ ਤਰ੍ਹਾਂ ਦੇ ਦੁਖ ਹਨ, ਤੂੰ ਨਿਰੇ ਸਰੀਰਕ ਦੁਖ ਦਾ ਇਲਾਜ ਕਰਦਾ ਹੈਂ, ਇਕ ਵਿਛੋੜਾ ਦੁਖ ਹੈ (ਪੁਤਰ ਮਾਂ ਤੋਂ ਅਤੇ ਭੈਣ ਭਰਾ ਤੋਂ ਵਿਛੜ ਕੇ ਦੁਖੀ ਹੁੰਦੇ ਹਨ) ਇਕ ਭੁਖ ਦਾ (ਗਰੀਬੀ ਦਾ) ਦੁਖ ਹੈ ।

੨. ਇਕ ਦੁੱਖ ਹੈ ਡਾਢੇ ਜਮਦੂਤ ਦਾ (ਮੌਤ ਦੇ ਡਰ ਦਾ) ।

੩. ਇਕ ਦੁੱਖ ਹੈ ਕਿ ਸਰੀਰ ਵਿਚ ਕੋਈ ਨਾ ਕੋਈ ਰੋਗ ਆ ਚੰਬੜਦਾ ਹੈ ।

੪. ਹੇ ਭੋਲੇ ਵੈਦ, (ਇਨ੍ਹਾਂ ਵੱਖ ਵੱਖ ਦੁੱਖਾਂ ਲਈ ਤੇਰਾ ਦਾਰੂ ਲਗ ਹੀ ਨਹੀਂ ਸਕਦਾ) ਇਸ ਲਈ ਛੱਡ ਇਹ ਇਲਾਜ । ੧ ।

੫. ਹੇ ਭੋਲੇ ਵੈਦ, (ਸਾਰੇ ਵੱਖ ਵੱਖ ਦੁੱਖਾਂ ਲਈ ਤੇਰਾ ਦਾਰੂ ਕਾਟ ਨਹੀਂ ਕਰ ਸਕਦਾ) ਇਸ ਲਈ ਛੱਡ ਇਹ ਇਲਾਜ ।

੬. ਜੇ (ਦਰਦਾਂ ਦੁੱਖਾਂ ਦਾ ਕਾਰਨ ਅੰਦਰ ਹੋਵੇ) ਤਾਂ ਸਰੀਰ ਦਾ ਦੁੱਖ ਦਰਦ ਟਿਕਿਆ ਰਹਿੰਦਾ ਹੈ ।

੭. ਇਸ ਲਈ, ਹੇ ਵੀਰ ਵੈਦ, ਤੇਰੀ ਦਵਾਈ ਕਾਟ ਕਰ ਹੀ ਨਹੀਂ ਸਕਦੀ ਕਿਉਂਕਿ ਤੈਨੂੰ ਰੋਗਾਂ ਦਾ ਕਾਰਨ ਪਤਾ ਨਹੀਂ । ੧ । ਰਹਾਉ ।

੮. (ਦੁੱਖ ਕਿਉਂ ਲਗਦੇ ਹਨ ?) ਜੀਵ ਜਦੋਂ ਮਾਲਕ-ਪ੍ਰਭੂ ਨੂੰ ਭੁਲਾ ਕੇ ਫੋਕੇ ਭੋਗਾਂ ਦੇ ਰਸਾਂ ਵਿਚ ਲਗੇ ਰਹਿੰਦੇ ਹਨ,

੯. ਤਾਂ ਸਰੀਰ ਵਿਚ ਰੋਗ ਪੈਦਾ ਹੋ ਜਾਂਦੇ ਹਨ ।

੧੦. ਤੇ ਮੂਰਖ ਮਨ ਨੂੰ ਇਸ ਦੀ ਸਜ਼ਾ ਮਿਲਦੀ ਹੈ ।

੧੧. ਸੋ ਹੇ ਭੋਲੇ ਵੈਦ, (ਤੇਰਾ ਦਾਰੂ ਲਗ ਹੀ ਨਹੀਂ ਸਕਦਾ) ਇਸ ਲਈ ਛੱਡ ਇਹ ਇਲਾਜ ।

੧੨. ਚੰਦਨ ਦਾ ਲਾਭ ਚੰਦਨ ਦੀ ਸੁਗੰਧੀ ਹੈ (ਤੇ ਉਨ੍ਹਾਂ ਚਿਰ ਹੈ ਜਿਨਾਂ ਚਿਰ ਚੰਦਨ ਕਾਇਮ ਹੈ) । ੨ ।

੧੩. ਤਿਵੇਂ ਮਨੁੱਖਾ ਜਨਮ ਵੀ ਲਾਭਦਾਇਕ ਤਦ ਹੈ ਜੇ ਅੰਦਰ ਸੁਆਸ ਹੈ ।

੧੪. ਜਦ ਸੁਆਸ ਨਿਕਲ ਜਾਂਦਾ ਹੈ ਤਾਂ ਸਰੀਰ ਡਿਗ ਪੈਂਦਾ ਹੈ ।

੧੫. ਤਦੋਂ, ਹੇ ਵੈਦ, ਤੇਰੀਆਂ ਦਵਾਈਆਂ ਨੂੰ ਪਿਛੋਂ ਕੋਈ ਖਾ ਨਹੀਂ ਸਕਦਾ । (ਇਸ ਲਈ ਕੋਈ ਪੱਕੀ ਦਵਾਈ ਦੇ, ਜੋ ਆਤਮਾ ਦੇ ਕੰਮ ਆਵੇ, ਜੋ ਮਾਨਸਿਕ ਰੋਗਾਂ ਨੂੰ ਕਟੇ) । ੩ ।

੧੬. ਹੇ ਵੈਦ, ਜੀਵ ਦਾ ਸਰੀਰ ਸੋਨੇ ਵਰਗਾ ਸ਼ੁੱਧ ਹੈ ਅਤੇ ਉਸ ਅੰਦਰ ਵਸਦੀ ਆਤਮਾ ਪਵਿੱਤਰ ਹੈ ।

੧੭. ਜਿਸ ਸਰੀਰ ਵਿਚ ਮਾਇਆ-ਰਹਤ ਪ੍ਰਭੂ ਦਾ ਨਾਮ ਤੱਤ ਹੈ ।

੧੮. ਉਹ ਜੀਵ (ਨਾਮ-ਤੱਤ ਦੀ ਬਰਕਤ ਨਾਲ) ਆਪਣੇ ਸਾਰੇ ਰੋਗ ਦੂਰ ਕਰਕੇ ਸੰਸਾਰ ਤੋਂ ਜਾਂਦਾ ਹੈ ।

੧੯. (ਨਾਨਕ) ਸੱਚੇ ਨਾਮ ਦੁਆਰਾ ਹੀ ਜੀਵ ਬੰਧਨਾ ਤੋਂ ਛੁਟਦਾ ਹੈ ।੪ । ੨ ।੭।

## ੮

੧. ਦੁਖ ਮਹੁਰਾ ਮਾਰਣ ਹਰਿਨਾਮੁ ।
੨. ਸਿਲਾ ਸੰਤੋਖ ਪੀਸਣੁ ਹਥਿ ਦਾਨੁ ।
੩. ਨਿਤ ਨਿਤ ਲੇਹੁ ਨ ਛੀਜੈ ਦੇਹ ।
੪. ਅੰਤ ਕਾਲਿ ਜਮੁ ਮਾਰੈ ਠੇਹ । ੧ ।
੫. ਐਸਾ ਦਾਰੂ ਖਾਹਿ ਗਵਾਰ ।
੬. ਜਿਤੁ ਖਾਧੈ ਤੇਰੇ ਜਾਹਿ ਵਿਕਾਰ । ੧ । ਰਹਾਉ ।
੭. ਰਾਜੁ ਮਾਲੁ ਜੋਬਨੁ ਸਭੁ ਛਾਂਵ ।
੮. ਰਥਿ ਫਿਰੰਦੈ ਦੀਸਹਿ ਥਾਵ ।
੯. ਦੇਹ ਨ ਨਾਉ ਨ ਹੋਵੈ ਜਾਤਿ ।
੧੦. ਓਥੈ ਦਿਹੁ ਐਥੈ ਸਭ ਰਾਤਿ । ੨ ।
੧੧. ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ ।

੧੨. ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ।
੧੩. ਹੋਮ ਜਗ ਅਰੁ ਪਾਠ ਪੁਰਾਣ ।
੧੪. ਜੋ ਤਿਸੁ ਭਾਵੈ ਸੋ ਪਰਵਾਣ । ੩ ।
੧੫. ਤਪੁ ਕਾਗਦੁ ਤੇਰਾ ਨਾਮੁ ਨੀਸਾਨੁ ।
੧੬. ਜਿਨ ਕਉ ਲਿਖਿਆ ਏਹੁ ਨਿਧਾਨੁ ।
੧੭. ਸੇ ਧਨਵੰਤ ਦਿਸਹਿ ਘਰਿ ਜਾਇ ।
੧੮. ਨਾਨਕ ਜਨਨੀ ਧੰਨੀ ਮਾਇ । ੪ । ੩ । ੮ ।

## ਪਦ-ਅਰਥ

**ਮਹੁਰਾ**—ਸੰਖੀਆ; **ਮਾਰਣ**—ਕੁਸ਼ਤਾ ਕਰਨ ਵਾਲਾ ਮਸਾਲਾ; **ਛੀਜੈ**—ਛਿਜਦਾ, ਟੁੱਟਦਾ; **ਠੇਹ**—ਥਾਂ ਤੇ; **ਛਾਂਵ**—ਪਰਛਾਵੇਂ; **ਰਥਿ**—ਸੂਰਜ ਦਾ ਰੱਥ; **ਸਮਧਾ**—ਲਕੜਾਂ; **ਨੀਸਾਨੁ**—ਪਰਵਾਨਾ; **ਨਿਧਾਨੁ**—ਖ਼ਜ਼ਾਨਾ ।

## ਟੀਕਾ

੧. (ਦੁੱਖ ਮਨੁੱਖ ਨੂੰ ਜ਼ਹਿਰ ਵਾਂਗ ਲਗਦੇ ਹਨ ਪਰ ਇਹ ਦਵਾਈ ਦਾ ਵੀ ਕੰਮ ਦੇ ਸਕਦੇ ਹਨ ਜਿਵੇਂ ਸੰਖੀਏ ਤੋਂ ਕੁਸ਼ਤਾ ਬਣਾ ਲਇਆ ਜਾਵੇ) ਦੁੱਖ ਜ਼ਹਿਰ ਹੈ ਪਰ ਇਸ ਜ਼ਹਿਰ ਨੂੰ ਕੁਸ਼ਤਾ ਕਰਨ ਵਾਲਾ ਮਸਾਲਾ ਨਾਮ ਹੈ (ਜਿਸ ਦੁਆਰਾ ਦੁੱਖ ਮਰ ਕੇ ਤੇ ਸੁਖ ਵਿਚ ਬਦਲ ਕੇ ਦਵਾ ਰੂਪ ਹੋ ਜਾਂਦਾ ਹੈ) ।

੨. (ਇਸ ਕੁਸ਼ਤੇ ਨੂੰ ਰਗੜਨ ਲਈ) ਸਿਲਾ ਸੰਤੋਖ ਹੈ ਅਤੇ ਹੱਥ ਵਿਚ ਪੀਸਣ ਵਾਲਾ ਪੱਥਰ ਦਾਨ ਹੈ ।

੩. ਹੇ ਭਾਈ, ਜੇ ਤੂੰ ਰੋਜ਼ ਰੋਜ਼ ਐਸਾ ਦਾਰੂ ਲੈਂਦਾ ਰਹੇਂ ਤਾਂ ਤੇਰਾ ਸਰੀਰ ਟੁਟਦਾ ਨਹੀਂ (ਕੁਦਰਤੀ ਤਰੀਕੇ ਨਾਲ ਨਵਾਂ ਨਰੋਆ ਹੋ ਕੇ ਚਲਦਾ ਹੈ),

੪. ਅਤੇ ਅੰਤ ਸਮੇਂ ਇਹ ਦਾਰੂ ਕਾਲ ਦੇ ਡਰ ਨੂੰ ਭੀ ਥਾਂ ਮਾਰੇਗਾ । ੧ ।

੫. ਹੇ ਮੂਰਖ, ਐਸਾ ਦਾਰੂ ਖਾਹ,

੬. ਜਿਸ ਦੇ ਖਾਣ ਨਾਲ ਤੇਰੇ ਵਿਕਾਰ ਦੂਰ ਹੋਣ । ੧ । ਰਹਾਉ ।

੭. ਹੇ ਭਾਈ, ਦੁਨੀਆ ਦੇ ਰਾਜ, ਧਨ, ਪਦਾਰਥ ਤੇ ਜੋਬਨ ਸਭ ਪਰਛਾਵਾਂ ਹਨ,

੮. ਜਿਵੇਂ ਸੂਰਜ ਦੇ ਰੱਥ ਚੜ੍ਹਦਿਆਂ ਸਾਰ ਪਰਛਾਵਾਂ ਮਿਟ ਜਾਂਦਾ ਹੈ ਤਿਵੇਂ (ਗਿਆਨ ਹੋਣ ਨਾਲ) ਸਾਰੇ (ਰਾਜ, ਮਾਲ, ਜੋਬਨ) ਆਪਣੇ ਆਪਣੇ ਥਾਂ ਹੋ ਕੇ ਦਿਸਦੇ ਹਨ (ਉਨ੍ਹਾਂ ਦੀ ਸਹੀ ਕੀਮਤ ਪ੍ਰਤੱਖ ਹੋ ਜਾਂਦੀ ਹੈ) ।

੯. ਸਰੀਰ, ਨਾਮਵਰੀ ਤੇ ਜ਼ਾਤ ਅੱਗੇ ਜਾ ਕੇ ਕੁਝ ਮੁੱਲ ਨਹੀਂ ਰਖਦੇ ।

੧੦. (ਕਿਉਂਕਿ) ਉਥੇ ਅਸਲੀਅਤ ਪ੍ਰਤੱਖ ਹੈ ਤੇ ਇਥੇ ਅਗਿਆਨਤਾ ਦੇ ਕਾਰਨ ਰਾਤ ਹੈ । ੨ ।

੧੧. ਹੇ ਭਾਈ, ਦੁਨੀਆਂ ਦੇ ਸੁਆਦਾਂ ਨੂੰ ਹਵਨ ਦੀਆਂ ਲਕੜਾਂ ਬਣਾ, ਤ੍ਰਿਸ਼ਨਾਂ ਨੂੰ ਹਵਨ ਲਈ ਘਿਉ ਤੇ ਤੇਲ ਬਣਾ,

੧੨. ਕਾਮ, ਕ੍ਰੋਧ ਨੂੰ ਅੱਗ ਬਣਾ ਕੇ (ਇਨ੍ਹਾਂ ਲਕੜਾਂ ਆਦਿ ਨੂੰ) ਮਿਲਾ ਦੇ (ਹਵਨ ਯੱਗ ਵਿਚ) ।

੧੩. ਹੋਮ, ਯੱਗ ਤੇ ਪੁਰਾਣਾ ਦਾ ਪਾਠ ਇਸ ਗੱਲ ਨੂੰ ਬਣਾ

੧੪. ਕਿ ਜੋ ਪ੍ਰਭੂ ਨੂੰ ਭਾਉਂਦਾ ਹੈ, ਉਹ (ਮਿੱਠਾ ਕਰਕੇ) ਪਰਵਾਨ ਕਰਨਾ ਹੈ । ੩ ।

੧੫. ਹੇ ਪ੍ਰਭੂ, ਤਪ (ਜ਼ਬਤ ਦਾ ਜੀਵਨ) ਨੂੰ ਕਾਗਜ਼ ਬਣਾਇਆ ਹੈ ਅਤੇ ਤੇਰਾ ਨਾਮ ਉਸ ਉਤੇ ਪਰਵਾਨਗੀ ਦਾ ਚਿੰਨ੍ਹ ਹੈ ।

੧੬. ਜਿਨ੍ਹਾਂ ਦੇ ਭਾਗਾਂ ਵਿਚ ਇਹ ਖਜ਼ਾਨਾ ਪ੍ਰਾਪਤ ਕਰਨਾ ਲਿਖਿਆ ਹੈ,

੧੭. ਉਹ ਅਸਲ ਘਰ (ਹਰੀ ਦੀ ਦਰਗਾਹ ਵਿਚ) ਪਹੁੰਚ ਕੇ ਧਨਵੰਤ ਦਿਸਦੇ ਹਨ ।

੧੮. (ਨਾਨਕ) ਉਨ੍ਹਾਂ ਦੀ ਜੰਮਣ ਵਾਲੀ ਮਾਂ ਵੀ ਧੰਨ ਹੈ । ੪ । ੩ । ੮ ।

## ੯

**੧. ਬਾਗੇ ਕਾਪੜ ਬੋਲੈ ਬੈਣ ।**
**੨. ਲੰਮਾ ਨਕੁ ਕਾਲੇ ਤੇਰੇ ਨੈਣ ।**
**੩. ਕਬਹੂੰ ਸਾਹਿਬੁ ਦੇਖਿਆ ਭੈਣ । ੧ ।**
**੪. ਊਡਾਂ ਊਡਿ ਚੜਾਂ ਅਸਮਾਨਿ ।**
**੫. ਸਾਹਿਬ ਸੰਮ੍ਰਿਥ ਤੇਰੈ ਤਾਣਿ ।**
**੬. ਜਲਿ ਥਲਿ ਡੂੰਗਰਿ ਦੇਖਾਂ ਤੀਰ ।**
**੭. ਥਾਨ ਥਨੰਤਰਿ ਸਾਹਿਬੁ ਬੀਰ । ੨ ।**
**੮. ਜਿਨਿ ਤਨੁ ਸਾਜਿ ਦੀਏ ਨਾਲਿ ਖੰਭ ।**
**੯. ਅਤਿ ਤ੍ਰਿਸਨਾ ਉਡਣੈ ਕੀ ਡੰਝ ।**
**੧੦. ਨਦਰਿ ਕਰੇ ਤਾਂ ਬੰਧਾਂ ਧੀਰ ।**
**੧੧. ਜਿਉ ਵੇਖਾਲੇ ਤਿਉ ਵੇਖਾਂ ਬੀਰ । ੩ ।**
**੧੨. ਨ ਇਹੁ ਤਨੁ ਜਾਇਗਾ ਨ ਜਾਹਿਗੇ ਖੰਭ ।**
**੧੩. ਪਉਣੈ ਪਾਣੀ ਅਗਨੀ ਕਾ ਸਨਬੰਧ ।**

੧੪. ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ।
੧੫. ਸਚਿ ਸਮਾਵੈ ਏਹੁ ਸਰੀਰੁ । ੪ । ੪ । ੯ ।

## ਪਦ-ਅਰਥ

**ਬਾਗੇ**—ਬੱਗੇ, ਚਿੱਟੇ; **ਕਾਪੜ**—ਕਪੜੇ; **ਬੇਣ**—ਬਚਨ, (ਸੁਹਣੀਆਂ) ਗੱਲਾਂ; **ਕਬਹੂੰ**—ਕਦੇ, **ਸੰਮ੍ਰਿਥ**—ਸਮਰਥ; **ਡੂੰਗਰਿ**—ਪਰਬਤ; **ਤੀਰ**—ਦਰਿਆਵਾਂ ਦੇ ਕੰਢੇ; **ਡੰਝ**—ਪਿਆਸ; **ਧੀਰ**—ਧੀਰਜ; **ਬੀਰ**—ਹੇ ਵੀਰ ।

## ਟੀਕਾ

੧. (ਕੋਈ ਭੈਣ ਦਾ ਵੀਰ ਭਾਵ ਸਤਿਸੰਗੀ ਭਰਾ ਭੈਣ ਨੂੰ ਪੁੱਛਦਾ ਹੈ, ਹੇ ਭੈਣ) ਜਿਵੇਂ ਕੂੰਜ ਦੇ ਚਿੱਟੇ ਕਪੜੇ (ਖੰਭ) ਹਨ ਤੇ ਉਹ ਮਿੱਠੇ ਬੋਲ ਬੋਲਦੀ ਹੈ ਤਿਵੇਂ (ਤੇਰੇ ਚਿੱਟੇ ਕਪੜੇ ਹਨ ਤੇ ਤੇਰੇ ਬਚਨ (ਮਿੱਠੇ ਹਨ) ।

੨. ਤੇਰਾ ਨੱਕ ਲੰਮਾ ਹੈ, ਤੇਰੇ ਨੈਣ ਕਾਲੇ ਹਨ ।

੩. (ਤੇਰੀ ਸਾਰੀ ਹੀ ਸੁੰਦਰ ਡੀਲ ਡੌਲ ਵੇਖ ਕੇ ਮੇਰਾ ਜੀ ਪੁੱਛਣ ਨੂੰ ਕਰਦਾ ਹੈ ਕਿ) ਤੂੰ ਆਪਣੇ ਪਤੀ ਮਾਲਕ ਨੂੰ ਕਦੇ ਵੇਖਿਆ ਵੀ ਹੈ ? । ੧ ।

੪. (ਭੈਣ ਉਤਰ ਦਿੰਦੀ ਹੈ) ਹੇ ਵੀਰ, ਮੈਂ ਇਨ੍ਹਾਂ ਖੰਭਾਂ ਨਾਲ ਉਡਦੀ ਹਾਂ ਅਤੇ ਉਡ ਕੇ ਆਕਾਸ਼ ਤੇ ਪੁਜਦੀ ਹਾਂ (ਹਰੀ ਦੀ ਤਲਾਸ਼ ਵਿਚ) ।

੫. ਪਰ ਹੇ ਸਮਰਥ ਹਰੀ, ਇਹ ਮੈਂ ਤੇਰੇ ਤਾਣ ਨਾਲ ਹੀ ਉਡਦੀ ਹਾਂ (ਤੇਰੇ ਪ੍ਰੇਣਾ ਨਾਲ ਹੀ ਤੇਰੀ ਤਲਾਸ਼ ਕਰਦੀ ਹਾਂ) ।

੬. ਮੈਂ ਜਲ, ਥਲ, ਪਹਾੜ ਦੇ ਕੰਢਿਆ ਤੇ

੭. ਹੋਰ ਥਾਵਾਂ ਅਤੇ ਥਾਵਾਂ ਦੇ ਅੰਦਰ, ਹੇ ਵੀਰ, ਮੈਂ ਉਸ ਮਾਲਕ-ਪ੍ਰਭੂ ਨੂੰ ਦੇਖਦੀ ਫਿਰਦੀ ਹੈ । ੨ ।

੮. ਪਰ ਹੇ ਵੀਰ, ਜਿਸ ਪ੍ਰਭੂ ਨੇ ਮੇਰਾ ਇਹ ਸੁੰਦਰ ਸਰੀਰ ਬਣਾ ਕੇ ਨਾਲ (ਸੁਹਣੇ ਖਭ) ਸਰੀਰਕ ਅੰਗ ਦਿੱਤੇ ਹਨ,

੯. ਉਸ ਨੇ ਤੀਬਰ ਤ੍ਰਿਸ਼ਨਾ ਅਤੇ ਭਟਕਣ ਦੀ ਪਿਆਸ ਵੀ ਲਾਈ ਹੋਈ ਹੈ ।

੧੦. ਜੇ ਉਹ ਮਿਹਰ ਕਰੇ ਤਾਂ ਤ੍ਰਿਸ਼ਨਾ ਤੇ ਭਟਕਣਾ ਤੋਂ ਬਚ ਕੇ ਮੈਂ ਧੀਰਜ ਫੜਦੀ ਹਾਂ ।

੧੧. ਹੇ ਵੀਰ ਜਿਵੇਂ ਜਿਵੇਂ ਉਹ ਮੈਨੂੰ ਆਪਣਾ ਦਰਸ਼ਨ ਕਰਾਂਦਾ ਹੈ, ਤਿਵੇਂ ਮੈਂ ਕਰਦੀ ਹਾਂ । ੩ ।

੧੨. ਹੇ ਵੀਰ, ਮੈਂ ਸਮਝਦੀ ਹਾਂ ਕਿ ਨਾ ਇਹ ਤਨ ਨਾਲ ਜਾਏਗਾ ਨਾ ਅੰਗ ਨਾਲ ਜਾਣਗੇ ।

੧੩. ਇਹ ਤਾਂ ਹਵਾ, ਪਾਣੀ ਤੇ ਅਗਨੀ ਦੇ ਮੇਲ ਨਾਲ ਬਣੇ ਹਨ ।

੧੪. (ਨਾਨਕ) ਜੇ ਉਸ ਦੀ ਮਿਹਰ ਹੋਵੇ ਤਾਂ ਗੁਰੂ-ਪੀਰ ਦਾ ਪਲਾ ਫੜ ਕੇ ਨਾਮ ਜਪੀਦਾ ਹੈ

੧੫. ਤੇ ਫਿਰ ਇਹ ਸਰੀਰ ਸੱਚੇ ਹਰੀ ਵਿਚ ਲੀਨ ਹੁੰਦਾ ਹੈ । ੪ । ੪ । ੯ ।

## ਮਲਾਰ ਮਹਲਾ ੧ ਅਸ਼ਟਪਦੀਆਂ

### ੧

੧. ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ।

੨. ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਈ । ੧ ।

੩. ਪਿਰ ਭਾਵੈ ਪ੍ਰੇਮੁ ਸਖਾਈ ।

੪. ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ । ੧ । ਰਹਾਉ ।

੫. ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ।

੬. ਪ੍ਰੀਤਮ ਪ੍ਰੀਤਿ ਬਨੀ ਅਭ ਐਸੀ ਜੋਤ ਜੋਤਿ ਮਿਲਾਈ । ੨ ।

੭. ਚਾਤ੍ਰਿਕੁ ਜਲ ਬਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ ।

੮. ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ । ੩ ।

੯. ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ।

੧੦. ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ । ੪ ।

੧੧. ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਈ ।

੧੨. ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ।੫।

੧੩. ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ ਗੁਰ ਭਾਵੈ ਪ੍ਰਿਉ ਪਾਈ ।

੧੪. ਪ੍ਰਿਉ ਨਾਲੇ ਸਦ ਹੀ ਸਚਿ ਸੰਗੇ ਨਦਰੀ ਮੇਲਿ ਮਿਲਾਈ । ੬ ।

੧੫. ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ।

੧੬. ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ । ੭ ।

੧੭. ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ ਗੋਸਾਂਈ ।

੧੮. ਗੁਰ ਪਰਸਾਦਿ ਘਰ ਹੀ ਪਿਰੁ ਪਾਇਆ ਤਉ ਨਾਨਕ ਤਪਤਿ ਬੁਝਾਈ ।੮ ।੧ ।੧ ।

## ਪਦ-ਅਰਥ

**ਸੂਰ**—ਸੂਰਜ; **ਚਰੈ**—ਚੜ੍ਹਦਾ ਹੈ; **ਪਾਈ**—ਪੈਰੀਂ; **ਸਖਾਈ**—ਸਾਥੀ, ਸਹਾਇਕ; **ਤਿਸਾਈ**—ਤਿਖਾ, ਤੇਹ; **ਸਰਵਰਿ**—ਤਲਾ ਵਿਚ; **ਅਭ**—ਦਿਲ ਵਿਚ; **ਟੇਰੈ**—ਬੋਲਦਾ ਹੈ; **ਬਿਲਪ**—ਵਿਰਲਾਪ; **ਬਿਲਲਾਈ**—ਵਿਲਕਦਾ ਹੈ; **ਘਨਹਰ**—ਬੱਦਲ; **ਮੀਨ**—ਮੱਛੀ; **ਪੁਰਬਿ**—ਪਿਛਲੇ ਕਰਮਾਂ ਅਨੁਸਾਰ; **ਵਾਂਢੀ**—ਪਰਦੇਸਣ, ਵਿਛੜੀ ਹੋਈ; **ਸਬਦੁ**—ਸੁਨੇਹਾ; **ਪਠਾਈ**—ਭੇਜਦੀ ਹੈ; **ਹਰਖਾਈ**—ਖਿੜ ਜਾਂਦੀ ਹੈ; **ਨਦਰੀ**—ਕਿਰਪਾ ਨਾਲ; **ਗੋਸਾਈ**—ਹੇ ਧਰਤੀ ਦੇ ਮਾਲਕ ।

## ਟੀਕਾ

੧. ਪਿਆਰੇ ਤੋਂ ਬਿਨਾਂ ਚਕਵੀ ਦੇ ਨੈਣਾਂ ਵਿਚ ਨੀਂਦ ਨਹੀਂ ਆਉਂਦੀ, ਸਗੋਂ ਉਹ ਨੀਂਦ ਦਾ ਆਉਣਾ ਪਸੰਦ ਹੀ ਨਹੀਂ ਕਰਦੀ ।

੨. ਸੂਰਜ ਚੜ੍ਹਨ ਨਾਲ ਉਹ ਪਿਆਰੇ ਨੂੰ ਅੱਖਾਂ ਨਾਲ ਦੇਖਦੀ ਹੈ ਅਤੇ ਨਿਵ ਨਿਵ ਕੇ ਉਸ ਦੇ ਪੈਰੀਂ ਲਗਦੀ ਹੈ । ੧ ।

੩. ਮੈਨੂੰ ਪ੍ਰਭੂ ਦਾ ਪ੍ਰੇਮ ਭਾਉਂਦਾ ਹੈ, ਇਹ ਪ੍ਰੇਮ (ਜੀਵਨ ਵਿਚ) ਮੇਰਾ ਸਹਾਇਕ ਬਣਦਾ ਹੈ ।

੪. ਉਸ ਪ੍ਰਭੂ ਬਿਨਾਂ ਮੈਂ ਘੜੀ ਭਰ ਸੰਸਾਰ ਵਿਚ ਜੀ ਨਹੀਂ ਸਕਦੀ, ਮੇਰੇ ਅੰਦਰ ਉਸ ਦੀ ਐਸੀ ਤੀਬਰ ਪਿਆਸ ਹੈ । ੧ । ਰਹਾਉ ।

੫. ਕਮਲ ਤਲਾ ਵਿਚ ਹੈ ਅਤੇ ਸੂਰਜ ਦੀ ਕਿਰਨ ਅਸਮਾਨ ਵਿਚ ਹੈ, ਫਿਰ ਭੀ ਕਿਰਨ ਦੇ ਪੈਣ ਨਾਲ ਕਮਲ ਸੁਤੇ ਸਿਧ ਹੀ ਖਿੜ ਪੈਂਦਾ ਹੈ ।

੬. ਪ੍ਰੀਤਮ ਦੀ ਪ੍ਰੀਤ ਵੀ ਐਸੀ ਦਿਲ ਵਿਚ ਬਣਦੀ ਹੈ ਕਿ ਪ੍ਰੇਮੀ ਦੀ ਜੋਤ ਪ੍ਰੀਤਮ ਦੀ ਜੋਤ ਵ੍ਹਿਚ ਮਿਲ ਜਾਂਦੀ ਹੈ । ੨ ।

੭. ਪਪੀਹਾ ਜਲ ਤੋਂ ਵਿਛੜ ਕੇ ਪ੍ਰਿਉ ਪ੍ਰਿਉ ਪੁਕਾਰਦਾ ਹੈ ਅਤੇ ਤਰਲੇ ਲੈ ਲੈ ਕੇ ਵਿਰਲਾਪ ਕਰਦਾ ਹੈ ।

੮. ਬੱਦਲ ਗਜਦਾ ਹੋਇਆ ਸਾਰੇ ਪਾਸੇ ਪਇਆ ਵਰ੍ਹਦਾ ਹੈ, ਪਰ ਪਪੀਹੇ ਦੀ ਪਿਆਸ ਸ੍ਵਾਂਤੀ ਬੂੰਦ ਬਿਨਾਂ ਦੂਰ ਨਹੀਂ ਹੁੰਦੀ । ੩ ।

੯. ਮੱਛੀ ਪਾਣੀ ਵਿਚ ਰਹਿੰਦੀ ਹੈ, ਪਾਣੀ ਵਿਚ ਹੀ ਪੈਦਾ ਹੁੰਦੀ ਹੈ, ਪਿਛਲੇ ਕਰਮਾਂ ਅਨੁਸਾਰ ਜਲ ਵਿਚ ਹੀ ਦੁਖ ਸੁਖ ਭੋਗਦੀ ਹੈ ।

੧੦. ਪਾਣੀ ਬਿਨਾਂ ਉਹ ਇਕ ਛਿਨ-ਪਲ ਭੀ ਨਹੀਂ ਜੀ ਸਕਦੀ, ਜਲ ਹੀ ਉਸ ਦਾ ਮਰਨ ਜੀਵਨ ਹੈ । ੪ ।

੧੧. ਇਸਤ੍ਰੀ ਪਰਦੇਸਣ ਹੋ ਗਈ ਹੈ (ਵਿਛੜੀ ਹੋਈ ਹੈ) ਹਾਲਾਂ ਕਿ ਪਤੀ-ਪ੍ਰਭੂ ਦੇਸ ਵਿਚ (ਉਸ ਦੇ ਹਿਰਦੇ ਘਰ ਵਿਚ ਹੀ) ਵਸ ਰਹਿਆ ਹੈ, ਗੁਰੂ ਰਾਹੀਂ ਉਸ ਨੂੰ ਉਹ ਸੁਨੇਹਾ ਭੇਜਦੀ ਹੈ ।

੧੨. ਫਿਰ ਉਹ ਗੁਣ ਇਕਠੇ ਕਰਦੀ ਹੈ ਤੇ ਪ੍ਰਭੂ ਜੋ ਅੱਗੇ ਹੀ ਉਸ ਦੇ ਹਿਰਦੇ ਵਿਚ ਹੀ ਨਿਵਾਸ ਕਰਦਾ ਹੈ, ਪ੍ਰਗਟ ਹੋ ਜਾਂਦਾ ਹੈ, ਭਗਤੀ ਵਿਚ ਰੰਗੀ ਹੋਈ ਜੀਵ ਇਸਤ੍ਰੀ ਖਿੜ ਜਾਂਦੀ ਹੈ । ੫ ।

੧੩. ਉਂਜ ਤਾਂ ਸਾਰੀ ਸ੍ਰਿਸ਼ਟੀ ਜਿਤਨੀ ਵੀ ਹੈ 'ਪ੍ਰਿਉ' 'ਪ੍ਰਿਉ' ਕਰਦੀ ਹੈ, ਪਰ ਜੋ ਜੀਵ-ਇਸਤ੍ਰੀ (ਆਪਣੇ ਗੁਣਾਂ ਕਰਕੇ) ਗੁਰੂ ਨੂੰ ਚੰਗੀ ਲਗਦੀ ਹੈ, ਉਹ ਹੀ ਪ੍ਰਭੂ-ਪਤੀ ਨੂੰ ਮਿਲਦੀ ਹੈ ।

੧੪. ਪ੍ਰਭੂ ਪਤੀ ਹੈ ਤਾਂ ਸਦਾ ਹੀ ਨਾਲ ਪਰ ਸੱਚ ਵਿਚ ਜੁੜਿਆ ਪ੍ਰਤੱਖ ਅੰਗ ਸੰਗ ਹੁੰਦਾ ਹੈ, ਗੁਰੂ ਮਿਹਰ ਕਰਕੇ ਆਪਣੇ ਨਾਲ ਮੇਲ ਕੇ ਹਰੀ ਨਾਲ ਮਿਲਾ ਦਿੰਦਾ ਹੈ । ੬ ।

੧੫. ਸਭ ਵਿਚ ਜੀਵਾਤਮਾ ਹੈ, ਤੇ ਉਹ ਜੀਵਾਤਮਾ ਪ੍ਰਭੂ ਆਪ ਹੀ ਹੈ, ਜੀਵਾਤਮਾ ਦੇ ਰੂਪ ਵਿਚ ਉਹ ਹਰ ਇਕ ਵਿਚ ਵਿਆਪਕ ਹੈ ।

੧੬. ਗੁਰੂ ਦੀ ਕਿਰਪਾ ਨਾਲ ਜਿਸ ਮਨੁੱਖ ਦੇ ਅੰਦਰ ਹਰੀ ਪ੍ਰਤੱਖ ਹੋ ਜਾਂਦਾ ਹੈ ਉਹ ਮਨੁੱਖ ਸੁਤੇ-ਸਿਧ ਹੀ ਸਹਜ ਵਿਚ ਸਮਾ ਜਾਂਦਾ ਹੈ । ੭ ।

੧੭. ਹੇ ਜੀਵਾਂ ਨੂੰ ਸੁਖ ਦੇਣ ਵਾਲੇ, ਹੇ ਧਰਤੀ ਦੇ ਮਾਲਕ, ਆਪਣਾ ਕਾਰਜ ਆਪ ਹੀ ਪੂਰਾ ਕਰ (ਭਾਵ ਜੀਵਾਂ ਨੂੰ ਆਪਣੇ ਨਾਲ ਮਿਲਾ, ਇਹ ਤੇਰਾ ਹੀ ਕਾਰਜ ਹੈ) ।

੧੮. ਗੁਰੂ ਦੀ ਕਿਰਪਾ ਨਾਲ ਜਿਸ ਨੂੰ ਹਿਰਦੇ ਵਿਚੋਂ ਹੀ ਪ੍ਰਭੂ-ਪਤੀ ਮਿਲ ਜਾਂਦਾ ਹੈ, (ਨਾਨਕ) ਉਸ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ । ੮ । ੧ ।

## ੨

**੧. ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ ।**

**੨. ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ । ੧ ।**

**੩. ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ ।**

**੪. ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ । ੧ । ਰਹਾਉ ।**

੫. ਜੇ ਜਗਦੀਸ ਪ੍ਰਭੁ ਰਖਵਾਰੇ ਰਾਖੈ ਪਰਖੈ ਸੋਈ ।

੬. ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ ਅਵਰੁ ਨ ਕੋਈ । ੨ ।

੭. ਜੀਅ ਉਪਾਇ ਜੁਗਤਿ ਵਸਿ ਕੀਨੀ ਆਪੇ ਗੁਰਮੁਖਿ ਅੰਜਨੁ ।

੮. ਅਮਰੁ ਅਨਾਥ ਸਰਬ ਸਿਰਿਮੋਰਾ ਕਾਲ ਬਿਕਾਲ ਭਰਮ ਭੈ ਖੰਜਨੁ । ੩ ।

੯. ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ ।

੧੦. ਨਾਨੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਈ ।੪।

੧੧. ਨਦੀ ਉਪਕੰਠਿ ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ ।

੧੨. ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ । ੫ ।

੧੩. ਗਾਰੜੂ ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ ਗੁਰਮਤਿ ਜਾਰੀ ।

੧੪. ਮਨ ਤਨ ਹੇਵੰ ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ । ੬ ।

੧੫. ਜੇਤੀ ਹੈ ਤੇਤੀ ਤੁਧੁ ਜਾਚੈ ਤੂ ਸਰਬ ਜੀਆਂ ਦਇਆਲਾ ।

੧੬. ਤੁਮ੍ਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ । ੭ ।

੧੭. ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ ।

੧੮. ਸਤਿਗੁਰੁ ਮਿਲੈ ਤ ਸੂਝਸਿ ਬੂਝਸਿ ਸਚ ਮਨਿ ਗਿਆਨੁ ਸਮਾਵੈ । ੮ ।

੧੯. ਨਿਰਗੁਣ ਦੇਹ ਸਾਚ ਬਿਨੁ ਕਾਚੀ ਮੈ ਪੂਛਉ ਗੁਰੁ ਅਪਨਾ ।

੨੦. ਨਾਨਕ ਸੋ ਪ੍ਰਭੁ ਪ੍ਰਭੂ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ।੯।੨।

## ਪਦ-ਅਰਥ

**ਆਚੁ**—ਆਂਚ. ਸੇਕ; **ਕਾਚੁ**—ਕੱਚ; **ਗਰਬੁ**—ਹੰਕਾਰ, ਮਾਣ; **ਬਾਰ**—ਦੇਰ; **ਬਵਰੇ**—ਬਾਵਰੇ, ਸੁਦਾਈ; **ਜਗਦੀਸ**—ਜਗਤ ਦੇ ਮਾਲਕ; **ਸਰਿ**—ਬਰਾਬਰ; **ਅੰਜਨੁ**—ਸੁਰਮਾ (ਗਿਆਨ ਰੂਪ); **ਸਿਰਿਮੋਰਾ**—ਸਿਰ ਤੇ ਤਾਜ, ਪਰਧਾਨ; **ਕਾਲ**—ਮੌਤ; **ਬਿਕਾਲ**—ਜਨਮ; **ਖੰਜਨੁ**—ਤੋੜਨ ਵਾਲਾ; **ਕੋਟੁ**—ਕਿਲਾ; **ਬਪਰੋ**—ਵਿਚਾਰਾ; **ਨਾਨੀ**—ਨਿੱਕੀ; **ਉਪ ਕੰਠਿ**—ਕੰਢੇ ਕੋਲ; **ਗਾਰੜੁ**—ਗਾਰੜੂ ਮੰਤਰ ਜਿਸ ਨਾਲ ਸੱਪ ਦੀ ਵਿਸ਼ ਲਹਿ ਜਾਂਦੀ ਹੈ; **ਬਿਖਿਆ**—ਮਾਇਆ ਦੀ ਜ਼ਹਿਰ; **ਜਾਰੀ**—ਸਾੜੀ; **ਹੇਵੰ**—ਬਰਫ਼ (ਵਾਂਗ ਠੰਢੇ); **ਬਧਿਕ**—ਸ਼ਿਕਾਰੀ, ਨਿਰਦਈ ।

## ਟੀਕਾ

੧. ਜਾਗਤ (ਸੁਚੇਤ ਹੋਇਆ) ਜੀਵ ਗੁਰੂ ਸੇਵਾ ਵਿਚ ਲਗ ਕੇ ਜਾਣਦਾ ਰਹਿੰਦਾ ਹੈ (ਮੈਂ ਵੀ ਇਸੇ ਤਰ੍ਹਾਂ ਜਾਗਣਾ ਚਾਹੁੰਦਾ ਹਾਂ ਕਿਉਂਕਿ) ਹਰੀ ਤੋਂ ਬਿਨਾਂ ਮੇਰਾ ਕੋਈ ਨਹੀਂ ।

੨. (ਮੈਨੂੰ ਪਤਾ ਹੈ ਕਿ) ਅਨੇਕਾਂ ਯਤਨ ਕਰਨ ਨਾਲ ਭੀ ਇਹ ਸਰੀਰ ਟਿਕਿਆ ਨਹੀਂ ਰਹਿ ਸਕਦਾ, ਜਿਵੇਂ ਸੇਕ ਕੱਚ ਨੂੰ ਢਾਲ ਦਿੰਦਾ ਹੈ ਤਿਵੇਂ ਸਰੀਰ ਆਖ਼ਰ ਢਲ ਪੈਂਦਾ ਹੈ (ਇਸ ਲਈ ਮੈਨੂੰ ਤੁਰਤ ਸੁਚੇਤ ਹੋ ਜਾਣਾ ਚਾਹੀਦਾ ਹੈ) । ੧ ।

੩. ਹੇ ਭਾਈ ਦੱਸ ਕਿ ਇਸ ਤਨ ਤੇ ਧਨ ਦਾ ਕੀ ਮਾਨ ਕੀਤਾ ਜਾ ਸਕਦਾ ਹੈ ?

੪. ਹੇ ਸ਼ੁਦਾਈ, ਇਨ੍ਹਾਂ ਦੇ ਨਾਸ਼ ਹੁੰਦਿਆਂ ਦੇਰ ਨਹੀਂ ਲਗਦੀ, ਜੱਗ ਐਵੇਂ ਹੀ ਹਉਮੈਂ ਤੇ ਧਨ ਦੇ ਮਾਨ ਵਿਚ ਖਪਦਾ ਰਹਿੰਦਾ ਹੈ । ੧ । ਰਹਾਉ ।

੫. ਹੇ ਪ੍ਰਭੂ, ਹੇ ਜਗਤ ਦੇ ਮਾਲਕ, ਹੇ ਜਗਤ ਦੇ ਰਾਖੇ-ਤੇਰੀ ਜੈ ਹੋਵੇ; (ਹੇ ਜੀਵ) ਉਹ ਹੀ ਰਖਣ ਵਾਲਾ ਹੈ ਅਤੇ ਉਹ ਜੀਵਾਂ ਦੀ ਪਰਖ ਕਰਨ ਵਾਲਾ ਹੈ ।

੬. ਹੇ ਪ੍ਰਭੂ, ਜਿਤਨੀ ਸ੍ਰਿਸ਼ਟੀ ਹੈ ਤੈਥੋਂ ਹੀ ਪੈਦਾ ਹੋਈ ਹੈ, ਤੇਰੇ ਬਰਾਬਰ ਹੋਰ ਕੋਈ ਨਹੀਂ ਹੈ । ੨ ।

੭. ਉਸ ਪ੍ਰਭੂ ਨੇ ਜੀਵ ਪੈਦਾ ਕਰਕੇ ਉਨ੍ਹਾਂ ਦੇ ਜੀਵਨ ਦੀ ਜੁਗਤੀ ਆਪਣੇ ਵਸ ਰਖੀ ਹੋਈ ਹੈ, ਉਹ ਆਪ ਹੀ ਗੁਰੂ ਦੀ ਰਾਹੀਂ (ਕਿਸੇ ਵਡਭਾਗੀ ਨੂੰ) ਗਿਆਨ ਸੁਰਮਾ ਦਿੰਦਾ ਹੈ ।

੮. ਉਹ ਅਟੱਲ ਹੈ, ਉਸ ਦੇ ਉਤੇ ਕੋਈ ਮਾਲਕ ਨਹੀਂ, ਉਹ ਸਾਰਿਆਂ ਉਤੇ ਪਰਧਾਨ ਹੈ ਉਹ ਜਨਮ ਮਰਨ, ਭੈ-ਭਰਮ ਨੂੰ ਨਾਸ਼ ਕਰਨ ਵਾਲਾ ਹੈ । ੩ ।

੯. ਇਹ ਵਿਚਾਰਾ ਸੰਸਾਰ ਕਾਗਜ਼ ਦਾ ਕਿਲ੍ਹਾ ਹੈ, ਜਿਸ ਦੀ ਰੰਗਣ ਤੇ ਚਿਹਨ ਚਕਰ ਬੜੀ ਚਤੁਰਾਈ ਨਾਲ ਬਣੇ ਹਨ ।

੧੦. ਪਰ ਜਿਵੇਂ ਇਕ ਨਿੱਕੀ ਜਿਹੀ ਬੂੰਦ ਨਾਲ ਜਾਂ ਹਵਾ ਦੇ ਚਲਣ ਨਾਲ ਕਾਗਜ਼ ਦੇ ਬਣੇ ਕਿਲ੍ਹੇ ਦੀ ਸਾਰੀ ਸ਼ੋਭਾ ਮਾਰੀ ਜਾਂਦੀ ਹੈ, ਉਵੇਂ ਇਹ ਜਗ ਖਿਨ ਵਿਚ ਹੀ ਜੰਮਦਾ ਤੇ ਮਰਦਾ ਹੈ । ੪ ।

੧੧. ਜਿਵੇਂ ਨਦੀ ਕਿਨਾਰੇ ਤੇ ਕੋਈ ਰੁਖ ਹੋਵੇ ਜਾਂ ਕੋਈ ਘਰ ਹੋਵੇ ਅਤੇ ਉਸ ਘਰ ਵਿਚ ਸੱਪਣੀ ਦਾ ਘਰ ਹੋਵੇ,

੧੨. ਜਦ ਨਦੀ ਉਲਟ ਕੇ ਪੈ ਜਾਵੇ ਤਾਂ ਬ੍ਰਿਛ ਕਿਥੇ ਰਹਿੰਦਾ ਹੈ ? (ਭਾਵ ਪੁਟਿਆ ਜਾਂਦਾ ਹੈ) ਅਤੇ ਸੱਪਣੀ ਬੇਘਰ ਹੋ ਕੇ ਮਨੁੱਖ ਨੂੰ ਆ ਡੱਸਦੀ ਹੈ, ਇਹ ਸੱਪਣੀ ਮਨ ਵਿਚ ਦ੍ਵੈਤ ਭਾਵ ਹੈ । ੫ ।

੧੩. ਗੁਰੂ ਦਾ ਗਿਆਨ, ਗੁਰੂ ਦੇ ਬਚਨਾਂ ਵਿਚ ਲਗਾ ਧਿਆਨ ਸੱਪਣੀ ਨੂੰ ਕੀਲਣ ਵਾਲਾ ਮਾਨੋਂ ਮੰਤਰ ਹੈ; ਜਿਸ ਪਾਸ ਇਹ ਮੰਤਰ ਹੈ ਉਹ ਗੁਰੂ ਦੀ ਮੱਤ ਨਾਲ ਮਾਇਆ ਦੀ ਜ਼ਹਿਰ ਸਾੜ ਲੈਂਦਾ ਹੈ ।

੧੪. ਮਨ, ਤਨ ਬਰਫ਼ ਵਾਂਗ ਠੰਢਾ ਹੋ ਜਾਂਦਾ ਹੈ ਜਦੋਂ ਸੱਚਾ ਪ੍ਰਭੂ ਪ੍ਰਾਪਤ ਹੁੰਦਾ ਹੈ (ਸੱਚ ਮੁਚ) ਹਰੀ-ਭਗਤੀ ਨਿਰਾਲੀ ਹੈ । ੬ ।

੧੫. ਹੇ ਹਰੀ, ਜਿਤਨੀ ਸ੍ਰਿਸ਼ਟੀ ਹੈ, ਸਾਰੀ ਤੈਥੋਂ ਮੰਗਦੀ ਹੈ, ਤੂੰ ਸਾਰੇ ਜੀਵਾਂ ਤੇ ਦਇਆ ਕਰਨ ਵਾਲਾ ਹੈਂ ।

੧੬. ਹੇ ਗੋਪਾਲ, ਮੈਂ ਵੀ ਤੇਰੀ ਸ਼ਰਨ ਪਇਆ ਹਾਂ, ਮੇਰੀ ਇਜ਼ਤ ਰਖ ਲੈ, ਮੈਨੂੰ ਸੱਚ ਦਿਓ । ੧੭ ।

੧੭. ਧੰਧਿਆਂ ਵਿਚ ਫਸੀ ਲੁਕਾਈ ਅੰਨ੍ਹੀ ਹੋਈ ਹੋਈ ਹੈ, ਉਸ ਨੂੰ ਸੁਝਦਾ ਕੁਝ ਨਹੀਂ, ਨਿਰਦਈ ਕਰਮ ਕਰਦੀ ਹੈ ।

੧੮. ਜੇ ਜੀਵ ਨੂੰ ਸਤਿਗੁਰੂ ਮਿਲ ਪਏ ਤਾਂ ਸੂਝ ਬੂਝ ਹੋ ਜਾਂਦੀ ਹੈ ਤੇ ਸਚੇ ਹਰੀ ਦਾ ਗਿਆਨ ਹਿਰਦੇ ਵਿਚ ਟਿਕਦਾ ਹੈ । ੮ ।

੧੯. ਸੱਚ ਤੋਂ ਬਿਨਾਂ ਦੇਹ ਵਿਚ ਕੋਈ ਗੁਣ ਨਹੀਂ ਹੁੰਦਾ, ਇਹ ਕੱਚੀ ਰਹਿੰਦੀ ਹੈ (ਸਫਲ ਨਹੀਂ ਹੁੰਦੀ) (ਇਸ ਲਈ) ਮੈਂ ਆਪਣੇ ਗੁਰੂ ਤੋਂ ਸਿਖਿਆ ਲੈਂਦਾ ਹਾਂ (ਕਿ ਕਿਵੇਂ ਜੀਵਨ ਨੂੰ ਸਫਲ ਕਰਾਂ) ।

੨੦. (ਨਾਨਕ) ਪ੍ਰਭੂ ਰੂਪ ਗੁਰੂ, ਪ੍ਰਭੂ ਨੂੰ ਦਿਖਾ ਦਿੰਦਾ ਹੈ ਸੱਚੇ ਹਰੀ ਤੋਂ ਬਿਨਾਂ ਜਗਤ ਸੁਪਨੇ ਵਾਂਗ ਸਮਝਣਾ ਚਾਹੀਦਾ ਹੈ (ਜਿਵੇਂ ਸੁਪਨੇ ਤੋਂ ਕੁਝ ਹਾਸਲ ਨਹੀਂ ਹੁੰਦਾ ਤਿਵੇਂ ਜੀਵਨ ਬੇਅਰਥ ਜਾਂਦਾ ਹੈ) । ੯ । ੨ ।

### ੩

**੧. ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ । ੧ ।**

**੨. ਰੈਨਿ ਬਬੀਹਾ ਬੋਲਿਓ ਮੇਰੀ ਮਾਈ । ੧ । ਰਹਾਉ ।**

**੩. ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ । ੨ ।**

**੪. ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ।੩।**

**੫. ਰੂਖੀਂ ਬਿਰਖੀਂ ਊਡਉ ਭੂਖਾ ਪੀਵਾ ਨਾਮੁ ਸੁਭਾਈ । ੪ ।**

**੬. ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ । । ੫ ।**

**੭. ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ । ੬ ।**

੮. ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕਉ ਬਿਨ ਮਿਲੇ ਨੀਂਦ ਨ ਪਾਈ । ੭ ।

੯. ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ।੮।

੧੦. ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ । ੯ ।

੧੧. ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ । ੧੦ । ੩ ।

## ਪਦ-ਅਰਥ

**ਚਾਤ੍ਰਿਕ**—ਪਪੀਹਾ; **ਮੀਨ**—ਮੱਛੀ; **ਸਾਰਿੰਗ**—ਹਿਰਨ; **ਸ਼ਬਦਿ**—ਆਵਾਜ਼ ਦੁਆਰਾ, ਨਾਦ ਦੁਆਰਾ; **ਸੁਹਾਈ**—ਸੁਖੀ ਹੁੰਦਾ ਹੈ; **ਊਡਉ**—ਉੱਡ ਕੇ ਜਾਂਦਾ ਹਾਂ; **ਸੁਭਾਈ**—ਪ੍ਰੇਮ ਨਾਲ; **ਸਹਜਿ**—ਸਹਜ ਵਿਚ ਅਪੜੀ ਨੂੰ ।

## ਟੀਕਾ

੧. ਪਪੀਹਾ ਅਤੇ ਮੱਛੀ ਪਾਣੀ ਤੋਂ ਹੀ ਸੁਖ ਪਾਂਦੇ ਹਨ ਅਤੇ ਹਿਰਨ ਸ਼ਬਦ (ਨਾਦ, ਰਾਗ) ਨਾਲ ਸੁਖੀ ਹੁੰਦਾ ਹੈ (ਭਗਤਾਂ ਦੀ ਪਿਆਸ ਨਾਮ ਨਾਲ ਬੁਝਦੀ ਹੈ) । ੧ ।

੨. ਹੇ ਮੇਰੀ ਮਾਂ, ਰਾਤ ਨੂੰ ਪਪੀਹਾ (ਸ੍ਵਾਂਤੀ ਬੂੰਦ ਲਈ) ਬੋਲਿਆ ਹੈ । ੧ । ਰਹਾਉ

੩. (ਪਪੀਹੇ ਦੀ ਸ੍ਵਾਂਤੀ ਬੂੰਦ ਲਈ ਵਿਲਕਣੀ ਸੁਣ ਕੇ, ਮੈਂ ਵੀ ਅਰਦਾਸ ਕਰਦਾ ਹਾਂ) ਪਿਆਰੇ-ਪ੍ਰਭੂ ਵਲੋਂ ਮੇਰੀ ਵੀ ਪ੍ਰੀਤ ਕਦੇ ਨਾ ਉਲਟੇ (ਭਾਵੇਂ ਦੁਖ ਕਸ਼ਟ ਵੀ ਆਉਣ) ਹੇ ਪ੍ਰਭੂ ਜੋ ਤੈਨੂੰ ਭਾਵੇ (ਉਹੋ ਹੀ ਹੋਵੇ) ਉਹੋ ਮੇਰੇ ਲਈ ਠੀਕ ਹੈ । ੨ ।

੪. (ਮੈਂ ਹੁਣ ਜਾਗ ਪਇਆ ਹਾਂ, ਸੁਚੇਤ ਹੋ ਗਇਆ ਹਾਂ) ਮੇਰੀ ਅਗਿਆਨਤਾ ਵਾਲੀ ਨੀਂਦ ਮੁਕ ਗਈ ਹੈ, ਸਰੀਰ ਵਿਚੋਂ ਹਉਮੈਂ ਚਲੀ ਗਈ ਹੈ, ਸੱਚ ਵਾਲੀ ਮੱਤ ਹਿਰਦੇ ਵਿਚ ਆ ਗਈ ਹੈ (ਇਹ ਮੇਰੀ ਤਿਆਰੀ ਹੈ, ਦਰਸ਼ਨ ਲਈ) । ੩ ।

੫. (ਤਲਾਸ਼ ਵਿਚ) ਮੈਂ ਰੁੱਖਾਂ, ਬਿਰਖਾਂ (ਭਾਵ ਜੰਗਲਾਂ) ਵਲ (ਪੰਛੀ ਵਾਂਗ) ਉਡ ਕੇ ਜਾਂਦਾ ਹਾਂ, ਫਿਰ ਭੀ ਭੁੱਖਾ ਹੀ ਰਹਿੰਦਾ ਹਾਂ, ਰਜਦਾ ਤਾਂ ਹੀ ਹਾਂ ਜਦ ਪ੍ਰੇਮ ਨਾਲ ਅੰਮ੍ਰਿਤ ਪੀਂਦਾ ਹਾਂ । ੪ ।

੬. ਅੱਖਾਂ ਦੀ ਟਿਕ ਟਿਕੀ ਬਝੀ ਹੋਈ ਹੈ ਤੇ ਜੀਭ ਵਿਲਕ ਰਹੀ ਹੈ, ਰਜ਼ਾ ਵਾਲੇ ਹਰੀ ਦੇ ਦਰਸ਼ਨ ਦੀ ਤਾਂਘ ਵਿਚ । ੫ ।

੭. ਹੇ ਮਾਂ, ਪਿਆਰੇ ਬਿਨਾਂ ਜਿਤਨਾ ਵਧੇਰੇ ਮੈਂ ਸ਼ਿੰਗਾਰ ਕਰਦੀ ਹਾਂ, ਇਤਨਾ ਹੀ ਸਰੀਰ ਦੁਖੀ ਹੁੰਦਾ ਹੈ, ਕਪੜਾ ਅੰਗ ਨੂੰ ਨਹੀਂ ਸੁਖਾਂਦਾ। ੬।

੮. ਮੈਂ ਆਪਣੇ ਪਿਆਰੇ ਬਿਨਾਂ ਇਕ ਖਿਨ ਭੀ ਰਹਿ ਨਹੀਂ ਸਕਦੀ, ਮਿਲਾਪ ਬਿਨਾਂ ਨੀਂਦ ਨਹੀਂ ਆਉਂਦੀ। ੭।

੯. ਪਿਆਰਾ ਪ੍ਰਭੂ ਤਾਂ ਨੇੜੇ ਹੀ ਵਸਦਾ ਹੈ ਪਰ ਭਾਗਹੀਣ ਜੀਵ-ਇਸਤ੍ਰੀ ਨੂੰ ਸਮਝ ਨਹੀਂ ਸੀ ਆਉਂਦੀ, ਸਤਿਗੁਰੂ ਨੇ (ਕ੍ਰਿਪਾ ਕਰਕੇ) ਉਸ ਨੂੰ (ਅੰਦਰੋਂ ਪ੍ਰਭੂ) ਦਿਖਾ ਦਿਤਾ ਹੈ (ਮੈਨੂੰ ਅੰਦਰ ਹੀ ਦਿਖਾ ਦਿਤਾ ਹੈ)। ੮।

੧੦. ਜਦੋਂ ਪਿਆਰਾ-ਪ੍ਰਭੂ ਸਹਜ ਵਿਚ ਅਪੜੀ ਨੂੰ ਮਿਲਿਆ ਤਾਂ ਉਸ ਨੇ ਸੁਖ ਪਾ ਲਇਆ ਤੇ ਤ੍ਰਿਸ਼ਨਾ ਗੁਰੂ-ਸ਼ਬਦ ਦੁਆਰਾ ਬੁਝ ਗਈ। ੯।

੧੧. ਹੇ ਨਾਨਕ ਆਖ, ਹੇ ਪ੍ਰਭੂ, ਤੇਰੀ ਕਿਰਪਾ ਨਾਲ ਮੇਰਾ ਮਨ ਤੇਰੇ ਵਿਚ ਪਤੀਜ ਗਇਆ ਹੈ, ਮਨ ਦੀ ਇਸ ਹਾਲਤ ਦਾ ਮੁਲ ਨਹੀਂ ਪਾਇਆ ਜਾ ਸਕਦਾ। ੧੦। ੩।

## ੪

੧. ਅਖਲੀ ਊਂਡੀ ਜਲੁ ਭਰਨਾਲਿ।
੨. ਡੂਗਰੁ ਊਚਉ ਗੜੁ ਪਾਤਾਲਿ।
੩. ਸਾਗਰੁ ਸੀਤਲੁ ਗੁਰ ਸਬਦ ਵੀਚਾਰਿ।
੪. ਮਾਰਗੁ ਮੁਕਤਾ ਹਉਮੈ ਮਾਰਿ। ੧।
੫. ਮੈ ਅੰਧੁਲੇ ਨਾਵੈ ਕੀ ਜੋਤਿ।
੬. ਨਾਮ ਅਧਾਰਿ ਚਲਾ ਗੁਰ ਕੈ ਭੈ ਭੇਤਿ। ੧। ਰਹਾਉ।
੭. ਸਤਿਗੁਰ ਸਬਦੀ ਪਾਧਰੁ ਜਾਣਿ।
੮. ਗੁਰ ਕੈ ਤਕੀਐ ਸਾਚੈ ਤਾਣਿ।
੯. ਨਾਮੁ ਸਮ੍ਹਾਲਸਿ ਰੂੜ੍ਹੀ ਬਾਣਿ।
੧੦. ਥੈਂ ਭਾਵੈ ਦਰੁ ਲਹਸਿ ਪਿਰਾਣਿ। ੨।
੧੧. ਊਡਾਂ ਬੈਸਾ ਏਕ ਲਿਵਤਾਰ।
੧੨. ਗੁਰ ਕੈ ਸਬਦਿ ਨਾਮ ਆਧਾਰ।
੧੩. ਨਾ ਜਲੁ ਡੂੰਗਰੁ ਨ ਊਚੀ ਧਾਰ।
੧੪. ਨਿਜਘਰਿ ਵਾਸਾ ਤਹ ਮਗੁ ਨ ਚਾਲਣਹਾਰ। ੩।
੧੫. ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ।

੧੬. ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ ।
੧੭. ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ ।
੧੮. ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ । ੪ ।
੧੯. ਇਕਿ ਮੂਰਖ ਅੰਧੇ ਮੁਗਧ ਗਵਾਰ ।
੨੦. ਇਕਿ ਸਤਿਗੁਰ ਕੈ ਭੈ ਨਾਮ ਅਧਾਰ ।
੨੧. ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ।
੨੨. ਜਿਨਿ ਪੀਤੀ ਤਿਸੁ ਮੋਖ ਦੁਆਰ । ੫ ।
੨੩. ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ ।
੨੪. ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ ।
੨੫. ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ ।
੨੬. ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ । ੬ ।
੨੭. ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ ।
੨੮. ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ ।
੨੯. ਹੁਕਮੇ ਬਾਧਾ ਕਾਰ ਕਮਾਇ ।
੩੦. ਏਕ ਸਬਦਿ ਰਾਚੈ ਸਚਿ ਸਮਾਇ । ੭ ।
੩੧. ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲੰ ।
੩੨. ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ।
੩੩. ਜਾਂਮਣੁ ਮਰਣਾ ਦੀਸੈ ਸਿਰਿ ਊਭੌ ਖੁਧਿਆ ਨਿਦ੍ਰਾ ਕਾਲੰ ।
੩੪. ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲੰ । ੮ । ੧ । ੪ ।

## ਪਦ-ਅਰਥ

**ਅਖਲੀ**—ਲਮਢੀਂਗ; **ਊਂਡੀ**—ਉਡੀ ਹੈ; **ਭਰਨਾਲਿ**—ਸਮੁੰਦਰ ਵਿਚ; **ਡੂਗਰੁ**—ਪਹਾੜ; **ਗੜੁ**—ਖਾਈ; **ਮੁਕਤਾ**—ਖੁਲ ਜਾਂਦਾ ਹੈ; **ਜੋਤਿ**—ਰੋਸ਼ਨੀ; **ਅਧਾਰਿ**—ਆਸਰੇ; **ਪਾਧਰੁ**—ਰਸਤਾ; **ਤਕੀਐ**—ਆਸਰੇ; **ਰੂੜੀ**—ਸੁੰਦਰ; **ਥੈਂ**—ਤੈਨੂੰ; **ਪਿਰਾਣਿ**—ਪਛਾਣ; **ਬੀਜਉ**—ਹੋਰ ਨੂੰ; **ਛਾਪੈ**—ਅਗਿਆਨਤਾ ਰੂਪ ਉਥਾਰੇ ਰੋਗ ਵਿਚ; **ਕਰਣ ਪਲਾਵ**—ਕੀਰਨੇ, ਵਿਰਲਾਪ; **ਪਲ ਪੰਕਜ**—ਅੱਖ ਦੇ ਫੋਰ (ਪੰਕਜ-ਕਮਲ ਜਿਸ ਦੀ ਸ਼ਕਲ ਅੱਖ ਵਾਂਗ ਹੈ); **ਮੁਗਧ**—ਮੂਰਖ ਤੇ ਅਨਾੜੀ; **ਮੋਖ ਦੁਆਰ**—ਮੁਕਤੀ; **ਇੰਦੁ**—ਬੱਦਲ, ਗੁਰ ਰੂਪ ਬੱਦਲਾਂ; **ਕਾਲਰਿ**—ਕੱਲਰ

ਵਿਚ; **ਪਤਾਲੀ**—ਪਾਤਾਲਾਂ ਵਿਚ; **ਬੈਆਲੰ**—ਜਿਸ ਦਾ ਘਰ ਥਿਰ ਹੈ (ਪ੍ਰਭੂ); **ਊਭੌ**—ਖੜਾ; **ਖੁਧਿਆ**—ਭੁਖ; **ਰਸਾਲੰ**—ਰਸਾਂ ਦੇ ਘਰ ਹਰੀ ਦੀ।

## ਟੀਕਾ

੧. (ਪਰਮਾਰਥ ਦਾ ਰਸਤਾ ਬੜਾ ਕਠਨ ਹੈ) ਲਮਢੀਂਗ ਉਡੀ ਹੈ (ਜਲ ਪ੍ਰਾਪਤ ਕਰਨ ਲਈ) ਪਰ (ਰਸਤੇ ਦੀਆਂ ਮੁਸ਼ਕਲਾਂ ਹਨ) ਜਲ (ਠਾਠਾਂ ਮਾਰਦੇ ਸਮੁੰਦਰ ਵਿਚ ਹੈ।

੨. ਇਕ ਉਚਾ ਪਰਬਤ ਲੰਘਣਾ ਹੈ ਤੇ ਇਕ ਖਾਈ ਪਤਾਲ ਤਕ ਜਾਂਦੀ ਲੰਘਣੀ ਹੈ ਭਾਵ ਬਹੁਤ ਡੂੰਘੀ ਖਾਈ ਹੈ (ਉਪਰ ਚੜ੍ਹੇ ਤਾਂ ਪਰਬਤ ਹੈ ਥਲੇ ਜਾਏ ਤਾਂ ਖਾਈ ਹੈ)

੩. (ਪਰ) ਗੁਰ-ਸ਼ਬਦ ਦੀ ਵਿਚਾਰ ਨਾਲ ਸਾਗਰ ਸ਼ਾਂਤ ਹੋ ਜਾਂਦਾ ਹੈ,

੪. ਤੇ ਹੰਕਾਰ ਦੂਰ ਕੀਤਿਆਂ ਰਸਤਾ ਵੀ ਖੁਲ੍ਹ ਜਾਂਦਾ ਹੈ (ਡੂੰਧਰ ਤੇ ਖਾਈ ਦੀਆਂ ਔਕੜਾਂ ਮੁਕ ਜਾਂਦੀਆਂ ਹਨ)।੧।

੫. ਮੈਂ ਅੰਨ੍ਹੇ ਨੂੰ ਨਾਮ ਦੀ ਰੋਸ਼ਨੀ ਪ੍ਰਾਪਤ ਹੋ ਗਈ ਹੈ।

੬. ਮੈਂ ਨਾਮ ਆਸਰੇ ਚਲਦਾ ਹਾਂ, ਗੁਰੂ ਦੇ ਭੈ ਨਾਲ ਤੇ ਉਸ ਦੇ ਦਸੇ ਭੇਦ ਨਾਲ ਚਲਦਾ ਹਾਂ।੧।ਰਹਾਉ।

੭. ਜੋ ਮਨੁੱਖ ਸਤਿਗੁਰੂ ਦੇ ਸ਼ਬਦ ਦੁਆਰਾ (ਪਰਮਾਰਥਕ) ਰਸਤੇ ਨੂੰ ਜਾਣ ਲੈਂਦਾ ਹੈ।

੮. ਉਹ ਗੁਰੂ ਦੇ ਆਸਰੇ ਹੋ ਕੇ ਸੱਚੇ ਹਰੀ ਦੇ ਦਿਤੇ ਬਲ ਨਾਲ (ਆਪਣੇ ਰਸਤੇ) ਤੁਰਦਾ ਹੈ।

੯. ਜੋ ਸੁੰਦਰ ਬਾਣੀ ਦੁਆਰਾ ਨਾਮ ਸਿਮਰਦਾ ਹੈ,

੧੦. ਉਹ ਤੈਨੂੰ ਭਾਉਂਦਾ ਹੈ ਅਤੇ ਉਹ ਤੇਰਾ ਦਰ ਪਛਾਣ ਲੈਂਦਾ ਹੈ।੨।

੧੧. ਭਾਵੇਂ ਉਡਾਂ ਤੇ ਭਾਵੇਂ ਟਿਕ ਕੇ ਬੈਠਾਂ ਜੇ ਮੈਂ ਇਕ ਹਰੀ ਦੀ ਲਿਵ ਵਿਚ ਹਾਂ,

੧੨. ਅਤੇ ਜੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਨਾਮ ਦਾ ਆਸਰਾ ਲੈਂਦਾ ਹਾਂ,

੧੩. ਤਾਂ ਨਾ ਸਰੋਵਰ ਦਾ ਜਲ ਰਹਿੰਦਾ ਹੈ, ਨਾ ਪਹਾੜ ਹੈ, ਨਾ ਉੱਚੀਆਂ ਲਹਿਰਾਂ ਹਨ।

੧੪. ਤਦੋਂ ਆਪਣੇ ਨਿਜ-ਸਰੂਪ ਵਿਚ ਵਾਸਾ ਹੋ ਜਾਂਦਾ ਹੈ, ਜਿਥੇ ਨਾ ਕੋਈ ਰਸਤਾ ਰਹਿੰਦਾ ਹੈ ਨਾ ਚਲਣ ਹਾਰ (ਮੁਕਤ ਹੋਏ ਮਨੁੱਖ ਲਈ ਨਾ ਔਖੇ ਰਾਹੇ ਚਲਣਾ ਪੈਂਦਾ ਹੈ ਨਾ ਔਖਾ ਰਾਹ ਰਹਿ ਜਾਂਦਾ ਹੈ)।੩।

੧੫. ਹੇ ਪ੍ਰਭੂ, ਜਿਸ ਹਿਰਦੇ-ਘਰ ਵਿਚ ਤੂੰ ਵਸਦਾ ਹੈਂ, ਉਸ ਦੀ ਦਸ਼ਾ ਤੂੰ ਹੀ ਜਾਣਦਾ ਹੈਂ ਹੋਰ ਨੂੰ ਉਸ ਮਹਲ (ਘਰ) ਦਾ ਪਤਾ ਨਹੀਂ ਲਗ ਸਕਦਾ।

੧੬. ਸਤਿਗੁਰੂ ਬਿਨਾਂ ਕਿਸੇ ਨੂੰ ਉਸ ਘਰ ਦੀ ਸਮਝ ਨਹੀਂ ਪੈਂਦੀ, ਸਾਰਾ ਜਗ ਅਗਿਆਨਤਾ ਰੂਪ ਉਥਾਰੇ ਰੋਗ ਵਿਚ ਦਬਿਆ ਪਇਆ ਹੈ।

੧੭. (ਇਸ ਸਮਝ ਤੋਂ ਬਿਨਾਂ ਸਾਰਾ ਸੰਸਾਰ) ਕੀਰਨੇ ਪਾਂਦਾ ਹੈ, ਵਿਲਕਦਾ ਹੈ, ਬਿਨਾਂ ਗੁਰੂ ਦੇ ਨਾਮ ਦੀ ਸਮਝ ਨਹੀਂ ਲਗਦੀ।

੧੮. (ਪਰ) ਅੱਖ ਦੇ ਫੋਰ ਵਿਚ ਨਾਮ ਜੀਵਾਂ ਨੂੰ ਛੁਡਾ ਸਕਦਾ ਹੈ ਜੇ ਗੁਰ ਸ਼ਬਦ ਦੀ ਸੋਝੀ ਹੋ ਜਾਏ। ੪।

੧੯. (ਜਗਤ ਵਿਚ) ਕਈ ਮੂਰਖ, ਅੰਨ੍ਹੇ ਤੇ ਅਨਾੜੀ ਹੀ ਰਹਿੰਦੇ ਹਨ।

੨੦. ਪਰ ਕਈ ਸਤਿਗੁਰੂ ਦੇ ਭੈ ਵਿਚ ਹੋ ਕੇ ਨਾਮ ਦੇ ਆਸਰੇ ਹੋ ਜਾਂਦੇ ਹਨ।

੨੧. ਗੁਰ ਦੀ ਬਾਣੀ ਸੱਚੀ ਹੈ ਅਤੇ ਨਾਮ ਅੰਮ੍ਰਿਤ ਦੀ ਮਿਠੀ ਧਾਰ ਹੈ।

੨੨. ਜਿਸ ਨੇ ਨਾਮ ਅੰਮ੍ਰਿਤ ਦੀ ਇਹ ਧਾਰ ਪੀਤੀ ਹੈ, ਉਸ ਨੂੰ ਮੁਕਤੀ ਦਾ ਦੁਆਰ ਮਿਲਦਾ ਹੈ। ੫।

੨੩. ਜੋ ਮਨੁੱਖ ਹਰੀ ਦੇ ਭੈ ਤੇ ਪਿਆਰ ਵਿਚ ਹੋ ਕੇ ਹਿਰਦੇ ਵਿਚ ਨਾਮ ਵਸਾਂਦੇ ਹਨ ਅਤੇ ਗੁਰੂ ਦੀ ਦਸੀ ਕਾਰ ਕਮਾਂਦੇ ਹਨ।

੨੪. ਉਨ੍ਹਾਂ ਤੇ ਗੁਰੂ (ਸ਼ਬਦ) ਰੂਪ ਬੱਦਲ ਵਰ੍ਹਦਾ ਹੈ ਤੇ ਉਨ੍ਹਾਂ ਦਾ ਮਨੁੱਖੀ ਹਿਰਦਾ ਰੂਪ ਧਰਤੀ ਸੁਹਣੀ ਹੋ ਜਾਂਦੀ ਹੈ ਅਤੇ ਹਰ ਥਾਂ ਹਰੀ ਦੀ ਜੋਤ ਸਮਾਈ ਹੋਈ ਦਿਸਦੀ ਹੈ।

੨੫. ਮਨਮੁਖ ਦੀ ਇਹ ਨਿਸ਼ਾਨੀ ਹੈ ਕਿ ਉਸ ਦੀ ਬੁੱਧ ਐਸੀ ਖੋਟੀ ਹੁੰਦੀ ਹੈ ਕਿ ਉਹ ਮਾਨੋਂ ਕਲਰ ਵਿਚ ਹੀ ਬੀਜ ਸੁਟੀ ਜਾਂਦਾ ਹੈ।

੨੬. ਸਤਿਗੁਰੂ ਤੋਂ ਬਿਨਾਂ ਅਗਿਆਨਤਾ ਦਾ ਘੁਪ ਹਨੇਰਾ ਰਹਿੰਦਾ ਹੈ ਤੇ ਮਨਮੁਖ ਵਿਕਾਰਾਂ ਦੇ ਸਮੁੰਦਰ ਵਿਚ ਬਿਨਾਂ ਜਲ ਹੀ ਡੁਬ ਮਰਦੇ ਹਨ। ੬।

੨੭. (ਹਰੀ ਨੇ) ਜੋ ਖੇਡ ਰਚੀ ਹੈ, ਆਪਣੀ ਰਜ਼ਾ ਵਿਚ ਰਚੀ ਹੈ।

੨੮. ਜੋ ਉਸ ਨੇ ਧੁਰ ਤੋਂ ਕਿਸੇ ਦੇ ਮਥੇ ਤੇ ਲੇਖ ਲਿਖ ਦਿਤਾ ਹੈ, ਉਹ ਮੇਟਿਆ ਨਹੀਂ ਜਾ ਸਕਦਾ।

੨੯. ਹਰ ਜੀਵ ਹੁਕਮ ਵਿਚ ਬਧਾ ਕਰਮ ਕਰਦਾ ਹੈ।

੩੦. ਜੋ ਜੀਵ ਸ਼ਬਦ ਵਿਚ ਲਗਦਾ ਹੈ ਉਹ ਸੱਚ ਵਿਚ ਸਮਾ ਜਾਂਦਾ ਹੈ। ੭।

੩੧. ਹੇ ਪ੍ਰਭੂ, ਚਾਰੇ ਪਾਸੇ ਤੇਰਾ ਹੁਕਮ ਵਰਤ ਰਹਿਆ ਹੈ ਤੇ ਦਸਾਂ ਹੀ ਦਿਸ਼ਾਂ ਵਿਚ (ਭਾਵ ਸਾਰੀ ਸ੍ਰਿਸ਼ਟੀ ਵਿਚ) ਅਤੇ ਪਾਤਾਲਾਂ ਵਿਚ ਤੇਰਾ ਹੀ ਨਾਮ (ਜ਼ਰੂਰ ਪ੍ਰਗਟਾਵਾ) ਹੈ।

੩੨. ਸਭ ਵਿਚ ਪ੍ਰਭੂ ਦਾ ਸੱਚਾ ਸ਼ਬਦ ਹੁਕਮ ਹੀ ਵਰਤ ਰਹਿਆ ਹੈ, ਪਰ ਉਹ ਹਰੀ ਦੀ ਬਖਸ਼ਿਸ਼ ਦੁਆਰਾ ਜੀਵਾਂ ਨੂੰ ਲਭਦਾ ਹੈ।

੩੩. ਜੰਮਣ-ਮਰਣ, ਭੁਖ, ਨੀਂਦਰ ਤੇ ਕਾਲ ਸਭ ਜੀਵਾਂ ਦੇ ਸਿਰ ਤੇ ਖੜੇ ਹਨ।

੩੪. ਪਰ (ਨਾਨਕ) ਜਿਸ ਮਨੁੱਖ ਨੂੰ ਰਸਾਂ ਦੇ ਘਰ, ਪ੍ਰਭੂ, ਦੀ ਸੱਚੀ ਮਿਹਰ ਹੁੰਦੀ ਹੈ, ਉਸ ਨੂੰ ਨਾਮ ਮਿਲਦਾ ਹੈ ਅਤੇ ਇਹ ਨਾਮ ਉਸ ਦੇ ਮਨ ਵਿਚ ਚੰਗਾ ਲਗਦਾ ਹੈ।੮।੧।੪।

੫

੧. ਮਰਣ ਮੁਕਤਿ ਗਤਿ ਸਾਰ ਨ ਜਾਨੈ।
੨. ਕੰਠੇ ਬੈਠੀ ਗੁਰ ਸਬਦਿ ਪਛਾਨੈ।੧।
੩. ਤੂ ਕੈਸੇ ਆੜਿ ਫਾਥੀ ਜਾਲਿ।
੪. ਅਲਖੁ ਨ ਜਾਚਹਿ ਰਿਦੈ ਸਮ੍ਾਲਿ।੧।ਰਹਾਉ।
੫. ਏਕ ਜੀਅ ਕੈ ਜੀਆ ਖਾਹੀ।
੬. ਜਲਿ ਤਰਤੀ ਬੂਡੀ ਜਲ ਮਾਹੀ।੨।
੭. ਸਰਬ ਜੀਅ ਕੀਏ ਪ੍ਰਤਪਾਨੀ।
੮. ਜਬ ਪਕੜੀ ਤਬ ਹੀ ਪਛੁਤਾਨੀ।੩।
੯. ਜਬ ਗਲਿ ਫਾਸ ਪੜੀ ਅਤਿ ਭਾਰੀ।
੧੦. ਊਡਿ ਨ ਸਾਕੈ ਪੰਖ ਪਸਾਰੀ।੪।
੧੧. ਰਸਿ ਚੂਗਹਿ ਮਨਮੁਖਿ ਗਾਵਾਰਿ।
੧੨. ਫਾਥੀ ਛੂਟਹਿ ਗੁਣ ਗਿਆਨ ਬੀਚਾਰਿ।
੧੩. ਸਤਿਗੁਰੁ ਸੇਵਿ ਤੂਟੈ ਜਮਕਾਲੁ।
੧੪. ਹਿਰਦੈ ਸਾਚਾ ਸਬਦੁ ਸਮ੍ਾਲੁ।੬।
੧੫. ਗੁਰਮਤਿ ਸਾਚੀ ਸਬਦੁ ਹੈ ਸਾਰੁ।
੧੬. ਹਰਿ ਕਾ ਨਾਮੁ ਰਖੈ ਉਰਿ ਧਾਰਿ।੭।
੧੭. ਸੇ ਦੁਖ ਆਗੈ ਜਿ ਭੋਗ ਬਿਲਾਸੇ।
੧੮. ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ।੮।੨।੫।

## ਪਦ-ਅਰਥ

**ਕੰਠੈ**—ਕੰਢੇ ਤੇ, ਲਾਂਭੇ; **ਆੜਿ**—ਆਡਿ, ਬਗਲੇ ਦੀ ਕਿਸਮ ਦਾ ਪੰਛੀ ਜੋ ਜਲ ਦੇ ਕੰਢੇ ਰਹਿੰਦਾ ਹੈ, ਲੋਭੀ ਜੀਵ; **ਅਲਖ**—ਨਾ ਲਖੈ ਜਾਣ ਵਾਲਾ ਹਰੀ; **ਬੂਡੀ**—ਡੁੱਬੀ; **ਪ੍ਰਤਪਾਨੀ**—ਬਹੁਤ ਤਪਾਇਆ ਹੈ; **ਰਸਿ**—ਸਵਾਦ ਨਾਲ; **ਸਾਰੁ**—ਸ੍ਰੇਸ਼ਟ; **ਉਰਿਧਾਰਿ**—ਹਿਰਦੇ ਵਿਚ।

## ਟੀਕਾ

੧. ਇਸ ਮੇਰੀ ਜਿੰਦ ਨੂੰ ਜੀਵਤ ਭਾਵ ਤੋਂ ਮਰ ਕੇ ਮੁਕਤ ਹੋਣ ਦੀ ਅਵਸਥਾ ਦੀ ਖ਼ਬਰ ਨਹੀਂ ।

੨. ਇਹ ਸੰਸਾਰ ਦੇ ਨਿਰੇ ਕੰਢੇ ਤੇ ਭਾਵ ਲਾਂਭੇ ਹੀ ਬੈਠੀ ਹੈ (ਜੇ ਚਾਹੇ ਤਾਂ) ਗੁਰੂ ਸ਼ਬਦ ਦੁਆਰਾ ਇਸ ਅਵਸਥਾ ਨੂੰ ਪਛਾਣ ਸਕਦੀ ਹੈ । ੧ ।

੩. ਹੇ ਆੜਿ (ਹੇ ਜਿੰਦੇ) ਤੂੰ ਕਿਵੇਂ ਜਮ-ਜਾਲ ਵਿਚ ਫਸ ਗਈ ਹੈਂ ?

੪. ਤੂੰ ਕਿਉਂ ਆਪਣੇ ਦਿਲ ਅੰਦਰ ਨਾਮ ਸਿਮਰ ਕੇ ਅਲਖ ਹਰੀ ਦੀ ਜਾਚਨਾ ਨਹੀਂ ਕਰਦੀ । ੧ । ਰਹਾਉ ।

੫. ਤੂੰ ਆਪਣੀ ਜਿੰਦ ਪਾਲਣ ਖ਼ਾਤਰ ਕਈ ਜੀਵ ਖਾਂਦੀ ਹੈਂ,

੬. ਤੂੰ ਜਲ ਤੇ ਤਰਦੀ ਹੈਂ (ਜੀਵਾਂ ਨੂੰ ਪਕੜਨ ਲਈ) ਅਤੇ ਜਲ ਵਿਚ ਹੀ ਡੁੱਬ ਜਾਂਦੀ ਹੈ (ਖਤਮ ਹੋ ਜਾਂਦੀ ਹੈ ਜਲ ਦੇ ਦਾਇਰੇ ਦੇ ਅੰਦਰ ਹੀ) । ੨ ।

੭. ਹੇ ਆੜਿ, ਸਾਰੇ ਜੀਵਾਂ ਨੂੰ ਤੂੰ ਬਹੁਤ ਤਪਾਇਆ ਹੈ (ਦੁਖੀ ਕੀਤਾ ਹੈ) ।

੮. ਜਦੋਂ ਤੂੰ ਪਕੜੀ ਗਈ (ਜਮ ਦੁਆਰਾ) ਤਾਂ ਪਛੁਤਾਏਂਗੀ । ੩ ।

੯. ਜਦੋਂ ਇਸ ਆੜਿ ਦੇ ਗਲ ਵਿਚ ਬਹੁਤ ਭਾਰੀ (ਜਮ ਦੀ) ਫਾਹੀ ਪਵੇਗੀ

੧੦. ਤਾਂ ਉਹ ਖੰਭ ਪਸਾਰ ਕੇ ਉਡ ਨਹੀਂ ਸਕੇਗੀ । ੪ ।

੧੧. ਹੇ ਮੂਰਖ ਗਵਾਰ, ਤੂੰ ਸਵਾਦ ਨਾਲ ਚੋਗ ਚੁਗਦੀ ਹੈਂ ।

੧੨. ਤੂੰ ਹਰੀ ਦੇ ਗੁਣਾਂ ਅਤੇ ਹਰੀ ਦੇ ਗਿਆਨ ਦੀ ਵੀਚਾਰ ਕਰਕੇ ਫਾਹੀ ਤੋਂ ਬਚੇਂਗੀ । ੫ ।

੧੩. ਸਤਿਗੁਰੂ ਨੂੰ ਸੇਵ ਕੇ ਜਮ ਦਾ ਜਾਲ ਤੁਟਦਾ ਹੈ ।

੧੪. ਸੋ ਮਨ ਵਿਚ ਸੱਚੇ ਗੁਰ-ਸ਼ਬਦ ਦੀ ਵਿਚਾਰ ਕਰ । ੬ ।

੧੫. ਜਿਸ ਜਿੰਦ ਨੇ ਸੱਚੀ ਗੁਰਮਤ ਅਤੇ ਸ੍ਰੇਸ਼ਟ ਸ਼ਬਦ ਧਾਰਨ ਕੀਤਾ ਹੈ,

੧੬. ਉਹ ਹਰੀ ਦਾ ਨਾਮ ਦਿਲ ਵਿਚ ਵਸਾਂਦੀ ਹੈ । ੭ ।

੧੭. ਜੋ ਭੋਗ-ਬਿਲਾਸ ਕਰੀਦੇ ਹਨ, ਉਹ ਦੁਖ ਰੂਪ ਹੋ ਕੇ ਅੱਗੇ ਆਉਂਦੇ ਹਨ,

੧੮. (ਨਾਨਕ) ਸੱਚੇ ਨਾਮ ਤੋਂ ਬਿਨਾਂ ਮੁਕਤੀ ਨਹੀਂ ਮਿਲਦੀ । ੮ । ੨ । ੫ ।

## ਵਾਰ ਮਲਾਰ ਕੀ ਮਹਲਾ ੧

### ਰਾਣੇ ਕੈਲਾਸ ਤਥਾ ਮਾਲ ਦੇ ਕੀ ਧੁਨਿ

**ਨੋਟ:** 'ਵਾਰ ਮਲਾਰ' ਨੂੰ 'ਰਾਣੇ ਕੈਲਾਸ ਤਥਾ ਮਾਲ ਦੇ' ਦੀ ਵਾਰ ਦੀ ਧੁਨੀ ਤੇ ਗਾਉਣ ਦੀ ਹਦਾਇਤ ਹੈ । ਕੈਲਾਸ ਦੇਉ ਤੇ ਮਾਲ ਦੇਉ, ਦੋ ਸਕੇ ਭਰਾ,

ਜਹਾਂਗੀਰ ਪਾਤਸ਼ਾਹ ਦੇ ਬਾਜ-ਗੁਜ਼ਾਰ, ਜੰਮੂ ਕਸ਼ਮੀਰ ਦੇ ਰਾਜੇ ਸਨ। ਉਨ੍ਹਾਂ ਵਲੋਂ ਪਾਤਸ਼ਾਹ ਨੂੰ ਖ਼ਤਰਾ ਰਹਿੰਦਾ ਸੀ, ਇਸ ਲਈ ਉਨ੍ਹਾਂ ਦੀ ਤਾਕਤ ਨੂੰ ਕਮਜ਼ੋਰ ਕਰਨ ਲਈ ਪਾਤਸ਼ਾਹ ਨੇ ਕਿਸੇ ਨੂੰ ਵਿਚ ਭੇਤੀ ਪਾ ਕੇ ਭਰਾਵਾਂ ਨੂੰ ਆਪਸ ਵਿਚ ਲੜਾ ਦਿੱਤਾ। ਘਮਸਾਨ ਦਾ ਜੰਗ ਹੋਇਆ ਜਿਸ ਵਿਚ ਮਾਲ ਦੇਉ ਦੀ ਜਿੱਤ ਹੋਈ ਅਤੇ ਕੈਲਾਸ ਦੇਉ ਕੈਦ ਹੋ ਗਇਆ। ਪਰ ਮਾਲ ਦੇਉ ਨੇ ਹਾਰੇ ਹੋਏ ਭਰਾ ਨਾਲ ਉਵੇਂ ਹੀ ਸਲੂਕ ਕੀਤਾ ਜਿਵੇਂ ਸਿਕੰਦਰ ਨੇ ਪੋਰਸ ਨਾਲ ਕੀਤਾ ਸੀ, ਭਾਵ ਉਸ ਨੂੰ ਅੱਧਾ ਰਾਜ ਭਾਗ ਵਾਪਸ ਦੇ ਦਿੱਤਾ। ਢਾਢੀਆਂ ਨੇ ਇਸ ਜੰਗ ਦੀ ਵਾਰ ਪੰਜਾਬੀ ਵਿਚ ਆਖੀ।

## ਸਲੋਕ ਮਹਲਾ ੩

੧. ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ।
੨. ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ।
੩. ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ।
੪. ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ।
੫. ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ।
੬. ਫਾਹੀ ਫਾਥੇ ਮਿਰਗ ਜਿਉ ਸਿਰਿ ਦਿਸੈ ਜਮਕਾਲੁ।
੭. ਖੁਦਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ।
੮. ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ।
੯. ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ।
੧੦. ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ।
੧੧. ਨਾਨਕ ਲਗੀ ਤਤੁ ਲੈ ਤੂ ਸਚਾ ਮਨਿ ਸਚੁ। ੧।

੧

## ਮਹਲਾ ੧

੧. ਹੇਕੋ ਪਾਧਰ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ।
੨. ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ। ੨।

## ਪਦ-ਅਰਥ

**ਹੇਕੋ**—ਇਕੋ; **ਪਾਧਰ**—ਰਸਤਾ; **ਰੂੜਉ**—ਸੁੰਦਰ।

## ਟੀਕਾ

੧. (ਹਰੀ ਇਕ ਹੈ, ਉਸ ਦਾ) ਦਰ ਵੀ ਇਕ ਹੈ (ਉਹ ਦਰ ਹੈ ਨਿਜ-ਸਰੂਪ ਆਤਮਾ ਦੇ ਅੰਦਰ) ਉਥੇ ਅਪੜਨ ਲਈ ਰਸਤਾ ਵੀ (ਬੁਨਿਆਦੀ ਤੌਰ ਤੇ) ਇਕ ਹੀ ਹੈ (ਹਰ ਕਿਸੇ ਨੇ ਉਸ ਨੂੰ ਆਪਣੀ ਆਤਮਾ ਦੁਆਰਾ ਹੀ ਤੇ ਆਤਮਾ ਦੇ ਅੰਦਰ ਹੀ ਲੱਭਣਾ ਹੈ ਵੱਖ ਵੱਖ ਰਸਤਿਆਂ (ਮਜ਼੍ਹਬਾਂ) ਦੇ ਬਾਵਜੂਦ ਸਾਰੇ ਮਜ਼੍ਹਬ ਬੁਨਿਆਦੀ ਤੌਰ ਤੇ ਇਕ ਹੋ ਜਾਂਦੇ ਹਨ) ਗੁਰੂ ਦੀ ਪਉੜੀ ਨਾਲ ਨਿਜ-ਸਰੂਪ ਰੂਪ ਦਰ ਨੂੰ ਪ੍ਰਾਪਤ ਕਰ ਲਈਦਾ ਹੈ।

੨. ਹੇ ਨਾਨਕ, ਉਥੇ ਵਸਦਾ ਮਾਲਕ ਹਰੀ ਸੁੰਦਰ ਹੈ ਉਸ ਦਾ ਸੱਚਾ ਨਾਮ ਹੀ ਸਾਰੇ ਸੁਖ ਦਿੰਦਾ ਹੈ। ੨।

## ਪਉੜੀ

**੧. ਆਪੀ ਨੈ੍ ਆਪੁ ਸਾਜਿ ਆਪੁ ਪਛਾਣਿਆ।**
**੨. ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ।**
**੩. ਵਿਣੁ ਥੰਮ੍ਾ ਗਗਨੁ ਰਹਾਇ ਸਬਦੁ ਨੀਸਾਣਿਆ।**
**੪. ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ।**
**੫. ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ।**
**੬. ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ।**
**੭. ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ।**
**੮. ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ। ੧।**

## ਪਦ-ਅਰਥ

**ਅੰਬਰੁ**—ਆਕਾਸ਼; **ਚੰਦੋਆ**—(ਆਕਾਸ਼ ਦੀ) ਚਾਨਣੀ; **ਗਗਨੁ**—ਆਕਾਸ਼; **ਸਬਦੁ**—ਹੁਕਮ; **ਵਿਡਾਣਿਆ**—ਅਸਚਰਜ; **ਪੁਰਬਾਣਿਆ**—ਪੁਰਬਾਂ ਦਾ ਨ੍ਹਾਉਣਾ; **ਕਿ**—ਕੀ।

## ਟੀਕਾ

੧. ਪ੍ਰਭੂ ਨੇ ਆਪ ਹੀ ਆਪਣਾ ਆਪ (ਨਿਰਗੁਣ ਤੇ ਸਰਗੁਣ ਦੋਵੇਂ ਰੂਪ) ਸਾਜ ਕੇ ਆਪਣੇ ਆਪ ਨੂੰ (ਆਪਣੇ ਬੇਅੰਤ ਸਰੂਪ ਨੂੰ) ਜਾਣਿਆ ਹੈ।

੨. ਆਕਾਸ਼ ਨੂੰ ਧਰਤੀ ਤੋਂ ਅਲੱਗ ਕਰਕੇ ਉਸ ਨੇ ਆਕਾਸ਼ ਦੀ ਮਾਨੋਂ ਚਾਨਣੀ ਤਾਣੀ ਹੈ।

੩. ਉਸੇ ਨੇ ਬਿਨਾਂ ਆਸਰੇ ਦੇ ਆਕਾਸ਼ ਨੂੰ ਕਾਇਮ ਕਰਕੇ ਆਪਣੇ (ਵਿਸਮਾਦੀ) ਹੁਕਮ ਦਾ ਪ੍ਰਗਟਾਵਾ ਕੀਤਾ ਹੈ,

੪. ਉਸੇ ਨੇ ਸੂਰਜ ਤੇ ਚੰਦ ਪੈਦਾ ਕਰਕੇ ਉਨ੍ਹਾਂ ਵਿਚ ਆਪਣੀ ਜੋਤ ਰਖੀ ਹੈ।

੫. ਉਸੇ ਨੇ ਰਾਤ ਤੇ ਦਿਨ ਅਸਚਰਜ ਤਮਾਸ਼ੇ ਬਣਾਏ ਹਨ।

੬. ਉਸ ਨੇ ਹੀ ਜੀਵਾਂ ਦੇ ਅੰਦਰ ਤੀਰਥਾਂ ਦਾ ਖ਼ਿਆਲ ਦਿੱਤਾ ਹੈ, ਜਿਥੇ ਧਰਮ ਵਿਚਾਰ ਹੁੰਦੇ ਹਨ, ਪੁਰਬਾਂ ਦਾ ਨ੍ਹਾਉਣਾ ਹੁੰਦਾ ਹੈ।

੭. ਹੇ ਪ੍ਰਭੂ, ਤੇਰੇ ਬਰਾਬਰ ਹੋਰ ਕੋਈ ਨਹੀਂ ਹੈ, ਤੈਨੂੰ ਕੀ ਆਖ ਕੇ ਬਿਆਨ ਕਰੀਏ ?

੮. ਤੂੰ ਸੱਚੇ ਤਖ਼ਤ ਤੇ (ਅਸਥਿਰ) ਬੈਠਾ ਹੈਂ, ਹੋਰ ਸਭ ਸ੍ਰਿਸ਼ਟੀ ਜੰਮਣ ਮਰਨ ਵਿਚ ਹੈ।੧।

## ਸਲੋਕ ਮ: ੧

**੧. ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ।**

**੨. ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ।੧।**

## ਪਦ-ਅਰਥ

**ਵਸੈ**—ਵਰਸੇ, ਮੀਂਹ ਪਵੇ; **ਚਹੁ**—ਚਾਰਾਂ ਨੂੰ; **ਓਮਾਹਾ**—ਖੁਸ਼ੀ।

## ਟੀਕਾ

੧. (ਨਾਨਕ) ਜੇ ਸਾਵਣ ਵਿਚ ਮੀਂਹ ਵਰਸੇ, ਤਾਂ ਇਨ੍ਹਾਂ ਚੌਹਾਂ ਨੂੰ ਖੁਸ਼ੀਆ ਹੁੰਦੀਆਂ ਹਨ:—

੨. ਨਾਗਾਂ, ਹਿਰਨਾਂ, ਮੱਛੀਆਂ ਤੇ ਉਨ੍ਹਾਂ ਭੋਗੀਆਂ ਨੂੰ ਜਿਨ੍ਹਾਂ ਦੇ ਘਰ ਧਨ ਹੋਵੇ।੧।

## ਮ: ੧

**੧. ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ।**

**੨. ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ।੨।**

## ਪਦ-ਅਰਥ

**ਵੇਛੋੜਾ**—(ਸੁਖ ਤੋਂ) ਵਿਛੋੜਾ, ਦੁਖ; **ਗਾਈ ਪੁਤਾ**—ਵੱਛਿਆਂ ਨੂੰ; **ਪੰਥੀ**—ਰਾਹੀਆਂ ਨੂੰ।

## ਟੀਕਾ

੧. (ਨਾਨਕ) ਜੇ ਸਾਵਣ ਵਿਚ ਮੀਂਹ ਪਏ ਤਾਂ ਇਨ੍ਹਾਂ ਚੋਹਾਂ ਨੂੰ (ਸੁਖ ਤੋਂ) ਵਿਛੋੜਾ (ਦੁੱਖ) ਹੁੰਦਾ ਹੈ ।

੨. ਗਾਵਾਂ ਦੇ ਪੁੱਤਾਂ (ਵੱਛਿਆਂ ਜਿਨ੍ਹਾਂ ਦੀਆਂ ਮਾਵਾਂ ਬਾਹਰ ਚਰਨ ਤੁਰ ਜਾਂਦੀਆਂ ਹਨ), ਗਰੀਬਾਂ ਨੂੰ (ਜਿਨ੍ਹਾਂ ਦੀ ਮਜ਼ੂਰੀ ਵਿਚ ਰੋਕ ਪੈਂਦੀ ਹੈ), ਰਾਹੀਆਂ ਨੂੰ (ਜਿਨ੍ਹਾਂ ਦਾ ਰਾਹ ਪਾਣੀ ਨਾਲ ਰੁਕ ਜਾਂਦਾ ਹੈ) ਅਤੇ ਨੌਕਰਾਂ ਨੂੰ (ਜਿਨ੍ਹਾਂ ਨੂੰ ਮੀਂਹ ਵਿਚ ਵੀ ਕੰਮ ਕਰਨਾ ਪੈਂਦਾ ਹੈ) । ੨ ।

## ੨

## ਪਉੜੀ

**੧. ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ।**
**੨. ਬੈਠਾ ਤਾੜੀ ਲਾਇ ਕਵਲੁ ਛਪਾਇਆ ।**
**੩. ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ।**
**੪. ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ।**
**੫. ਨਾ ਤਿਸੁ ਰੂਪੁ ਨਾ ਰੇਖ ਵਰਨ ਸਬਾਇਆ ।**
**੬. ਨਾ ਤਿਸੁ ਭੁਖ ਪਿਆਸ ਰਜਾ ਧਾਇਆ ।**
**੭. ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ।**
**੮. ਸਚੇ ਹੀ ਪਤੀਆਇ ਸਚਿ ਸਮਾਇਆ । ੨ ।**

## ਪਦ-ਅਰਥ

**ਕਵਲੁ**—ਕੰਵਲ ਜੋ ਸਭ ਦਾ ਮੁੱਢ ਹੈ ਕਿਉਂਕਿ ਬ੍ਰਹਮਾ ਉਸ ਵਿਚੋਂ ਪੈਦਾ ਹੋਇਆ; **ਜਾਇਆ**—ਪੈਦਾ ਕੀਤਾ; **ਧਾਇ**—ਭਜਦਾ ਹੈ; **ਸਬਦੁ**—ਹੁਕਮ; **ਪਤੀਇਆ**—ਪਤੀਜ ਕੇ ।

## ਟੀਕਾ

੧. ਹੇ ਪ੍ਰਭੂ, ਤੂੰ ਸੱਚਾ ਹੈਂ, ਐਸਾ ਸਚਿਆਰ ਹੈਂ ਜਿਸ ਨੇ ਸੱਚ ਵਰਤਾਇਆ ਹੈ (ਸੱਚ ਦਾ ਪ੍ਰਵੇਸ਼ ਕੀਤਾ ਹੈ, ਸੱਚ ਨੂੰ ਜੀਵਾਂ ਅੰਦਰ ਪ੍ਰਗਟਾਇਆ ਹੈ ।

੨. (ਰਚਨਾਂ ਤੋਂ ਪਹਿਲਾਂ) ਤੂੰ ਹੀ ਆਪਣੇ ਆਪ ਵਿਚ ਸਮਾਧੀ ਲਾਈ ਬੈਠਾ ਸੈਂ ਜਦੋਂ ਕਿ ਉਤਪਤੀ ਦਾ ਮੂਲ ਕੰਵਲ ਤੇਰੇ ਅੰਦਰ ਹੀ ਲੁਕਿਆ ਹੋਇਆ ਸੀ ।

੩. ਬ੍ਰਹਮਾ ਨੇ ਆਪਣੇ ਆਪ ਨੂੰ ਵੱਡਾ ਅਖਵਾ ਕੇ ਭੀ ਤੇਰਾ ਪਾਰਾਵਾਰ ਨਹੀਂ ਪਾਇਆ।
੪. ਨਾ ਹਰੀ ਦਾ ਪਿਤਾ ਹੈ, ਨਾ ਮਾਤਾ ਹੈ, ਤਾਂ ਹੇ ਹਰੀ (ਕੀ ਆਖੀਏ) ਤੈਨੂੰ ਕਿਸ ਨੇ ਜੰਮਿਆ (ਤੂੰ ਸੈਭੰ ਹੈ) ?
੫. ਨਾ ਉਸ ਦਾ ਕੋਈ ਰੂਪ ਹੈ, ਨਾ ਚਕਰ ਚਿਨ੍ਹ ਹੈ, ਭਾਵੇਂ ਸਾਰੇ ਰੰਗ ਰੂਪ ਉਸ ਦੇ ਆਪਣੇ ਹਨ।
੬. ਨਾ ਉਸ ਨੂੰ ਭੁਖ ਹੈ, ਨਾ ਪਿਆਸ ਹੈ, ਉਹ ਰਜਿਆ ਹੋਇਆ ਆਪਣੇ ਕੰਮ ਤੇ ਪਇਆ ਭਜਦਾ ਹੈ।
੭. ਉਸ ਨੇ ਆਪਣਾ ਆਪ ਗੁਰੂ ਵਿਚ ਲੀਨ ਕਰਕੇ ਆਪਣਾ ਹੁਕਮ (ਗੁਰੂ ਰਾਹੀਂ) ਪ੍ਰਗਟ ਕੀਤਾ ਹੈ।
੮. ਗੁਰੂ ਸੱਚੇ ਹਰੀ ਦੁਆਰਾ ਪਤੀਜ ਕੇ ਸੱਚ ਵਿਚ ਹੀ ਸਮਾਇਆ ਰਹਿੰਦਾ ਹੈ।੨।

## ਸਲੋਕ ਮ: ੧

**੧. ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ।**
**੨. ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ।੧।**

## ਪਦ-ਅਰਥ

**ਢੰਢੋਲੇ**—ਟਟੋਲਦਾ ਹੈ; **ਕਰਕ**—ਦੁਖ, ਪੀੜ।

## ਟੀਕਾ

੧. (ਸਰੀਰਕ ਰੋਗਾਂ ਦੇ ਇਲਾਜ ਕਰਨ ਵਾਲੇ) ਵੈਦ ਨੂੰ (ਬਿਰਹਾ ਦੇ) ਮਰੀਜ਼ ਦੇ ਇਲਾਜ ਲਈ ਬੁਲਾਇਆ ਗਇਆ ਹੈ ਅਤੇ ਉਹ ਮਰੀਜ਼ ਦੀ ਬਾਂਹ ਪਕੜ ਕੇ ਟਟੋਲਦਾ ਹੈ, ਭਾਵ ਨਾੜ ਵੇਖਦਾ ਹੈ
੨. ਪਰ ਅੰਞਾਣ ਵੈਦ ਇਹ ਨਹੀਂ ਜਾਣਦਾ ਕਿ ਦਰਦ (ਪ੍ਰਭੂ ਵਿਛੋੜੇ ਦਾ ਦਰਦ) ਤਾਂ ਕਲੇਜੇ ਵਿਚ ਹੁੰਦਾ ਹੈ।੧।

## ਮ: ੨

**੧. ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ।**
**੨. ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ।**

੩. ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ।
੪. ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ । ੨ ।

੩

੧. ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ।
੨. ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ।
੩. ਦਸ ਅਵਤਾਰੀ ਰਾਮੁ ਰਾਜਾ ਆਇਆ ।
੪. ਦੈਤਾ ਮਾਰੇ ਧਾਇ ਹੁਕਮਿ ਸਬਾਇਆ ।
੫. ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ ।
੬. ਸਚੀ ਕੀਮਤਿ ਪਾਇ ਤਖਤੁ ਰਚਾਇਆ ।
੭. ਦੁਨੀਆ ਧੰਧੇ ਲਾਇ ਆਪੁ ਛਪਾਇਆ ।
੮. ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ । ੩ ।

## ਪਦ-ਅਰਥ

**ਦਸ ਅਵਤਾਰੀ**—ਦਸਾਂ ਅਵਤਾਰਾਂ ਵਿਚ; **ਧਰਮੁ**—ਧਰਮ ਰਾਜਾ ।

## ਟੀਕਾ

੧. (ਪ੍ਰਭੂ ਨੇ ਆਪ ਹੀ) ਬ੍ਰਹਮਾ, ਬਿਸ਼ਨ ਅਤੇ ਸ਼ਿਵ ਆਦਿ ਦੇਵਤੇ ਪੈਦਾ ਕੀਤੇ ।
੨. (ਉਸ ਨੇ ਆਪ ਹੀ) ਬ੍ਰਹਮਾ ਨੂੰ ਵੇਦ ਦਿੱਤੇ ਤੇ (ਵੇਦਾਂ ਅਨੁਸਾਰ) ਪੂਜਾ ਦੇ ਕੰਮ ਕਰਨ ਕਰਾਣ ਵਿਚ ਲਾ ਦਿੱਤਾ ।
੩. ਦਸਾਂ ਅਵਤਾਰਾਂ ਵਿਚ (ਵਿਸ਼ਨੂੰ) ਰਾਮ ਚੰਦਰ ਰਾਜਾ ਹੋ ਕੇ ਆਇਆ ।
੪. ਵਿਸ਼ਨੂੰ ਨੇ ਹੀ ਭੱਜ ਕੇ (ਤੇਜ਼ੀ ਨਾਲ) ਸਾਰੇ ਦੈਤਾਂ ਨੂੰ ਵੀ ਮਾਰਿਆ । ਇਹ ਸਭ ਹਰੀ ਦੇ ਹੁਕਮ ਵਿਚ ਹੋਇਆ ।
੫. ਈਸ਼ ਮਹੇਸ਼ਰ ਆਦਿ ਜੋ ਯਾਰਾਂ ਸ਼ਿਵ (ਰੁਦ੍ਰ) ਹਨ, ਉਨ੍ਹਾਂ ਸੇਵਾ ਕਰਕੇ (ਤਪ ਆਦਿ ਸਾਧ ਕੇ ਭੀ ਉਹਦਾ ਅੰਤ ਨਹੀਂ ਪਾਇਆ) ।
੬. ਪ੍ਰਭੂ ਨੇ ਆਪਣਾ ਤਖਤ ਰਚਿਆ ਹੈ ਜਿਥੇ ਸਭ ਕਿਸੇ ਦੀ ਕੀਮਤ ਉਹ ਠੀਕ ਪਾਂਦਾ ਹੈ (ਉਥੇ ਪੂਰਾ ਇਨਸਾਫ ਹੁੰਦਾ ਹੈ)
੭. ਉਸ ਨੇ ਸੰਸਾਰ ਨੂੰ ਧੰਧਿਆਂ ਵਿਚ ਲਾ ਕੇ ਆਪਣਾ ਆਪ ਲੁਕਾ ਲਇਆ ਹੈ ।
੮. ਧਰਮਰਾਜ ਜੀਵਾਂ ਦੇ ਕਰਮਾਂ ਦਾ ਹਿਸਾਬ ਕਰਾਂਦਾ ਹੈ (ਕਿਰਤ ਕਰਮ ਅਨੁਸਾਰ) ਇਹ ਵੀ ਪ੍ਰਭੂ ਨੇ ਆਪ ਹੀ ਆਪਣੇ ਦਰੋਂ ਘਰੋਂ ਫੁਰਮਾ ਦਿੱਤਾ ਹੈ ।੩।

## ਸਲੋਕ ਮਹਲਾ ੨

੧. ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ।
੨. ਨਾਨਕ ਝੂਰਿ ਮਰਹਿ ਦੋਹਾਗਣੀ ਜਿਨ ਅਵਰੀ ਲਾਗਾ ਨੇਹੁ । ।੧।

## ਮਹਲਾ ੨

੧. ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ।
੨. ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ । ।੨।

## ਪਉੜੀ-੪

੧. ਆਪੇ ਛਿੰਝ ਪਵਾਇ ਮਲਾ ਖਾੜਾ ਰਚਿਆ ।
੨. ਲਥੇ ਭੜਥੂ ਪਾਇ ਗੁਰਮੁਖਿ ਮਚਿਆ ।
੩. ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ।
੪. ਆਪਿ ਭਿੜੇ ਮਾਰੇ ਆਪਿ ਆਪਿ ਕਾਰਜੁ ਰਚਿਆ ।
੫. ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ।
੬. ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ।
੭. ਸਤ ਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ ।
੮. ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ । ੪ ।

## ਪਦ-ਅਰਥ

**ਮਲਾ ਖਾੜਾ**—ਮੱਲਾਂ (ਪਹਿਲਵਾਨਾਂ) ਦਾ ਅਖਾੜਾ; **ਭੜਥੂ**—ਰੌਲਾ, ਡੰਡ; **ਮਚਿਆ**—ਪ੍ਰਸੰਨ ਹੋਏ; **ਭਿੜੇ**—ਘੋਲ ਕਰਦਾ ਹੈ; **ਮਸਵਾਣੀਐ**—ਦਵਾਤ; **ਵਖਾਣੀਐ**—ਬਿਆਨ ਕੀਤੇ ਜਾਂਦੇ ਹਨ ।

## ਟੀਕਾ

੧. ਪ੍ਰਭੂ ਨੇ ਆਪ ਹੀ ਛਿੰਜ ਪਵਾ ਕੇ (ਜਗਤ ਰੂਪ ਲੜਾਈ ਦਾ ਮੈਦਾਨ ਰਚ ਕੇ) ਪਹਿਲਵਾਨਾਂ ਦੇ ਘੁਲਣ ਦਾ ਥਾਂ ਬਣਾਇਆ ਹੈ (ਜਿਥੇ ਗੁਰਮੁਖਾਂ ਨੇ ਮਨਮੁਖਾਂ ਦੇ ਖਿਲਾਫ ਧਰਮ ਦੀ ਲੜਾਈ ਲੜਨੀ ਹੈ)

੨. (ਗੁਰਮੁਖ ਤੇ ਮਨਮੁਖ ਰੂਪ) ਪਹਿਲਵਾਨ ਰੌਲਾ ਪਾਂਦੇ ਆ ਉਤਰੇ ਹਨ। (ਛਿੰਝ ਵਿਚ ਆ ਗੱਜਦੇ ਹਨ) ਉਨ੍ਹਾਂ ਵਿਚੋਂ ਗੁਰਮੁਖ ਪ੍ਰਸੰਨ (ਚੜ੍ਹਦੀ ਕਲਾ ਵਿਚ) ਹੁੰਦੇ ਹਨ।

੩. ਇਸ ਲੜਾਈ ਵਿਚ ਹਰੀ ਮਨਮੁਖਾਂ ਨੂੰ ਜੋ ਮੂਰਖ ਤੇ ਕੱਚੇ ਹਨ ਪਟਕਾ ਕੇ ਮਾਰਦਾ ਹੈ (ਉਹ ਧਰਮੀਆਂ ਦਾ ਸਹਾਇਕ ਹੈ)।

੪. ਪ੍ਰਭੂ ਇਕ ਤਰ੍ਹਾਂ ਆਪ ਹੀ ਘੋਲ ਕਰਦਾ ਹੈ, ਆਪ ਹੀ ਪਛਾੜਦਾ ਹੈ, ਉਸ ਨੇ ਆਪ ਹੀ ਇਹ ਧਰਮ ਦਾ ਕਾਰਜ ਰਚਿਆ ਹੈ (ਤਾਂ ਜੋ ਜਗਤ ਵਿਚ ਧਰਮ ਦਾ ਰਾਜ ਹੋਵੇ)।

੫. ਸਭ ਦਾ ਮਾਲਕ ਇਕੋ ਪ੍ਰਭੂ ਹੈ-ਇਹ ਗੱਲ ਗੁਰੂ ਦੁਆਰਾ ਸਮਝ ਆਉਂਦੀ ਹੈ।

੬. ਉਹੀ ਆਪਣੇ ਹੁਕਮ ਅਨੁਸਾਰ ਜੀਵਾਂ ਦੇ ਸਿਰ ਤੇ ਬਿਨਾਂ ਕਲਮ ਦਵਾਤ ਲੇਖ ਲਿਖ ਰਹਿਆ ਹੈ।

੭. ਉਸ ਦਾ ਮਿਲਾਪ ਸਤ ਸੰਗਤ ਦੁਆਰਾ ਹੁੰਦਾ ਹੈ ਜਿਥੇ ਕਿ ਸਦਾ ਹਰੀ ਦੇ ਗੁਣ ਬਿਆਨ ਕੀਤੇ ਜਾਂਦੇ ਹਨ।

੮. (ਨਾਨਕ) ਸੱਚਾ ਸ਼ਬਦ ਆਖ ਕੇ (ਉਸ ਦੀ ਸਿਫਤ ਸਾਲਾਹ ਕਰ ਕੇ) ਸਚ ਸਰੂਪ ਹਰੀ ਨੂੰ ਪਛਾਣਿਆ ਜਾਂਦਾ ਹੈ। ੪।

## ਸਲੋਕ ਮ: ੩

**੧. ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ।**
**੨. ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ।**
**੩. ਰੰਗੁ ਰਹਿਆ ਤਿਨ੍ ਕਾਮਣੀ ਜਿਨ੍ ਮਨਿ ਭਉ ਭਾਉ ਹੋਇ।**
**੪. ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ। ੧।**

## ਮ: ੩

**੧. ਊਂਨਵਿ ਊਂਨਵਿ ਆਇਆ ਵਿਰਸੈ ਨੀਰੁ ਨਿਪੰਗੁ।**
**੨. ਨਾਨਕ ਦੁਖੁ ਲਾਗਾ ਤਿਨ੍ ਕਾਮਣੀ ਜਿਨ੍ ਕੰਤੈ ਸਿਉਂ ਮਨਿ ਭੰਗੁ। ੨।**

## ਪਉੜੀ-੫

**੧. ਦੋਵੇ ਤਰਫਾ ਉਪਾਇ ਇਕੁ ਵਰਤਿਆ।**
**੨. ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ।**

੩. ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ ।
੪. ਮਨਮੁਖ ਕਚੇ ਕੂੜਿਆਰ ਤਿਨ੍ਹੀ ਨਿਹਚਉ ਦਰਗਹ ਹਾਰਿਆ ।
੫. ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨੀ ਮਾਰਿਆ ।
੬. ਸਚੇ ਅੰਦਰਿ ਮਹਲਿ ਸਬਦਿ ਸਵਾਰਿਆ ।
੭. ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ ।
੮. ਸਤਿਗੁਰੁ ਸੇਵਨਿ ਆਪਣਾ ਤਿਨਾ ਵਿਟਹੁ ਹਉ ਵਾਰਿਆ ।੫।

## ਪਦ-ਅਰਥ

**ਦੋਵੈ ਤਰਫਾ**—ਸੰਸਾਰੀ ਤੇ ਤਿਆਗ ਵਾਲੇ ਦੋ ਪਾਸੇ; **ਵਾਦੁ**—ਝਗੜਾ; **ਘਤਿਆ**—ਪਾ ਦਿਤਾ; **ਪਰਵਿਰਤਿ**—ਸੰਸਾਰ ਵਿਚ ਖੁੱਭਣਾ; **ਨਿਰਵਿਰਤਿ**—ਸੰਸਾਰ ਤੋਂ ਨਿਰਲੇਪ ਰਹਿਣਾ; **ਹਾਠਾਂ**—ਤਰਫਾਂ, ਪਾਸੇ; **ਰੈਬਾਰਿਆ**—ਰਹਿਬਰ; **ਸੂਰ**—ਸੂਰਮੇ ।

## ਟੀਕਾ

੧. ਪ੍ਰਭੂ ਦੋਵੇਂ ਪਾਸੇ (ਇਕ ਗੁਰਮੁਖ ਦਾ ਤੇ ਇਕ ਮਨਮੁਖ ਦਾ) ਆਪ ਹੀ ਬਣਾ ਕੇ, ਦੋਹਾਂ ਦੇ ਅੰਦਰ ਇਕ ਆਪ ਹੀ ਵਰਤ ਰਹਿਆ ਹੈ ।

੨. ਜਗ ਅੰਦਰ ਵੇਦ ਬਾਣੀ ਵਰਤਾ ਕੇ ਦੋਹਾਂ ਪਾਸਿਆਂ ਦੇ ਅੰਦਰ ਝਗੜਾ ਵੀ ਆਪ ਹੀ ਪਾ ਦਿੱਤਾ ਹੈ (ਗੁਰਮੁਖਾਂ ਤਾਂ ਵੇਦ ਬਾਣੀ ਦਾ ਅਸਰ ਕਬੂਲ ਕੀਤਾ ਹੈ ਪਰ ਮਨਮੁਖਾਂ ਨਹੀਂ ਕੀਤਾ ਤੇ ਝਗੜਾ ਛਿੜਿਆ ਹੈ) ।

੩. ਸੰਸਾਰ ਵਿਚ ਖੁੱਭ ਜਾਣਾ ਤੇ ਸੰਸਾਰ ਤੋਂ ਨਿਰਲੇਪ ਹੋਣਾ, ਇਹ ਦੋਵੇਂ ਪਾਸੇ ਹਨ (ਜੋ ਮਨਮੁਖ ਤੇ ਗੁਰਮੁਖ ਚੁਣਦੇ ਹਨ) ਤੇ ਇਸ ਤਰ੍ਹਾਂ ਦੋ ਧੜੇ ਹੋ ਜਾਂਦੇ ਹਨ । ਫਿਰ ਆਪ ਹੀ ਧਰਮ ਰਾਜਾ ਹੋ ਕੇ ਰਹਿਬਰ (ਰਸਤਾ ਦਸਣ ਵਾਲਾ) ਬਣਦਾ ਹੈ।

੪. ਮਨਮੁਖ ਕੱਚੇ ਤੇ ਕੂੜਿਆਰ ਹਨ ਜੋ ਨਿਸਚੇ ਹੀ ਹਰੀ-ਦਰਗਾਹ ਵਿਚ ਬਾਜ਼ੀ ਹਾਰ ਜਾਂਦੇ ਹਨ ।

੫. ਗੁਰਮੁਖ ਗੁਰੂ ਦੀ ਸਿੱਖਿਆ ਲੈ ਕੇ ਤੇ ਸ਼ਬਦ ਦੀ ਕਮਾਈ ਦੁਆਰਾ ਸੂਰਮੇ ਬਣਦੇ ਹਨ, ਉਹ ਕਾਮ, ਕ੍ਰੋਧ ਨੂੰ ਮਾਰ ਲੈਂਦੇ ਹਨ ।

੬. ਉਹ ਸ਼ਬਦ ਦੁਆਰਾ ਸੱਚੇ ਮਹਲ ਭਾਵ ਹਰੀ ਦੀ ਹਜ਼ੂਰੀ ਵਿਚ ਸੁਰਖਰੂ ਹੁੰਦੇ ਹਨ ।

੭. ਹੇ ਪ੍ਰਭੂ, ਉਹ ਭਗਤ ਤੈਨੂੰ ਭਾਉਂਦੇ ਹਨ ਜੋ ਸੱਚੇ ਨਾਮ ਵਿਚ ਪਿਆਰ ਪਾਂਦੇ ਹਨ।
੮. ਜੋ ਮਨੁੱਖ ਆਪਣੇ ਸਤਿਗੁਰੂ ਨੂੰ ਸੇਂਵਦੇ ਹਨ ਮੈ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੫।

## ਸਲੋਕ ਮ: ੩

੧. ਊਂਨਵਿ ਊਂਨਵਿ ਆਇਆ ਵਰਸੇ ਲਾਇ ਝੜੀ।
੨. ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ।੧।

## ਮ: ੩

੧. ਕਿਆ ਉਠਿ ਉਠਿ ਦੇਖਹੁ ਬਪੁੜੇ ਇਸੁ ਮੇਘੈ ਹਥਿ ਕਿਛੁ ਨਾਹਿ।
੨. ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ।
੩. ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ।
੪. ਨਾਨਕ ਨਦਰੀ ਬਾਹਰੀ ਸਭ ਕਰਣ ਪਲਾਹ ਕਰੇਇ।੨।

## ਪਉੜੀ-੬

੧. ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ।
੨. ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ।
੩. ਆਪੇ ਜਗਤੁ ਉਪਾਇ ਕੈ ਕੁਦਰਤਿ ਕਰੇ ਵੀਚਾਰ।
੪. ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ।
੫. ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ।
੬. ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ।
੭. ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ।
੮. ਏਨਾਂ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ ਸਿਰਿ ਕਰਤਾਰ।੬।

## ਪਦ-ਅਰਥ

**ਵਾਰ**—ਦੇਰ; **ਆਡਾਣੇ**—ਤਣੇ ਹੋਏ; **ਸਿਰਿ**—ਸਿਰ ਉਤੇ।

## ਟੀਕਾ

੧. ਹੇ ਭਾਈ, ਉਸ ਹਰੀ ਨੂੰ ਸਦਾ ਸਿਮਰੀਏ ਜਿਸ ਨੂੰ ਜਗਤ ਬਣਾਂਦਿਆਂ ਦੇਰ ਨਹੀਂ ਲਗਦੀ।

੨. ਜੋ ਤਣੇ ਹੋਏ ਆਕਾਸ਼ ਨੂੰ ਬਣਾ ਕੇ, ਫਿਰ ਖਿਨ ਵਿਚ ਨਾਸ਼ ਕਰ ਕੇ, ਫਿਰ ਮੁੜ ਬਣਾ ਸਕਦਾ ਹੈ।

੩. ਜੋ ਆਪ ਹੀ ਜਗਤ ਪੈਦਾ ਕਰਕੇ, ਆਪਣੀ ਸ਼ਕਤੀ ਦੁਆਰਾ, ਇਸ ਦੀ ਸੰਭਾਲ ਕਰਦਾ ਹੈ।

੪. (ਪਰ ਜੋ ਐਸੇ ਪ੍ਰਭੂ ਨੂੰ ਭੁਲਾ ਦਿੰਦੇ ਹਨ, ਉਨ੍ਹਾਂ) ਮਨਮੁਖਾਂ ਤੋਂ ਅਗੇ (ਦਰਗਾਹ ਵਿਚ) ਲੇਖਾ ਮੰਗਿਆ ਜਾਂਦਾ ਹੈ ਅਤੇ ਉਨ੍ਹਾਂ ਨੂੰ ਬਹੁਤ ਮਾਰ ਪੈਂਦੀ ਹੈ।

੫. ਗੁਰਮੁਖਾਂ ਦਾ ਲੇਖਾ ਇੱਜ਼ਤ ਨਾਲ ਨਿਬੜਦਾ ਹੈ ਕਿਉਂਕਿ (ਗੁਰੂ) ਨੇ ਉਨ੍ਹਾਂ ਨੂੰ ਸਿਫਤ ਸਾਲਾਹ ਦੇ ਭੰਡਾਰ ਬਖਸ਼ੇ ਹੁੰਦੇ ਹਨ।

੬. ਦਰਗਾਹ ਵਿਚ ਕਿਸੇ ਦੀ ਕੋਈ ਪੇਸ਼ ਨਹੀਂ ਜਾਂਦੀ (ਕੋਈ ਸਿਫ਼ਾਰਸ਼ ਨਹੀਂ ਚਲਦੀ) ਨਾ ਹੀ ਉਥੇ ਕੋਈ ਕੂਕ-ਪੁਕਾਰ ਸੁਣਦਾ ਹੈ (ਸਭ ਨੂੰ ਲੇਖਾ ਦੇਣਾ ਪੈਂਦਾ ਹੈ)।

੭. ਉਥੇ ਸਤਿਗੁਰੂ ਹੀ ਸਾਥੀ ਹੁੰਦਾ ਹੈ ਕਿਉਂਕਿ ਉਹ ਹੀ ਆਖ਼ਰਕਾਰ ਨਾਮ ਦੀ ਦਾਤ ਦੁਆਰਾ ਕਰਮਾਂ ਦੀ ਫਾਹੀ ਵਿਚੋਂ ਕੱਢਦਾ ਹੈ।

੮. ਜੀਵਾਂ ਨੂੰ ਕਿਸੇ ਹੋਰ ਦੀ ਸੇਵਾ ਲਾਭਦਾਇਕ ਨਹੀਂ ਹੁੰਦੀ ਉਨ੍ਹਾਂ ਦੇ ਸਿਰ ਤੇ ਕਰਤਾਰ ਦਾ ਰੂਪ ਸਤਿਗੁਰੂ ਹੀ ਮਿਹਰ ਦਾ ਹੱਥ ਰਖਦਾ ਹੈ। ੬।

## ਸਲੋਕ ਮ: ੩

**੧. ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ।**

**੨. ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ।**

**੩. ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ।**

**੪. ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ।**

**੫. ਨਾਨਕ ਅੰਮ੍ਰਿਤ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ। ੧।**

## ਮ: ੩

**੧. ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ।**

**੨. ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ।**

**੩. ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ।**

੪. ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ।
੫. ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸਬਾਹਿ ।
੬. ਜਿਤੁ ਖਾਧੈ ਸੁਖੁ ਉਪਜੈ ਫਿਰਿ ਦੁਖੁ ਨ ਲਾਗੈ ਆਇ । ੨ ।

## ਪਉੜੀ-੭

੧. ਹਰਿ ਜੀਉ ਸਚਾ ਸਚੁ ਤੂ ਸਚੇ ਲੇਹਿ ਮਿਲਾਇ ।
੨. ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ ।
੩. ਆਪੇ ਜੋੜਿ ਵਿਛੋੜਿਐ ਆਪੇ ਕੁਦਰਤਿ ਦੇਇ ਦਿਖਾਇ ।
੪. ਮੋਹੁ ਸੋਗੁ ਵਿਜੋਗੁ ਹੈ ਪੂਰਬਿ ਲਿਖਿਆ ਕਮਾਇ ।
੫. ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਲਿਵ ਲਾਇ ।
੬. ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ ।
੭. ਸੇ ਸੁਖੀਏ ਸਦਾ ਸੋਹਣੇ ਜਿਨ੍ ਵਿਚਹੁ ਆਪੁ ਗਵਾਇ ।
੮. ਤਿਨ੍ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ ।੭।

## ਪਦ-ਅਰਥ

**ਪੂਰਬਿ**—ਪਹਿਲੋਂ ਦਾ; **ਆਪੁ**—ਆਪਾ ਭਾਵ, **ਅੰਕਿ**—ਅੰਗਾਂ ਨਾਲ, ਗੋਦੀ ਵਿਚ ।

## ਟੀਕਾ

੧. ਹੇ ਪ੍ਰਭੂ ਜੀ, ਤੂੰ ਸੱਚਾ ਹੈਂ, ਤੂੰ ਨਿਰੋਲ ਸੱਚ ਹੈਂ ਇਸ ਲਈ ਤੂੰ ਸਚਿਆਂ ਮਨੁੱਖਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈਂ ।

੨. ਜੋ ਦ੍ਵੈਤ ਵਿਚ ਹਨ, ਉਨ੍ਹਾਂ ਦਾ ਪਾਸਾ ਸੱਚ ਤੋਂ ਦੂਜੀ ਤਰਫ਼ ਹੈ (ਭਾਵ ਝੂਠ ਦਾ ਪਾਸਾ ਹੈ) (ਉਹ ਕੂੜੇ ਹਨ ਤੇ) ਕੂੜ ਨਾਲ ,ਉਹ ਨਹੀਂ ਮਿਲ ਸਕਦਾ (ਕਿਉਂਕਿ ਉਹ ਸੱਚਾ ਹੈ) ।

੩. (ਜਦ ਉਸ ਨੂੰ ਭਾਉਂਦਾ ਹੈ ਤਾਂ ਉਹ) ਆਪ ਹੀ ਵਿਛੜੇ ਨੂੰ ਜੋੜ ਵੀ ਲੈਂਦਾ ਹੈ, ਆਪ ਹੀ ਆਪਣੀ ਇਹ ਵਡਿਆਈ (ਵਿਛੜੇ ਨੂੰ ਜੋੜਨ) ਦੀ ਦਿਖਾਂਦਾ ਹੈ ।

੪. ਜਿਥੇ ਵਿਛੋੜਾ ਹੈ ਉਥੇ ਮੋਹ ਹੈ, ਸੋਗ ਹੈ, ਜੀਵ ਆਪਣੇ ਆਪਣੇ ਪਿਛਲੇ ਕਰਮਾਂ ਅਨੁਸਾਰ ਅਗੋਂ ਕਮਾਈ ਕਰਦਾ ਹੈ ।

੫. ਮੈਂ ਉਨ੍ਹਾਂ ਤੋਂ ਕੁਰਬਾਨ ਹਾਂ ਜੋ ਹਰੀ ਚਰਨਾਂ ਵਿਚ ਲਿਵ ਜੋੜੀ ਰਖਦੇ ਹਨ ।
੬. ਉਹ ਸੰਸਾਰ ਵਿਚ ਇਉਂ ਰਹਿੰਦੇ ਹਨ ਜਿਵੇਂ ਕਮਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ (ਅਜਿਹੀ ਬਣਤਰ ਪ੍ਰਭੂ ਨੇ ਹੀ ਬਣਾ ਰਖੀ ਹੈ)।
੭. ਉਹ ਸਦਾ ਸੁਖੀ ਤੇ ਸ਼ੋਭਨੀਕ ਹੁੰਦੇ ਹਨ ਜਿਹੜੇ ਹਉਮੈਂ ਭਾਵ ਦੂਰ ਕਰਦੇ ਹਨ ।
੮. ਉਨ੍ਹਾਂ ਨੂੰ ਸੋਗ ਜਾਂ ਵਿਛੋੜਾ ਕਦੇ ਨਹੀਂ ਹੁੰਦਾ ਜੋ ਹਰੀ ਦੀ ਗੋਦੀ ਵਿਚ ਟਿਕੇ ਰਹਿੰਦੇ ਹਨ । ੭ ।

## ਸਲੋਕ ਮ: ੩

੧. ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ।
੨. ਤਿਸੈ ਸਰੇਵਿਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ।
੩. ਗੁਰਮੁਖਿ ਹਰਿਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ ।
੪. ਸਹਸਾ ਮੂਲਿ ਨ ਹੋਵਈ ਸਭ ਚਿੰਤਾ ਵਿਚਹੁ ਜਾਇ ।
੫. ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ।
੬. ਸਚਾ ਸਾਹਿਬੁ ਮਨਿ ਵਸੈ ਤਾ ਮਨਿ ਚਿੰਦਿਆ ਫਲੁ ਪਾਇ ।
੭. ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ। ੧ ।

## ਮ: ੩

੧. ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ ।
੨. ਗੁਰਮੁਖਿ ਜਿਨ੍ਹੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ।
੩. ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਤੇਰਾ ਹਉਮੈ ਤ੍ਰਿਸਨਾ ਮਾਰਿ ।
੪. ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ।
੫. ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮਰਾਮੁ ਮੁਰਾਰਿ । ੨ ।

## ਪਉੜੀ-੮

੧. ਅਤੁਲੁ ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ ।
੨. ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ ।

੩. ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ ।
੪. ਤਿਸ ਕੀ ਕੀਮਤਿ ਨ ਪਵੈ ਕਹਣਾ ਕਿਛੂ ਨ ਜਾਇ ।
੫. ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ ।
੬. ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ।
੭. ਵਿਣੁ ਨਾਵੈ ਨਾਲਿ ਨ ਚਲਸੀ ਜਾਸੀ ਜਨਮੁ ਗਵਾਇ ।
੮. ਗੁਰਮਤੀ ਜਾਗੇ ਤਿਨ੍ੀ ਘਰੁ ਰਖਿਆ ਦੂਤਾ ਕਾ ਕਿਛੁ ਨ ਵਸਾਇ । ੮ ।

## ਪਦ-ਅਰਥ

**ਮੁਸੈ**—ਠਗਿਆ ਜਾ ਰਹਿਆ ਹੈ; **ਕਿਛੁ ਨ ਵਸਾਇ**—ਕੁਝ ਵਸ ਨਹੀਂ ਚਲਦਾ ।

## ਟੀਕਾ

੧. ਪਰਮਾਤਮਾ ਅਤੁਲ ਹੈ, ਦੱਸੋ, ਉਸ ਦਾ ਤੋਲ ਕਿਵੇਂ ਕੀਤਾ ਜਾਏ ਕਿਉਂਕਿ ਬਿਨਾਂ ਤੋਲਣ ਦੇ (ਉਸ ਦੇ ਸਰੂਪ ਦਾ ਸਹੀ ਤਸੱਵਰ ਦਿਲਾਂ ਅੰਦਰ ਕਰਨ ਦੇ) ਉਸ ਦੀ ਪ੍ਰਾਪਤੀ ਨਹੀਂ ਹੁੰਦੀ (ਉਹ ਤਸੱਵਰ ਕਿਵੇਂ ਕਰਨਾ ਹੈ ? ਉੱਤਰ ਅਗੇ ਹੈ) ।

੨. ਗੁਰੂ ਦੇ ਸ਼ਬਦ ਦੁਆਰਾ ਉਸ ਨੂੰ ਪਹਿਲਾਂ ਵਿਚਾਰਿਆ ਜਾਂਦਾ ਹੈ, (ਤੇ ਮੁੜ ਵਿਚਾਰਨ ਵਾਲਾ) ਉਸ ਦੇ ਗੁਣਾਂ ਵਿਚ ਲੀਨ ਰਹਿੰਦਾ ਹੈ (ਜਦ ਇਸ ਤਰ੍ਹਾਂ ਹੋ ਜਾਂਦਾ ਹੈ ਤਾਂ)

੩. ਉਹ ਹਰੀ ਆਪੇ ਹੀ ਆਪਣੇ ਆਪ ਨੂੰ ਉਨ੍ਹਾਂ ਦੇ ਅੰਦਰ ਹੋ ਕੇ ਤੋਲਦਾ ਹੈ, ਫਿਰ ਉਹ ਆਪ ਹੀ ਉਨ੍ਹਾਂ ਨੂੰ ਆਪਣੇ ਆਪ ਨਾਲ ਮਿਲਾ ਕੇ ਮਿਲ ਪੈਂਦਾ ਹੈ ।

੪. (ਵੈਸੇ ਨਿਰੇ ਦਿਮਾਗੀ ਪਧਰ ਤੇ ਰਹਿਆਂ) ਉਸ ਦਾ ਮੁੱਲ ਕਿਸੇ ਤੋਂ ਨਹੀਂ ਪੈ ਸਕਦਾ, ਉਸ ਦੇ ਸਰੂਪ ਬਾਰੇ ਕੋਈ ਗੱਲ ਆਖੀ ਨਹੀਂ ਜਾ ਸਕਦੀ ।

੫. ਮੈਂ ਆਪਣੇ ਗੁਰੂ ਤੋਂ ਕੁਰਬਾਨ ਹਾਂ ਜਿਸ ਨੇ ਮੈਨੂੰ ਪ੍ਰਭੂ ਦੀ ਸਹੀ ਸੂਝ ਦੇ ਦਿਤੀ ਹੈ ।

੬. (ਗੁਰੂ-ਬਿਨਾਂ) ਜਗਤ ਠਗਿਆ ਜਾ ਰਹਿਆ ਹੈ, ਅੰਮ੍ਰਿਤ ਗਵਾਈ ਜਾ ਰਹਿਆ ਹੈ, ਮਨਮੁਖਾਂ ਨੂੰ ਸਮਝ ਨਹੀਂ ਪੈਂਦੀ ।

੭. ਨਾਮ ਬਿਨਾਂ ਕੁਝ ਨਾਲ ਨਹੀਂ ਜਾਂਦਾ (ਸੋ) ਮਨਮੁਖ ਜਨਮ ਗਵਾ ਕੇ ਜਾਂਦਾ ਹੈ ।

੮. ਜੋ ਗੁਰੂ ਦੀ ਮੱਤ ਲੈ ਕੇ ਜਾਗ ਪੈਂਦੇ ਹਨ, ਉਹ ਆਪਣਾ ਘਰ (ਭਾਵ ਆਤਮ ਪੂੰਜੀ) ਬਚਾ ਲੈਂਦੇ ਹਨ ਦੂਤਾਂ (ਕਾਮਾਦਿਕ ਵਿਕਾਰਾਂ ਦਾ) ਉਨ੍ਹਾਂ ਉਤੇ ਕੋਈ ਜ਼ੋਰ ਨਹੀਂ ਚਲਦਾ । ੮ ।

### ਸਲੋਕ ਮ: ੩

੧. ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ ।

੨. ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ ।੧।

### ਮ: ੩

੧. ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ।

੨. ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ।

੩. ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ ।

੪. ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ ।

੫. ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ।੨।

### ਪਉੜੀ-੯

੧. ਨਾਥ ਜਤੀ ਸਿਧ ਪੀਰ ਕਿਨੈ ਅੰਤੁ ਨ ਪਾਇਆ ।

੨. ਗੁਰਮੁਖਿ ਨਾਮੁ ਧਿਆਇ ਤੁਝੈ ਸਮਾਇਆ ।

੩. ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ ।

੪. ਜਲਾ ਬਿੰਬੁ ਅਸਰਾਲੁ ਤਿਨੈ ਵਰਤਾਇਆ ।

੫. ਨੀਲੁ ਅਨੀਲੁ ਅਗੰਮੁ ਸਰਜੀਤੁ ਸਬਾਇਆ ।

੬. ਅਗਨਿ ਉਪਾਈ ਵਾਦੁ ਭੁਖ ਤਿਹਾਇਆ ।

੭. ਦੁਨਿਆ ਕੈ ਸਿਰਿ ਕਾਲੁ ਦੂਜਾ ਭਾਇਆ ।

੮. ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ । ੯ ।

### ਪਦ-ਅਰਥ

**ਗੁਬਾਰੁ**—ਹਨੇਰਾ; **ਬਿੰਬੁ**—ਪਾਣੀ; **ਅਸਰਾਲੁ**—ਡਰਾਉਣਾ; **ਨੀਲੁ**—ਵੱਡੀ ਗਿਣਤੀ, ਬਹੁਤ ਵੱਡਾ; **ਅਨੀਲੁ**—ਗਿਣਤੀ ਰਹਤ, ਬੇਅੰਤ; **ਸਰਜੀਤੁ**—ਸਿਰਜਨਹਾਰ ।

## ਟੀਕਾ

੧. ਹੇ ਪ੍ਰਭੂ, ਨਾਥਾਂ, ਜਤੀਆਂ, ਸਿਧਾਂ, ਪੀਰਾਂ ਆਦਿ ਕਿਸੇ ਨੇ ਭੀ ਤੇਰਾ ਅੰਤ ਨਹੀਂ ਪਾਇਆ,

੨. ਜਿਨ੍ਹਾਂ ਨੇ ਗੁਰੂ ਦੁਆਰਾ ਤੇਰਾ ਨਾਮ ਸਿਮਰਿਆ ਹੈ, ਉਹ ਤੇਰੇ ਵਿਚ ਸਮਾ ਗਏ ਹਨ।

੩. (ਕੌਣ ਅੰਤ ਪਾ ਸਕਦਾ ਹੈ ਉਸ ਦਾ ਜਿਸ ਨੇ ਰਚਨਾ ਕਰਨ ਤੋਂ ਪਹਿਲਾਂ) ਛੱਤੀ ਯੁਗ ਘੁੱਪ ਹਨੇਰਾ ਵਰਤਾਈ ਰਖਿਆ ਕਿਉਂਕਿ ਤਦੋਂ ਇਵੇਂ ਹੀ ਉਸ ਨੂੰ ਭਾਇਆ।

੪. ਉਸ ਨੇ ਹੀ ਜਲ ਹੀ ਜਲ ਦੀ ਭਿਆਨਕ ਹਾਲਤ ਨੂੰ ਵਰਤਾਇਆ ਸੀ।

੫. ਉਹ ਬਹੁਤ ਵੱਡਾ ਹੈ, ਬੇਅੰਤ ਹੈ, ਪਹੁੰਚ ਤੋਂ ਪਰੇ ਹੈ ਤੇ ਸਭ ਦਾ ਸਿਰਜਨਹਾਰ ਹੈ।

੬. ਉਸ ਨੇ ਹੀ (ਰਚਨਾ ਦੇ ਨਾਲ) ਤ੍ਰਿਸ਼ਨਾ, ਅਗਨੀ, ਝਗੜਾ, ਭੁਖ, ਤ੍ਰੇਹ ਆਦਿ ਪੈਦਾ ਕੀਤੇ।

੭. ਜਗਤ ਨੂੰ ਦ੍ਵੈਤ ਭਾਵ ਵਿਚ ਪਾ ਕੇ ਉਸ ਦੇ ਸਿਰ ਤੇ ਕਾਲ ਵੀ ਉਸ ਨੇ ਹੀ ਖੜਾ ਕੀਤਾ।

੮. ਪਰ ਉਹ ਰਖਣਹਾਰ ਉਨ੍ਹਾਂ ਨੂੰ ਬਚਾ ਵੀ ਲੈਂਦਾ ਹੈ, ਜਿਨ੍ਹਾਂ ਨੂੰ ਉਹ (ਗੁਰੂ ਦੀ ਰਾਹੀਂ) ਸ਼ਬਦ ਦੀ ਸੋਝੀ ਦਿੰਦਾ ਹੈ। ੯।

### ਸਲੋਕ ਮ: ੩

੧. ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ।
੨. ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ।
੩. ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ ਜਾਇ। ੧।

### ਮ: ੩

੧. ਭਿਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ।
੨. ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ।
੩. ਜਿਤੁ ਖਾਧੈ ਮਨੁ ਤ੍ਰਿਪਤੀਐ ਜੀਆਂ ਜੁਗਤਿ ਸਮਾਇ।
੪. ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ।
੫. ਗਿਆਨੀ ਕਾ ਧਨੁ ਨਾਮੁ ਹੈ ਸਦਹੀ ਰਹੈ ਸਮਾਇ।
੬. ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ।੨।

## ਪਉੜੀ-੧੦

**੧. ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ।**
**੨. ਆਪੇ ਲੇਖਾ ਮੰਗਸੀ ਆਪਿ ਕਰਾਏ ਕਾਰ ।**
**੩. ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਵਾਰੁ ।**
**੪. ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ।**
**੫. ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ ।**
**੬. ਸਭ ਮਹਿ ਏਕੁ ਵਰਤਦਾ ਸਿਰਿ ਸਿਰਿ ਕਰੇ ਬੀਚਾਰੁ ।**
**੭. ਗੁਰਮੁਖਿ ਆਪੁ ਵੀਚਾਰੀਐ ਲਗੈ ਸਚਿ ਪਿਆਰੁ ।**
**੮. ਨਾਨਕ ਕਿਸ ਨੋ ਆਖੀਐ ਆਪੇ ਦੇਵਣਹਾਰੁ । ੧੦ ।**

## ਪਦ-ਅਰਥ

**ਥੀਐ**—ਹੁੰਦਾ ਹੈ; **ਆਧਾਰੁ**—ਆਸਰਾ; **ਸਿਰਿ ਸਿਰਿ**—ਹਰ ਇਕ ਦੀ ।

## ਟੀਕ੍ਰਾ

੧. ਪ੍ਰਭੂ ਆਪ ਹੀ ਸਭ ਕੁਝ ਕਰ ਰਹਿਆ ਹੈ, ਆਪ ਹੀ (ਅਸਾਂ ਜੀਵਾਂ ਤੋਂ) ਕਰਾ ਰਹਿਆ ਹੈ, ਫਿਰ ਮੈਂ ਕਿਸ ਅਗੇ ਫਰਿਆਦ ਕਰਾਂ ?

੨. ਉਹ ਆਪ ਹੀ ਜੀਵਾਂ ਤੋਂ ਕਰਮ ਕਰਾਂਦਾ ਹੈ, ਫਿਰ ਆਪ ਹੀ ਲੇਖਾ ਮੰਗਦਾ ਹੈ ।

੩. ਜੋ ਉਸ ਨੂੰ ਭਾਉਂਦਾ ਹੈ, ਉਹ ਹੁੰਦਾ ਹੈ; ਮੂਰਖ ਐਵੇਂ ਹੁਕਮ ਚਲਾਣ ਦਾ (ਆਪਣੀ ਗੱਲ ਮੰਨਣ ਦਾ) ਯਤਨ ਕਰਦਾ ਹੈ ।

੪. ਜੇ ਆਪ ਹੀ ਛੁਡਾਏ ਤਾਂ ਛੁਟੀਦਾ ਹੈ, ਕਿਉਂਕਿ ਬਖ਼ਸ਼ਿਸ਼ ਕਰਨ ਵਾਲਾ ਵੀ ਉਹ ਆਪ ਹੀ ਹੈ ।

੫. ਆਪ ਹੀ ਜੀਵਾਂ ਦੀ ਸੰਭਾਲ ਕਰਦਾ ਹੈ, ਆਪ ਹੀ ਜੀਵਾਂ ਦੀ ਪੁਕਾਰ ਸੁਣਦਾ ਹੈ, ਆਪ ਹੀ ਸਭ ਨੂੰ ਆਸਰਾ ਦਿੰਦਾ ਹੈ ।

੬. ਸਭ ਜੀਵਾਂ ਵਿਚ ਇਕੋ ਵਰਤ ਰਹਿਆ ਹੈ ਅਤੇ ਹਰ ਇਕ ਦਾ ਧਿਆਨ ਕਰਦਾ ਹੈ ।

੭. ਜਦ ਗੁਰੂ ਦੁਆਰਾ ਆਪੇ ਨੂੰ ਵਿਚਾਰੀਦਾ ਹੈ ਤਾਂ ਸੱਚੇ ਹਰੀ ਵਿਚ ਪਿਆਰ ਲਗਦਾ ਹੈ ।

੮. (ਨਾਨਕ) ਹੋਰ ਕਿਸ ਨੂੰ ਵਿਚਾਰ ਦੀ ਦਾਤ ਲਈ ਆਖੀਏ, ਉਹ ਆਪ ਹੀ ਦਾਤ ਬਖਸ਼ਣ ਵਾਲਾ ਹੈ । ੧੦ ।

## ਸਲੋਕ ਮ: ੩

੧. ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ।
੨. ਇਹੁ ਬਾਬੀਹਾ ਪਸੂ ਹੈ ਇਸ ਨੋ ਬੂਝਣੁ ਨਾਹਿ ।
੩. ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ।
੪. ਨਾਨਕ ਗੁਰਮੁਖਿ ਜਿਨ ਪੀਆ ਤਿਨ੍ ਬਹੁੜਿ ਨ ਲਾਗੀ ਆਇ ।

## ਮ: ੩

੧. ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ।
੨. ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ ।
੩. ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ ।
੪. ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ।
੫. ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ । ੨ ।

## ਪਉੜੀ–੧੧

੧. ਸਚਾ ਵੇਪਰਵਾਹੁ ਇਕੋ ਤੂ ਧਣੀ ।
੨. ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ ।
੩. ਮਾਣਸ ਕੂੜਾ ਗਰਬੁ ਸਚੀ ਤੁਧੁ ਮਣੀ ।
੪. ਆਵਾਗਉਣੁ ਰਚਾਇ ਉਪਾਈ ਮੇਦਨੀ ।
੫. ਸਤਿਗੁਰੁ ਸੇਵੇ ਆਪਣਾ ਆਇਆ ਤਿਸੁ ਗਣੀ ।
੬. ਜੇ ਹਉਮੈ ਵਿਚਹੁ ਜਾਇ ਤ ਕੇਹੀ ਗਣਤ ਗਣੀ ।
੭. ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ ।
੮. ਕਟੇ ਪਾਪ ਅਸੰਖ ਨਾਵੈ ਇਕ ਕਣੀ । ੧੧ ।

## ਪਦ-ਅਰਥ

**ਧਣੀ**—ਮਾਲਕ; **ਮਣੀ**—ਮਾਣ, ਵਡਿਆਈ; **ਮੇਦਨੀ**—ਸ੍ਰਿਸ਼ਟੀ, ਧਰਤੀ; **ਕੇਹੀ**—ਕੈਸੀ; **ਮੰਝਿ**—ਵਿਚ; **ਵਣੀ**—ਜੰਗਲਾਂ ਵਿਚ ।

## ਟੀਕਾ

੧. ਹੇ ਪ੍ਰਭੂ, ਤੂੰ ਸੱਚਾ ਹੈਂ, ਬੇਪਰਵਾਹ ਹੈਂ, ਇਕੋ ਇਕ (ਸਭਨਾਂ ਦਾ) ਮਾਲਕ ਹੈਂ ।

੨. ਸਭ ਕੁਝ (ਕਰਨ ਕਰਾਵਨਹਾਰ) ਤੂੰ ਆਪ ਹੀ ਹੈਂ, ਦੂਜੇ ਕਿਸ ਨੂੰ ਮੈਂ (ਤੇਰੇ ਬਰਾਬਰ) ਗਿਣਾਂ ?

੩. (ਜੇ ਤੂੰ ਹੀ ਕਰਨ ਕਾਰਨ ਹੈ ਤਾਂ) ਮਨੁੱਖ ਦਾ ਹੰਕਾਰ ਕੂੜਾ ਹੈ, ਤੇਰੀ ਹੀ ਵਡਿਆਈ ਸੱਚੀ ਹੈ ।

੪. ਤੂੰ ਹੀ ਸ੍ਰਿਸ਼ਟੀ ਪੈਦਾ ਕਰ ਕੇ ਆਵਾਗਵਨ ਰਚਿਆ ਹੈ ।

੫. ਜੋ ਮਨੁੱਖ ਆਪਣੇ ਸਤਿਗੁਰੂ ਨੂੰ ਸੇਂਵਦਾ ਹੈ, ਉਸ ਦਾ (ਸੰਸਾਰ) ਤੇ ਆਉਣਾ ਸਫ਼ਲ ਹੈ ।

੬. ਜੇ ਅੰਦਰੋਂ ਹਉਮੈ ਚਲੀ ਜਾਏ ਤਾਂ ਫਿਰ ਕੋਈ ਕਿਵੇਂ ਗਣਤ ਕਰ ਸਕਦਾ ਹੈ ? (ਕਿ ਇਹ ਮੈਂ ਕੀਤਾ ਹੈ, ਇਹ ਉਸ ਕੀਤਾ ਹੈ) ।

੭. (ਪਰ) ਮਨਮੁਖ ਮੋਹ ਦੇ ਹਨੇਰੇ ਵਿਚ ਇਵੇਂ ਭਟਕਦਾ ਹੈ ਜਿਵੇਂ ਕੋਈ ਮਨੁੱਖ ਜੰਗਲਾਂ ਵਿਚ ਭੁਲਾ ਫਿਰਦਾ ਹੋਵੇ ।

੮. ਨਾਮ ਦਾ ਇਕ ਕਿਣਕਾ ਅਸੰਖਾਂ ਪਾਪ ਨਾਸ਼ ਕਰ ਦਿੰਦਾ ਹੈ । ੧੧ ।

## ਸਲੋਕ ਮ: ੩

**੧. ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ।**

**੨. ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ।**

**੩. ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੁ ਫਲ ਪਾਇ ।**

**੪. ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ । ੧ ।**

## ਮ: ੩

**੧. ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ।**

**੨. ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ।**

੩. ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ।

੪. ਨਾਨਕ ਜਿਸੁ ਬਿਨੁ ਚਸਾ ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ । ੨ ।

## ਪਉੜੀ-੧੨

੧. ਖੰਡ ਪਤਾਲ ਅਸੰਖ ਮੈ ਗਣਤ ਨ ਹੋਈ ।

੨. ਤੂ ਕਰਤਾ ਗੋਵਿੰਦੁ ਤੁਧੁ ਸਿਰਜੀ ਤੁਧੈ ਗੋਈ ।

੩. ਲਖ ਚਉਰਾਸੀਹ ਮੇਦਨੀ ਤੁਝ ਹੀ ਤੇ ਹੋਈ ।

੪. ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ।

੫. ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ ।

੬. ਇਕਿ ਦਾਤੇ ਇਕਿ ਮੰਗਤੇ ਸਭਨਾ ਸਿਰਿ ਸੋਈ ।

੭. ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ ।

੮. ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ । ੧੨ ।

## ਪਦ-ਅਰਥ

**ਸਿਰਜੀ**—ਪੈਦਾ ਕੀਤੀ; **ਗੋਈ**—ਨਾਸ਼ ਕੀਤੀ; **ਮੇਦਨੀ**—ਸ੍ਰਿਸ਼ਟੀ; **ਮਲੂਕ**—ਰਾਜੇ, ਪਾਤਸ਼ਾਹ; **ਸੰਚਿ**—ਇਕਠਾ ਕਰਕੇ; **ਦੂਜੇ**—ਦ੍ਵੈਤ ਵਿਚ; **ਬਾਜਾਰੀਆ**—ਸੌਦੇਬਾਜ਼, ਭੌਂਦੂ, ਮਸਖ਼ਰੇ; **ਭੀਹਾਵਲਿ**—ਭੈ ਭੀਤ ।

## ਟੀਕਾ

੧. (ਹੇ ਪ੍ਰਭੂ, ਤੇਰੀ ਰਚਨਾ ਵਿਚ) ਅਣਗਿਣਤ ਧਰਤੀਆਂ ਤੇ ਪਾਤਾਲ ਹਨ, ਮੈਂ ਗਿਣ ਨਹੀਂ ਸਕਦਾ ।

੨. ਤੂੰ ਇਨ੍ਹਾਂ ਦਾ ਰਚਨਹਾਰ ਹੈਂ, ਤੂੰ ਪਾਲਣਹਾਰ ਹੈਂ ਤੂੰ ਹੀ ਸ੍ਰਿਸ਼ਟੀ ਰਚੀ ਹੈ ਤੇ ਤੂੰ ਹੀ ਨਾਸ਼ ਕਰਦਾ ਹੈਂ ।

੩. ਧਰਤੀ ਦੀਆਂ ਚੌਰਾਸੀ ਲੱਖ ਜੂਨਾਂ ਤੇਰੇ ਤੋਂ ਹੀ ਪੈਦਾ ਹੋਈਆਂ ਹਨ ।

੪. ਕਈ (ਇਸ ਸੰਸਾਰ ਵਿਚ) ਆਪਣੇ ਆਪ ਨੂੰ ਰਾਜੇ, ਖਾਨ ਤੇ ਪਾਤਸ਼ਾਹ ਆਖਦੇ ਤੇ ਅਖਵਾਂਦੇ ਹਨ ।

੫. ਤੇ ਕਈ ਧਨ ਇਕਠਾ ਕਰਕੇ ਆਪਣੇ ਆਪ ਨੂੰ ਸ਼ਾਹ ਅਖਵਾਂਦੇ ਹਨ । ਉਹ ਦ੍ਵੈਤ ਵਿਚ ਪੈ ਕੇ ਆਪਣੀ ਇਜ਼ਤ ਤੇਰੀ ਦਰਗਾਹ ਵਿਚ ਗਵਾ ਲੈਂਦੇ ਹਨ ।

੬. ਕਈ ਦਾਤੇ ਹਨ, ਕਈ ਮੰਗਤੇ ਹਨ ਪਰ ਸਭ ਦਾ ਮਾਲਕ ਉਹ ਪ੍ਰਭੂ ਹੀ ਹੈ ।
੭. (ਪਰ) ਨਾਮ ਤੋਂ ਬਿਨਾਂ ਮਨੁੱਖ ਕੇਵਲ ਸੌਦੇਬਾਜ਼ ਹਨ ਜਿਨ੍ਹਾਂ ਦੇ ਭਾਰ ਕਰਕੇ ਧਰਤੀ ਵੀ ਭੈ-ਭੀਤ ਹੈ ।
੮. (ਨਾਨਕ) ਕੂੜੇ ਸੌਦੇ ਨਾਲ ਨਹੀਂ ਨਿਭਦੇ, ਜੋ ਕੋਈ ਸੱਚਾ ਸੌਦਾ ਕਰਦਾ ਹੈ, ਉਹ ਸੌਦਾ ਨਾਲ ਨਿਭਦਾ ਹੈ । ੧੨ ।

## ਸਲੋਕ ਮ: ੩

੧. ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ।
੨. ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ ।
੩. ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ ।
੪. ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ । ੧ ।

## ਮ: ੩

੧. ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ।
੨. ਜਲ ਬਿਨੁ ਪਿਆਸ ਨ ਉਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ।
੩. ਤੂ ਸੁਖ ਦਾਤਾ ਬੇਅੰਤ ਹੈ ਗੁਣਦਾਤਾ ਨੇਧਾਨੁ ।
੪. ਨਾਨਕ ਗੁਰਮੁਖਿ ਬਖਸਿ ਲਇ ਅੰਤਿ ਬੇਲੀ ਹੋਇ ਭਗਵਾਨੁ । ੨ ।

## ਪਉੜੀ-੧੩

੧. ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ ।
੨. ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ ।
੩. ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ ।
੪. ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ ।
੫. ਸਚੈ ਸਬਦਿ ਮਨੁ ਮਾਰਿਆ ਅਹਿਨਿਸਿ ਨਾਮਿ ਪਿਆਰਿ ।
੬. ਜਿਨੀ ਪੁਰਖੀ ਉਰਿ ਧਾਰਿਆ ਸਚਾ ਅਲਖ ਅਪਾਰੁ ।
੭. ਤੂ ਗੁਣਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ।
੮. ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ । ੧੩ ।

## ਪਦ-ਅਰਥ

**ਕਿਤੁ**—ਕਿਸ ਲਈ; **ਅਹਿਨਿਸਿ**—ਦਿਨ ਰਾਤ; **ਉਰਿ**—ਹਿਰਦੇ ਵਿਚ ।

## ਟੀਕਾ

੧. ਪ੍ਰਭੂ ਆਪ ਹੀ ਜਗਤ ਪੈਦਾ ਕਰਕੇ ਜੀਵਾਂ ਦੇ ਗੁਣਾਂ ਔਗੁਣਾਂ ਦਾ ਵਿਚਾਰ ਕਰਦਾ ਹੈ ।

੨. ਤਿੰਨ ਗੁਣ ਸਭ ਧੰਧਾ ਹੀ ਹੈ (ਜੋ ਤਿੰਨ ਗੁਣਾਂ ਵਿਚ ਹੈ ਉਹ) ਨਾਮ ਵਿਚ ਪਿਆਰ ਨਹੀਂ ਧਰਦਾ ।

੩. (ਤਿੰਨਾਂ ਗੁਣਾਂ ਦੇ ਵਸ) ਜੀਵ ਗੁਣ ਛੱਡ ਕੇ ਔਗੁਣ ਕਮਾਂਦੇ ਹਨ ਜਿਸ ਕਰਕੇ ਪ੍ਰਭੂ ਦਰਗਾਹ ਵਿਚ ਖੁਆਰ ਹੁੰਦੇ ਹਨ ।

੪. (ਐਸੇ ਮਨੁੱਖ) ਜਨਮ ਬੇਅਰਥ ਗਵਾ ਦਿੰਦੇ ਹਨ, ਸੰਸਾਰ ਤੇ ਉਹ ਕਿਸ ਲਈ ਆਏ ਸਨ ? (ਭਾਵ ਨਿਸਫਲ ਆਏ ਸਨ)।

੫. ਜਿਨ੍ਹਾਂ ਨੇ ਸ਼ਬਦ ਦੁਆਰਾ ਮਨ ਨੂੰ ਜਿਤਿਆ ਹੈ, ਦਿਨ ਰਾਤ ਨਾਮ ਵਿਚ ਪਿਆਰ ਪਾਇਆ ਹੈ,

੬. ਜਿਨ੍ਹਾਂ ਮਨੁੱਖਾਂ ਨੇ ਸੱਚੇ ਅਲਖ ਤੇ ਅਪਾਰ ਪ੍ਰਭੂ ਨੂੰ ਹਿਰਦੇ ਵਿਚ ਵਸਾਇਆ ਹੈ, (ਉਹ ਦਰਗਾਹ ਵਿਚ ਸਫਲ ਹੋਏ ਹਨ) ।

੭. (ਹੇ ਪ੍ਰਭੂ) ਤੂੰ ਗੁਣਾਂ ਦਾ ਖਜ਼ਾਨਾ ਹੈਂ, ਤੂੰ ਹੀ ਗੁਣ ਬਖਸ਼ਣ ਵਾਲਾ ਹੈਂ, ਅਸੀਂ ਔਗੁਣਹਾਰ ਹਾਂ ।

੮. ਜਿਸ ਨੂੰ ਹਰੀ ਮਿਹਰ ਕਰਦਾ ਹੈ, ਉਹ ਗੁਰ-ਸ਼ਬਦ ਦੁਆਰਾ ਸਹੀ ਵਿਚਾਰ ਪ੍ਰਾਪਤ ਕਰਦਾ ਹੈ । ੧੩ ।

## ਸਲੋਕ ਮ: ੫

**੧. ਰਾਤਿ ਨ ਵਿਹਾਵੀ ਸਾਕਤਾਂ ਜਿਨਾ ਵਿਸਰੈ ਨਾਉਂ ।**

**੨. ਰਾਤੀ ਦਿਨਸ ਸੁਹੇਲੀਆ ਨਾਨਕ ਹਰਿਗੁਨ ਗਾਂਉ । ੧ ।**

## ਮ: ੫

**੧. ਰਤਨ ਜਵੇਹਰ ਮਾਣਕ ਹਭੇ ਮਣੀ ਮਥੰਨਿ ।**

**੨. ਨਾਨਕ ਜੋ ਪ੍ਰਭਿ ਭਾਣਿਆ ਸਚੇ ਦਰਿ ਸੋਹੰਨਿ ।**

## ਪਉੜੀ-੧੪

੧. **ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ ।**
੨. **ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ।**
੩. **ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ।**
੪. **ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ।**
੫. **ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ।**
੬. **ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ।**
੭. **ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ ।**
੮. **ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ । ੧੪ ।**

## ਪਦ-ਅਰਥ

**ਘਾਲਿਆ**—ਘਾਲਣਾ ਘਾਲੀ, ਕਮਾਈ ਕੀਤੀ; **ਬੇਤਾਲਿਆ**—ਭੂਤਨੇ ਵਾਂਗ; **ਨਿਹਾਲਿਆ**—ਦੇਖਿਆ ।

## ਟੀਕਾ

੧. ਜਿਨ੍ਹਾਂ ਨੇ ਸੱਚੇ ਸਤਿਗੁਰੂ ਦੀ ਸੇਵਾ ਵਿਚ ਲਗ ਕੇ ਸੱਚੇ ਹਰੀ ਨੂੰ ਸਿਮਰਿਆ ਹੈ,
੨. ਉਹ ਕਮਾਈ, ਉਹ ਘਾਲਣਾ ਅੰਤ ਨੂੰ ਸਾਹਮਣੇ ਆ ਖਲੋਤੀ (ਸਹਾਇਕ ਹੋਈ) ਜੋ ਸਤਿਗੁਰੂ ਦੀ ਹਜ਼ੂਰੀ ਵਿਚ ਉਨ੍ਹਾਂ ਘਾਲੀ ਸੀ ।
੩. ਉਨ੍ਹਾਂ ਨੂੰ ਜਮਕਾਲ ਪੋਹ ਨਹੀਂ ਸਕਦਾ, ਸੱਚਾ ਪ੍ਰਭੂ ਉਨ੍ਹਾਂ ਦਾ ਰਖਵਾਲਾ ਹੁੰਦਾ ਹੈ ।
੪. ਉਨ੍ਹਾਂ ਨੇ ਗੁਰੂ ਦੀ ਸਿਖਿਆ ਦੁਆਰਾ ਆਪਣੇ ਅੰਦਰ ਜੋਤ ਜਗਾਈ ਹੁੰਦੀ ਹੈ, ਇਹੋ ਸਿੱਖਿਆ ਰੂਪ ਦੀਵਾ ਅੰਦਰ ਬਾਲਿਆ ਹੁੰਦਾ ਹੈ ।
੫. (ਪਰ) ਮਨਮੁਖ, ਨਾਮ-ਹੀਣ ਹੋਣ ਕਰਕੇ ਕੂੜਿਆਰ ਰਹਿੰਦੇ ਹਨ ਅਤੇ ਭੂਤਨਿਆਂ ਵਾਂਗ ਭਟਕਦੇ ਹਨ ।
੬. ਉਹ ਮਨੁੱਖੀ ਰੂਪ ਵਿਚ ਮਾਨੋਂ ਪਸ਼ੂ ਹਨ, ਉਹ ਅੰਦਰੋਂ ਕਾਲੇ ਹਨ ।
੭. ਪਰ ਸੱਚੇ ਸ਼ਬਦ ਰਾਹੀਂ ਅਸਾਂ ਇਹ ਵੇਖਿਆ (ਸਮਝਿਆ) ਹੈ ਕਿ ਸਭਨਾਂ ਅੰਦਰ (ਮੰਦਿਆਂ ਚੰਗਿਆਂ ਅੰਦਰ) ਸੱਚਾ ਆਪ ਹੀ ਵਸਦਾ ਹੈ ।
੮. ਇਸ ਲਈ (ਨਾਨਕ) ਨਾਮ ਹੀ ਅਸਲ ਖਜ਼ਾਨਾ ਹੈ ਜੋ ਪੂਰੇ ਗੁਰੂ ਨੇ ਵਿਖਾਇਆ ਹੈ । ੧੪ ।

## ਸਲੋਕ ਮ: ੩

੧. ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ।

੨. ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ।

੩. ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ ।.

੪. ਨਾਨਕ ਸੋ ਸਾਲਾਹੀਐ ਜਿ ਦੇਦਾ ਸਭਨਾ ਜੀਆ ਰਿਜਕੁ ਸਮਾਇ । ੧ ।

## ਮ: ੩

੧. ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ ।

੨. ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ ।

੩. ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ ।

੪. ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ । ੨ ।

## ਪਉੜੀ-੧੫

੧. ਇਕਿ ਵਣਖੰਡਿ ਬੈਸਹਿ ਜਾਇ ਸਦੁ ਨ ਦੇਵਹੀ ।

੨. ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਵਹੀ ।

੩. ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ।

੪. ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ।

੫. ਇਕਿ ਨਗਨ ਫਿਰਹਿ ਦਿਨੁ ਰਾਤਿ ਨੀਦ ਨ ਸੋਵਹੀ ।

੬. ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ।

੭. ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ।

੮. ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ । ੧੫ ।

## ਪਦ-ਅਰਥ

**ਵਣਖੰਡਿ**—ਜੰਗਲ ਵਿਚ; **ਸਦੁ**—ਸੱਦਾ, ਆਵਾਜ਼; **ਬਿਕਰਾਲ**—ਡਰਾਉਣੇ; **ਕੁਲੁ ਘਰੁ ਖੋਵਹੀ**—ਖ਼ਾਨਦਾਨ ਤੇ ਘਰ (ਟੱਬਰ) ਦਾ ਨਾਂ ਭੁਲਾ ਦਿੰਦੇ ਹਨ; **ਛਾਰੁ**—ਸੁਆਹ ।

## ਟੀਕਾ

੧. ਕਈ ਮਨੁੱਖ ਜੰਗਲ ਵਿਚ ਜਾ ਬੈਠਦੇ ਹਨ ਅਤੇ (ਬੋਲਦੇ ਨਹੀਂ) ਮੋਨ ਧਾਰਨ ਕਰ ਲੈਂਦੇ ਹਨ।

੨. ਕਈ ਪਾਲਾ-ਕੱਕਰ ਭੰਨ ਕੇ ਠੰਢਾ ਪਾਣੀ ਸਹਾਰਦੇ ਹਨ (ਠੰਡੇ ਪਾਣੀ ਵਿਚ ਬੈਠ ਕੇ ਤਪ ਕਰਦੇ ਹਨ)।

੩. ਕਈ ਸਰੀਰ ਤੇ ਸੁਆਹ ਮਲਦੇ ਹਨ ਅਤੇ ਮੈਲ ਨਹੀਂ ਧੋਂਦੇ (ਨ੍ਹਾਉਂਦੇ) ਨਹੀਂ,

੪. ਕਈ ਜਟਾਂ ਨੂੰ ਕੱਟਦੇ ਨਹੀਂ ਤੇ ਡਰਾਉਣੇ ਦਿਸਦੇ ਹਨ ਅਤੇ ਟੱਬਰ ਤੇ ਖ਼ਾਨਦਾਨ ਦਾ ਨਾਂ ਭੁਲਾ ਛੱਡਦੇ ਹਨ (ਤਿਆਗੀ ਜੁ ਹੋ ਗਏ)।

੫. ਕਈ ਸਦਾ ਨੰਗੇ ਫਿਰਦੇ ਹਨ ਅਤੇ ਆਪਣੀ ਨੀਂਦੇ ਸੌਂਦੇ ਨਹੀਂ।

੬. ਕਈ ਸਰੀਰ ਅੱਗ ਨਾਲ ਸਾੜ ਲੈਂਦੇ ਹਨ (ਧੂਣੀਆਂ ਤਪਦੇ ਹਨ) ਅਤੇ ਆਪਣਾ ਆਪ ਖ਼ਰਾਬ ਕਰਦੇ ਹਨ (ਤਪੀ ਲੋਕ)।

੭. (ਪਰ) ਨਾਮ ਤੋਂ ਵਾਂਝੇ ਹੋਣ ਕਰਕੇ ਸਰੀਰ ਸੁਆਹ ਹੁੰਦਾ ਹੈ ਫਿਰ ਕੀ ਕਹਿ ਕੇ ਰੋਣ ? (ਭਾਵ ਕਿਸ ਨੂੰ ਦੋਸ਼ ਦੇਣ ? ਦੋਸ਼ ਉਨ੍ਹਾਂ ਦਾ ਆਪਣਾ ਹੈ )।

੮. ਜੋ ਸਤਿਗੁਰੂ ਨੂੰ ਸੇਂਵਦੇ ਹਨ, ਉਹੋ ਮਾਲਕ-ਪ੍ਰਭੂ ਦੇ ਹਜ਼ੂਰ ਸੋਭਾ ਪਾਂਦੇ ਹਨ। ੧੫।

## ਸਲੋਕ ਮ: ੩

**੧. ਬਾਬੀਹਾ ਅੰਮ੍ਰਿਤ ਵੇਲੇ ਬੋਲਿਆ ਤਾਂ ਦਰਿ ਸੁਣੀ ਪੁਕਾਰ।**
**੨. ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ।**
**੩. ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ।**
**੪. ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ।੧।**

## ਮ: ੩

**੧. ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ।**
**੨. ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ।**
**੩. ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ। ੨।**

## ਪਉੜੀ-੧੬

**੧. ਇਕਿ ਜੰਤੀ ਉਝੜ ਪਾਇ ਧੁਰਹੁ ਖੁਆਇਆ।**
**੨. ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ।**

੩. ਹਥੀ ਸਿਰ ਖੋਹਾਇਨ ਭਦੁ ਕਰਾਇਆ ।
੪. ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ।
੫. ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ।
੬. ਮਨਿ ਜੂਠੈ ਵੇਜਾਤਿ ਜੂਠਾ ਖਾਇਆ ।
੭. ਬਿਨੁ ਸਬਦੈ ਆਚਾਰੁ ਨ ਕਿਨਹੀ ਪਾਇਆ ।
੮. ਗੁਰਮੁਖਿ ਓਅੰਕਾਰਿ ਸਚਿ ਸਮਾਇਆ । ੧੬ ।

## ਪਦ-ਅਰਥ

**ਉਝੜ**—ਔਝੜ, ਕੁਰਾਹੇ; **ਧੁਰਹੁ**—ਮੁੱਢ ਤੋਂ; **ਖੁਆਇਆ**—ਖੁੰਝਾ ਦਿੱਤਾ; **ਭਦੁ**—ਮੁੰਨਣ; **ਕੁਚਿਲ**—ਗੰਦੇ, ਮੈਲੇ; **ਆਚਾਰੁ**—ਚੰਗੀ ਰਹਿਣੀ; **ਓਅੰਕਾਰਿ**—ਅਕਾਲ ਪਰਖ ਵਿਚ ।

## ਟੀਕਾ

੧. ਕਈਆਂ ਨੂੰ, ਜੋ ਜੈਨੀ (ਅਖਵਾਂਦੇ ਹਨ), (ਪ੍ਰਭੂ ਨੇ ਆਪ ਹੀ) ਕੁਰਾਹੇ ਪਾ ਕੇ ਮੁੱਢ ਤੋਂ ਹੀ ਰਸਤਿਉਂ ਖੁੰਝਾਇਆ ਹੈ ।

੨. ਉਨ੍ਹਾਂ ਦੇ ਮੂਹ ਵਿਚ ਨਾਮ ਨਹੀਂ ਹੈ ਅਤੇ ਨਾ ਹੀ ਉਹ ਤੀਰਥਾਂ ਤੇ ਇਸ਼ਨਾਨ ਕਰਦੇ ਹਨ ।

੩. ਉਹ ਹੱਥਾਂ ਨਾਲ ਸਿਰ ਦੇ ਵਾਲ ਖੋਂਹਦੇ ਹਨ, ਉਹ ਸਿਰ ਮੁਨਾਂਦੇ ਨਹੀਂ ।

੪. ਉਹ ਸਦਾ ਗੰਦੇ ਰਹਿੰਦੇ ਹਨ, ਉਨ੍ਹਾਂ ਨੂੰ ਗੁਰ-ਸ਼ਬਦ ਨਹੀਂ ਭਾਉਂਦਾ ।

੫. ਉਨ੍ਹਾਂ ਨੂੰ ਨਾ ਆਪਣੀ ਜਾਤ (ਖ਼ਾਨਦਾਨੀ) ਉਜਾਗਰ ਕਰਨ ਦਾ ਖ਼ਿਆਲ ਹੈ, ਨਾ ਟੱਬਰ ਦੀ ਇੱਜ਼ਤ ਬਣਾਣ ਦਾ ਤੇ ਨਾ ਚੰਗੇ ਮੰਦੇ ਕਰਮ ਦੀ ਪਛਾਣ ਹੈ, ਉਹ ਆਪਣਾ ਜਨਮ ਨਿਸਫਲ ਗਵਾ ਲੈਂਦੇ ਹਨ ।

੬. ਇਹ ਨੀਚ ਮਨੋਂ ਵੀ ਜੂਠੇ ਹਨ ਅਤੇ ਜੂਠਾ ਖਾਂਦੇ ਹਨ ।

੭. (ਸੱਚ ਇਹ ਹੈ ਕਿ) ਗੁਰੂ ਦੇ ਸ਼ਬਦ ਤੋਂ ਬਿਨਾਂ ਕਿਸੇ ਨੂੰ ਭੀ ਚੰਗੀ ਰਹਿਣੀ ਦਾ ਪਤਾ ਨਹੀਂ ਲਗਦਾ ।

੮. ਗੁਰਮੁਖ ਸੱਚ ਦੁਆਰਾ (ਸੱਚ ਪ੍ਰਾਪਤ ਕਰ ਕੇ) ਅਕਾਲ ਪੁਰਖ ਵਿਚ ਸਮਾ ਜਾਂਦਾ ਹੈ । ੧੬ ।

## ਮ: ੩

੧. ਸਾਵਣਿ ਸਰਸੀ ਕਾਮਣੀ ਗੁਰ ਸਬਦਿ ਵੀਚਾਰਿ ।
੨. ਨਾਨਕ ਸਦਾ ਸੁਹਾਗਣੀ ਗੁਰ ਕੈ ਹੇਤਿ ਅਪਾਰਿ । ੧ ।

## ਮ: ੩

੧. ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰ ।
੨. ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ । ੨ ।

## ਪਉੜੀ-੧੭

੧. ਸਚਾ ਅਲਖ ਅਭੇਉ ਹਠਿ ਨ ਪਤੀਜਈ ।
੨. ਇਕਿ ਗਾਵਹਿ ਰਾਗ ਪਰੀਆ ਰਾਗ ਨ ਭੀਜਈ ।
੩. ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ ।
੪. ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ ।
੫. ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ ।
੬. ਕਰਮ ਵਧਹਿ ਕੈ ਲੋਅ ਖਪਿ ਮਰੀਜਈ ।
੭. ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ।
੮. ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ । ੧੭ ।

## ਪਦ–ਅਰਥ

**ਅਭੇਉ**—ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ; **ਹਠਿ**—ਉਹ ਕਰਮ ਜੋ ਹਠ ਨਾਲ ਕੀਤੇ ਜਾਣ, ਮਨ ਉਤੇ ਦਬਾਉ ਪਾ ਕੇ ਕੀਤੇ ਜਾਣ; **ਪਤੀਜਈ**—ਪ੍ਰਸੰਨ ਹੁੰਦਾ; **ਪਰੀਆਂ**—ਰਾਗਣੀਆਂ; **ਭੀਜਈ**—ਭਿੱਜਦਾ, ਪ੍ਰਸੰਨ ਹੁੰਦਾ; **ਧੀਜਈ**—ਧੀਰਜ ਕਰਦਾ; **ਵਧਹਿ**—ਬਧੇ; **ਅਸਨੇਹਿ**—ਅਸਨੇਹ ਨਾਲ, ਪਿਆਰ ਨਾਲ; **ਘੀਜਈ**—ਭਿੱਜਦਾ ਹੈ ।

## ਟੀਕਾ

੧. ਸੱਚਾ ਪ੍ਰਭੂ ਜੋ ਅਲਖ ਹੈ ਅਤੇ ਭੇਦ ਰਹਤ ਹੈ, ਹਠ ਵਾਲੇ ਕਰਮਾਂ ਨਾਲ ਨਹੀਂ ਪਤੀਜਦਾ ।
੨. ਕਈ ਰਾਗ ਰਾਗਣੀਆਂ ਗਾ ਕੇ (ਉਸ ਨੂੰ ਰਿਝਾਣ ਦਾ ਯਤਨ ਕਰਦੇ ਹਨ) ਪਰ ਉਹ ਰਾਗ ਨਾਲ ਨਹੀਂ ਰੀਝਦਾ ।
੩. ਕਈ ਨੱਚ ਨੱਚ ਕੇ ਤਾਲ ਪੂਰਦੇ ਹਨ ਪਰ (ਉਨ੍ਹਾਂ ਨੂੰ ਪਤਾ ਨਹੀਂ ਕਿ) ਇਸ ਤਰ੍ਹਾਂ ਵੀ ਭਗਤੀ ਨਹੀਂ ਹੁੰਦੀ ।

੪. ਕਈ ਮੂਰਖ ਅੰਨ ਨਹੀਂ ਖਾਂਦੇ (ਦੱਸੋ) ਇਨ੍ਹਾਂ ਦਾ ਕੀ ਕੀਤਾ ਜਾਏ (ਇਹ ਸਮਝਾਇਆਂ ਸਮਝਦੇ ਹੀ ਨਹੀਂ) ?

੫. (ਇਨ੍ਹਾਂ ਕਰਮਾਂ ਨਾਲ ਤੇ ਸਗੋਂ) ਉਨ੍ਹਾਂ ਦੀ ਤ੍ਰਿਸ਼ਨਾ ਹੀ ਵਧਦੀ ਹੈ, ਧੀਰਜ ਤਾਂ ਉਨ੍ਹਾਂ ਨੂੰ ਕਿਸੇ ਤਰ੍ਹਾਂ ਨਹੀਂ ਆਉਂਦਾ।

੬. ਕਈ ਲੋਕ ਕਰਮ-ਕਾਂਡ ਵਿਚ ਬੱਧੇ ਹਨ ਤੇ (ਕਰਮ-ਕਾਂਡ ਵਿਚ) ਹੀ ਖੱਪ ਖੱਪ ਕੇ ਮਰਦੇ ਹਨ।

੭. ਸੰਸਾਰ ਵਿਚ ਪ੍ਰਭੂ ਦਾ ਨਾਮ ਹੀ ਲਾਹੇਵੰਦਾ ਹੈ, ਇਹੋ ਅੰਮ੍ਰਿਤ ਪੀਣਾ ਚਾਹੀਦਾ ਹੈ।

੮. ਗੁਰਮੁਖ ਹੀ ਹਰੀ ਭਗਤੀ ਦੁਆਰਾ ਤੇ ਹਰੀ ਦੇ ਪ੍ਰੇਮ ਦੁਆਰਾ ਭਿੱਜਦਾ ਹੈ।੧੭।

## ਸਲੋਕ ਮ: ੩

**੧. ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ।**

**੨. ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ।**

**੩. ਮਨੁ ਤਨੁ ਸਚਾ ਸਚੁ ਮਨਿ ਸਚੇ ਸਚੀ ਸੋਇ।**

**੪. ਅੰਦਰਿ ਸਚੀ ਭਗਤਿ ਹੈ ਸਹਜੇ ਹੀ ਪਤਿ ਹੋਇ।**

**੫. ਕਲਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ।**

**੬. ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪ੍ਰਗਟ ਹੋਇ। ੧।**

## ਮ: ੩

**੧. ਇੰਦੁ ਵਰਸੈ ਕਰਿ ਦਇਆ ਲੋਕਾਂ ਮਨਿ ਉਪਜੈ ਚਾਉ।**

**੨. ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੇ ਸਦ ਬਲਿਹਾਰੈ ਜਾਂਉ।**

**੩. ਗੁਰਮੁਖਿ ਸਬਦੁ ਸਮਾਲੀਐ ਸਚੇ ਕੇ ਗੁਣ ਗਾਉ।**

**੪. ਨਾਨਕ ਨਾਮਿ ਰਤੇ ਜਨ ਨਿਰਮਲੇ ਸਹਜੇ ਸਚਿ ਸਮਾਉ। ੨।**

## ਪਉੜੀ-੧੮

**੧. ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ।**

**੨. ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ।**

੩. ਪੂਰੈ ਗਿਆਨਿ ਧਿਆਨਿ ਮਲੁ ਚੁਕਾਇਆ ।
੪. ਹਰਿਸਰਿ ਤੀਰਥਿ ਜਾਣਿ ਮਨੂਆ ਨਾਇਆ ।
੫. ਸਬਦਿ ਮਰੈ ਮਨੁ ਮਾਰਿ ਧਨੁ ਜਣੇਦੀ ਮਾਇਆ ।
੬. ਦਰਿ ਸਚੈ ਸਚਿਆਰੁ ਸਚਾ ਆਇਆ ।
੭. ਪੂਛਿ ਨ ਸਕੈ ਕੋਇ ਜਾਂ ਖਸਮੈ ਭਾਇਆ ।
੮. ਨਾਨਕ ਸਚੁ ਸਲਾਹਿ ਲਿਖਿਆ ਪਾਇਆ । ੧੮ ।

## ਪਦ-ਅਰਥ

**ਕਰਮਿ**—ਬਖਸ਼ਿਸ਼ ਨਾਲ; **ਚੁਕਾਇਆ**—ਦੂਰ ਕੀਤਾ ਹੈ; **ਜਾਣਿ**—ਸਮਝ ਕੇ; ਵਿਚਾਰ ਪ੍ਰਾਪਤ ਕਰ ਕੇ ।

## ਟੀਕਾ

੧. (ਗੁਰਮੁਖ ਨੇ) ਪੂਰੇ ਸਤਿਗੁਰੂ ਨੂੰ ਸੇਵ ਕੇ ਪੂਰਾ ਪ੍ਰਭੂ ਪਾ ਲਇਆ ਹੈ ।

੨. ਪੂਰੇ ਹਰੀ ਦੀ ਬਖਸ਼ਿਸ਼ ਨਾਲ ਉਸ ਨੇ ਹਰੀ ਨੂੰ ਸਿਮਰ ਕੇ ਗੁਰੂ ਦਾ ਪੂਰਾ ਸ਼ਬਦ ਆਪਣੇ ਮਨ ਵਿਚ (ਪੱਕੇ ਤੌਰ ਤੇ) ਵਸਾ ਲਇਆ ਹੈ ।

੩. ਪੂਰੇ ਹਰੀ ਦੇ ਗਿਆਨ ਧਿਆਨ ਦੁਆਰਾ ਉਸ ਨੇ (ਮਨ ਦੀ) ਮੈਲ ਦੂਰ ਕੀਤੀ ਹੈ ।

੪. ਸਹੀ ਵਿਚਾਰ ਪ੍ਰਾਪਤ ਕਰ ਕੇ ਹਰੀ ਸਰੋਵਰ ਵਿਚ, ਹਰੀ ਤੀਰਥ ਵਿਚ ਉਸ ਦੇ ਮਨ ਨੇ ਇਸ਼ਨਾਨ ਕੀਤਾ ਹੈ ।

੫. ਉਹ ਸ਼ਬਦ ਦੁਆਰਾ ਮਨ ਨੂੰ ਮਾਰ ਕੇ ਆਪਾ ਭਾਵ ਤੋਂ ਮਰਿਆ ਹੈ, ਉਸ ਦੇ ਜੰਮਣ ਵਾਲੀ ਮਾਂ ਧੰਨ ਹੈ ।

੬. ਉਹ ਸੱਚੇ ਪ੍ਰਭੂ ਦੇ ਦਰ ਤੇ ਪਰਵਾਨ ਹੋਇਆ ਹੈ ਕਿਉਂਕਿ ਉਹ ਸੱਚਾ ਹੋ ਕੇ ਉਸ ਦੀ ਹਜ਼ੂਰੀ ਵਿਚ ਆਇਆ ਹੈ ।

੭. ਉਸ ਨੂੰ ਕਰਮਾਂ ਦਾ ਲੇਖਾ ਕੋਈ ਨਹੀਂ ਪੁੱਛ ਸਕਦਾ, ਕਿਉਂਕਿ ਉਹ ਮਾਲਕ ਨੂੰ ਭਾਇਆ ਹੈ ।

੮. (ਨਾਨਕ) ਸੱਚੇ ਪ੍ਰਭੂ ਦੀ ਸਿਫਤ ਸਾਲਾਹ ਕਰਕੇ ਉਸ ਨੇ (ਧੁਰੋਂ) ਲਿਖਿਆ ਪਾ ਲਇਆ ਹੈ । ੧੮ ।

## ਸਲੋਕ ਮ: ੧

੧. ਕੂਲਹਾਂ ਦੇਦੇ ਬਾਵਲੇ ਲੈਦੇ ਵਡੇ ਨਿਲਜ ।
੨. ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ ।

੩. ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ
੪. ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ।
੫. ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ।
੬. ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ।
੭. ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ ।
੮. ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ ।

## ਪਦ-ਅਰਥ

**ਕੁਲਹਾਂ**—ਕੁੱਲੇ, (ਸੇਲੀ) ਟੋਪੀ; **ਬਾਵਲੇ**—ਝੱਲੇ; **ਨਿਲਜ**—ਬੇਸ਼ਰਮ; ਮਾਵਈ—ਸਮਾਂਦਾ; **ਤਿਕਲਿ**—ਲੱਕ ਨਾਲ; **ਦੁਆਈ**—ਅਸੀਸਾਂ; **ਅਹਾੜੀ**—ਹਾੜੀ ਦੀ ਫਸਲ; **ਮਹਦੂਦ**—ਪਟਾ, ਸਰਕਾਰੀ ਲਿਖਤ ।

## ਟੀਕਾ

੧. ਸੇਲੀ ਟੋਪੀ ਦੇਣ ਵਾਲੇ (ਜੋ ਗੁਰੂ ਬਣ ਬੈਠੇ ਹਨ) ਝੱਲੇ ਹਨ, ਅਤੇ ਲੈਣ ਵਾਲੇ ਚੇਲੇ ਵੱਡੇ ਬੇਸ਼ਰਮ ਹਨ ।

੨. (ਇਹ ਝੂਠੇ ਗੁਰੂ ਆਪ ਤਾਂ ਤਰਨ ਜੋਗੇ ਨਹੀਂ ਹੁੰਦੇ ਪਰ ਹੋਰਨਾਂ ਨੂੰ ਤਾਰਨ ਦਾ ਬੀੜਾ ਚੁੱਕ ਲੈਂਦੇ ਹਨ । ਇਨ੍ਹਾਂ ਦੀ ਹਾਲਤ ਇਵੇਂ ਹੀ ਹੈ ਜਿਵੇਂ) ਚੂਹਾ ਆਪ ਤਾਂ ਖੁੱਡ ਵਿਚ ਸਮਾਂਦਾ ਨਾ ਹੋਵੇ, ਪਰ ਨਾਲ ਲੱਕ ਦੇ ਛੱਜ ਬੰਨ੍ਹ ਲਵੇ ।

੩. ਐਸੇ ਗੁਰੂ, ਜੋ ਚੇਲਿਆਂ ਨੂੰ ਅਸੀਸਾਂ ਦੇਂਦੇ ਹਨ, ਆਪ ਵੀ ਮਰ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਅਸੀਸਾਂ ਦੇਂਦੇ ਹਨ ਉਹ ਵੀ ਮਰ ਜਾਂਦੇ ਹਨ (ਨਾ ਗੁਰੂ ਦਾ ਤੇ ਨਾ ਚੇਲੇ ਦਾ ਕੁਝ ਸੰਵਰਦਾ ਹੈ) ।

੪. (ਨਾਨਕ) ਪ੍ਰਭੂ ਦਾ ਹੁਕਮ ਸਮਝਿਆ ਨਹੀਂ ਜਾ ਸਕਦਾ, ਇਹ ਪਤਾ ਨਹੀਂ ਲਗਦਾ ਕਿ ਉਹ (ਗੁਰੂ ਤੇ ਚੇਲੇ) ਕਿਥੇ ਜਾ ਪੈਂਦੇ ਹਨ (ਨਰਕਾਂ ਵਿਚ ਹੀ ਪੈਂਦੇ ਹੋਣੇ ਹਨ ) ?

੫. (ਪੀਰ ਵੀ ਚੇਲਿਆਂ ਤੋਂ ਹਾੜੀ-ਸਉਣੀ ਲੈਂਦੇ ਹਨ) । ਹਾੜੀ ਦੀ ਫਸਲ ਇਕ ਨਾਮ ਹੀ ਹੈ । ਸਉਣੀ ਦੀ ਫਸਲ ਵੀ ਸੱਚਾ ਨਾਮ ਹੀ ਹੈ (ਇਨ੍ਹਾਂ ਗੁਰੂ ਤੇ ਚੇਲਿਆਂ ਨੂੰ ਇਹ ਨਾਮ-ਫਸਲ ਹੀ ਪ੍ਰਾਪਤ ਕਰਨੀ ਚਾਹੀਦੀ ਹੈ) ।

੬. ਮੈਂ ਐਸਾ ਪਟਾ (ਨਾਮ ਰੂਪ) ਲਿਖਾਇਆ ਹੈ ਜੋ ਮਾਲਕ ਦੇ ਦਰ ਤੇ ਅਪੜ ਜਾਂਦਾ ਹੈ ।

੭. ਦੁਨੀਆਂ ਵਿਚ ਅਨੇਕਾਂ ਪੀਰਾਂ-ਗੁਰੂਆਂ ਦੇ ਦਰ ਹਨ, ਕਿਤਨੇ ਹੀ ਐਸੇ ਪੀਰ ਆਉਂਦੇ ਹਨ ਅਤੇ ਤੁਰ ਜਾਂਦੇ ਹਨ।

੮. ਕਈ ਮੰਗਤੇ (ਚੇਲੇ) ਇਨ੍ਹਾਂ ਪਾਸੋਂ ਮੰਗਦੇ ਹਨ ਅਤੇ ਕਈ ਮੰਗ ਮੰਗ ਕੇ ਤੁਰ ਜਾਂਦੇ ਹਨ (ਪਰ ਨਾਮ ਰੂਪ ਪਟਾ ਇਨ੍ਹਾਂ ਪਾਸ ਨਹੀਂ ਹੈ) ।੧।

ਮ: ੧

੧. **ਸਉ ਮਣੁ ਹਸਤੀ ਤਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ।**
੨. **ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ।**
੩. **ਅੰਧੀ ਫੂਕਿ ਮੁਈ ਦੇਵਾਨੀ।**
੪. **ਖਸਮ ਮਿਟੀ ਫਿਰਿ ਭਾਨੀ।**
੫. **ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ।**
੬. **ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ।**
੭. **ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ।**
੮. **ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ।**
੯. **ਅੰਧਾ ਕਿਸਨੋ ਬੁਕਿ ਸੁਣਾਵੈ।**
੧੦. **ਖਸਮੈ ਮੂਲਿ ਨ ਭਾਵੈ।**
੧੧. **ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਹਿ।**
੧੨. **ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ।**
੧੩. **ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ।**
੧੪. **ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ।**
੧੫. **ਮਖੀ ਮਿਠੈ ਮਰਣਾ।**
੧੬. **ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ ।੨।**

ਪਦ-ਅਰਥ

**ਸਉ**—ਸਵਾ ਮਣ; **ਪੰਜਿ ਸੈ**—ਪੰਜ ਸੌ (ਮਣ); **ਡਕੈ**—ਡਕਾਰ ਮਾਰਦਾ ਹੈ; **ਸਾਹਿ**—ਸੁਆਸ; **ਫੂਕਿ**—ਹੰਕਾਰ ਵਿਚ; **ਮਿਟੀ**—ਸਮਾਈ; **ਭਾਨੀ**—ਚੰਗੀ ਲਗੀ; **ਗੁਲ੍ਹਾ**—ਗੁੱਲੀ (ਦਾਣੇ ਦੀ); **ਗੈਣਿ**—ਆਸਮਾਨਾਂ ਵਿਚ; **ਮਿਰਿਆ**—ਮਿਰਗਾਂ; **ਸਤਾਣਾ**—ਬਲ ਵਾਲਾ; **ਘੁਰੈ**—ਖੁੱਡ ਵਿਚ; **ਮਾਵੈ**—ਸਮਾਵੇ; **ਬੁਕਿ**—ਗਰਜ ਕੇ; **ਘਣੇਰੇ**—ਬਹੁਤੇ।

## ਟੀਕਾ

੧. ਹਾਥੀ ਸਵਾ ਮਣ ਘਿਉ ਤੇ ਗੁੜ ਖਾ ਜਾਂਦਾ ਹੈ, ਪੰਜ ਸੈ (ਮਣ) ਭਾਵ ਕਈ ਮਣ ਦਾਣਾ ਖਾ ਜਾਂਦਾ ਹੈ।

੨. (ਰੱਜ ਕੇ) ਡਕਾਰ ਮਾਰਦਾ ਹੈ, ਸ਼ੂਕਦਾ ਹੈ ਤੇ ਖੇਹ ਉਡਾਂਦਾ ਹੈ ਪਰ ਜਦੋਂ ਸਾਹ ਨਿਕਲ ਜਾਂਦਾ ਹੈ ਤਾਂ ਮਾਨੋਂ ਪਛਤਾਂਦਾ ਹੈ (ਕਿ ਆਖ਼ਰ ਸਿਟਾ ਕੀ ਨਿਕਲਿਆ ?)।

੩. (ਇਸੇ ਤਰ੍ਹਾਂ ਪਦਾਰਥਾਂ ਵਿਚ) ਅੰਨ੍ਹੀ ਹੋਈ ਮੂਰਖ ਲੋਕਾਈ ਵੀ ਹੰਕਾਰ ਵਿਚ ਮਰਦੀ ਹੈ।

੪. (ਪਰ ਇਹ ਲੋਕਾਈ ਜੇ ਹੰਕਾਰ ਗਵਾ ਕੇ) ਮਾਲਕ ਪ੍ਰਭੂ ਵਿਚ ਸਮਾ ਜਾਏ ਤਾਂ ਹੀ ਉਸ ਨੂੰ ਚੰਗੀ ਲਗਦੀ ਹੈ।

੫. ਚਿੜੀ ਦੀ ਚੋਗ ਹੈ ਅੱਧਾ ਦਾਣਾ, (ਥੋੜ੍ਹੀ ਚੋਗ ਲੈ ਕੇ) ਉਹ ਆਸਮਾਨਾਂ ਵਿਚ ਚੜ੍ਹ ਕੇ ਚੀਕਾਂ ਮਾਰਦੀ (ਬੋਲਦੀ) ਹੈ।

੬. ਜੇ ਉਹ ਖ਼ੁਦਾ ਖ਼ੁਦਾ ਕਰਦੀ ਨਾਮ ਲੈਂਦੀ ਹੈ ਤੇ ਇਸ ਤਰ੍ਹਾਂ ਮਾਲਕ ਪ੍ਰਭੂ ਨੂੰ ਭਾ ਜਾਂਦੀ ਹੈ ਤਾਂ ਉਹੋ ਚੰਗੀ ਹੈ ।

੭. ਇਕ ਬਲ ਵਾਲਾ ਸ਼ੇਰ ਸੈਂਕੜੇ ਮਿਰਗਾਂ ਨੂੰ ਮਾਰਦਾ ਹੈ ਤੇ ਉਸ ਦੇ ਪਿਛੋਂ ਕਈ ਹੋਰ ਪਸ਼ੂ ਖਾਂਦੇ ਹਨ।

੮. ਬਲ ਵਾਲਾ ਹੋ ਕੇ (ਹੰਕਾਰ ਵਿਚ) ਉਹ ਆਪਣੇ ਘੁਰਨੇ ਵਿਚ ਨਹੀਂ ਸਮਾਂਦਾ, ਪਰ ਜਦੋਂ ਸਾਹ ਮੁਕ ਜਾਂਦੇ ਹਨ ਤਾਂ ਮਾਨੋਂ ਪਛਤਾਂਦਾ ਹੈ (ਕਿ ਆਖ਼ਰ ਸਿਟਾ ਕੀ ਨਿਕਲਿਆ ?)

੯. ਉਹ ਮੂਰਖ ਸ਼ੇਰ ਕਿਸ ਨੂੰ ਗਰਜ ਕੇ ਸੁਣਾਂਦਾ ਹੈ ?

੧੦. ਮਾਲਕ ਪ੍ਰਭੂ ਨੂੰ ਉਸ ਦਾ ਬੁਕਣਾ ਉੱਕਾ ਚੰਗਾ ਨਹੀਂ ਲਗਦਾ।

੧੧. (ਇਸ ਦੇ ਮੁਕਾਬਲੇ ਵਿਚ) ਅੱਕਟਿੱਡਾ ਅੱਕ ਨਾਲ ਪਿਆਰ ਕਰਦਾ ਹੈ ਅਤੇ ਅੱਕ ਦੀ ਹੀ ਡਾਲੀ ਤੇ ਬੈਠ ਕੇ ਅੱਕ ਖਾਂਦਾ ਹੈ।

੧੨. ਜੇ ਉਹ ਖ਼ੁਦਾ ਖ਼ੁਦਾ ਕਰਦਾ ਨਾਮ ਲੈਂਦਾ ਹੈ ਤੇ ਇਸ ਤਰ੍ਹਾਂ ਮਾਲਕ ਨੂੰ ਚੰਗਾ ਲਗਦਾ ਹੈ ਤਾਂ ਉਹੋ ਚੰਗਾ ਹੈ।

੧੩. (ਨਾਨਕ) ਦੁਨੀਆਂ ਚਾਰ ਦਿਨਾਂ ਦਾ ਜਿਊਣਾ ਹੈ, ਇਥੇ ਮੌਜਾਂ ਕਰਨ ਨਾਲ ਦੁਖ ਹੀ ਨਿਕਲਦਾ ਹੈ।

੧੪. (ਦੁਨੀਆਂ ਵਿਚ ਗਿਆਨ ਦੀਆਂ) ਗੱਲਾਂ ਕਰਨ ਵਾਲੇ ਬਹੁਤ ਹਨ ਪਰ ਇਸ ਦੇ (ਸੁਆਦਾਂ ਨੂੰ) ਛੱਡ ਕੋਈ ਨਹੀਂ ਸਕਦਾ।

੧੫. (ਜਿਵੇਂ) ਮੱਖੀਆਂ ਮਿੱਠੇ ਤੇ ਮਰਦੀਆਂ ਹਨ (ਤਿਵੇਂ ਮਨੁੱਖ ਪਦਾਰਥਾਂ ਦੇ ਮੋਹ ਵਿਚ ਮਰਦੇ ਹਨ)

੧੬. ਪਰ, ਹੇ ਪ੍ਰਭੂ, ਜਿਨ੍ਹਾਂ ਨੂੰ ਤੂੰ ਬਚਾਏਂ, (ਪਦਾਰਥ ਦਾ ਮੋਹ) ਉਨ੍ਹਾਂ ਦੇ ਨੇੜੇ ਨਹੀਂ ਆਉਂਦਾ, ਉਹ ਭਵ ਸਾਗਰ ਨੂੰ ਤਰ ਜਾਂਦੇ ਹਨ । ੨ ।

## ਪਉੜੀ–੧੯

**੧. ਅਗਮ ਅਗੋਚਰੁ ਤੂ ਧਣੀ ਸਚਾ ਅਲਖ ਅਪਾਰੁ ।**

**੨. ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ ।**

**੩. ਜਿਨੀ ਸੇਵਿਆ ਤਿਨੀ ਸੁਖੁ ਪਾਇਆ ਗੁਰਮਤੀ ਵੀਚਾਰੁ ।**

**੪. ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ ।**

**੫. ਗੁਰ ਕੈ ਸਬਦਿ ਸਾਲਾਹੀਐ ਅੰਤਰਿ ਪ੍ਰੇਮ ਪਿਆਰੁ ।**

**੬. ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ ।**

**੭. ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ ।**

**੮. ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ । ੧੯ ।**

## ਪਦ-ਅਰਥ

**ਅਗੋਚਰੁ**—ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ; **ਧਣੀ**—ਮਾਲਕ; **ਆਧਾਰੁ**—ਆਸਰਾ ।

## ਟੀਕਾ

੧. ਹੇ ਮਾਲਕ ਪ੍ਰਭੂ, ਤੂੰ ਅਗਮ ਤੇ ਅਗੋਚਰ ਹੈਂ, ਤੂੰ ਸੱਚਾ ਹੈਂ ਅਤੇ ਅਲਖ ਤੇ ਬੇਅੰਤ ਹੈ ।

੨. ਤੂੰ ਦੇਣ ਵਾਲਾ ਹੈਂ, ਹੋਰ ਸਾਰੇ ਮੰਗਤੇ ਹਨ, ਇਕੋ ਤੂੰ ਹੀ ਦੇਵਣਹਾਰ ਹੈਂ ।

੩. ਜਿਨ੍ਹਾਂ ਨੇ ਤੈਨੂੰ ਸਿਮਰਿਆ ਹੈ, ਉਨ੍ਹਾਂ ਨੂੰ ਸੁਖ ਮਿਲਿਆ ਹੈ ਗੁਰੂ ਦੀ ਮੱਤ ਦੁਆਰਾ ਉਨ੍ਹਾਂ ਦਾ ਵਿਚਾਰ (ਦਰੁਸਤ ਹੋਇਆ ਹੈ) ।

੪. ਇਕਨਾ ਬਾਬਤ ਤੇਰੀ ਇਹੋ ਰਜ਼ਾ ਹੈ ਕਿ ਉਹ ਮਾਇਆ ਨਾਲ ਹੀ ਪਿਆਰ ਕਰਦੇ ਰਹਿਣ ।

੫. ਗੁਰੂ ਦੇ ਸ਼ਬਦ ਦੁਆਰਾ, ਹਿਰਦੇ ਵਿਚ ਪ੍ਰੇਮ ਕਰ ਕੇ, ਉਸ ਦੀ ਸਿਫਤ ਸਾਲਾਹ ਕਰਨੀ ਚਾਹੀਦੀ ਹੈ ।

੬. ਬਿਨਾਂ ਪ੍ਰੇਮ ਤੋ ਭਗਤੀ ਨਹੀਂ ਹੁੰਦੀ ਅਤੇ ਬਿਨਾਂ ਗੁਰੂ ਦੇ ਪ੍ਰੇਮ ਨਹੀਂ ਬਣਦਾ।
੭. ਤੂੰ ਮਾਲਕ ਹੈਂ, ਸਭ ਤੈਨੂੰ ਸਿਮਰਦੇ ਹਨ; ਮੈਂ ਢਾਢੀ ਵੀ ਤੇਰੇ ਅਗੇ ਇਹੋ ਇਕ ਪੁਕਾਰ ਕਰਦਾ ਹਾਂ ਕਿ,
੮. ਮੈਨੂੰ ਵੀ ਨਾਮ ਦਾਨ ਦੇਹ ਜਿਸ ਨਾਲ ਮੈਂ ਸੰਤੋਖਿਆ ਜਾਵਾਂ। ਸੱਚਾ ਨਾਮ ਹੀ ਮੈਨੂੰ ਮਿਲੇ ਜੋ ਮੇਰੀ ਜਿੰਦਗੀ ਦਾ ਆਸਰਾ ਹੈ। ੯।

## ਸਲੋਕ ਮ: ੧

੧. **ਰਾਤੀ ਕਾਲੁ ਘਟੈ ਦਿਨਿ ਕਾਲੁ।**
੨. **ਛਿਜੈ ਕਾਇਆ ਹੋਇ ਪਰਾਲੁ।**
੩. **ਵਰਤਣਿ ਵਰਤਿਆ ਸਰਬ ਜੰਜਾਲੁ।**
੪. **ਭੁਲਿਆ ਚੁਕਿ ਗਇਆ ਤਪਤਾਲੁ।**
੫. **ਅੰਧਾ ਝਖਿ ਝਖਿ ਪਇਆ ਝੇਰਿ।**
੬. **ਪਿਛੈ ਰੋਵਹਿ ਲਿਆਵਹਿ ਫੇਰਿ।**
੭. **ਬਿਨੁ ਬੂਝੇ ਕਿਛੁ ਸੂਝੈ ਨਾਹੀ।**
੮. **ਮੋਇਆ ਰੋਹਿ ਰੋਂਦੇ ਮਰਿ ਜਾਂਹੀ।**
੯. **ਨਾਨਕ ਖਸਮੈ ਏਵੈ ਭਾਵੈ।**
੧੦. **ਸੇਈ ਮੁਏ ਜਿਨ ਚਿਤਿ ਨ ਆਵੈ।**

## ਪਦ-ਅਰਥ

**ਕਾਲੁ**—(ਉਮਰ ਦਾ) ਸਮਾਂ; **ਛਿਜੈ**—ਟੁਟਦੀ ਹੈ; **ਪਰਾਲੁ**—ਪਰਾਲੀ ਵਤ ਨਿਕੰਮੀ; **ਚੁਕਿ ਗਇਆ ਤਪਤਾਲੁ**—ਤਪ ਦਾ ਤਾਲ ਪੂਰਨਾ ਭੁਲ ਗਇਆ, ਜਪ ਤਪ ਦਾ ਵਲ ਖੁੰਝ ਗਇਆ; **ਝੇਰਿ**—ਝੇੜੇ ਵਿਚ, ਝਗੜੇ ਵਿਚ।

## ਟੀਕਾ

੧. ਰਾਤ ਵਿਚ (ਰਾਤ ਲੰਘਣ ਨਾਲ) ਉਮਰ ਦਾ ਸਮਾਂ ਘਟਦਾ ਹੈ, ਦਿਨ ਵਿਚ ਉਮਰ ਦਾ ਸਮਾਂ ਘਟਦਾ ਹੈ।
੨. ਕਾਇਆ ਟੁਟਦੀ ਜਾਂਦੀ ਹੈ ਅਤੇ ਪਰਾਲੀ ਵਤ ਨਿਕੰਮੀ ਹੋ ਜਾਂਦੀ ਹੈ।
੩. ਜਗਤ ਦਾ ਵਰਤਣ ਵਲੇਵਾਂ ਜੰਜਾਲ ਹੋ ਜਾਂਦਾ ਹੈ।

੪. ਜੀਵ ਇਸ ਜੰਜਾਲ ਵਿਚ ਭੁਲ ਜਾਂਦਾ ਹੈ ਅਤੇ ਜਪ ਤਪ ਦਾ ਵਲ ਖੁੰਝ ਜਾਂਦਾ ਹੈ ।

੫. ਅਗਿਆਨੀ ਜੀਵ (ਜੰਜਾਲ ਵਿਚ) ਝਖ ਝਖ ਕੇ (ਜਨਮ ਮਰਨ ਦੇ) ਝਗੜੇ ਵਿਚ ਪੈ ਜਾਂਦਾ ਹੈ ।

੬. (ਮਰਨ ਪਿਛੋਂ) ਪਿਛਲੇ ਰੋਂਦੇ ਹਨ ਕਿ ਇਸ ਨੂੰ ਕਿਵੇਂ ਮੋੜ ਲਿਆਈਏ ?

੭. ਵਿਚਾਰ ਤੋਂ ਬਿਨਾਂ ਕੁਝ ਸੁੱਝਦਾ ਨਹੀਂ,

੮. (ਨਹੀਂ ਤਾਂ ਦਸੋ ਕਿ) ਜੇ ਮੋਏ ਹੋਏ ਨੂੰ ਪਿਛਲੇ ਰੋਂਦੇ ਹਨ ਤਾਂ ਰੋਣ ਵਾਲੇ ਵੀ ਮਰ ਹੀ ਜਾਂਦੇ ਹਨ (ਮਰਣਾ ਤਾਂ ਹੋਇਆ ਅਵੱਸ਼ ਫਿਰ ਰੋਣ ਦਾ ਕੀ ਲਾਭ?)।

੯. (ਨਾਨਕ) ਮਾਲਕ ਨੂੰ ਇਵੇਂ ਭਾਉਂਦਾ ਹੈ (ਇਹੋ ਉਸ ਦਾ ਹੁਕਮ ਹੈ) ।

੧੦. (ਅਸਲ ਵਿਚ) ਉਹੀ ਮਰਦੇ ਹਨ ਜਿਨ੍ਹਾਂ ਨੂੰ ਪ੍ਰਭੂ ਚਿਤ ਨਹੀਂ ਲਾਉਂਦਾ ।੧।

### ਮ: ੧

**੧. ਮੁਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ ।**

**੨. ਵੰਨੁ ਗਇਆ ਰੂਪੁ ਵਿਣਸਿਆ ਦੁਖੀ ਦੇਹ ਰੁਲੀ ।**

**੩. ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ ।**

**੪. ਮਨਿ ਮੁਖਿ ਗਲਾ ਗੋਈਆ ਕੀਤਾ ਚਾਉ ਰਲੀ ।**

**੫. ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ । ੨ ।**

### ਪਦ-ਅਰਥ

**ਵਾਦੀ**—ਝਗੜੇ ਕਰਨ ਵਾਲਾ ਜੀਵ; **ਵੰਨੁ**—ਰੰਗ; **ਗੋਈਆ**—ਆਖੀਆਂ; **ਰਲੀ**—ਰੰਗ ਰਲੀਆਂ; **ਸਿਰ ਖੁਰ**—ਸਿਰ ਤੋਂ ਪੈਰਾਂ ਤਕ ਭਾਵ ਸਾਰੀ ਦੀ ਸਾਰੀ ।

### ਟੀਕਾ

੧. ਜਦੋਂ ਜੀਵ ਮਰ ਜਾਂਦਾ ਹੈ ਤਾਂ ਉਸ ਦਾ (ਸੰਬੰਧੀਆਂ ਨਾਲ) ਪ੍ਰੀਤ-ਪਿਆਰ ਭੀ ਖ਼ਤਮ ਹੋ ਜਾਂਦਾ ਹੈ, ਉਸ ਦਾ (ਜਗਤ ਵਿਚ ਪਾਇਆ) ਵੈਰ ਵਾਦੀ ਵੀ ਜੀਵ ਨਾਲ ਹੀ ਮੁਕ ਜਾਂਦਾ ਹੈ ।

੨. ਉਸ ਦਾ ਰੰਗ ਰੂਪ ਨਾਸ ਹੋ ਜਾਂਦਾ ਹੈ, ਦੁਖੀ ਸਰੀਰ ਵੀ (ਮਿੱਟੀ ਵਿਚ) ਰੁਲ ਜਾਂਦਾ ਹੈ ।

੩. (ਪਿਛਲੇ ਗੱਲਾਂ ਕਰਦੇ ਹਨ) ਉਹ ਕਿਥੋਂ ਆਇਆ ਸੀ, (ਹਾਇ ਉਹ) ਕਿਥੇ ਚਲਾ ਗਇਆ ਹੈ ? (ਫਿਰ ਗੁਣ ਦਸਦੇ ਹਨ ਕਿ) ਉਹ ਕੀ ਸੀ ਤੇ ਕੀ ਹੈ ਸੀ (ਕਿਹੜੇ ਔਗੁਣ ਨਹੀਂ ਸਨ ਤੇ ਕਿਹੜੇ ਗੁਣ ਹੈ ਸਨ)।

੪. ਜੋ ਗੱਲਾਂ ਉਸ ਦੇ ਮਨ ਵਿਚ ਹੁੰਦੀਆਂ ਸਨ ਉਹੋ ਗੱਲਾਂ ਉਸ ਨੇ ਮੁਖ ਨਾਲ ਸਾਨੂੰ ਆਖੀਆਂ ਸਨ। ਉਸ ਨਾਲ ਅਸਾਂ ਚੰਗੀ ਮੌਜ ਮਾਣੀ ਹੈ (ਆਦਿਕ)।

੫. ਪਰ (ਨਾਨਕ) ਸੱਚੇ ਨਾਮ ਤੋਂ ਬਿਨਾਂ ਸਿਰ ਤੋਂ ਪੈਰਾ ਤੀਕ ਭਾਵ ਜੀਵ ਦੀ ਸਾਰੀ ਦੀ ਸਾਰੀ ਇਜ਼ਤ ਬਰਬਾਦ ਹੋ ਜਾਂਦੀ ਹੈ। ੨।

## ਪਉੜੀ-੨੦

**੧. ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ।**
**੨. ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ।**
**੩. ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ।**
**੪. ਸੋ ਸਾਹਿਬੁ ਸੋ ਸੇਵਕੁ ਤੇਹਾ ਜਿਸੁ ਭਾਣਾ ਮੰਨਿ ਵਸਾਈ।**
**੫. ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ।**
**੬. ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ।**
**੭. ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ ਸਤਿਗੁਰ ਬੂਝ ਨ ਪਾਈ।**
**੮. ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸ ਨੋ ਕਿਰਪਾ ਕਰੇ ਰਜਾਈ। ੨੦।**

## ਪਦ-ਅਰਥ

**ਸਖਾਈ**—ਸਹਾਈ; **ਬਉਰਾਨਾ**—ਸੁਦਾਈ; **ਸਾਰ**—ਸੋਝੀ; **ਬਿਖਿਆ**—ਮਾਇਆ ਰੂਪ ਜ਼ਹਿਰ; **ਵਿਗੁਤਾ**—ਨਾਸ ਹੋਇਆ; **ਰਜ਼ਾਈ**—ਰਜ਼ਾ ਵਾਲਾ (ਵਾਹਿਗੁਰੂ)।

## ਟੀਕਾ

੧. ਅਮਰ ਕਰ ਦੇਣ ਵਾਲਾ ਹਰੀ ਦਾ ਨਾਮ ਸਦਾ ਸੁਖਦਾਈ ਹੈ, ਇਹ ਨਾਮ ਹੀ ਅੰਤ ਤੇ ਸਹਾਈ ਬਣਦਾ ਹੈ।

੨. ਗੁਰੂ ਤੋਂ ਬਿਨਾਂ ਜਗਤ ਸੁਦਾਈ ਹੈ (ਕਿਉਂਕਿ ਗੁਰੂ ਤੋਂ ਬਿਨਾਂ) ਇਸ ਨੂੰ ਨਾਮ ਦੀ ਸੋਝੀ ਨਹੀਂ ਹੁੰਦੀ।

੩. ਜੋ ਸਤਿਗੁਰੂ ਨੂੰ ਸੇਂਵਦੇ ਹਨ ਤੇ ਹਰੀ ਨਾਲ ਇਕ ਮਿਕ ਹੁੰਦੇ ਹਨ ਉਹ ਪ੍ਰਭੂ ਦਰਗਾਹ ਵਿਚ ਪਰਵਾਨ ਹੁੰਦੇ ਹਨ ।

੪. ਜਿਸ ਨੂੰ ਪ੍ਰਭੂ ਆਪਣਾ ਭਾਣਾ ਮੰਨਾਂਦਾ ਹੈ ਉਹ ਸੇਵਕ ਉਹੋ ਜਿਹਾ ਹੀ ਹੋ ਜਾਂਦਾ ਹੈ ਜੈਸਾ ਹਰੀ ਮਾਲਕ ਆਪ ਹੈ ।

੫. ਦੱਸੋ, ਆਪਣੀ ਮਨ ਭਾਉਂਦੀ ਕਰਨ ਨਾਲ ਕਿਸ ਨੇ ਸੁਖ ਪਾਇਆ ਹੈ ? ਅੰਨ੍ਹਾਂ ਅੰਨ੍ਹਿਆਂ ਵਾਲੇ ਕੰਮ ਹੀ ਕਰਦਾ ਹੈ ।

੬. ਮੂਰਖ ਜੀਵ ਮਾਇਆ-ਜ਼ਹਿਰ ਨਾਲ ਕਦੇ ਰੱਜਦਾ ਨਹੀਂ, ਉਸ ਦੀ ਭੁੱਖ (ਕਦੇ) ਨਹੀਂ ਜਾਂਦੀ ।

੭. ਦ੍ਵੈਤ ਭਾਵ ਵਿਚ ਲਗ ਕੇ ਹਰ ਕੋਈ ਖੁਆਰ ਹੁੰਦਾ ਹੈ, ਸਤਿਗੁਰੂ ਬਿਨਾਂ ਸੋਝੀ ਨਹੀਂ ਹੁੰਦੀ ।

੮. ਜਿਸ ਤੇ ਰਜ਼ਾ ਦਾ ਮਾਲਕ ਪ੍ਰਭੂ ਮਿਹਰ ਕਰਦਾ ਹੈ ਉਹ ਸਤਿਗੁਰੂ ਨੂੰ ਸੇਂਵਦਾ ਹੈ ਅਤੇ ਸੁਖ ਪਾਉਂਦਾ ਹੈ । ੨੦ ।

## ਸਲੋਕ ਮ: ੧

**੧. ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ ।**

**੨. ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ।**

**੩. ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ।**

**੪. ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ । ੧ ।**

## ਪਦ-ਅਰਥ

**ਕਾਂਢੀਐ**—ਕਹਿਆ ਜਾਂਦਾ ਹੈ; **ਫਕੀਰ**—ਕੰਗਾਲ; **ਗਹੀਰ**—ਡੂੰਘੇ ।

## ਟੀਕਾ

੧. ਹੇ ਨਾਨਕ, ਇੱਜ਼ਤ ਤੇ ਧਰਮ ਦੋਵੇਂ ਹੀ ਮਿਲਦੇ ਹਨ, ਜੇ ਹਿਰਦੇ ਵਿਚ ਨਾਮ ਧਨ ਹੋਵੇ ।

੨. ਮਾਇਕ ਧਨ ਨੂੰ ਜੀਵ ਦਾ ਮਿੱਤਰ ਨਹੀਂ ਕਹਿਆ ਜਾ ਸਕਦਾ ਜਿਸ ਦੇ ਹੁੰਦਿਆਂ ਵੀ ਜੀਵ ਸਿਰ ਤੇ ਚੋਟਾਂ ਖਾਂਦਾ ਹੈ ।

੩. ਜਿਨ੍ਹਾਂ ਦੇ ਪਾਸ ਇਹ ਮਾਇਕ ਧਨ ਹੈ, ਉਹ (ਅਸਲ ਵਿਚ) ਕੰਗਾਲ ਹਨ ।

੪. (ਪਰ ਹੇ ਪ੍ਰਭੂ) ਜਿਨ੍ਹਾਂ ਦੇ ਹਿਰਦੇ ਵਿਚ ਤੂੰ ਵਸਦਾ ਹੈਂ, ਉਹ ਗੁਣਾਂ ਕਰ ਕੇ ਡੂੰਘੇ ਹਨ । ੧ ।

### ਮ: ੧

**੧. ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ ।**
**੨. ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ।**
**੩. ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ।**
**੪. ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ । ੨ ।**

### ਪਦ-ਅਰਥ

**ਦੁਨੀ**—ਦੁਨੀਆਂ ਵਿਚ; **ਸਹੇੜੀਐ**—ਵਿਹਾਝੀ ਜਾਂਦੀ ਹੈ; **ਰੂਪੀ**—ਰੂਪਾਂ ਰਾਹੀਂ ।

### ਟੀਕਾ

੧. ਦੁਨੀਆਂ ਅੰਦਰ ਦੁਖ ਸਹਿ ਕੇ (ਮਾਇਆ) ਵਿਹਾਝੀ ਜਾਂਦੀ ਹੈ ਅਤੇ ਜਦ ਚਲੀ ਜਾਂਦੀ ਹੈ ਤਾਂ ਭੀ ਦੁਖ ਲਗਦੇ ਹਨ ।

੨. (ਨਾਨਕ) ਸੱਚੇ ਨਾਮ ਤੋਂ ਬਿਨਾਂ ਕਿਸੇ ਦੀ ਭੁੱਖ ਮਿਟਦੀ ਨਹੀਂ ਹੈ ।

੩. ਰੂਪ ਦੇਖਣ ਨਾਲ (ਰੂਪ ਦੇਖਣ ਦੀ) ਭੁੱਖ ਮਿਟਦੀ ਨਹੀਂ ਹੈ ਸਗੋਂ ਜਿਉਂ ਜਿਉਂ ਵੇਖੀਏ ਤਿਉਂ ਤਿਉਂ ਭੁੱਖ ਵਧਦੀ ਹੈ ।

੪. ਸਰੀਰ ਨੂੰ ਜਿਤਨੇ ਵਧ ਰਸ ਮਿਲਦੇ ਹਨ, ਇਤਨੇ ਹੀ ਵਧ ਇਸ ਨੂੰ ਦੁਖ ਲਗਦੇ ਹਨ । ੨ ।

### ਮ: ੧

**੧. ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ।**
**੨. ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ।**
**੩. ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ।**
**੪. ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ । ੩ ।**

### ਪਦ-ਅਰਥ

**ਬੰਧੁ**—ਬੰਨ੍ਹ; **ਤੁਲਹਾ**—ਲੱਕੜਾਂ ਜਾਂ ਤਖਤਿਆਂ ਦਾ ਬਣਿਆ ਹੋਇਆ ਗੱਠਾ ਜੋ ਨਦੀ ਵਿਚ ਬੇੜੀ ਦਾ ਕੰਮ ਦਿੰਦਾ ਹੈ; **ਹਾਥ**—ਥਾਹ; **ਸਾਥ**—ਪੂਰਾਂ ਦੇ ਪੂਰ ।

## ਟੀਕਾ

੧. ਅੰਨ੍ਹੇ (ਅਗਿਆਨਤਾ ਵਾਲੇ) ਕੰਮ ਕਰਨ ਨਾਲ ਮਨ ਅੰਨ੍ਹਾ ਹੋ ਜਾਂਦਾ ਹੈ ਤੇ ਮਨ ਅੰਨ੍ਹਾ ਹੋ ਜਾਣ ਨਾਲ ਸਰੀਰ ਵੀ (ਇੰਦ੍ਰੇ) ਅੰਨ੍ਹਾ ਹੋ ਜਾਂਦਾ ਹੈ।

੨. (ਜਦੋਂ ਪੱਥਰ ਦਾ ਬੰਨ੍ਹ ਭਾਵ ਨਾਮ ਦਾ ਆਸਰਾ, ਹੀ ਟੁਟ ਜਾਏ) ਤਾਂ ਚਿੱਕੜ ਥੱਪਿਆਂ ਕੀ ਬਣਦਾ ਹੈ ?

੩. ਜਦੋਂ ਬੰਨ੍ਹ ਟੁਟ ਗਇਆ ਫਿਰ ਨਾ ਕੋਈ ਬੇੜੀ ਰਹੀ, ਨਾ ਤੁਲਹਾ ਰਹਿਆ ਤੇ ਸਾਗਰ ਦੀ ਥਾਹ ਹੀ ਨਹੀਂ।

੪. (ਨਾਨਕ) ਸੱਚੇ ਨਾਮ ਤੋਂ ਬਿਨਾਂ ਕਿਤਨੇ ਪੂਰਾਂ ਦੇ ਪੂਰ ਡੁੱਬਦੇ ਹਨ। ੩।

## ਮ: ੧

**੧. ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ।**

**੨. ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ।**

**੩. ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ।**

**੪. ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ।**

**੫. ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ। ੪।**

## ਪਦ-ਅਰਥ

**ਸੁਇਨਾ**—ਸੋਨਾ; **ਰੁਪਾ**—ਚਾਂਦੀ; **ਲਖੀ ਘੋੜੀ**—ਲਖਾਂ ਘੋੜਿਆਂ ਵਾਲਾ; **ਸਾਇਰੁ**—ਸਮੁੰਦਰ; **ਅਸਗਾਹ**—ਅਥਾਹ; **ਕੰਧੀ**—ਕਿਨਾਰਾ; **ਧਾਹੀ**—ਢਾਹੀਂ ਰੋਣ ਪਿੱਟਣ; **ਕਹਾਹ**—ਹਾਇ ਹਾਇ ਦਾ ਸ਼ੋਰ।

## ਟੀਕਾ

੧. ਕਿਸੇ ਪਾਸ ਲੱਖਾਂ ਮਣ ਸੋਨਾ ਹੋਵੇ, ਲੱਖਾਂ ਮਣ ਚਾਂਦੀ ਹੋਵੇ (ਉਹ ਸ਼ਾਹ ਗਿਣਿਆ ਜਾਂਦਾ ਹੈ) ਅਜਿਹੇ ਲੱਖਾਂ ਸ਼ਾਹਾਂ ਦਾ ਵੀ ਜੇ ਕੋਈ ਸ਼ਾਹ ਹੋਵੇ,

੨. ਤੇ ਜੇ ਉਸ ਪਾਸ ਲੱਖਾਂ ਫੌਜਾਂ ਹੋਣ, ਲੱਖਾਂ ਵਾਜੇ ਵਜਦੇ ਹੋਣ ਅਤੇ ਉਹ ਲੱਖਾਂ ਘੋੜਿਆਂ ਵਾਲਾ ਪਾਤਸ਼ਾਹ ਕਹਾਵੇ,

੩. ਪਰ ਜਿਥੇ ਉਹ ਅਥਾਹ ਡੂੰਘਾ ਸਮੁੰਦਰ ਲੰਘਣਾ ਪੈਂਦਾ ਹੈ ਜਿਸ ਵਿਚ ਪਾਣੀ ਦੀ ਥਾਂ ਵਿਕਾਰਾਂ ਦੀ ਅੱਗ ਹੈ

੪. ਤੇ ਜਿਸ ਦਾ ਕਿਨਾਰਾ ਦਿਸਦਾ ਨਹੀਂ ਹੈ, ਢਾਹੀਂ ਪੈਂਦੀਆਂ ਹਨ ਅਤੇ ਹਾਇ ਹਾਇ ਦਾ ਸ਼ੋਰ ਹੁੰਦਾ ਹੈ—

੫. (ਨਾਨਕ) ਉਥੇ ਜਾਣੇ ਜਾਂਦੇ ਹਨ ਸਭ ਸ਼ਾਹ ਤੇ ਪਾਤਸ਼ਾਹ (ਕੌਣ ਅਸਲੀ ਸ਼ਾਹ ਹਨ ਤੇ ਕੌਣ ਪਾਤਸ਼ਾਹ ?) । ੪ ।

## ਪਉੜੀ-੨੧

੧. **ਇਕਨ੍ਾ ਗਲੀਂ ਜੰਜੀਰ ਬੰਦਿ ਰਬਾਣੀਐ ।**
੨. **ਬਧੇ ਛੁਟਹਿ ਸਚਿ ਸਚੁ ਪਛਾਣੀਐ ।**
੩. **ਲਿਖਿਆ ਪਲੈ ਪਾਇ ਸੋ ਸਚੁ ਜਾਣੀਐ ।**
੪. **ਹੁਕਮੀ ਹੋਇ ਨਿਬੇੜੁ ਗਇਆ ਜਾਣੀਐ ।**
੫. **ਭਉਜਲ ਤਾਰਣਹਾਰੁ ਸਬਦਿ ਪਛਾਣੀਐ ।**
੬. **ਚੋਰ ਜਾਰ ਜੂਆਰ ਪੀੜੇ ਘਾਣੀਐ ।**
੭. **ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ ।**
੮. **ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ । ੨੧ ।**

## ਪਦ-ਅਰਥ

**ਬੰਦਿ ਰਬਾਣੀਐ**—ਬੰਦੀ ਰੱਬ ਦੀ ਵਿਚ, ਰੱਬ ਦੀ ਬੰਦੀ (ਕੈਦ) ਵਿਚ; **ਗਇਆ**—ਅਗੇ ਗਇਆ; **ਜਾਰ**—ਵਿਭਚਾਰੀ; **ਲਾਇਤਬਾਰ**—ਇਤਬਾਰ ਗੁਆਉਣ ਵਾਲਾ, ਚੁਗਲਖ਼ੋਰ; **ਹੜ੍ਵਾਣੀਐ**—ਹਥਕੜੀ ।

## ਟੀਕਾ

੧. ਇਕਨਾਂ ਦੇ ਗਲ ਵਿਚ (ਮਾਇਆ ਦੇ) ਜੰਜੀਰ ਪਏ ਹੋਏ ਹਨ, (ਮਾਨੋਂ) ਉਹ ਰੱਬ ਦੀ ਬੰਦੀ (ਕੈਦ) ਵਿਚ ਹਨ ।

੨. ਜੇ ਉਹ ਸੱਚ ਨੂੰ ਜਾਣ ਲੈਣ ਤਾਂ ਉਸ ਸੱਚ ਦੁਆਰਾ ਕੈਦ ਵਿਚੋਂ ਛੁਟ ਸਕਦੇ ਹਨ ।

੩. ਪਰ ਉਹ ਸੱਚ ਤਾਂ ਜਾਣੀਂਦਾ ਹੈ ਜੇ ਕਿਸੇ ਨੇ ਐਸੇ ਕਰਮ ਕੀਤੇ ਹੋਣ ਜਿਨ੍ਹਾਂ ਦਾ ਚੰਗਾ ਫਲ ਉਹ ਪ੍ਰਾਪਤ ਕਰ ਲਏ ।

੪. ਸਾਰਾ ਨਿਬੇੜਾ ਤਾਂ ਪ੍ਰਭੂ ਦੇ ਹੁਕਮ ਵਿਚ ਹੁੰਦਾ ਹੈ ਪਰ ਇਸ ਗੱਲ ਦਾ ਪਤਾ ਅੱਗੇ ਜਾ ਕੇ ਹੀ ਲਗਦਾ ਹੈ (ਜਦੋਂ ਹੁਕਮ ਅਨੁਸਾਰ ਜੀਵ ਨੂੰ ਆਪਣੇ ਕੀਤੇ ਦਾ ਫਲ ਭੋਗਣਾ ਪੈਂਦਾ ਹੈ) ।

੫. ਪ੍ਰਭੂ ਹੀ ਸੰਸਾਰ ਸਾਗਰ ਤੋਂ ਤਾਰਣ ਦੇ ਸਮਰਥ ਹੈ, ਗੁਰੂ ਦੇ ਸ਼ਬਦ ਰਾਹੀਂ ਹੀ ਇਸ ਗੱਲ ਨੂੰ ਸਮਝੀਦਾ ਹੈ ।

੬. ਚੋਰਾਂ, ਵਿਭਚਾਰੀਆ ਤੇ ਜੂਏ-ਬਾਜ਼ਾਂ ਦਾ ਉਹ ਹਾਲ ਹੁੰਦਾ ਹੈ ਜਿਵੇਂ ਕਿ ਕੋਹਲੂ ਵਿਚ (ਤਿਲ) ਪੀੜੇ ਜਾ ਰਹੇ ਹਨ।
੭. ਨਿੰਦਕਾਂ ਤੇ ਚੁਗਲਖ਼ੋਰਾਂ ਨੂੰ ਅਗ੍ਹਾਂ ਹਥਕੜੀ ਮਿਲਦੀ (ਵਜੀ ਹੁੰਦੀ) ਹੈ।
੮. ਪਰ ਜੋ ਗੁਰੂ ਦੁਆਰਾ ਸੱਚੇ ਪ੍ਰਭੂ ਵਿਚ ਲੀਨ ਹੁੰਦੇ ਹਨ, ਉਹ ਦਰਗਾਹ ਵਿਚ ਸਤਿਕਾਰ ਜਾਂਦੇ ਹਨ। ੨੧।

## ਸਲੋਕ ਮ: ੨

੧. ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ।
੨. ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ।
੩. ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ।
੪. ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ। ੧।

## ਮ: ੧

੧. ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ।
੨. ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ।
੩. ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ।
੪. ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ।
੫. ਰਾਜੇ ਸੀਹ ਮੁਕਦਮ ਕੁਤੇ।
੬. ਜਾਇ ਜਗਾਇਨਿ੍ ਬੈਠੇ ਸੁਤੇ।
੭. ਚਾਕਰ ਨਹਦਾ ਪਾਇਨਿ੍ ਘਾਉ।
੮. ਰਤੁ ਪਿਤੁ ਕੁਤਿਹੋ ਚਟਿ ਜਾਹੁ।
੯. ਜਿਥੈ ਜੀਆਂ ਹੋਸੀ ਸਾਰ।
੧੦. ਨਕੀ ਵਢੀ ਲਾਇਤਬਾਰ। ੨।

## ਪਦ-ਅਰਥ

**ਸਿਕਦਾਰਾਂ**—ਅਹਿਲਕਾਰਾਂ; **ਬੀਨਾ**—ਸਿਆਣਾ; **ਚਾਕਰ**—ਮੁਲਾਜ਼ਮ (ਮੁਕਦਮ); **ਨਹਦਾ**—ਨੌਂਧਰਾਂ; **ਘਾਉ**—ਜ਼ਖ਼ਮ; **ਕੁਤਿਹੋ**—ਕੁਤਿਆਂ (ਮੁਕੱਦਮਾਂ) ਦੀ ਰਾਹੀਂ; **ਸਾਰ**—ਛਾਣਬੀਨ, ਪੜਤਾਲ; **ਲਾਇਤਬਾਰ**—ਬੇਇਤਬਾਰੀਏ।

## ਟੀਕਾ

੧. ਹਰਣਾਂ, ਬਾਜ਼ਾਂ ਤੇ ਅਹਿਲਕਾਰਾਂ ਨੂੰ 'ਪੜ੍ਹੇ ਹੋਏ' ਆਖਿਆ ਜਾਂਦਾ ਹੈ (ਹਰਨ ਤੇ ਬਾਜ ਗਿਝਾਏ ਹੁੰਦੇ ਹਨ ਤੇ ਆਪਣੇ ਸਾਥੀਆਂ ਨੂੰ ਲਿਆ ਫਾਹੀ ਵਿਚ ਫਸਾਂਦੇ ਹਨ। ਅਹਿਲਕਾਰ ਵੀ ਪੜ੍ਹ ਪੜ੍ਹਾ ਕੇ ਆਪਣੇ ਹੀ ਭਰਾਵਾਂ ਦਾ ਖ਼ੂਨ ਪੀਂਦੇ ਹਨ)।

੨. ਇਹ ਆਪਣੀ ਜਾਤ (ਭਰਾਵਾਂ) ਨੂੰ ਹੀ ਫਾਹੀ ਲੱਗੀ ਵਿਚ ਫਸਾਂਉਂਦੇ ਹਨ (ਚੰਗੇ ਪੜ੍ਹੇ ਹਨ ? ) ਇਨ੍ਹਾਂ ਨੂੰ ਪ੍ਰਭੂ ਦਰਗਾਹ ਵਿਚ ਢੋਈ ਨਹੀਂ ਮਿਲਦੀ।

੩. ਅਸਲ ਪੜ੍ਹਿਆ (ਸਿਆਣਾ) ਉਹ ਹੈ ਜੋ ਨਾਮ ਕਮਾਂਦਾ ਹੈ।

੪. ਪਹਿਲਾਂ ਰੁੱਖ ਦੀ ਜੜ੍ਹ ਜ਼ਮੀਨ ਵਿਚ ਜੰਮਦੀ ਹੈ, ਫਿਰ ਉਹ ਛਾਉਂ ਬਣਦੀ ਹੈ; (ਸੋ ਪਹਿਲਾਂ ਅੰਦਰ ਨਾਮ ਬੀਜਣਾ ਚਾਹੀਦਾ ਹੈ)।

੫. (ਨਾਮ-ਹੀਣ ਹੋਣ ਕਰਕੇ) ਰਾਜੇ ਮਾਨੋਂ ਸ਼ੀਂਹ ਬਣੇ ਹੋਏ ਹਨ ਅਤੇ ਅਹਿਲਕਾਰ ਕੁੱਤੇ ਬਣੇ ਹੋਏ ਹਨ।

੬. ਜੋ ਬੈਠੇ-ਸੁਤੇ ਬੰਦਿਆਂ ਨੂੰ (ਵੇਲੇ ਕੁਵੇਲੇ) ਜਾ ਜਗਾਂਦੇ ਹਨ (ਤੰਗ ਕਰਦੇ ਹਨ)।

੭. (ਕੁੱਤੇ) ਮੁਲਾਜ਼ਮ ਆਪਣੀਆਂ ਨੌਂਧਰਾਂ ਨਾਲ ਜ਼ਖਮ ਲਾਂਦੇ ਹਨ।

੮. (ਤੇ ਰਾਜੇ ਸ਼ੀਂਹ) ਲੋਕਾਂ ਦਾ ਲਹੂ ਇਨ੍ਹਾਂ ਕੁੱਤਿਆਂ (ਮੁਕੱਦਮਾਂ) ਦੀ ਰਾਹੀਂ ਚੱਟ ਜਾਂਦੇ ਹਨ।

੯. ਜਿੱਥੇ ਜੀਆਂ ਦੀ ਛਾਣਬੀਨ ਹੋਵੇਗੀ,

੧੦. ਉੱਥੇ ਇਹ ਨੱਕ-ਵੱਢੇ, ਬੇਇਤਬਾਰੀਏ ਠਹਿਰਾਏ ਜਾਣਗੇ।੨।

## ਪਉੜੀ-੨੨

**੧. ਆਪਿ ਉਪਾਏ ਮੇਦਨੀ ਆਪੇ ਕਰਦਾ ਸਾਰ।**

**੨. ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ।**

**੩. ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ।**

**੪. ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ।**

**੫. ਭੈ ਤੇ ਭੈਜਲ ਲੰਘੀਐ ਗੁਰਮਤੀ ਵੀਚਾਰੁ।**

**੬. ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ।**

**੭. ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ।**

**੮. ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ ਧਾਰ।੨੨।**

## ਪਦ-ਅਰਥ

**ਮੇਦਨੀ**—ਸ੍ਰਿਸ਼ਟੀ; **ਭੈਜਲ**—ਭਵ ਜਲ, ਸੰਸਾਰ ਸਮੁੰਦਰ; **ਉਰਿਧਾਰ**—ਦਿਲ ਵਿਚ ਟਿਕਾ ਕੇ ।

## ਟੀਕਾ

੧. (ਜੋ ਪ੍ਰਭੂ) ਆਪ ਹੀ ਸ੍ਰਿਸ਼ਟੀ ਪੈਦਾ ਕਰਦਾ ਹੈ ਅਤੇ ਆਪ ਹੀ ਉਸ ਦੀ ਸੰਭਾਲ ਕਰਦਾ ਹੈ,

੨. ਉਸ ਦੇ ਭੈ ਤੋਂ ਬਿਨਾਂ ਅਗਿਆਨਤਾ ਨਾਸ਼ ਨਹੀਂ ਹੁੰਦੀ ਅਤੇ ਨਾਮ ਵਿਚ ਪਿਆਰ ਨਹੀਂ ਬਣਦਾ ।

੩. ਸਤਿਗੁਰੂ ਦੁਆਰਾ ਪ੍ਰਭੂ ਦਾ ਭੈ ਅੰਦਰ ਪੈਦਾ ਹੁੰਦਾ ਹੈ ਫਿਰ ਮੁਕਤੀ ਦਾ ਦਰਵਾਜ਼ਾ ਪਾਈਦਾ ਹੈ ।

੪. ਪ੍ਰਭੂ-ਭੈ ਦੁਆਰਾ ਸਹਜ ਪਾਈਦਾ ਹੈ ਅਤੇ ਫਿਰ ਅਪਾਰ ਹਰੀ ਦੀ ਜੋਤ ਵਿਚ ਜੋਤ ਮਿਲਦੀ ਹੈ ।

੫. ਪ੍ਰਭੂ-ਭੈ ਦੁਆਰਾ ਗੁਰਮਤ ਰਾਹੀਂ ਵਿਚਾਰ ਉਪਜਦੀ ਹੈ ਤੇ ਸੰਸਾਰ-ਸਾਗਰ ਪਾਰ ਕਰੀਦਾ ਹੈ ।

੬. ਪ੍ਰਭੂ-ਭੈ ਦੁਆਰਾ ਹੀ ਉਸ ਨਿਰਭਉ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ਜਿਸ ਦਾ ਅੰਤ ਨਹੀਂ ਪਾਇਆ ਜਾਂਦਾ ।

੭. ਮਨਮੁਖਾਂ ਨੂੰ ਪ੍ਰਭੂ-ਭੈ ਦੀ ਮਹਾਨਤਾ ਦਾ ਪਤਾ ਨਹੀਂ ਲਗਦਾ, ਉਹ ਮਾਇਆ ਦੀ ਤ੍ਰਿਸ਼ਨਾ ਵਿਚ ਸੜਦੇ ਹਨ ਅਤੇ ਵਿਰਲਾਪ ਕਰਦੇ ਹਨ ।

੮. (ਨਾਨਕ) ਪ੍ਰਭੂ-ਨਾਮ ਤੋਂ ਸੁਖ ਪਾਈਦਾ ਹੈ ਅਤੇ ਨਾਮ ਗੁਰੂ-ਉਪਦੇਸ਼ ਨੂੰ ਹਿਰਦੇ ਵਿਚ ਵਸਾਣ ਨਾਲ ਮਿਲਦਾ ਹੈ । ੨੨ ।

## ਸਲੋਕ ਮ: ੧

**੧. ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ।**

**੨. ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ ।**

**੩. ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ।**

**੪. ਚੁਪੈ ਚੰਗਾ ਨਾਨਕਾ ਵਿਣੁ ਨਾਵੈਂ ਮੁਹਿ ਗੰਧੁ । ੧ ।**

## ਪਦ-ਅਰਥ

**ਦੋਸਤੀ**—ਸੰਬੰਧ; **ਗੰਢੁ**—ਸੰਬੰਧ; **ਮਿਚਲਿ**—ਅਭੇਦ; **ਊਘੈ**—ਨੀਂਦ ਵਾਲੇ ਨੂੰ; **ਸਉੜਿ**—ਸਉੜੀ ਥਾਂ; **ਕੋਪੁ**—ਕ੍ਰੋਧ ।

## ਟੀਕਾ

੧. ਕਾਮ ਦਾ ਰੂਪ ਨਾਲ ਅਤੇ ਭੁੱਖ ਦਾ ਸੁਆਦ ਨਾਲ ਸੰਬੰਧ ਹੈ ।

੨. ਲਾਲਚੀ ਧਨ ਨਾਲ ਘੁਲ ਮਿਲ ਕੇ ਇਕ ਰੂਪ ਹੋਇਆ ਹੁੰਦਾ ਹੈ, ਨੀਂਦ ਆਈ ਹੋਵੇ ਤਾਂ ਸੌੜੀ ਥਾਂ ਹੀ ਪਲੰਘ ਹੈ ।

੩. ਕੋਪ (ਕ੍ਰੋਧ) ਭੌਂਕਦਾ ਹੈ (ਕ੍ਰੋਧਵਾਨ ਮਨੁੱਖ ਬਕਵਾਸ ਕਰਦਾ ਹੈ) ਤੇ ਖੁਆਰ ਹੁੰਦਾ ਹੈ, (ਕ੍ਰੋਧ ਵਿਚ ਅੰਨ੍ਹਾ ਹੋਇਆ ਜੀਵ) ਫਕੜੀ ਪਿਟਦਾ ਹੈ (ਬਕਵਾਸ ਕਰਦਾ ਹੈ) ।

੪. (ਨਾਨਕ) (ਜੋ ਨਾਮ ਤੋਂ ਬਿਨਾਂ ਹੈ) ਚੁੱਪ ਰਹਿਣਾ ਹੀ ਚੰਗਾ ਹੈ, ਨਾਮ ਬਿਨਾਂ ਹੋਣ ਨਾਲ ਮੂੰਹ ਵਿਚੋਂ ਬਕਵਾਸ ਦੀ ਬਦ-ਬੋ ਹੀ ਨਿਕਲਦੀ ਹੈ । ੧ ।

## ਮ: ੧

**੧. ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ।**
**੨. ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ।**
**੩. ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ ।**
**੪. ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ । ੨ ।**

## ਪਦ-ਅਰਥ

**ਠਗੀਂ**—ਠੱਗਾਂ ਨੇ; **ਬਾਹਰੇ**—ਬਿਨਾਂ; **ਮੁਠੇ**—ਲੁਟੇ, ਠੱਗੇ ।

## ਟੀਕਾ

੧. ਰਾਜ, ਧਨ, ਸੁੰਦਰਤਾ, (ਉੱਚੀ) ਜ਼ਾਤ ਤੇ ਜੁਆਨੀ—ਇਹ ਪੰਜੇ (ਮਾਨੋਂ) ਠੱਗ (ਹਨ) ।

੨. ਇਨ੍ਹਾਂ ਠੱਗਾਂ ਨੇ ਜਗਤ ਨੂੰ ਠੱਗ ਲਇਆ ਹੈ, ਕਿਸੇ ਨੇ ਇਨ੍ਹਾਂ ਤੋਂ ਆਪਣੀ ਇਜ਼ਤ ਨਹੀਂ ਬਚਾਈ ।

੩. ਇਨ੍ਹਾਂ ਨੂੰ ਤਾਂ ਉਹ 'ਠੱਗ' ਹੀ ਠੱਗਦੇ ਹਨ ਜੋ ਗੁਰੂ ਦੀ ਪੈਰੀਂ ਪੈਂਦੇ ਹਨ ।

੪. (ਨਾਨਕ) ਹੋਰ ਕਿਤਨੇ ਹੀ ਭਾਗ ਹੀਣ (ਇਨ੍ਹਾਂ ਠੱਗਾਂ ਦੁਆਰਾ) ਲੁੱਟੇ ਜਾ ਰਹੇ ਹਨ । ੨ ।

## ਪਉੜੀ-੨੩

**੧. ਪੜਿਆ ਲੇਖੇਦਾਰੁ ਲੇਖਾ ਮੰਗੀਐ ।**
**੨. ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ ।**
**੩. ਅਉਘਟ ਰੁਧੇ ਰਾਹ ਗਲੀਆਂ ਰੋਕੀਆਂ ।**
**੪. ਸਚਾ ਵੇਪਰਵਾਹੁ ਸਬਦਿ ਸੰਤੋਖੀਆਂ ।**
**੫. ਗਹਿਰ ਗਭੀਰ ਅਥਾਹੁ ਹਾਥੁ ਨ ਲਭਈ ।**
**੬. ਮੁਹੇ ਮੁਹਿ ਚੋਟਾ ਖਾਹੁ ਵਿਣੁ ਗੁਰ ਕੋਇ ਨ ਛੁਟਸੀ ।**
**੭. ਪਤਿ ਸੇਤੀ ਘਰਿ ਜਾਹੁ ਨਾਮੁ ਵਖਾਣੀਐ ।**
**੮. ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ । ੨੩ ।**

## ਪਦ-ਅਰਥ

**ਲੇਖੇਦਾਰੁ**—ਲੇਖੇ ਕਰਨ ਵਾਲਾ, ਹਿਸਾਬ ਦੇ ਕੰਮ ਜਾਨਣਹਾਰ, ਜ਼ਿਮੇਵਾਰ ਹਸਤੀ ਹੈ; **ਤੰਗੀਐ**—ਤੰਗ ਹੁੰਦਾ ਹੈ; **ਅਉਘਟ**—ਔਖੇ; **ਰੁਧੇ**—ਰੋਕੇ ਹੋਏ; **ਹਾਥੁ**—ਥਾਹ; **ਸਾਹ**—ਸਾਸ (ਜ਼ਿੰਦਗੀ); **ਗਿਰਾਹ**—ਗਿਰਾਸ (ਗਿਰਾਹੀ, ਖ਼ੁਰਾਕ) ।

## ਟੀਕਾ

੧. ਪੜ੍ਹਿਆ ਹੋਇਆ ਲੇਖਾ ਕਰਨ ਜਾਣਦਾ ਹੈ ਪਰ ਉਸ ਤੋਂ ਵੀ ਲੇਖਾ ਮੰਗਿਆ ਜਾਏਗਾ ।

੨. ਜੋ ਵੀ ਨਾਮ ਤੋਂ ਹੀਣਾ ਹੈ (ਭਾਵੇਂ ਉਹ ਪੜ੍ਹਿਆ ਵੀ ਹੋਵੇ) ਉਹ ਕੂੜਿਆਰ ਹੈ ਅਤੇ ਉਹ ਔਖਾ ਤੇ ਤੰਗ ਹੁੰਦਾ ਹੈ (ਜਦੋਂ ਲੇਖਾ ਦਿੰਦਾ ਹੈ) ।

੩. (ਕੂੜਿਆਰ ਲਈ) ਔਖੇ ਰਾਹ ਤੇ ਰੋਕੇ ਹਨ ਉਸ ਲਈ ਗਲੀਆਂ ਵੀ ਰੋਕੇ ਵਾਲੀਆਂ ਹਨ ।

੪. ਜੋ ਸੱਚਾ ਹੈ ਉਸ ਨੂੰ ਕੋਈ ਡਰ (ਪਰਵਾਹ) ਨਹੀਂ ਹੈ, ਉਹ ਸ਼ਬਦ ਦੁਆਰਾ ਸੰਤੋਖੀ ਹੈ ।

੫. ਪ੍ਰਭੂ ਬੜਾ ਡੂੰਘਾ ਗੰਭੀਰ ਤੇ ਅਥਾਹ ਹੈ, ਉਸ ਦੀ ਥਾਹ (ਕਿਸੇ ਵਿਦਿਆ ਦੇ ਬਲ ਨਾਲ) ਨਹੀਂ ਲਭਦੀ ।

੬. ਗੁਰੂ ਤੋਂ ਬਿਨਾਂ ਜੀਵ ਮੂੰਹ ਮੂੰਹ ਚੋਟਾਂ ਖਾਂਦੇ ਹਨ, ਕੋਈ ਛੁਟ ਨਹੀਂ ਸਕਦਾ ।

੭. ਹਰੀ ਦਾ ਨਾਮ ਸਿਮਰਨਾ ਚਾਹੀਦਾ ਹੈ ਜੋ ਸਿਮਰਦਾ ਹੈ ਉਹ ਇਜ਼ਤ ਨਾਲ ਪ੍ਰਭੂ ਦਰਗਾਹ ਵਿਚ ਜਾਂਦਾ ਹੈ।

੮. (ਇਹ ਗੱਲ ਪੱਕ ਜਾਨਣੀ ਚਾਹੀਦੀ ਹੈ ਕਿ) ਪ੍ਰਭੂ ਆਪਣੇ ਹੁਕਮ ਵਿਚ ਹੀ ਜੀਵਾਂ ਨੂੰ ਜੀਵਨ ਤੇ ਰੋਜ਼ੀ ਦਿੰਦਾ ਹੈ। ੨੩।

## ਸਲੋਕ ਮ: ੧

੧. ਪਉਣੈ ਪਾਣੀ ਅਗਨੀ ਜੀਉ।
੨. ਤਿਨ ਕਿਆ ਖੁਸੀਆ ਕਿਆ ਪੀੜ।
੩. ਧਰਤੀ ਪਾਤਾਲੀ ਆਕਾਸੀ ਇਕਿ ਦਰਿ ਰਹਨਿ ਵਜੀਰ।
੪. ਇਕਨਾ ਵਡੀ ਆਰਜਾ ਇਕਿ ਮਰਿ ਹੋਹਿ ਜਹੀਰ।
੫. ਇਕਿ ਦੇ ਖਾਹਿ ਨਿਖੁਟੈ ਨਾਹੀ ਇਕਿ ਸਦਾ ਫਿਰਹਿ ਫਕੀਰ।
੬. ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ।
੭. ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ।
੮. ਵਰਨਾ ਚਿਹਨਾ ਬਾਹਰਾ ਲੇਖੇ ਬਾਝੁ ਅਲਖੁ।
੯. ਕਿਉ ਕਥੀਐ ਕਿਉ ਆਖੀਐ ਜਾਪੈ ਸਚੋ ਸਚੁ।
੧੦. ਕਰਣਾ ਕਥਨਾ ਕਾਰ ਸਭ ਨਾਨਕ ਆਪਿ ਅਕਥੁ।
੧੧. ਅਕਥ ਕੀ ਕਥਾ ਸੁਣੇਇ।
੧੨. ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ। ੧।

## ਪਦ-ਅਰਥ

**ਆਰਜਾ**—ਉਮਰ; **ਜਹੀਰ**—ਦੁਖੀ; **ਫਕੀਰ**- ਕੰਗਾਲ; **ਨਥ**—ਨਥਿਆ ਹੈ, ਕਾਬੂ ਕੀਤਾ ਹੈ; **ਬਾਹਰਾ**—ਬਿਨਾਂ।

## ਟੀਕਾ

੧. ਹਵਾ, ਪਾਣੀ ਤੇ ਅੱਗ ਆਦਿ ਤੱਤਾਂ ਤੋਂ ਸਰੀਰ ਬਣਾ ਕੇ ਉਸ ਦੇ ਅੰਦਰ ਜਿੰਦ ਪਾਈ ਗਈ ਹੈ,

੨. ਇਨ੍ਹਾਂ ਤੱਤਾਂ ਨੂੰ ਕਾਹਦੀ ਖੁਸ਼ੀ ਤੇ ਕਾਹਦੀ ਪੀੜ ਹੋ ਸਕਦੀ ਹੈ ? (ਖੁਸ਼ੀ ਗ਼ਮੀ ਤਾਂ ਜੀਵ ਨੂੰ ਹੈ ਜੋ ਆਪਣੇ ਕਰਮਾਂ ਦੇ ਚੱਕਰ ਵਿਚ ਪੈ ਕੇ ਦੁੱਖ ਸੁਖ ਦਾ ਭਾਗੀ ਹੋ ਰਹਿਆ ਹੈ)।

੩. ਧਰਤੀ, ਆਕਾਸ਼ ਤੇ ਪਾਤਾਲ ਤਿੰਨਾਂ ਹੀ ਭਵਨਾਂ ਵਿਚ ਹਰੀ ਰਾਜੇ ਦਾ ਹੁਕਮ ਵਰਤ ਰਹਿਆ ਹੈ। ਇਸ ਰਾਜ ਵਿਚ ਇਕ ਉਸ ਦੇ ਸੇਵਕ ਹਨ ਜੋ ਸਨਮਾਨੇ ਜਾਂਦੇ ਹਨ ਜਿਵੇਂ ਕਿ ਉਹ ਉਸ ਰਾਜ ਅੰਦਰ ਵਜ਼ੀਰ ਹਨ।

੪. ਇਸ ਰਾਜ ਅੰਦਰ ਕਈ ਜੀਵਾਂ ਦੀ ਵੱਡੀ ਆਯੂ ਹੈ ਅਤੇ ਕਈ (ਛੋਟੀ ਹੀ) ਮਰ ਕੇ ਦੁੱਖੀ ਹੁੰਦੇ ਹਨ।

੫. ਕਈਆਂ ਪਾਸ ਇਤਨਾ ਹੈ ਕਿ ਖਾਧਿਆਂ ਮੁਕਦਾ ਨਹੀਂ ਤੇ ਕਈ ਸਦਾ ਮੰਗਤੇ ਬਣ ਕੇ ਫਿਰਦੇ ਹਨ।

੬. ਪ੍ਰਭੂ ਆਪਣੇ ਹੁਕਮ ਅਨੁਸਾਰ ਇਕ ਪਲ ਵਿਚ ਲੱਖਾਂ ਜੀਵ ਬਣਾਂਦਾ ਹੈ ਅਤੇ ਲੱਖਾਂ ਨਾਸ਼ ਕਰਦਾ ਹੈ।

੭. ਸਭ ਕਿਸੇ ਨੂੰ ਉਸ ਨੇ ਹੁਕਮ ਦੀ ਨੱਥ ਨਾਲ ਨੱਥਿਆ ਹੈ, ਜਦ ਕਿਸੇ ਨੂੰ ਉਹ ਬਖਸ਼ਦਾ ਹੈ ਤਦ ਉਸ ਦੀ ਨੱਥ ਤੋੜਦਾ ਹੈ।

੮. ਉਹ ਆਪ ਰੰਗ ਰੂਪ ਤੋਂ ਬਿਨਾਂ ਹੈ ਉਸ ਦੇ ਸਿਰ ਤੇ ਕਰਮਾਂ ਦਾ ਕੋਈ ਲੇਖ ਨਹੀਂ ਹੈ, ਉਹ ਜੀਵਾਂ ਦੀ ਸਮਝ ਤੋਂ ਪਰੇ ਹੈ।

੯. ਉਸ ਨੂੰ ਕਿਵੇਂ ਵੀ ਬਿਆਨ ਜਾਂ ਕਥਨ ਨਹੀਂ ਕੀਤਾ ਜਾ ਸਕਦਾ ਪਰ ਉਹ ਸੱਚ ਸਰੂਪ ਸਭ ਥਾਂ ਮੌਜੂਦ ਦਿਸਦਾ ਹੈ।

੧੦. ਜੋ ਜੀਵ ਕਰਦੇ ਹਨ, ਜੋ ਉਹ ਕਹਿੰਦੇ ਹਨ, ਸਭ ਉਸ ਦੀ ਰਚੀ ਕਾਰ ਹੈ (ਪਰ ਨਾਨਕ) ਉਹ ਆਪ ਕਥਨ ਤੋਂ ਪਰੇ ਹੈ।

੧੧. ਜੋ ਉਸ ਅਕਥ ਦੀ ਕਥਾ ਸੁਣਾਂਦਾ ਹੈ।

੧੨. ਉਸ ਨੂੰ ਰਿਧੀਆਂ, ਉੱਚੀ ਸੋਝੀ, ਸਿਧੀਆਂ, ਗਿਆਨ ਅਤੇ ਸਦੀਵੀ ਸੁਖ ਮਿਲਦੇ ਹਨ। ੧।

ਮ: ੧

**੧. ਅਜਰੁ ਜਰੈ ਤ ਨਉਕੁਲ ਬੰਧੁ।**
**੨. ਪੂਜੈ ਪ੍ਰਾਣ ਹੋਵੈ ਥਿਰੁ ਕੰਧੁ।**
**੩. ਕਹਾਂ ਤੇ ਆਇਆ ਕਹਾਂ ਏਹੁ ਜਾਣੁ।**
**੪. ਜੀਵਤ ਮਰਤ ਰਹੈ ਪਰਵਾਣੁ।**
**੫. ਹੁਕਮੈ ਬੂਝੈ ਤਤੁ ਪਛਾਣੈ।**
**੬. ਇਹੁ ਪਰਸਾਦੁ ਗੁਰੂ ਤੇ ਜਾਣੈ।**
**੭. ਹੋਂਦਾ ਫੜੀਅਗੁ ਨਾਨਕ ਜਾਣੁ।**
**੮. ਨਾ ਹਉ ਨਾ ਮੈ ਜੂਨੀ ਪਾਣੁ। ੨।**

## ਪਦ-ਅਰਥ

**ਅਜਰੁ**—ਜੋ ਜਰਿਆ ਨਾ ਜਾਏ (ਉਚੀ ਆਤਮਕ ਬਿਰਤੀ ਜਿਸ ਨੂੰ ਬਣਾਈ ਰਖਣਾ ਕਠਨ ਹੁੰਦਾ ਹੈ । ਕਾਮਾਦਿਕ ਉਸ ਬਿਰਤੀ ਨੂੰ ਉਖੇੜ ਦਿੰਦੇ ਹਨ ਜਾਂ ਪ੍ਰਭੁਤਾ ਤੇ ਮਾਣ ਵਡਿਆਈ, ਹਉਮੈਂ ਪੈਦਾ ਕਰ ਕੇ ਜੀਵ ਨੂੰ ਡੇਗ ਦਿੰਦੇ ਹਨ); **ਨਉਕੁਲ**—ਨੌ ਗੋਲਕਾਂ, ਨੱਕ, ਮੂੰਹ ਆਦਿ; **ਥਿਰੁ**—ਸਥਿਰ; **ਕੰਧੁ**—ਸਰੀਰ; **ਹੋਦਾਂ**—(ਜੋ ਕਹੇ) 'ਮੈਂ ਹਾਂ' ਭਾਵ ਹੰਕਾਰੀ ।

## ਟੀਕਾ

੧. ਉਚੀ ਆਤਮਕ ਬਿਰਤੀ ਅਜਰ ਵਸਤੂ ਹੈ ਉਸ ਨੂੰ ਕੋਈ ਤਾਂ ਜਰਦਾ ਹੈ ਜਦੋਂ ਉਹ ਨੌ ਗੋਲਕਾਂ ਨੂੰ ਰੋਕ ਲੈਂਦਾ ਹੈ ।

੨. ਜੋ ਸੁਆਸ ਸੁਆਸ ਜਪਦਾ ਹੈ, ਉਸ ਦਾ ਸਰੀਰ ਸਥਿਰ ਹੁੰਦਾ ਹੈ ।

੩. (ਫਿਰ) ਜੀਵ ਕਿਥੋਂ ਆਇਆ ਹੈ ਤੇ ਕਿਥੇ ਜਾਣਾ ਹੈ ? ਇਹ ਜਨਮ ਮਰਣ ਦਾ ਝਗੜਾ ਮੁੱਕ ਜਾਂਦਾ ਹੈ ।

੪. ਜੀਵਤ ਭਾਵ ਤੋਂ ਮਰ ਕੇ ਉਹ ਪਰਵਾਨ ਹੋ ਜਾਂਦਾ ਹੈ ।

੫. ਜੋ ਪ੍ਰਭੂ ਦੇ ਹੁਕਮ ਨੂੰ ਸਮਝ ਜਾਂਦਾ ਹੈ, ਉਹ ਹੀ ਅਸਲੀਅਤ ਨੂੰ ਪਛਾਣਦਾ ਹੈ।

੬. ਇਹ ਮਿਹਰ ਉਸ ਨੂੰ ਗੁਰੂ ਤੋਂ ਮਿਲਦੀ ਹੈ ।

੭. (ਨਾਨਕ) ਇਹ ਜਾਣ ਲੈ ਹੰਕਾਰੀ ਫੜਿਆ ਜਾਂਦਾ ਹੈ ।

੮. ਜਿਥੇ ਹਉਮੈਂ ਨਹੀਂ ਹੈ, 'ਮੈਂ' ਨਹੀਂ ਹੈ, ਉਥੇ ਜੂਨੀਆਂ ਵਿਚ ਪੈਣਾ ਵੀ ਨਹੀਂ ਹੈ । ੨ ।

## ਪਉੜੀ-੨੪

**੧. ਪੜੀਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ ।**
**੨. ਬਿਨੁ ਸਚੇ ਵਾਪਾਰ ਜਨਮੁ ਬਿਰਥਿਆ ।**
**੩. ਅੰਤੁ ਨ ਪਾਰਾਵਾਰੁ ਨ ਕਿਨਹੀ ਪਾਇਆ ।**
**੪. ਸਭੁ ਜਗੁ ਗਰਬਿ ਗੁਬਾਰੁ ਤਿਨ ਸਚੁ ਨ ਭਾਇਆ ।**
**੫. ਚਲੇ ਨਾਮੁ ਵਿਸਾਰਿ ਤਾਵਣਿ ਤਤਿਆ ।**
**੬. ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ।**
**੭. ਆਇਆ ਉਠੀ ਖੇਲੁ ਫਿਰੈ ਉਵਤਿਆ ।**
**੮. ਨਾਨਕ ਸਚੈ ਮੇਲੁ ਸਚੈ ਰਤਿਆ । ੨੪ ।**

## ਪਦ-ਅਰਥ

**ਬੁਧੰੀ**—ਅਕਲਾਂ; **ਮਿਥਿਆ**—ਝੂਠੀਆਂ; **ਗਰਬਿ**—ਹੰਕਾਰ ਵਿਚ; **ਤਾਵਣਿ**—ਕੜਾਹੀ, ਤਾਉਣਾ; **ਉਵਤਿਆ**—ਅਵੈੜਾ।

## ਟੀਕ।

੧. ਹੇ ਭਾਈ, ਪ੍ਰਭੂ ਦਾ ਨਾਮ ਪੜ੍ਹਨਾ ਚਾਹੀਦਾ ਹੈ, ਪ੍ਰਭੂ ਦੀ ਸਿਫਤ-ਸਾਲਾਹ ਪੜ੍ਹਨੀ ਚਾਹੀਦੀ ਹੈ, ਨਾਮ ਤੋਂ ਬਿਨਾਂ ਹੋਰ ਅਕਲਾਂ ਵਿਅਰਥ ਹਨ।

੨. ਨਾਮ ਦੇ ਇਸ ਸੱਚੇ ਵਪਾਰ ਤੋਂ ਬਿਨਾਂ ਜਨਮ ਵਿਅਰਥ ਜਾਂਦਾ ਹੈ।

੩. (ਅਕਲਾਂ ਨਾਲ) ਉਸ ਦਾ ਅੰਤ ਪਾਰਾਵਾਰ ਕਿਸੇ ਨਹੀਂ ਪਾਇਆ।

੪. ਸਾਰਾ ਜਗਤ ਹੰਕਾਰ ਵਿਚ ਹੋਣ ਕਰਕੇ ਹਨ੍ਹੇਰੇ ਵਿਚ ਹੈ, ਹੰਕਾਰੀ ਜੀਵਾਂ ਨੂੰ ਸੱਚ ਚੰਗਾ ਨਹੀਂ ਲਗਦਾ।

੫. ਜੋ ਨਾਮ ਵਿਸਾਰ ਕੇ ਅੱਗੇ ਜਾਂਦੇ ਹਨ, ਉਹ (ਹਉਮੈਂ ਦੇ ਕਾਰਨ ਮਾਨੋਂ) ਕੜਾਹੇ ਵਿਚ ਤਾਏ ਰਹਿੰਦੇ ਹਨ।

੬. ਉਸ ਬਲਦੀ ਕੜਾਹੀ ਵਿਚ (ਉਨ੍ਹਾਂ ਦੇ ਅੰਦਰ ਵਰਤਦੀ) ਦੁਬਿਧਾ ਨੇ ਮਾਨੋਂ ਤੇਲ ਘੱਤਿਆ ਹੈ।

੭. ਜੀਵ ਸੰਸਾਰ ਵਿਚ ਜੰਮਦਾ ਹੈ, ਸਾਰੀ ਉਮਰ ਅਵੈੜ ਹੀ ਭੌਂਦਾ ਰਹਿੰਦਾ ਹੈ ਤੇ ਫਿਰ ਮਰ ਜਾਂਦਾ ਹੈ।

੮. (ਨਾਨਕ) ਜੋ ਸੱਚੇ ਵਿਚ ਰੱਤਾ ਹੈ, ਉਸ ਦਾ ਸੱਚੇ ਨਾਲ ਮੇਲ ਹੁੰਦਾ ਹੈ।੨੪।

## ਸਲੋਕ ਮ: ੧

**੧. ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ।**
**੨. ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ।**
**੩. ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ।**
**੪. ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ।**
**੫. ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ।**
**੬. ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ।**
**੭. ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ।**
**੮. ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ।੧।**

## ਪਦ–ਅਰਥ

**ਨਿੰਮਿਆ**—ਨਿਰਮਿਆ, ਬਣਿਆ (ਮੁੱਢ); **ਗਿਰਾਸੁ**—ਗਿਰਾਹੀ, ਭੋਜਨ; **ਬਿਣਾਸੁ**—ਨਾਸ਼ ।

## ਟੀਕਾ

੧. ਪਹਿਲਾਂ ਮਾਸ ਤੋਂ (ਭਾਵ ਪਿਤਾ ਦੇ ਵੀਰਜ) ਤੋਂ ਜੀਵ ਦਾ ਮੁਢ ਬਣਦਾ ਹੈ, ਫਿਰ ਮਾਸ ਵਿਚ (ਭਾਵ ਮਾਂ ਦੇ ਪੇਟ ਵਿਚ) ਹੀ ਇਹ ਰਹਿੰਦਾ ਹੈ ।

੨. ਜਦੋਂ ਇਸ ਵਿਚ ਜਾਨ ਪੈਂਦੀ ਹੈ, ਤਦ ਵੀ ਇਸ ਦੇ ਮੂੰਹ ਵਿਚ (ਜੀਭ ਆਦਿਕ) ਮਾਸ ਹੀ ਮਿਲਦਾ ਹੈ-ਇਸ ਦਾ ਹੱਡ, ਚੰਮ, ਤਨ ਸਭ ਮਾਸ ਦਾ ਹੀ ਹੈ ।

੩. ਜਦੋਂ ਮਾਂ ਦੇ ਪੇਟ ਰੂਪ ਮਾਸ ਤੋਂ ਬਾਹਰ ਕਢਿਆ ਜਾਂਦਾ ਹੈ ਤਾਂ ਵੀ ਥਣ ਰੂਪੀ ਮਾਸ ਹੀ ਇਸ ਨੂੰ ਖੁਰਾਕ ਮਿਲਦੀ ਹੈ ।

੪. ਇਸ ਦਾ ਮੂੰਹ ਭੀ ਮਾਸ ਦਾ ਹੈ, ਜੀਭ ਭੀ ਮਾਸ ਦੀ ਹੈ, ਮਾਸ ਵਿਚ ਹੀ ਇਹ ਸਾਹ ਲੈਂਦਾ ਹੈ ।

੫. ਜਦੋਂ ਵੱਡਾ ਹੁੰਦਾ ਹੈ, ਵਿਆਹਿਆ ਜਾਂਦਾ ਹੈ, ਤਾਂ ਵੀ ਇਸਤ੍ਰੀ ਰੂਪੀ ਮਾਸ ਹੀ ਘਰ ਲੈ ਆਉਂਦਾ ਹੈ ।

੬. ਫਿਰ ਮਾਸ ਤੋਂ ਹੀ ਬੱਚਾ ਰੂਪ ਮਾਸ ਜੰਮਦਾ ਹੈ ਤੇ ਜਗਤ ਦਾ ਸਾਰਾ ਸਾਕ-ਸੰਬੰਧ ਮਾਸ ਤੋਂ ਹੀ ਹੈ ।

੭. ਜੇ ਸਤਿਗੁਰੂ ਦੇ ਮਿਲਣ ਨਾਲ ਪ੍ਰਭੂ ਦਾ ਹੁਕਮ ਸਮਝੀਏ ਤਾਂ ਕੋਈ ਜੀਵ ਰਾਸ ਆਉਂਦਾ ਹੈ (ਨਹੀਂ ਤਾਂ ਟਕਰਾਂ ਮਾਰਦਾ ਫਿਰਦਾ ਹੈ । ਖਾਣ ਪੀਣ ਪਹਿਨਣ ਅਤੇ ਜੀਵਨ ਦੇ ਕੰਮਾਂ ਕਾਜਾਂ ਨੂੰ ਸਹੀ ਦ੍ਰਿਸ਼ਟੀਕੋਣ ਤੋਂ ਉਹ ਹੀ ਵੇਖ ਸਕਦਾ ਹੈ ਜੋ ਹੁਕਮ ਨੂੰ ਬੁਝ ਲੈਂਦਾ ਹੈ) ।

੮. ਨਿਰੀ ਆਪਣੀ ਸਿਆਣਪ ਨਾਲ ਨਹੀਂ ਛੁਟੀਦਾ, (ਨਾਨਕ) ਨਿਰੀਆਂ ਆਪਣੀਆਂ ਗੱਲਾਂ ਨਾਲ ਤਾਂ ਨਾਸ ਹੋਈਦਾ ਹੈ । ੧ ।

## ਮ: ੧

**੧. ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ।**
**੨. ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ।**
**੩. ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ।**
**੪. ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ।**

੫. ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੇ ।
੬. ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ।
੭. ਅਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ।
੮. ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ।
੯. ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ।
੧੦. ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ।
੧੧. ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ।
੧੨. ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ।
੧੩. ਜੀਅ ਜੰਤ ਸਭਿ ਮਾਸਹੁ ਹੋਇ ਜੀਇ ਲਇਆ ਵਾਸੇਰਾ ।
੧੪. ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ।
੧੫. ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ।
੧੬. ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ।
੧੭. ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ ।
੧੮. ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ।
੧੯. ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ।
੨੦. ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ ਕਾ ਦਾਨੁ ਨ ਲੈਣਾ ।
੨੧. ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ।
੨੨. ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ।
੨੩. ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ।
੨੪. ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ।
੨੫. ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ।
੨੬. ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ । ੨ ।

## ਪਦ-ਅਰਥ

**ਬਾਣੇ**—ਸੁਭਾਵ ਅਨੁਸਾਰ; **ਫੜੁ**—ਪਖੰਡ ਦੰਭ; **ਨਿਪੰਨੇ**—ਪੈਦਾ ਹੋਏ; **ਨਿਸਿ**—ਰਾਤ ਨੂੰ; **ਮੰਧੁ**—ਮੰਦ; **ਬਾਹਰ ਕਾ**—ਬਾਹਰੋਂ ਲਿਆਂਦਾ ਮਾਸ (ਬਕਰੇ ਆਦਿ ਦਾ); **ਘਰ ਕਾ ਮਾਸ**—ਘਰ ਦੇ ਧੀਆਂ ਪੁੱਤਰ ਆਦਿ ਦਾ ਮਾਸ; **ਜੀਇ**—ਜੀਵ ਅੰਦਰ (ਮਾਂ ਦੇ ਪੇਟ ਵਿਚ); **ਅਭਖੁ**—ਨਾ ਖਾਣ ਯੋਗ, **ਕਮਾਣਾ**—ਵਰਤਿਆ ਜਾਂਦਾ ਰਹਿਆ ਹੈ; **ਨਿਪਜਹਿ**—ਪੈਦਾ ਹੋਏ; **ਧਿਙਾਣਾ**—ਧੱਕਾ; **ਤੋਇਅਹੁ**—ਪਾਣੀ ਤੋਂ; **ਬਿਕਾਰਾ**—ਤਬਦੀਲੀ ।

## ਟੀਕਾ

੧. (ਮਾਸ ਦਾ ਇਹ ਤਿਆਗੀ) ਮੂਰਖ ਪੰਡਤ ਮਾਸ ਮਾਸ ਕਹਿ ਕੇ ਚਰਚਾ ਕਰਦਾ ਹੈ ਪਰ ਉਸ ਨੂੰ ਨਾ ਸਹੀ ਗਿਆਨ ਹੈ, ਨਾ ਸਹੀ ਧਿਆਨ (ਬਿਰਤੀ) ਹੈ।

੨. (ਜੇ ਸਹੀ ਗਿਆਨ ਹੋਵੇ ਤਾਂ ਉਹ ਸਮਝ ਜਾਏ ਕਿ) ਮਾਸ ਤੇ ਸਾਗ ਵਿਚ ਕੀ ਫ਼ਰਕ ਹੈ ? ਕਿਸ ਦੇ ਖਾਣ ਵਿਚ ਪਾਪ ਹੈ ?

੩. (ਪੁਰਾਣੇ ਸਮੇਂ ਭੀ) ਦੇਵਤਿਆਂ ਦੇ ਸੁਭਾਅ ਅਨੁਸਾਰ (ਉਨ੍ਹਾਂ ਨੂੰ ਖੁਸ਼ ਕਰਨ ਲਈ) ਲੋਕ ਗੈਂਡਾ ਮਾਰ ਕੇ ਉਸ ਦੇ ਮਾਸ ਦੀ ਅਹੂਤੀ ਦੇਦੇ ਸਨ ।

੪. ਜਿਹੜੇ ਮਾਸ ਖਾਣਾ ਛੱਡ ਦਿੰਦੇ ਹਨ ਅਤੇ ਜਦੋਂ ਮਾਸ ਦੇ ਨੇੜੇ ਬਹਿਣਾ ਪਏ ਤਾ ਨੱਕ ਫੜ ਲੈਂਦੇ ਹਨ ਕਿ ਬੋ ਆਉਂਦੀ ਹੈ, ਉਹੀ ਰਾਤ ਨੂੰ ਮਨੁਖਾਂ ਨੂੰ ਖਾਂ ਜਾਂਦੇ ਹਨ (ਲਹੂ ਪੀਂਦੇ ਹਨ ਭਰਾਵਾਂ ਦਾ)

੫. ਉਹ ਪਖੰਡ ਕਰ ਕੇ ਲੋਕਾਂ ਨੂੰ ਦਿਖਲਾਂਦੇ ਹਨ (ਕਿ ਅਸੀਂ ਮਾਸ ਨਹੀਂ ਖਾਂਦੇ) ਪਰ ਉਹ ਗਿਆਨ ਧਿਆਨ ਦੀ ਗੱਲ ਨਹੀਂ ਜਾਣਦੇ ।

੬. (ਨਾਨਕ) ਕਿਸੇ ਅੰਨ੍ਹੇ (ਅਗਿਆਨੀ) ਨੂੰ ਕੋਈ ਕੀ ਸਮਝਾਵੇ, ਉਹ ਕਹਿਆਂ (ਸਮਝਾਇਆਂ) ਸਮਝਦਾ ਹੀ ਨਹੀਂ ।

੭. (ਸਹੀ ਅਰਥਾਂ ਵਿਚ) ਅੰਨ੍ਹਾਂ ਉਹ ਹੈ ਜੋ ਮੂਰਖਾਂ ਵਾਲੇ ਕੰਮ ਕਰਦਾ ਹੈ, ਉਸ ਦੇ ਅੰਦਰ ਦੀਆਂ ਉਹ ਅੱਖਾਂ ਨਹੀਂ (ਜੋ ਉਸ ਨੂੰ ਸਹੀ ਸੂਝ ਦੇਣ। ਜੇ ਦਲੀਲ ਦੀਆਂ ਅੱਖਾਂ ਹੋਣ ਤਾਂ ਉਹ ਸਮਝ ਲੈਣ ਕਿ ਉਨ੍ਹਾਂ ਦੇ ਵਿਚਾਰਾਂ ਵਿਚ ਸ੍ਵੈ-ਵਿਰੋਧ ਹੈ )।

੮. ਉਹ ਮਾਤਾ-ਪਿਤਾ ਦੇ ਲਹੂ ਤੋਂ ਹੀ ਪੈਦਾ ਹੋਏ ਹਨ ਪਰ ਮੱਛੀ ਦਾ ਮਾਸ ਨਹੀਂ ਖਾਂਦੇ ।

੯. ਇਸਤ੍ਰੀ-ਪੁਰਖ ਜਦੋਂ ਰਾਤ ਨੂੰ ਇਕੱਠੇ ਹੁੰਦੇ ਹਨ ਤਾਂ ਮਾਸ ਨਾਲ ਹੀ ਮੰਦ (ਭੋਗ) ਕਮਾਂਦੇ ਹਨ ।

੧੦. ਅਸੀਂ ਮਾਸ ਤੋਂ ਆਰੰਭ ਹੋਏ ਹਾਂ, ਮਾਸ ਤੋਂ ਹੀ ਜੰਮੇ ਹਾਂ, ਅਸੀਂ ਮਾਸ ਦੇ ਹੀ ਭਾਂਡੇ ਹਾਂ ।

੧੧. ਪੰਡਤ ਨੂੰ ਗਿਆਨ ਧਿਆਨ ਦੀ ਸਹੀ ਸੋਝੀ ਨਹੀਂ ਹੈ, ਮੁੜ ਵੀ ਉਹ ਚਤਰ ਬਣਦਾ ਹੈ ।

੧੨. ਹੇ ਸੁਆਮੀ ਪੰਡਤ (ਇਹ ਕੀ ਗੱਲ ਹੋਈ ਕਿ) (ਬਕਰੇ ਆਦਿ ਦਾ) ਬਾਹਰੋਂ ਲਿਆਂਦਾ ਮਾਸ ਮੰਦਾ ਹੈ ਅਤੇ (ਇਸਤ੍ਰੀ, ਪੁਤਰ, ਧੀਆਂ ਆਦਿ ਦਾ) ਘਰ ਦਾ ਮਾਸ ਚੰਗਾ ਹੈ ?

੧੩. ਸਾਰੇ ਜੀਅ ਜੰਤ ਮਾਸ ਵਿਚੋਂ ਹੀ ਪੈਦਾ ਹੋਏ ਹਨ ਅਤੇ (ਸਭ ਜੀਵਾਂ ਨੇ) ਜੀਵ ਅੰਦਰ ਭਾਵ ਮਾਂ ਦੇ ਪੇਟ ਅੰਦਰ ਹੀ ਵਸੇਬਾ ਲਇਆ ਹੈ ।

੧੪. (ਇਸ ਦਾ ਅਰਥ ਇਹ ਹੋਇਆ ਹੈ ਕਿ) ਜਿਨ੍ਹਾਂ ਦਾ ਗੁਰੂ ਅੰਨ੍ਹਾ ਹੁੰਦਾ ਹੈ, ਉਹ ਨਾ ਖਾਣ ਵਾਲੀ ਚੀਜ਼ ਭਾਵ ਹਰਾਮ ਤਾਂ ਖਾਂਦੇ ਹਨ ਪਰ ਖਾਣ ਵਾਲੀ ਮਾਸ ਆਦਿਕ ਚੀਜ਼ ਛੱਡ ਦਿੰਦੇ ਹਨ ।

੧੫. ਅਸੀਂ ਮਾਸ ਤੋਂ ਅਰੰਭ ਹੋਏ ਹਾਂ ਮਾਸ ਤੋਂ ਹੀ ਜੰਮੇ ਹਾਂ, ਅਸੀਂ ਮਾਸ ਦੇ ਹੀ ਭਾਂਡੇ ਹਾਂ ।

੧੬. ਪੰਡਤ ਨੂੰ ਗਿਆਨ ਧਿਆਨ ਦੀ ਸਹੀ ਸੋਝੀ ਨਹੀਂ ਹੈ, ਮੁੜ ਵੀ ਉਹ ਚਤਰ ਬਣਦਾ ਹੈ ।

੧੭. ਪੁਰਾਣਾਂ ਵਿਚ ਮਾਸ ਖਾਣਾ ਆਉਂਦਾ ਹੈ, ਮੁਸਲਮਾਨਾਂ ਦੀਆਂ ਪੁਸਤਕਾਂ ਵਿਚ ਭੀ ਮਾਸ ਖਾਣਾ ਆਉਂਦਾ ਹੈ, ਚਾਰੇ ਯੁਗਾਂ ਭਾਵ ਸਾਰੇ ਸਮਿਆਂ ਵਿਚ ਮਾਸ ਵਰਤਿਆ ਜਾਂਦਾ ਰਹਿਆ ਹੈ ।

੧੮. ਯੱਗਾਂ ਵਿਚ, ਵਿਆਹ ਆਦਿਕ ਕਾਰਜਾਂ ਵਿਚ ਤਾਂ ਮਾਸ ਸੁਹਣਾ ਲਗਦਾ ਹੈ, ਇਨ੍ਹਾਂ ਸਮਿਆਂ ਤੇ ਮਾਸ ਵਰਤੀਂਦਾ ਆਇਆ ਹੈ ।

੧੯. ਇਸਤ੍ਰੀ, ਪੁਰਸ਼ ਤੇ ਪਾਤਸ਼ਾਹ, ਸ਼ਾਹ ਸਭ ਮਾਸ ਤੋਂ ਪੈਂਦਾ ਹੁੰਦੇ ਹਨ ।

੨੦. ਜੇ ਇਹ (ਮਾਸ ਵਰਤਣ ਕਾਰਨ ਪੰਡਤ ਨੂੰ) ਨਰਕ ਵਿਚ ਪੈਂਦੇ ਦਿਸਦੇ ਹਨ ਤਾਂ ਉਨ੍ਹਾਂ ਤੋਂ ਪੰਡਤ ਨੂੰ ਦਾਨ ਭੀ ਨਹੀਂ ਲੈਣਾ ਚਾਹੀਦਾ ।

੨੧. ਦਾਨ ਦੇਣ ਵਾਲਾ ਨਰਕ ਨੂੰ ਤੇ ਲੈਣ ਵਾਲਾ (ਪੰਡਤ) ਸੁਰਗ ਨੂੰ ਜਾਏ । ਦੇਖੋ ਕਿੱਡੀ ਧੱਕੇ ਦੀ ਗੱਲ ਹੈ ।

੨੨. ਹੇ ਪੰਡਤ, ਤੂੰ ਬੜਾ ਚਤਰ ਬਣਿਆ ਫਿਰਦਾ ਹੈਂ, ਤੈਨੂੰ ਆਪ ਤਾਂ ਠੀਕ ਸਮਝ ਨਹੀਂ ਪਰ ਲੋਕਾਂ ਨੂੰ ਤੂੰ ਸਮਝਾਂਦਾ ਫਿਰਦਾ ਹੈਂ ।

੨੩. ਹੇ ਪੰਡਤ, ਤੈਨੂੰ ਪਤਾ ਹੀ ਨਹੀਂ ਹੈ ਕਿ ਕਿਥੋਂ ਮਾਸ ਪੈਦਾ ਹੋਇਆ ਹੈ ?

੨੪. (ਆਓ, ਅਸੀਂ ਦਸਦੇ ਹਾਂ) ਪਾਣੀ ਤੋਂ ਅੰਨ, ਕਮਾਦ, ਕਪਾਹ ਹੋਇਆ ਹੈ ਅਤੇ ਪਾਣੀ ਤੋਂ ਹੀ ਤ੍ਰਿਭਵਣ ਹੋਇਆ ਗਿਣੀਦਾ ਹੈ ।

੨੫. ਸੋ ਪਾਣੀ ਕਹਿੰਦਾ ਹੈ (ਠੀਕ) ਕਿ ਮੈਂ ਕਈ ਤਰੀਕਿਆਂ ਨਾਲ ਭਲਾ ਕਰਦਾ ਹਾਂ । ਪਾਣੀ ਹੀ ਆਪਣੀ ਸ਼ਕਲ ਬਦਲ ਕੇ ਅਨੇਕ ਰੂਪ ਧਾਰਨ ਕਰਦਾ ਹੈ ।

੨੬. (ਜੇ ਪਾਣੀ ਹੀ ਆਪਣੀ ਸ਼ਕਲ ਬਦਲ ਕੇ ਅਨੇਕ ਰਸ ਬਣ ਜਾਂਦਾ ਹੈ, ਤਾਂ ਮਾਸ ਆਦਿਕ ਚੀਜ਼ਾਂ ਵੀ ਇਸ ਤੋਂ ਹੋਈਆਂ ਹਨ) ਇਸ ਲਈ ਇਹ ਸਾਰੇ ਰਸ ਛੱਡ ਕੇ ਹੀ ਕੋਈ ਤਿਆਗੀ ਕਹਾ ਸਕਦਾ ਹੈ, ਨਾਨਕ ਇਹ ਵਿਹਾਰ ਦੀ ਗੱਲ ਕਹਿੰਦਾ ਹੈ । ੨ ।

## ਪਉੜੀ-੨੫

੧. ਹਉ ਕਿਆ ਆਖਾ ਇਕ ਜੀਭ ਤੇਰਾ ਅੰਤੁ ਨ ਕਿਨਹੀ ਪਾਇਆ ।
੨. ਸਚਾ ਸਬਦੁ ਵੀਚਾਰਿ ਸੇ ਤੁਝਹੀ ਮਾਹਿ ਸਮਾਇਆ ।
੩. ਇਕਿ ਭਗਵਾ ਵੇਸੁ ਕਰਿ ਭਰਮਦੇ ਵਿਣੁ ਸਤਿਗੁਰ ਕਿਨੈ ਨ ਪਾਇਆ ।
੪. ਦੇਸ ਦਿਸੰਤਰ ਭਵਿ ਥਕੇ ਤੁਧ ਅੰਦਰਿ ਆਪੁ ਲੁਕਾਇਆ ।
੫. ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ ।
੬. ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ ।
੭. ਆਵਾਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ ।
੮. ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ ।੨੫।

## ਪਦ-ਅਰਥ

**ਬਾਜਾਰੁ**—ਵਿਖਾਵਾ, ਭੇਖ ਦਾ ।

## ਟੀਕਾ

੧. ਹੇ ਪ੍ਰਭੂ, ਮੇਰੀ ਇਕ ਜੀਭ ਹੈ, ਮੈਂ ਤੇਰੇ ਕਿਹੜੇ ਕਿਹੜੇ ਗੁਣ ਆਖਾਂ ? ਤੇਰਾ ਅੰਤ ਕਿਸੇ ਨੇ ਨਹੀਂ ਪਾਇਆ ।
੨. ਜੋ ਤੇਰਾ ਸੱਚਾ ਸ਼ਬਦ ਵਿਚਾਰਦੇ ਹਨ, ਉਹ ਤੇਰੇ ਵਿਚ ਹੀ ਸਮਾ ਜਾਂਦੇ ਹਨ ।
੩. ਕਈ ਭਗਵਾ ਵੇਸ ਧਾਰ ਕੇ ਭਟਕਦੇ ਫਿਰਦੇ ਹਨ ਪਰ ਸਤਿਗੁਰੂ ਤੋਂ ਬਿਨਾਂ ਤੈਨੂੰ ਕਿਸੇ ਨਹੀਂ ਲਭਿਆ ।
੪. ਦੇਸ਼ਾਂ ਦੇਸ਼ਾਂਤਰਾਂ ਵਿਚ ਭੌਂਦੇ ਥਕ ਗਏ ਪਰ, ਹੇ ਪ੍ਰਭੂ, ਤੂੰ ਆਪਣਾ ਆਪ ਉਨ੍ਹਾਂ ਜੀਵਾਂ ਦੇ ਅੰਦਰ ਲੁਕਾ ਰਖਿਆ ਸੀ ।
੫. ਗੁਰੂ ਦਾ ਸ਼ਬਦ ਰਤਨ ਹੈ, ਜਿਸ ਹਿਰਦੇ ਵਿਚ ਇਹ ਰਤਨ ਹੈ, ਉਥੇ ਪ੍ਰਭੂ ਨੇ ਚਾਨਣ ਦੇ ਕੇ ਆਪਣਾ ਆਪ ਵਿਖਾਇਆ ਹੈ ।
੬. ਜਿਨ੍ਹਾਂ ਨੇ ਗੁਰੂ ਦੀ ਮੱਤ ਦੁਆਰਾ ਆਪਣਾ ਆਪਾ ਪਛਾਣਿਆ ਹੈ, ਉਹ ਸਭ ਵਿਚ ਸਮਾ ਗਏ ਹਨ ।
੭. (ਉਨ੍ਹਾਂ ਲਈ ਆਵਾਗਵਨ ਨਹੀਂ ਹੈ) ਆਵਾਗਵਨ ਤਾਂ ਉਨ੍ਹਾਂ ਬਾਜ਼ਾਰੀਆਂ ਵਾਸਤੇ ਹਨ ਜੋ ਭੇਖਾਂ ਦਾ ਵਿਖਾਵਾ ਕਰਦੇ ਫਿਰਦੇ ਹਨ ।
੮. ਇਕ ਸੱਚਾ ਪ੍ਰਭੂ ਸਥਿਰ ਹੈ, ਉਸ ਨੂੰ ਉਹ ਸਲਾਹੁੰਦੇ ਹਨ ਜਿਨ੍ਹਾਂ ਦੇ ਮਨ ਵਿਚ ਸੱਚਾ ਪ੍ਰਭੂ ਚੰਗਾ ਲੱਗਾ ਹੈ । ੨੫ ।

२६

## ਸਲੋਕ ਮ: ੧

**੧. ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ ।**

**੨. ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ । ੧ ।**

## ਪਦ-ਅਰਥ

**ਮਾਇਆ ਬਿਰਖੁ**—ਤ੍ਰਿਗੁਣੀ ਮਾਇਆ ਦਾ ਬਣਿਆ ਸਰੀਰ ਰੂਪ ਰੁਖ ।

## ਟੀਕਾ

੧. (ਨਾਨਕ) ਜੀਵਾਂ ਦੇ ਕਰਮਾਂ ਅਨੁਸਾਰ ਤ੍ਰਿਗੁਣੀ ਮਾਇਆ ਦੇ ਬਣੇ ਸਰੀਰ ਰੂਪ ਰੁਖ ਨੂੰ ਅੰਮ੍ਰਿਤ ਤੇ ਜ਼ਹਿਰ ਦੋ ਫਲ ਲੱਗੇ ਹਨ।

੨. ਕਰਤਾਰ ਆਪ ਹੀ (ਅੰਮ੍ਰਿਤ ਤੇ ਜ਼ਹਿਰ) ਦੋ ਕਿਸਮ ਦੇ ਫਲ ਪੈਦਾ ਕਰਦਾ ਹੈ (ਹੁਕਮ ਅਨੁਸਾਰ) ਜਿਸ ਨੂੰ ਜੋ ਫਲ (ਜੀਵਾਂ ਦੇ ਕਰਮਾਂ ਅਨੁਸਾਰ) ਉਹ ਖਵਾਂਦਾ ਹੈ ਉਹੋ ਉਹ ਖਾਂਦਾ ਹੈ । ੧ ।

## ਮ: ੨

**੧. ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ।**

**੨. ਏਨੀ ਜਲੋਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ । ੨ ।**

## ਪਉੜੀ-੨੬

**੧. ਸਿਰਿ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ ।**

**੨. ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ ।**

**੩. ਕਾਲੁ ਚਲਾਏ ਬੰਨਿ ਕੋਇ ਨ ਰਖਸੀ ।**

**੪. ਜਰੁ ਜਰਵਾਣਾ ਕੰਨਿ ਚੜਿਆ ਨਚਸੀ ।**

**੫. ਸਤਿਗੁਰੁ ਬੋਹਿਥੁ ਬੇੜੁ ਸਚਾ ਰਖਸੀ ।**

**੬. ਅਗਨਿ ਭਖੈ ਭੜਹਾੜੁ ਅਨਦਿਨੁ ਭਖਸੀ ।**

**੭. ਫਾਥਾ ਚੁਗੈ ਚੋਗ ਹੁਕਮੀ ਛੁਟਸੀ ।**

**੮. ਕਰਤਾ ਕਰੇ ਸੁ ਹੋਗੁ ਕੂੜੁ ਨਿਖੁਟਸੀ । ੨੬ ।**

## ਪਦ-ਅਰਥ

**ਨਿਬੇੜੁ**—ਨਿਬੇੜਾ, ਫ਼ੈਸਲਾ; **ਜਰੁ ਜਰਵਾਣਾ**—ਜ਼ਾਲਮ ਬੁਢੇਪਾ; **ਕੰਨਿ**—ਮੋਢੇ ਤੋਂ; **ਭੜ ਹਾੜੁ**—ਭਾਂਬੜ; **ਅਨਦਿਨੁ**—ਹਰ ਰੋਜ਼ ।

## ਟੀਕਾ

੧. ਹਰ ਇਕ (ਦੇ ਕਰਮਾਂ ਦਾ) ਆਪੋ ਆਪਣਾ ਫੈਸਲਾ ਹੁੰਦਾ ਹੈ, ਪ੍ਰਭੂ ਸਭ ਨੂੰ ਹੁਕਮ ਵਿਚ ਚਲਾਉਂਦਾ ਹੈ ।

੨. ਹੇ ਪ੍ਰਭੂ, ਤੇਰੇ ਹੱਥ ਵਿਚ ਹੀ ਫੈਸਲਾ ਹੈ, ਤੂੰ ਹੀ ਮਨ ਵਿਚ ਚੰਗਾ ਲੱਗਾ ਹੈਂ ।

੩. ਕਾਲ ਸਭ ਨੂੰ ਬੰਨ੍ਹ ਕੇ ਲੈ ਚਲੇਗਾ, ਕੋਈ ਕਿਸੇ ਨੂੰ ਕਾਲ ਤੋਂ ਬਚਾ ਨਹੀਂ ਸਕੇਗਾ ।

੪. ਜ਼ਾਲਮ ਬੁਢੇਪਾ ਹਰ ਇਕ ਦੇ ਮੋਢੇ ਤੇ ਚੜ੍ਹ ਕੇ ਨੱਚੇਗਾ (ਮੌਤ ਦੀ ਚੇਤਾਵਨੀ ਕਰੇਗਾ) ।

੫. ਸਤਿਗੁਰੂ ਹੀ ਸੱਚਾ ਜਹਾਜ਼ ਹੈ, ਬੇੜਾ ਹੈ ਜੋ ਮੌਤ ਤੋਂ ਬਚਾਂਦਾ ਹੈ ।

੬. (ਸੰਸਾਰ ਅੰਦਰ) ਵਿਸ਼ੇ ਵਿਕਾਰਾਂ ਦੀ ਅੱਗ ਦਾ ਭਾਂਬੜ ਦਿਨ ਰਾਤ ਸਾੜ ਰਹਿਆ ਹੈ ।

੭. ਇਸ ਭਾਂਬੜ ਵਿਚ ਫਸਿਆ ਜੀਵ ਚੋਗ ਚੁਗ ਰਹਿਆ ਹੈ, ਕਰਤਾਰ ਦੇ ਹੁਕਮ ਨਾਲ ਹੀ ਇਸ ਵਿਚੋਂ ਬਚ ਸਕੀਦਾ ਹੈ,

੮. (ਕਿਉਂਕਿ) ਜੋ ਕਰਤਾਰ ਕਰਦਾ ਹੈ ਉਹ ਹੀ ਹੁੰਦਾ ਹੈ, (ਉਸ ਦੇ ਹੁਕਮ ਵਿਚ) ਕੂੜ ਜੀਵ ਨਾਲ ਨਹੀਂ ਨਿਭਦਾ (ਸਚ ਨਿਭਦਾ ਹੈ) । ੨੬ ।

## ਸਲੋਕ ਮ: ੧

**੧. ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ।**
**੨. ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ।**
**੩. ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ।**
**੪. ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ।**
**੫. ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ।**
**੬. ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ।**
**੭. ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ।**

**੮. ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ।**
**੯. ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜਘਰਿ ਵਾਸੁ ।**
**੧੦. ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ । ੧ ।**

## ਪਦ-ਅਰਥ

**ਘਰ**—ਹਿਰਦੇ ਵਿਚ; **ਪੰਚ ਸਬਦ**—ਪੰਜ ਤਰ੍ਹਾਂ ਦੇ ਵਾਜਿਆਂ ਦੇ ਸ਼ਬਦ; **ਧੁਨਿਕਾਰ**—ਇਕ ਰਸ ਧੁਨੀ; **ਨੀਸਾਣੁ**—ਧੌਂਸਾ (ਸ਼ਬਦ ਰੂਪ); **ਤਾਰ ਘੋਰ ਬਾਜਿੰਤ੍ਰ**—ਵਾਜਿਆਂ ਦੀ ਡੂੰਘੀ ਘਨਘੋਰ ਹੈ; **ਸੁਖਮਨ**—ਜਿਥੇ ਇੜਾ ਤੇ ਪਿੰਗਲਾ ਸੁਰਾਂ ਮਿਲਦੀਆਂ ਹਨ (ਪੂਰਨ ਟਿਕਾਉ ਦੀ ਹਾਲਤ); **ਸੁੰਨਿ ਮੰਡਲਿ**—ਅਫੁਰ ਅਵਸਥਾ ਵਿਚ; **ਕਮਲੁ**—ਹਿਰਦਾ; **ਸਖੀਆਂ**—ਇੰਦ੍ਰੇ; **ਪੰਚੇ**—ਸਤ, ਸੰਤੋਖ, ਦਇਆ, ਧਰਮ, ਧੀਰਜ ਇਹ ਪੰਜ ਸਤੋ ਗੁਣ ।

## ਟੀਕਾ

੧. ਜੋ ਹਿਰਦੇ ਵਿਚ ਪ੍ਰਭੂ ਦਾ ਟਿਕਾਣਾ (ਘਰ) ਦਿਖਾ ਦਿੰਦਾ ਹੈ, ਉਹ ਹੀ ਸਿਆਣਾ ਪੁਰਖ ਹੈ ।

੨. ਉਸ ਘਰ ਵਿਚ ਪੰਜ ਕਿਸਮ ਦੇ ਸਾਜ਼ਾਂ ਦੀ ਮਾਨੋਂ ਧੁਨੀ ਲਗਾਤਾਰ ਹੁੰਦੀ ਹੈ ਅਤੇ ਉਥੇ ਗੁਰੂ ਦੇ ਸ਼ਬਦ ਦਾ ਮਾਨੋਂ ਨਗਾਰਾ ਵਜਦਾ ਹੈ (ਸ਼ਬਦ ਸੰਗੀਤਕ ਹੋ ਜਾਂਦਾ ਹੈ) ।

੩. ਉਥੇ ਅਪੜਿਆ ਜੀਵ ਦੀਪਾਂ, ਲੋਆਂ, ਪਾਤਾਲਾਂ ਤੇ ਖੰਡਾਂ ਮੰਡਲਾਂ ਦੇ ਕੌਤਕ ਵੇਖ ਕੇ ਹੈਰਾਨ ਹੁੰਦਾ ਹੈ ।

੪. ਉਥੇ ਵਾਜਿਆਂ ਦੀ ਡੂੰਘੀ ਘਨਘੋਰ ਹੈ (ਪੂਰਨ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ) ਤੇ ਸੱਚੇ ਤਖ਼ਤ ਤੇ ਹਰੀ ਬੈਠਾ ਦਿਸਦਾ ਹੈ ।

੫. ਇਸ ਪੂਰਨ ਟਿਕਾਉ ਦੀ ਹਾਲਤ ਵਿਚ ਮਨੁੱਖ ਰਾਗ ਸੁਣ ਸੁਣ ਕੇ ਅਫੁਰ ਪ੍ਰਭੂ ਵਿਚ ਸੁਰਤ ਜੋੜੀ ਰਖਦਾ ਹੈ ।

੬. ਇਥੇ ਜਿਉਂ ਜਿਉਂ ਅਕਥ ਪ੍ਰਭੂ ਦੀ ਕਥਾ ਵਿਚਾਰਦਾ ਹੈ, ਮਨ ਦੀਆਂ ਖਾਹਿਸ਼ਾਂ ਮਨ ਵਿਚ ਗ਼ਰਕ ਹੁੰਦੀਆਂ ਜਾਂਦੀਆਂ ਹਨ ।

੭. ਮਾਇਆ ਵਲੋਂ ਉਲਟ ਕੇ ਹਿਰਦਾ ਰੂਪ ਕਮਲ ਅੰਮ੍ਰਿਤ ਨਾਲ ਭਰਿਆ ਜਾਂਦਾ ਹੈ, ਮਨ ਅਡੋਲ ਹੋ ਜਾਂਦਾ ਹੈ ।

੮. ਉਸ ਹਰੀ ਵਿਚ ਜੋ ਸਭ ਦਾ ਮੁੱਢ ਹੈ ਤੇ ਜੁਗਾਂ ਤੋਂ ਪਹਿਲਾਂ ਦਾ ਹੈ, ਲੀਨ ਰਹਿਣ ਕਰਕੇ ਉਹ ਜੀਭ ਹਿਲਾਏ ਬਿਨਾਂ ਉਸ ਨੂੰ ਯਾਦ ਕਰਦਾ ਰਹਿੰਦਾ ਹੈ ।

੯. ਜਦੋਂ ਮਨੁੱਖ ਦਾ ਗੁਰੂ ਦੁਆਰਾ ਆਪਣੇ ਨਿਜ-ਸਰੂਪ ਵਿਚ ਵਾਸਾ ਹੋ ਜਾਂਦਾ ਹੈ ਤਾਂ ਸਾਰੇ ਇੰਦ੍ਰੇ ਅਤੇ ਪੰਜੇ ਦੈਵੀ ਗੁਣ (ਸਤ, ਸੰਤੋਖ, ਦਇਆ, ਧਰਮ ਤੇ ਧੀਰਜ) ਇਸ ਦੇ ਮੇਲੀ ਹੋ ਜਾਂਦੇ ਹਨ।

੧੦. ਜੋ ਸ਼ਬਦ ਦੀ ਖੋਜ ਕਰ ਕੇ ਇਸ ਅਵਸਥਾ ਵਿਚ ਪਹੁੰਚਦਾ ਹੈ, ਨਾਨਕ ਉਸ ਦਾ ਦਾਸ ਹੈ। ੧।

### ਮ: ੧

**੧. ਚਿਲਮਿਲਿ ਬਿਸੀਆਰ ਦੁਨੀਆ ਫਾਨੀ।**
**੨. ਕਾਲੂਬਿ ਅਕਲ ਮਨ ਗੋਰ ਨ ਮਾਨੀ।**
**੩. ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ।**
**੪. ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ।**
**੫. ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ।**
**੬. ਮਨ ਤੁਆਨਾ ਤੂ ਕੁਦਰਤੀ ਆਇਆ।**
**੭. ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ।**
**੮. ਆਤਸ ਦੁਨੀਆ ਖੁਨਕ ਨਾਮੁ ਖੁਦਾਇਆ। ੨।**

### ਪਦ-ਅਰਥ

**ਚਿਲਮਿਲਿ**—(ਬਿਜਲੀ ਦੀ) ਲਿਸ਼ਕ, ਚਮਕਾਰ; **ਬਿਸੀਆਰ**—ਬਹੁਤ; **ਫਾਨੀ**—ਫ਼ਾਨੀ, ਨਾਸ ਹੋਣ ਵਾਲੀ; **ਕਾਲੂਬਿ ਅਕਲ**—ਫਿਰ ਜਾਣ ਵਾਲੀ ਅਕਲ, ਉਲਟੀ ਮੱਤ; **ਮਨ**—ਮੇਰੀ; **ਗੋਰ**—ਕਬਰ, ਮੌਤ; **ਮਨ**—ਮੈਂ; **ਕਮੀਨ**—ਕਮੀਨਾ; **ਕਮਤਰੀਨ**—ਸਭ ਤੋਂ ਘਟੀਆ; **ਪੁਰਾਬ**-ਪੁਰ ਆਬ, ਪਾਣੀ ਨਾਲ ਭਰਿਆ; **ਖਾਮ**—ਕੱਚਾ; **ਕੂਜੈ**—ਕੂਜਾ, (ਸਰੀਰ); **ਹਿਕਮਤਿ**—ਕਾਰੀਗਰੀ, ਸਿਆਣਪ; **ਤੁਆਨਾ**—ਕਰ ਸਕਣ ਜੋਗਾ, ਤਾਕਤਵਰ; **ਸਗ**—ਕੁੱਤਾ; **ਦੀਬਾਨ**—ਦਰਬਾਰ ਦਾ; **ਆਤਸ**—ਅੱਗ; **ਖੁਨਕ**—ਠੰਢਾ।

### ਟੀਕਾ

੧. ਬਿਜਲੀ ਦੀ ਲਿਸ਼ਕ ਵਾਂਗ ਦੁਨੀਆਂ ਦਾ ਚਮਤਕਾਰ ਬਹੁਤ ਹੈ ਪਰ ਹੈ ਇਹ ਛੇਤੀ ਹੀ ਨਾਸ ਹੋ ਜਾਣ ਵਾਲਾ।

੨. ਪਰ ਮੇਰੀ ਉਲਟੀ ਮੱਤ ਨੇ ਮੌਤ ਨੂੰ ਨਹੀਂ ਮੰਨਿਆ।

੩. ਹੇ ਪ੍ਰਭੂ, ਮੈਂ ਕਮੀਨਾ ਹਾਂ, ਸਭ ਤੋਂ ਘਟੀਆ ਹਾਂ, ਤੂੰ ਸਾਗਰ ਹੈਂ।

੪. ਮੈਨੂੰ ਇਕ ਚੀਜ਼ (ਆਪਣਾ ਨਾਮ) ਦੇ, ਹੋਰ ਚੀਜ਼ਾਂ ਜ਼ਹਿਰ ਹਨ, ਮੈਨੂੰ ਚੰਗੀਆਂ ਨਹੀਂ ਲਗਦੀਆਂ।

੫. ਮੇਰਾ ਕੂਜ਼ਾ ਭਾਵ ਸਰੀਰ ਕੱਚਾ ਹੈ ਤੇ ਪਾਣੀ ਨਾਲ ਭਰਿਆ ਹੈ — ਇਹ ਤੇਰੀ ਕਿੰਨੀ ਕਾਰੀਗਰੀ ਹੈ।

੬. ਤੂੰ ਤਾਕਤ ਵਾਲ਼ਾ ਹੈਂ, ਮੈਂ ਤੇਰੀ ਤਾਕਤ ਨਾਲ ਜਗਤ ਵਿਚ ਆਇਆ ਹਾਂ।

੭. ਨਾਨਕ ਤੇਰੇ ਦਰ ਦਾ ਸਗ (ਕੁੱਤਾ) ਹੈ ਤੇ ਮਸਤਾਨਾ ਹੈ ਅਤੇ ਇਹ ਮਸਤੀ ਨਿਤ ਵਧਦੀ ਹੈ।

੮. ਇਹ ਦੁਨੀਆਂ ਅੱਗ ਹੈ ਤੇ ਤੇਰਾ ਨਾਮ ਠੰਢ ਪਾਣ ਵਾਲਾ ਹੈ। ੨।

## ਪਉੜੀ ਨਵੀ ਮ: ੫-੨੭

੧. **ਸਭੇ ਵਰਤੈ ਚਲਤੁ ਚਲਤੁ ਵਖਾਣਿਆ।**
੨. **ਪਾਰਬ੍ਰਹਮੁ ਪਰਮੇਸਰੁ ਗੁਰਮੁਖਿ ਜਾਣਿਆ।**
੩. **ਲਥੇ ਸਭਿ ਵਿਕਾਰ ਸਬਦਿ ਨੀਸਾਣਿਆ।**
੪. **ਸਾਧੂ ਸੰਗਿ ਉਧਾਰੁ ਭਏ ਨਿਕਾਣਿਆ।**
੫. **ਸਿਮਰਿ ਸਿਮਰਿ ਦਾਤਾਰੁ ਸਭਿ ਰੰਗ ਮਾਣਿਆ।**
੬. **ਪਰਗਟੁ ਭਇਆ ਸੰਸਾਰਿ ਮਿਹਰ ਛਾਵਾਣਿਆ।**
੭. **ਆਪੇ ਬਖਸਿ ਮਿਲਾਏ ਸਦ ਕੁਰਬਾਣਿਆ।**
੮. **ਨਾਨਕ ਲਏ ਮਿਲਾਇ ਖਸਮੈ ਭਾਣਿਆ। ੨੭।**

## ਸਲੋਕ ਮ: ੧

੧. **ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ।**
੨. **ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ। ੧।**

## ਪਦ-ਅਰਥ

**ਭਾਂਡਾ**—ਭਾਂਡਾ ਦਵਾਤ; **ਮਸੁ**—ਸਿਆਹੀ।

## ਟੀਕਾ

੧. ਧੰਨ ਹੈ ਉਹ ਕਾਗਜ਼ ਤੇ ਧੰਨ ਹੈ ਉਹ ਕਲਮ ਦਵਾਤ ਤੇ ਸਿਆਹੀ,

੨. ਅਤੇ (ਨਾਨਕ) ਧੰਨ ਹਨ ਉਹ ਲਿਖਾਰੀ ਜਿਨ੍ਹਾਂ ਨੇ ਪ੍ਰਭੂ ਦਾ ਸੱਚਾ ਨਾਮ ਲਿਖਾਇਆ ਹੈ। ੧।

ਮ: ੧

੧. ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂ ।
੨. ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ । ੨ ।

## ਪਦ-ਅਰਥ

**ਪਟੀ**—ਤਖਤੀ ।

## ਟੀਕਾ

੧. ਹੇ ਪ੍ਰਭੂ, ਤੂੰ ਆਪ ਹੀ ਪੱਟੀ ਹੈਂ, ਆਪ ਹੀ ਕਲਮ ਹੈਂ, (ਪੱਟੀ) ਉਤੇ (ਸਿਫਤ ਸਾਲਾਹ ਦਾ) ਲੇਖ ਭੀ ਤੂੰ ਹੀ ਹੈਂ ।

੨. (ਨਾਨਕ) ਸਭ ਕੁਝ ਇਕੋ ਪ੍ਰਭੂ ਹੀ ਹੈ ਉਸ ਤੋਂ ਬਿਨਾਂ ਕੋਈ ਹੋਰ ਕਿਵੇਂ ਹੋ ਸਕਦਾ ਹੈ ? । ੨ ।

## ਪਉੜੀ-੨੮

੧. ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ ।
੨. ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ ।
੩. ਤੇਰੀ ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ ।
੪. ਤੂ ਅਲਖ ਅਗੋਚਰੁ ਅਗਮੁ ਹੈ ਗੁਰਮਤਿ ਦਿਖਾਈ ।
੫. ਅੰਤਰਿ ਅਗਿਆਨੁ ਦੁਖੁ ਭਰਮੁ ਹੈ ਗੁਰ ਗਿਆਨਿ ਗਵਾਈ ।
੬. ਜਿਸੁ ਕ੍ਰਿਪਾ ਕਰਹਿ ਤਿਸੁ ਮੇਲਿ ਲੈਹਿ ਸੋ ਨਾਮੁ ਧਿਆਈ ।
੭. ਤੂ ਕਰਤਾ ਪੁਰਖੁ ਅਗੰਮੁ ਹੈ ਰਵਿਆ ਸਭ ਠਾਈ ।
੮ ਜਿਤੁ ਤੂ ਲਾਇਹਿ ਸਚਿਆ ਤਿਤੁ ਕੋ ਲਗੈ ਨਾਨਕ ਗੁਣ ਗਾਈ । ੨੮ । ੧ । ਸੁਧੁ ।

## ਪਦ-ਅਰਥ

**ਗਤਿਮਿਤਿ**—ਗਤੀ ਦਾ ਅੰਦਾਜ਼ਾ; **ਅਗੋਚਰੁ**—ਜੋ ਮਨ ਇੰਦ੍ਰਿਆਂ ਦਾ ਵਿਸ਼ਾ ਨਹੀਂ, ਵਿਆਪਕ ।

## ਟੀਕਾ

੧. ਹੇ ਪ੍ਰਭੂ, ਜਗਤ ਦੀ ਬਣਤ ਤੂੰ ਆਪ ਬਣਾਈ ਹੈ ਤੇ ਤੂੰ ਆਪ ਹੀ ਇਸ ਵਿਚ ਵਰਤ ਰਹਿਆ ਹੈਂ ।

੨. ਤੇਰੇ ਬਿਨਾਂ ਹੋਰ ਕੋਈ ਕਿਤੇ ਨਹੀਂ ਹੈ, ਤੂੰ ਆਪ ਹੀ ਸਰਬ ਥਾਈਂ ਹੈਂ ।

੩. ਤੇਰੀ ਗਤੀ ਦਾ ਅੰਦਾਜ਼ਾ ਤੂੰ ਆਪ ਹੀ ਜਾਣਦਾ ਹੈਂ, ਆਪਣਾ ਮੁੱਲ ਵੀ ਤੂੰ ਆਪ ਹੀ ਜਾਣਦਾ ਹੈਂ ।

੪. ਤੂੰ ਅਲਖ ਹੈਂ, ਮਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈਂ, ਅਗਮ ਹੈਂ—ਪਰ ਗੁਰੂ ਦੀ ਮੱਤ ਤੇਰਾ ਦਰਸ਼ਨ ਕਰਾ ਦਿੰਦੀ ਹੈ ।

੬. ਮਨੁੱਖ ਦੇ ਅੰਦਰ ਜੋ ਅਗਿਆਨ, ਦੁਖ ਤੇ ਭਰਮ ਹੈ, ਉਹ ਗੁਰੂ ਦੇ ਦਿਤੇ ਗਿਆਨ ਦੁਆਰਾ ਦੂਰ ਹੁੰਦਾ ਹੈ ।

੭. ਹੇ ਪ੍ਰਭੂ, ਜਿਸ ਉਤੇ ਤੂੰ ਮਿਹਰ ਕਰਦਾ ਹੈਂ ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈਂ, ਤਦੋਂ ਉਹ ਨਾਮ ਜਪਦਾ ਹੈ ।

੭. ਤੂੰ ਕਰਤਾ ਪੁਰਖ ਹੈਂ, ਪਹੁੰਚ ਤੋਂ ਪਰੇ ਹੈਂ ਤੇ ਸਭ ਥਾਈਂ ਵਿਆਪਕ ਹੈਂ ।

੮. (ਨਾਨਕ) ਹੇ ਸਚੇ ਪ੍ਰਭੂ, ਜਿਧਰ ਤੂੰ ਜੀਵ ਨੂੰ ਲਾਂਦਾ ਹੈਂ ਉਧਰ ਉਹ ਲਗਦਾ ਹੈ (ਜਿਸ ਨੂੰ ਤੂੰ ਪ੍ਰੇਰਦਾ ਹੈਂ) ਉਹ ਤੇਰੇ ਗੁਣ ਗਾਦਾ ਹੈ । ੨੮ । ੧ । ਸੁਧੁ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।

## ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧

੧

੧. ਨਾਇ ਤੇਰੈ ਤਰਣਾ ਨਾਇ ਪਤਿ ਪੂਜ ।
੨. ਨਾਉ ਤੇਰਾ ਗਹਣਾ ਮਤਿ ਮਕਸੂਦੁ ।
੩. ਨਾਇ ਤੇਰੈ ਨਾਉ ਮੰਨੇ ਸਭ ਕੋਇ ।
੪. ਵਿਣੁ ਨਾਵੈ ਪਤਿ ਕਬਹੁ ਨ ਹੋਇ । ੧ ।
੫. ਅਵਰ ਸਿਆਣਪ ਸਗਲੀ ਪਾਜੁ ।
੬. ਜੈ ਬਖਸੇ ਤੈ ਪੂਰਾ ਕਾਜੁ । ੧ । ਰਹਾਉ । ।
੭. ਨਾਉ ਤੇਰਾ ਤਾਣੁ ਨਾਉ ਦੀਬਾਣੁ ।
੮. ਨਾਉ ਤੇਰਾ ਲਸਕਰੁ ਨਾਉ ਸੁਲਤਾਨੁ ।
੯. ਨਾਇ ਤੇਰੈ ਮਾਣ ਮਹਤ ਪਰਵਾਣੁ ।
੧੦. ਤੇਰੀ ਨਦਰੀ ਕਰਮਿ ਪਵੈ ਨੀਸਾਣੁ । ੨ ।
੧੧. ਨਾਇ ਤੇਰੈ ਸਹਜੁ ਨਾਇ ਸਾਲਾਹ ।
੧੨. ਨਾਉ ਤੇਰਾ ਅੰਮ੍ਰਿਤੁ ਬਿਖੁ ਉਠਿ ਜਾਇ ।
੧੩. ਨਾਇ ਤੇਰੈ ਸਭਿ ਸੁਖ ਵਸਹਿ ਮਨਿ ਆਇ ।
੧੪. ਬਿਨੁ ਨਾਵੈ ਬਾਧੀ ਜਮਪੁਰਿ ਜਾਇ । ੩ ।
੧੫. ਨਾਰੀ ਬੇਰੀ ਘਰ ਦਰ ਦੇਸ ।
੧੬. ਮਨ ਕੀਆ ਖੁਸੀਆ ਕੀਚਹਿ ਵੇਸ ।

੧੭. ਜਾਂ ਸਦੇ ਤਾਂ ਢਿਲ ਨ ਪਾਇ ।
੧੮. ਨਾਨਕ ਕੂੜੁ ਕੂੜੇ ਹੋਇ ਜਾਇ ।੪।੧।

## ਪਦ–ਅਰਥ

**ਨਾਇ**—ਨਾਮ ਦੁਆਰਾ; **ਮਤਿ**—ਅਕਲ, ਗਿਆਨ; **ਮਕਸੂਦੁ**—ਮਕਸਦ, ਮੰਤਵ; **ਨਾਉ ਮੰਨੇ**—ਨਾਮ ਮੰਨਦਾ ਹੈ, ਇੱਜ਼ਤ ਕਰਦਾ ਹੈ; **ਪਾਜੁ**—ਦਿਖਾਵਾ; **ਦੀਬਾਣੁ**—ਦਰਬਾਰ, ਕਚਹਿਰੀ, ਆਸਰਾ; **ਮਹਤੁ**—ਮਹੱਤਤਾ, ਵਡਿਆਈ,, **ਸਹਜੁ**—ਸਹਿਜ ਅਵਸਥਾ; **ਬਿਖੁ**—ਜ਼ਹਿਰ; **ਬੇਰੀ**—ਬੇੜੀ ।

## ਟੀਕਾ

੧. ਹੇ ਪ੍ਰਭੂ, ਤੇਰੇ ਨਾਮ ਦੁਆਰਾ ਹੀ (ਸੰਸਾਰ ਸਾਗਰ) ਤਰਿਆ ਜਾ ਸਕਦਾ ਹੈ, ਤੇਰੇ ਨਾਮ ਦੁਆਰਾ ਹੀ ਮਨੁੱਖ ਦੀ ਇਜ਼ਤ ਬਣਦੀ ਹੈ ਅਤੇ ਉਹ ਪੂਜਿਆ ਜਾਂਦਾ ਹੈ ।

੨. ਤੇਰਾ ਨਾਮ ਹੀ (ਜੀਵਨ ਦੇ ਸ਼ਿੰਗਾਰ ਲਈ) ਗਹਿਣਾ ਹੈ, ਤੇਰਾ ਨਾਮ ਹੀ ਗਿਆਨ ਦਾ ਮਕਸਦ ਪੂਰਾ ਕਰਦਾ ਹੈ ।

੩. ਤੇਰੇ ਨਾਮ ਦੁਆਰਾ ਹੀ (ਨਾਮ ਜਪਣ ਵਾਲੇ ਦੀ) ਹਰ ਕੋਈ ਇਜ਼ਤ ਕਰਦਾ ਹੈ ।

੪. ਤੇਰੇ ਨਾਮ ਤੋਂ ਬਿਨਾਂ ਕਦੇ ਵੀ ਕਿਸੇ ਦੀ ਇਜ਼ਤ ਨਹੀਂ ਬਣ ਸਕਦੀ । ੧ ।

੫. ਜੀਵਨ ਦਾ ਮੰਤਵ ਪ੍ਰਾਪਤ ਕਰਨ ਲਈ ਹੋਰ ਸਾਰੀਆਂ ਸਿਆਣਪਾਂ ਨਿਰਾ ਦਿਖਾਵਾ ਹਨ ।

੬. ਜਦੋਂ ਤੂੰ ਨਾਮ ਬਖਸ਼ਦਾ ਹੈਂ, ਤਾਂ (ਮਨੁੱਖ ਦਾ ਜੀਵਨ) ਮਨੋਰਥ ਪੂਰਾ ਹੁੰਦਾ ਹੈ । ੧ । ਰਹਾਉ ।

੭. ਹੇ ਪ੍ਰਭੂ, ਤੇਰਾ ਨਾਮ ਹੀ ਰਾਜਸੀ ਤਾਕਤ ਹੈ, ਤੇਰਾ ਨਾਮ ਹੀ ਰਾਜਸੀ ਦਰਬਾਰ ਹੈ ।

੮. ਤੇਰਾ ਨਾਮ ਹੀ ਰਾਜਸੀ ਲਸ਼ਕਰ ਹੈ, ਤੇਰਾ ਨਾਮ ਹੀ ਰਾਜਾ ਹੈ (ਜਿਵੇਂ ਰਈਅਤ ਲਈ ਰਾਜਸੀ ਤਾਕਤ, ਦਰਬਾਰ, ਫੌਜ ਤੇ ਬਾਦਸ਼ਾਹ ਸਹਾਰੇ ਹੁੰਦੇ ਹਨ, ਤਿਵੇਂ ਤੇਰਾ ਨਾਮ ਹੀ ਮੇਰੇ ਲਈ ਇਹ ਸਾਰੇ ਸਹਾਰੇ ਹਨ) ।

੯. ਤੇਰੇ ਨਾਮ ਦੁਆਰਾ ਹੀ ਆਦਰ, ਵਡਿਆਈ ਮਿਲਦੀ ਹੈ ਅਤੇ ਮਨੁੱਖ ਪਰਵਾਨ ਚੜ੍ਹਦਾ ਹੈ ।

੧੦. ਹੇ ਹਰੀ, ਤੇਰੀ ਮਿਹਰ ਦੀ ਨਜ਼ਰ ਨਾਲ, ਤੇਰੀ ਬਖਸ਼ਿਸ਼ ਨਾਲ, ਤੇਰੀ ਦਰਗਾਹ ਵਿਚ ਪਰਵਾਨਗੀ ਦਾ ਨਿਸ਼ਾਨ ਲਗਦਾ ਹੈ । ੨ ।

੧੧. ਹੇ ਪ੍ਰਭੂ, ਤੇਰੇ ਨਾਮ ਦੁਆਰਾ ਹੀ ਸਹਿਜ ਅਵਸਥਾ ਬਣਦੀ ਹੈ (ਜਦੋਂ) ਤੇਰੇ ਨਾਮ ਵਿਚ ਜੁੜ ਕੇ ਤੇਰੀ ਸਿਫ਼ਤ ਸਾਲਾਹ ਕਰੀਦੀ ਹੈ ।

੧੨. ਤੇਰਾ ਨਾਮ ਅੰਮ੍ਰਿਤ ਹੈ ਜਿਸ ਕਰਕੇ ਅੰਦਰੋਂ (ਵਿਸ਼ੇ ਵਿਕਾਰਾਂ ਦੀ) ਜ਼ਹਿਰ ਦੂਰ ਹੁੰਦੀ ਹੈ ।

੧੩. ਤੇਰੇ ਨਾਮ ਦੁਆਰਾ ਹੀ ਸਾਰੇ ਸੁਖ ਮਨ ਵਿਚ ਆ ਵਸਦੇ ਹਨ ।

੧੪. ਨਾਮ-ਹੀਣ ਹੋਣ ਕਰਕੇ ਦੁਨੀਆਂ ਬਧੀ ਹੋਈ ਜਮਪੁਰੀ ਨੂੰ ਜਾਂਦੀ ਹੈ । ੩ ।

੧੫. ਇਸਤ੍ਰੀ, ਘਰ ਦਰ ਤੇ ਦੇਸ਼ ਮਨੁੱਖ ਲਈ ਸਭ ਬੇੜੀ (ਬੰਧਨ) ਹੋ ਜਾਂਦੇ ਹਨ ।

੧੬. ਮਨ ਦੀਆਂ ਖੁਸ਼ੀਆਂ ਜਿਨ੍ਹਾਂ ਲਈ ਜੀਵ ਕਈ ਵੇਸ ਧਾਰਦੇ ਹਨ (ਇਹ ਵੀ ਬੰਧਨ ਹੋ ਜਾਂਦੇ ਹਨ) ।

੧੭. ਜਦੋਂ (ਪਰਮਾਤਮਾ ਮੌਤ ਦਾ ਸੱਦਾ ਦੇ ਕੇ ਜੀਵ ਨੂੰ) ਬੁਲਾ ਲੈਂਦਾ ਹੈ ਤਾਂ ਢਿੱਲ ਨਹੀਂ ਪਾਈ ਜਾ ਸਕਦੀ (ਘਰ ਦਰ ਆਦਿਕ ਛੱਡ ਕੇ ਜਾਣਾ ਪੈਂਦਾ ਹੈ ) ।

੧੮. (ਨਾਨਕ) ਉਦੋਂ ਝੂਠੇ ਪਦਾਰਥ ਕੂੜੇ ਹੋ ਜਾਂਦੇ ਹਨ (ਸਾਥ ਨਹੀਂ ਦਿੰਦੇ) । ੪ । ੧ ।

## ੨

**੧. ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ।**

**੨. ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ । ੧ ।**

**੩. ਇਹੁ ਸੰਸਾਰੁ ਸਗਲ ਬਿਕਾਰੁ ।**

**੪. ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ । ੧ । । ਰਹਾਉ ।**

**੫. ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ ।**

**੬. ਤੇਰੇ ਲਾਲ ਕੀਮਤਿ ਤਾ ਪਵੈ ਜਾਂ ਸਿਰੈ ਹੋਵਹਿ ਹੋਰਿ । ੨ ।**

**੭. ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ।**

**੮. ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ । ੩ ।**

**੯. ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰ ।**

**੧੦. ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ । ੪ । ੨ ।**

## ਪਦ-ਅਰਥ

**ਕਰਮ**—ਬਖਸ਼ਿਸ਼; **ਸੁਰਤਿ**—ਸੁਰਤ ਵਿਚ; **ਨਾਸਤਿ**—ਨਹੀਂ ਹੈ; **ਪਾਤਾਲ ਪੁਰੀਆ ਏਕ ਭਾਰ ਹੋਵਹਿ**—ਤਕੜੀ ਦੇ ਇਕ ਛਾਬੇ ਵਿਚ ਪਾਤਾਲ ਪੁਰੀਆਂ ਦੇ ਭਾਰ ਜਿੰਨੇ ਪਦਾਰਥ ਹੋ ਜਾਣ; **ਸਿਰੈ**—ਦੂਜੇ ਛਾਬੇ ਵਿਚ ।

## ਟੀਕਾ

੧. ਹੇ ਪ੍ਰਭੂ, ਜਿਸ ਮਨੁੱਖ ਨੇ ਤੇਰਾ ਨਾਮ ਰੂਪੀ ਰਤਨ ਖਰੀਦਿਆ ਹੈ, ਉਸ ਦੇ ਅੰਦਰ ਤੇਰੀ ਬਖਸ਼ਿਸ਼ ਚਾਨਣਾ ਕਰਦੀ ਹੈ, ਉਸ ਦੀ ਸੁਰਤ ਵਿਚ ਫਿਰ ਰੋਸ਼ਨੀ ਹੀ ਰੋਸ਼ਨੀ ਹੋ ਜਾਂਦੀ ਹੈ ।

੨. ਪਰ ਅੰਨ੍ਹੀ ਹੋਈ ਸ੍ਰਿਸ਼ਟੀ ਵਿਚ ਹਨੇਰ ਹੁੰਦਾ ਰਹਿੰਦਾ ਹੈ ਜਿਸ ਕਰਕੇ ਜੀਵ ਸਭ ਕੁਝ ਗਵਾ ਲੈਂਦੇ ਹਨ । ੧ ।

੩. ਹੇ ਪ੍ਰਭੂ, ਤੇਰੇ ਨਾਮ ਤੋਂ ਬਿਨਾਂ ਇਹ ਸੰਸਾਰ ਨਿਰਾ ਵਿਕਾਰ ਵਿਚ ਲਗਾ ਹੈ ।

੪. ਹੇ ਪ੍ਰਭੂ, ਤੇਰਾ ਨਾਮ ਹੀ (ਸੰਸਾਰ ਦੀ ਇਸ ਦਸ਼ਾ 'ਚੋਂ ਨਿਕਲਣ ਦਾ) ਦਾਰੂ ਹੈ, ਹੋਰ ਕੁਝ ਇਸ ਦਾ ਇਲਾਜ ਨਹੀਂ ਹੈ, ਕਿਉਂਕਿ ਸੰਸਾਰ ਦੀ ਸਾਰੀ ਖੇਡ ਬਨਾਣ ਵਾਲਾ ਤੂੰ ਹੀ ਬੇਅੰਤ ਪ੍ਰਭੂ ਹੈਂ (ਇਸ ਲਈ ਤੇਰਾ ਹੀ ਨਾਮ ਇਲਾਜ ਹੋ ਸਕਦਾ ਹੈ) । ੧ । ਰਹਾਉ ।

੫. ਜੇ ਸਾਰੇ ਪਾਤਾਲ ਤੇ ਪੁਰੀਆਂ ਦੇ ਭਾਰ ਜਿੰਨੇ ਪਦਾਰਥ ਹੋਣ ਸਗੋਂ ਇਸ ਤੋਂ ਵੀ ਲੱਖਾਂ ਕਰੋੜਾਂ ਗੁਣਾਂ ਤਕੜੀ ਦੇ ਇਕ ਛਾਬੇ ਵਿਚ ਰਖੇ ਜਾਣ (ਤਾਂ ਵੀ ਉਹ ਨਾਮ ਦੇ ਤੁਲ ਨਹੀਂ ਹਨ) ।

੬. ਤੇਰੇ ਨਾਮ ਰੂਪੀ ਲਾਲ ਦੀ ਕੀਮਤ ਤਦ ਪੈ ਸਕਦੀ ਹੈ ਜੇ ਦੂਜੇ ਛਾਬੇ ਵਿਚ ਕੁਝ ਹੋਰ ਚੀਜ਼ਾਂ ਭਾਵ ਤੇਰਾ ਨਾਮ ਤੇ ਤੇਰੀਆਂ ਸਿਫਤਾਂ ਹੋਣ । ੨ ।

੭. (ਜਦੋਂ ਜੀਵਨ ਕੀਮਤਾਂ ਠੀਕ ਨਾ ਹੋਣ ਤਾਂ) ਦੁਖਾਂ ਤੋਂ ਸੁਖ ਪੈਦਾ ਹੁੰਦੇ ਹਨ ਅਤੇ ਸੁਖਾਂ ਤੋਂ ਦੁਖ ।

੮. ਪਰ, ਹੇ ਪ੍ਰਭੂ, ਜਿਸ ਮੂੰਹ ਨਾਲ ਤੁਹਾਡੀਆਂ ਸਿਫਤ ਸਾਲਾਹਾਂ ਕੀਤੀਆਂ ਜਾਂਦੀਆਂ ਹਨ, ਉਸ ਵਿਚ ਕੋਈ ਭੁਖ ਨਹੀਂ ਰਹਿ ਜਾਂਦੀ (ਉਥੇ ਫਿਰ ਸੁਖ ਹੁੰਦਾ ਹੈ) । ੩ ।

੯. ਹੇ ਨਾਨਕ (ਜੇ ਤੇਰੇ ਅੰਦਰ ਨਾਮ ਨਹੀਂ ਹੈ) ਤਾਂ ਇਕ ਤੂੰ ਹੀ ਮੂਰਖ ਹੈਂ ਹੋਰ ਸੰਸਾਰ ਤੇਰੇ ਨਾਲੋਂ ਚੰਗਾ ਹੈ ।

੧੦. ਜਿਸ ਜਿਸ ਸਰੀਰ ਵਿਚ ਨਾਮ ਨਹੀਂ ਉਗਦਾ ਉਹ ਖੁਆਰ ਹੁੰਦੇ ਹਨ, (ਕਿਉਕਿ ਉਹ ਮਾਇਆ ਵਿਚ ਲੰਪਟ ਹੁੰਦੇ ਹਨ) । ੪ । ੨ ।

### ੩

੧. ਜੋ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ।
੨. ਜੋ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ।੧।
੩. ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ।
੪. ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ।੧।ਰਹਾਉ।
੫. ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ।
੬. ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ । ੨ ।
੭. ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ।
੮. ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ । ੩ ।
੯. ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ ।
੧੦. ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ।੪।੩।

## ਪਦ-ਅਰਥ

**ਸੰਕਰਿ**—ਸ਼ਿਵਜੀ ਨੇ; **ਦੇਵੀ**—ਦੇਵਤਿਆਂ ਨੇ; **ਮਰਮੁ**—ਭੇਦ; **ਅਗਨਿ**—ਅਗਨੀ, ਤਮੋ ਗੁਣ; **ਬਿੰਬ**—ਪਾਣੀ, ਸਤੋਗੁਣ; **ਪਵਣੈ**—ਪਵਨ, ਰਜੋਗੁਣ; **ਬਾਣੀ**—ਬਨਾਵਟ; **ਤਸਕਰ**—ਚੋਰ; **ਵਾਸਹਿ ਕੋਟ ਪੰਚਾਸਾ**—(ਧਰਤੀ ਦੇ ੪੯ ਕੋਟ ਗਿਣੇ ਹਨ ਤੇ ਪੰਜਾਹਵਾਂ ਤਾਂਬੇ ਦਾ ਹੈ ਜਿਥੇ ਖਾਣ ਪੀਣ ਨੂੰ ਕੁਝ ਨਹੀਂ ਲਭਦਾ) ਉਥੇ ਉਹ ਚੋਰ ਵਸਦੇ ਹਨ; **ਬਫਾਵੈ**—ਲਾਫਾਂ ਮਾਰਦਾ ਹੈ; **ਜੀਉ ਕਹੈ**—ਜੀ ਆਖੇ, ਇਜ਼ਤ ਕਰੇ; **ਤਲਬ**—ਮੰਗ, ਲੇਖੇ ਦੀ ਪੁੱਛ ।

## ਟੀਕਾ

੧. ਜਿਸ ਰੱਬ ਦੀ ਪ੍ਰਾਪਤੀ ਲਈ ਬ੍ਰਹਮੇ ਨੇ ਵੇਦ ਉਚਾਰੇ ਅਤੇ ਸ਼ਿਵਜੀ ਨੇ ਮਾਇਆ ਦਾ ਤਿਆਗ ਕੀਤਾ ।

੨. ਤੇ ਜਿਸ ਰੱਬ ਦੀ ਪ੍ਰਾਪਤੀ ਲਈ ਸਿਧ ਘਰ ਬਾਹਰ ਛੱਡ ਕੇ ਉਦਾਸੀ ਬਣੇ (ਉਹ ਬੇਅੰਤ ਹੈ), ਦੇਵਤਿਆਂ ਨੇ ਵੀ ਉਸ ਦਾ ਭੇਦ ਨਹੀਂ ਪਾਇਆ । ੧ ।

੩. ਹੇ ਭਾਈ, ਮਨ ਵਿਚ ਉਸ ਸੱਚੇ ਪ੍ਰਭੂ ਨੂੰ ਵਸਾਣਾ ਚਾਹੀਦਾ ਹੈ, ਮੁਖ ਵਿਚ ਉਸ ਨੂੰ ਸਿਮਰਨਾ ਚਾਹੀਦਾ ਹੈ, ਇਸ ਤਰ੍ਹਾਂ ਸਚਿਆਰ ਹੋ ਕੇ ਸੰਸਾਰ ਸਾਗਰ ਤਰੀਦਾ ਹੈ ।

੪. ਦੁਸ਼ਮਨ (ਕਾਮਾਦਿਕ) ਤੇ ਦੁਖ ਉਸ ਮਨੁੱਖ ਦੇ ਨੇੜੇ ਨਹੀਂ ਆਉਂਦਾ ਜੋ ਹਰੀ ਨਾਮ ਸਿਮਰਨ ਦੀ ਮੱਤ ਪ੍ਰਾਪਤ ਕਰ ਲੈਂਦਾ ਹੈ । ੧ । ਰਹਾਉ ।

੫. ਇਹ ਸੰਸਾਰ ਅਗਨ (ਤਮੋ), ਪਾਣੀ (ਸਤੋ), ਪਵਨ (ਰਜੋ) ਦਾ ਬਣਿਆ ਹੋਇਆ ਹੈ ਤੇ ਇਹ ਤਿੰਨੇ ਨਾਮ ਦੇ ਦਾਸ ਹਨ, ਭਾਵ ਜਿਸ ਪਾਸ ਨਾਮ ਹੈ ਉਸ ਤੇ ਤ੍ਰੈਗੁਣੀ ਸੰਸਾਰ ਦਾ ਜ਼ੋਰ ਨਹੀਂ ਚਲਦਾ (ਸਗੋਂ ਤਿੰਨੇ ਗੁਣ ਸੇਵਕ ਹੋ ਕੇ ਚਲਦੇ ਹਨ)।

੬. ਉਹ ਮਾਨੋ ਚੋਰ ਹਨ ਜੋ ਨਾਮ ਨਹੀਂ ਲੈਂਦੇ, ਉਹ ਇਕ ਤਰ੍ਹਾਂ ਪੰਜ੍ਹਾਵੇਂ ਕੋਟ ਵਿਚ ਵਸਦੇ ਹਨ (ਕਿਉਂਕਿ ਹੁੰਦਿਆਂ ਸੁੰਦਿਆਂ ਦੁਖੀ ਹਨ)। ੨।

੭. ਜੇ ਕੋਈ ਇਕ ਵੀ ਭਲੇ ਦੀ ਗੱਲ ਕਰਦਾ ਹੈ ਤਾਂ ਉਹ ਕਿਤਨੀਆਂ ਡੀਂਗਾ ਮਾਰਦਾ ਹੈ,

੮. ਪਰ ਦੇਖੋ ਹਰੀ ਦਾਤੇ ਵਲ ਕਿ ਇੰਨੇ ਭਲੇ ਕਰ ਕੇ ਵੀ (ਗਿਣਦਾ ਨਹੀਂ) ਤੇ ਨਾ ਦਾਤਾਂ ਦੇ ਕੇ ਸ਼ਿਕਵਾ ਸ਼ਿਕਾਇਤ ਕਰਦਾ ਹੈ (ਕਿ ਦਾਤਾਂ ਦੀ ਠੀਕ ਵਰਤੋਂ ਨਹੀਂ ਕੀਤੀ ਗਈ)। ੩।

੯. ਹੇ ਪ੍ਰਭੂ, ਜੋ ਤੇਰਾ ਸਿਮਰਨ ਕਰਦੇ ਹਨ ਉਨ੍ਹਾਂ ਪਾਸ ਅਸਲ ਧਨ ਹੁੰਦਾ ਹੈ (ਭਾਵ ਉਹ ਅਸਲ ਧਨੀ ਹਨ), ਮੈਂ ਨਾਨਕ ਦਾ ਵੀ ਇਹੋ ਧਨ ਹੈ।

੧੦. ਜੇ ਕੋਈ ਮਨੁੱਖ ਉਨ੍ਹਾਂ (ਨਾਮ ਧਨ ਵਾਲਿਆਂ) ਦਾ ਸਤਿਕਾਰ ਕਰਦਾ ਹੈ ਤਾਂ ਯਮਰਾਜ ਉਨ੍ਹਾਂ ਤੋਂ ਲੇਖਾ ਨਹੀਂ ਮੰਗਦਾ, (ਕਿਉਂਕਿ ਉਹ ਵੀ ਵਿਕਾਰਾਂ ਤੋਂ ਹਟ ਜਾਂਦੇ ਹਨ)। ੪। ੩।

## ੪

**੧. ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ।**

**੨. ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ। ੧।**

**੩. ਅਉਧੂ ਸਹਜੇ ਤਤੁ ਬੀਚਾਰਿ।**

**੪. ਜਾ ਤੇ ਫਿਰਿ ਨ ਆਵਹੁ ਸੈਸਾਰਿ। ੧। ਰਹਾਉ।**

**੫. ਜਾ ਕੈ ਕਰਮੁ ਨਾਹੀ ਧਰਮੁ ਨਾਹੀ ਨਾਹੀ ਸੁਚਿ ਮਾਲਾ।**

**੬. ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ। ੨।**

**੭. ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ।**

**੮. ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ। ੩।**

**੯. ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ।**

**੧੦. ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ।੪।੪।**

## ਪਦ-ਅਰਥ

**ਮਾਸਾ**—ਮਾਸ; **ਨਿਰੰਜਨੁ**—ਮਾਇਆ ਰਹਤ ਪ੍ਰਭੂ; **ਅਉਧੂ**—ਹੇ ਅਉਧੂਤ ਯੋਗੀ; **ਸਿਵ ਜੋਤਿ ਕੰਨਹੁ**—ਕਲਿਆਣ ਸਰੂਪ, ਹਰੀ ਦੀ ਜੋਤ ਪਾਸੋਂ (ਸਤਿਗੁਰੂ ਪਾਸੋਂ); **ਬਕਬਾਈ**—ਚਰਚਾ ਬਹਸ; **ਗਤਿ ਅਵਗਤਿ**—ਚੰਗੇ ਮੰਦੇ ਦੀ; **ਤਤ**—ਜੀਵਾਤਮਾ; **ਪਰਮ ਤੰਤੁ**—ਹਰੀ।

## ਟੀਕਾ

੧. ਹੇ ਯੋਗੀ ਜਿਨ੍ਹਾਂ ਪਾਸ ਰੂਪ ਨਹੀਂ, ਉਚੀ ਜ਼ਾਤ ਨਹੀਂ, (ਸੁਹਣਾ) ਮੂੰਹ ਨਹੀਂ ਤੇ (ਸਰੀਰ ਤੇ) ਮਾਸ ਨਹੀਂ (ਬਲਵਾਨ ਸਰੀਰ ਨਹੀਂ)।

੨. ਪਰ ਜਦੋਂ ਉਹ ਸਤਿਗੁਰੂ ਨਾਲ ਮਿਲੇ ਤਾਂ ਉਨ੍ਹਾਂ ਮਾਇਆ ਰਹਤ ਪ੍ਰਭੂ ਨੂੰ ਪਾ ਲਇਆ (ਕਿਉਂਕਿ) ਉਨ੍ਹਾਂ ਦਾ ਨਿਵਾਸ, ਹੇ ਪ੍ਰਭੂ, ਤੇਰੇ ਨਾਮ ਵਿਚ ਹੋ ਗਇਆ ਹੈ। ੧।

੩. ਹੇ ਅਉਧੂਤ ਯੋਗੀ, ਤੂੰ ਸਹਜ ਵਿਚ ਹੋ ਕੇ ਪਰਮਾਤਮਾ ਦਾ ਵਿਚਾਰ ਕਰ,

੪. ਤਾਂ ਜੋ ਤੂੰ ਮੁੜ ਜਨਮ ਮਰਨ ਦੇ ਗੇੜ ਵਿਚ ਨਾ ਆਵੇਂ। ੧। ਰਹਾਉ।

੫. ਹੇ ਯੋਗੀ, ਜਿਹੜੇ ਬੰਦੇ ਸ਼ਾਸਤ੍ਰਾਂ ਦਾ ਦਸਿਆ ਕੋਈ ਕਰਮ ਧਰਮ ਵੀ ਨਹੀਂ ਕਰਦੇ, ਨਾ ਹੀ ਚੌਂਕੇ ਦੀ ਸੁਚ ਰਖਦੇ ਹਨ, ਨਾ ਮਾਲਾ ਰਖਦੇ ਹਨ,

੬. ਪਰ ਜਦੋਂ ਉਨ੍ਹਾਂ ਨੂੰ ਕਲਿਆਣ ਸਰੂਪ ਹਰੀ ਦੀ ਜੋਤ ਭਾਵ ਸਤਿਗੁਰ ਪਾਸੋਂ ਬੁੱਧੀ ਮਿਲ ਗਈ ਹੈ, ਉਨ੍ਹਾਂ ਦਾ ਰਖਵਾਲਾ ਸਤਿਗੁਰੂ ਆਪ ਬਣਿਆ। ੨।

੭. ਹੇ ਯੋਗੀ, ਜਿਨ੍ਹਾਂ ਬੰਦਿਆਂ ਨੇ ਕਦੇ ਵਰਤ ਨਹੀਂ ਰਖਿਆ, ਨੇਮ ਨਹੀਂ ਧਾਰਿਆ, ਵੇਦ ਸ਼ਾਸਤ੍ਰਾਂ ਦੀ ਚਰਚਾ, ਬਹਸ ਨਹੀਂ ਕਰਦੇ

੮. ਪਰ ਜਦੋਂ ਸਤਿਗੁਰੂ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ ਤਾਂ ਉਨ੍ਹਾਂ ਨੂੰ ਇਹ ਚਿੰਤਾ ਨਹੀਂ ਰਹਿੰਦੀ ਕਿ ਅਗੋਂ ਚੰਗਾ ਜਾਂ ਮੰਦਾ ਕੀ ਹੋਵੇਗਾ। ੩।

੯. ਹੇ ਯੋਗੀ, ਜਿਨ੍ਹਾਂ ਮਨੁੱਖਾਂ ਨੂੰ ਨਾ ਕੋਈ ਵੱਡੀ ਆਸ਼ਾ ਹੈ, ਨਾ ਨਿਰਾਸ਼ਾ (ਤਿਆਗ) ਹੈ, ਨਾ ਸੁਰਤੀ ਦਾ ਟਿਕਾਉ ਹੈ, ਨਾ ਉੱਚੀ ਸੋਝੀ ਹੈ

੧੦. ਪਰ (ਨਾਨਕ) ਜਦੋਂ ਉਨ੍ਹਾਂ ਨੂੰ (ਸਤਿਗੁਰੂ ਤੋਂ) ਅਕਲ ਮਿਲ ਜਾਂਦੀ ਹੈ ਤਾਂ ਉਨ੍ਹਾਂ ਦੀ ਆਤਮਾ ਨੂੰ ਪਰਮਾਤਮਾ ਮਿਲ ਜਾਂਦਾ ਹੈ। ੪। ੪।

੫

**੧. ਤਾ ਕਾ ਕਹਿਆ ਦਰਿ ਪਰਵਾਣੁ।**

**੨. ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ। ੧।**

੩. ਕਿਆ ਕਹੀਐ ਸਰਬੇ ਰਹਿਆ ਸਮਾਇ ।
੪. ਜੋ ਕਿਛੁ ਵਰਤੈ ਸਭ ਤੇਰੀ ਰਜਾਇ । ੧ । ਰਹਾਉ ।
੫. ਪ੍ਰਗਟੀ ਜੋਤਿ ਚੂਕਾ ਅਭਿਮਾਨੁ ।
੬. ਸਤਿਗੁਰਿ ਦੀਆ ਅੰਮ੍ਰਿਤ ਨਾਮੁ । ੨ ।
੭. ਕਲਿ ਮਹਿ ਆਇਆ ਸੋ ਜਨੁ ਜਾਣੁ ।
੮. ਸਾਚੀ ਦਰਗਹ ਪਾਵੈ ਮਾਣੁ । ੩ ।
੯. ਕਹਣਾ ਸੁਨਣਾ ਅਕਥ ਘਰਿ ਜਾਇ ।
੧੦. ਕਥਨੀ ਬਦਨੀ ਨਾਨਕ ਜਲਿ ਜਾਇ । ੪ । ੫ ।

## ਪਦ–ਅਰਥ

**ਬਿਖੁ ਅੰਮ੍ਰਿਤੁ**—ਜ਼ਹਿਰ ਤੇ ਅੰਮ੍ਰਿਤ (ਦੁਖ ਤੇ ਸੁਖ); **ਜਾਣੁ**—ਜਾਣੂ, ਜਾਨਣਹਾਰ; **ਚੂਕਾ**—ਦੂਰ ਹੋਇਆ; **ਕਥਨੀ ਬਦਨੀ**—ਮੂੰਹ ਦੀ ਕਥਨੀ ।

## ਟੀਕਾ

੧. ਉਸ ਜੀਵ ਦਾ ਕਹਿਆ ਪ੍ਰਭੂ ਦਰ ਤੇ ਮੰਨਿਆ ਜਾਂਦਾ ਹੈ
੨. ਜੋ ਦੁਖ ਤੇ ਸੁਖ ਦੋਹਾਂ ਨੂੰ ਇਕੋ ਜਿਹਾ ਸਮਝਣ ਯੋਗ ਹੋ ਗਇਆ ਹੈ । (ਕਿਉਂਕਿ ਉਹ ਸਮਝ ਲੈਂਦਾ ਹੈ ਕਿ ਉਸੇ ਦਾ ਹੁਕਮ ਵਰਤ ਰਹਿਆ ਹੈ)।੧।
੩. ਜੋ ਕੁਝ ਵੀ ਜਗਤ ਵਿਚ ਵਰਤ ਰਹਿਆ ਹੈ, ਉਸ ਬਾਰੇ ਕੀ ਕਹਿਆ ਜਾ ਸਕਦਾ ਹੈ ਕਿਉਂਕਿ ਕਰਣਹਾਰ ਆਪ ਹੀ ਸਭ ਥਾਂਈ ਮੌਜੂਦ ਹੈ (ਤੇ ਆਪ ਹੀ ਕਰ ਰਹਿਆ ਹੈ) ।
੪. ਸੋ, ਹੇ ਪ੍ਰਭੂ, ਜੋ ਕੁਝ ਹੁੰਦਾ ਹੈ, ਸਭ ਤੇਰੇ ਹੁਕਮ ਵਿਚ ਹੁੰਦਾ ਹੈ । ੧ । ਰਹਾਉ।
੫. ਉਸ ਮਨੁੱਖ ਦੇ ਅੰਦਰ ਹਰੀ ਦੀ ਜੋਤ ਪ੍ਰਗਟ ਹੋ ਜਾਂਦੀ ਹੈ ਤੇ ਉਸ ਦੇ ਅੰਦਰੋਂ ਹੰਕਾਰ ਦੂਰ ਹੁੰਦਾ ਹੈ,
੬. ਜਿਸ ਮਨੁੱਖ ਨੂੰ ਸਤਿਗੁਰੂ ਨੇ ਅੰਮ੍ਰਿਤ ਨਾਮ ਦਿੱਤਾ ਹੈ । ੨ ।
੭. ਹੇ ਭਾਈ, ਉਸ ਮਨੁੱਖ ਦਾ ਜਗਤ ਵਿਚ ਆਉਣਾ ਸਫਲ ਸਮਝੋ ।
੮. ਜਿਸ ਨੂੰ ਸੱਚੇ ਪ੍ਰਭੂ ਦੀ ਦਰਗਾਹ ਵਿਚ ਮਾਨ ਮਿਲਦਾ ਹੈ । ੩ ।
੯. ਹੇ ਭਾਈ, ਬਚਨ ਬੋਲਣੇ ਤੇ ਸੁਣਨੇ—ਉਹ ਹੀ ਸਫਲ ਹਨ ਜਿਨ੍ਹਾਂ ਕਰਕੇ ਮਨੁੱਖ ਬੇਅੰਤ ਪ੍ਰਭੂ ਦੀ ਹਜ਼ੂਰੀ ਵਿਚ ਜਾ ਸਕੇ ।
੧੦. (ਨਾਨਕ) ਹੋਰ ਕਹਿਣੀ ਕਥਣੀ ਤਾਂ ਵਿਅਰਥ ਜਾਂਦੀ ਹੈ । ੪ । ੫ ।

੬

੧. ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ।
੨. ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ । ੧ ।
੩. ਗੁਰ ਸਮਾਨਿ ਤੀਰਥੁ ਨਹੀ ਕੋਇ ।
੪. ਸਰੁ ਸੰਤੋਖੁ ਤਾਸੁ ਗੁਰੁ ਹੋਇ । ੧ । ਰਹਾਉ ।
੫. ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ।
੬. ਸਤਿਗੁਰਿ ਪਾਈਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ।੨।
੭. ਰਤਾ ਸਚਿ ਨਾਮਿ ਤਲਹੀਅਲੁ ਸੋ ਗੁਰੁ ਪਰਮਲੁ ਕਹੀਐ ।
੮. ਜਾਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ । ੩ ।
੯. ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ ।
੧੦. ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ । ੪ । ੬ ।

## ਪਦ-ਅਰਥ

**ਮਜਨੁ**—ਇਸ਼ਨਾਨ; **ਗਹੇ**—ਪਕੜੇ, ਲਈ ਫਿਰੇ; **ਤਾਸੁ**—ਉਹ; **ਹਰੈ**—ਦੂਰ ਕਰੇ; **ਤਲਹੀਅਲੁ**—ਦਿਲ ਦੀ ਤਹਿ ਤੋਂ, ਸੱਚੇ ਦਿਲੋਂ; **ਪਰਮਲੁ**—ਚੰਦਨ ਰੂਪ; **ਵਾਸੁ**—ਵਾਸ਼ਨਾ; **ਸਿਵ ਘਰਿ**—ਕਲਿਆਨ ਸਰੂਪ ਹਰੀ ਦੇ ਘਰ ਵਿਚ; **ਨਿਜ ਪਦੁ**—ਉਹ ਪਦ ਜੋ ਹਰ ਮਨੁੱਖ ਦਾ ਆਪਣਾ ਹੈ, ਤੇ ਜੋ ਨਿਜ-ਸਰੂਪ ਦੀ ਪਛਾਣ ਦਾ ਲਖਾਇਕ ਹੈ ।

## ਟੀਕਾ

੧. ਜੋ ਮਨੁੱਖ (ਗੁਰੂ ਦੇ ਉਪਦੇਸ਼ ਦੁਆਰਾ ਭਾਵ ਗਿਆਨ ਦੁਆਰਾ) ਨਾਮ ਰੂਪੀ ਅੰਮ੍ਰਿਤ ਜਲ ਪ੍ਰਾਪਤ ਕਰ ਕੇ ਇਸ ਜਲ ਵਿਚ ਮਨ ਦਾ ਇਸ਼ਨਾਨ ਕਰਦਾ ਹੈ, ਉਹ ਮਾਨੋਂ ਅਠਾਹਠ ਤੀਰਥਾਂ ਨੂੰ ਨਾਲ ਲਈ ਫਿਰਦਾ ਹੈ । (ਭਾਵ ਉਸ ਲਈ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ) ।

੨. ਗੁਰੂ ਦੀ ਸਿਖਿਆ ਵਿਚ ਅਮੋਲਕ ਗੁਣ ਭਰੇ ਪਏ ਹਨ, ਜੋ ਹਰ ਇਕ ਸਿੱਖ ਖੋਜ ਕੇ ਲਭ ਸਕਦਾ ਹੈ । ੧ ।

੩. ਗੁਰੂ ਦੇ ਬਰਾਬਰ ਹੋਰ ਕੋਈ ਤੀਰਥ ਨਹੀਂ ਹੈ ।

੪. ਸੰਤੋਖ ਰੂਪ ਸਰੋਵਰ ਉਹ ਗੁਰੂ ਹੀ ਹੈ । ੧ । ਰਹਾਉ ।

੫. ਗੁਰੂ ਦਰਿਆ ਹੈ, ਜਿਸ ਵਿਚ ਸਦਾ ਨਿਰਮਲ ਨਾਮ ਜਲ ਰਹਿੰਦਾ ਹੈ ।

੬. ਜੇ ਗੁਰੂ ਦਰਿਆ ਮਿਲ ਪਏ ਤਾ ਸਫਲ ਇਸ਼ਨਾਨ ਹੁੰਦਾ ਹੈ, ਗੁਰੂ ਪਸ਼ੂ ਪਰੇਤਾਂ ਤੋਂ ਦੇਵਤਾ ਬਣਾ ਦਿੰਦਾ ਹੈ । ੨ ।

੭. ਗੁਰੂ ਉਹ ਹੈ ਜੋ ਦਿਲ ਦੀ ਤਹਿ ਤੋਂ ਸੱਚੇ ਨਾਮ ਵਿਚ ਰੰਗਿਆ ਹੈ, ਉਸ ਗੁਰੂ ਨੂੰ ਚੰਦਨ ਕਹਿਣਾ ਚਾਹੀਦਾ ਹੈ,

੮. ਕਿਉਂਕਿ ਜਿਵੇਂ ਚੰਦਨ ਦੀ ਵਾਸ਼ਨਾ ਆਸ ਪਾਸ ਦੀ ਬਨਾਸਪਤੀ ਨੂੰ ਸੁਗੰਧਿਤ ਕਰ ਦਿੰਦੀ ਹੈ ਤਿਵੇਂ ਗੁਰੂ ਦੀ ਸੰਗਤ ਕੋਲ ਰਹਿਣ ਵਾਲਿਆਂ ਨੂੰ ਸੰਵਾਰ ਦਿੰਦੀ ਹੈ—ਐਸੇ ਗੁਰੂ ਦੇ ਚਰਨਾਂ ਵਿਚ ਸੁਰਤ ਜੋੜਨੀ ਚਾਹੀਦੀ ਹੈ । ੩ ।

੯. ਗੁਰੂ ਦੁਆਰਾ ਹੀ ਜੀਵਾਤਮਾ ਅੰਦਰ ਪ੍ਰਾਣ ਪੈਦਾ ਹੁੰਦੇ ਹਨ, ਭਾਵ ਆਤਮਕ ਜੀਵਨ ਰੌ ਚਲਦੀ ਹੈ (ਜਿਵੇਂ ਸਰੀਰ ਵਿਚ ਪ੍ਰਾਣ ਜ਼ਿੰਦਗੀ ਬਣਾਈ ਰਖਦੇ ਹਨ) ਗੁਰੂ ਦੁਆਰਾ ਹੀ ਕਲਿਆਨ ਸਰੂਪ ਹਰੀ ਦੇ ਘਰ ਵਿਚ ਪਹੁੰਚੀਦਾ ਹੈ।

੧੦. (ਨਾਨਕ) ਗੁਰੂ ਦੁਆਰਾ ਹੀ ਸੱਚ ਵਿਚ ਲੀਨ ਹੋਈਦਾ ਹੈ ਅਤੇ ਗੁਰੂ ਦੁਆਰਾ ਹੀ ਆਪਣੇ ਨਿਜ ਸਰੂਪ ਨੂੰ ਪ੍ਰਾਪਤ ਕਰੀਦਾ ਹੈ । ੪ । ੬ ।

**੧. ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ।**

**੨. ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ । ੧ ।**

**੩. ਕਰਤਾ ਤੂ ਮੇਰਾ ਜਜਮਾਨੁ ।**

**੪. ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ । ੧ । ਰਹਾਉ ।**

**੫. ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ।**

**੬. ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ।੨।**

**੭. ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ।**

**੮. ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ । ੩ ।**

**੯. ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ।**

**੧੦. ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ । ੪ । ੭ ।**

## ਪਦ_ਅਰਥ

**ਵਿਦਿਆ**—ਬ੍ਰਹਮ ਵਿਦਿਆ, ਨਾਮ ਦੀ ਵਿਦਿਆ; **ਜਜਮਾਨੁ**—ਦਾਨ ਦੇਣ ਵਾਲਾ; **ਦਖਿਣਾ**—ਭੇਟਾ; **ਪੰਚ ਤਸਕਰ**—ਪੰਜ ਚੋਰ, (ਗਿਆਨ ਇੰਦ੍ਰੇ); **ਚੂਕਾ**—ਦੂਰ ਹੋਇਆ; **ਦੇਆ**—ਦਇਆ; **ਪ੍ਰਾਪਤਿ**—ਹਰੀ ਦੀ ਪ੍ਰਾਪਤੀ; **ਪਾਤੀ**—ਪਾਤੀ ਨੂੰ; **ਧਾਨੁ**—ਧਨ; **ਸਰਮ**—ਉੱਦਮ; **ਰਵਤੁ**—ਸਿਮਰਦਾ।

## ਟੀਕਾ

੧. ਜੋ ਮਨੁੱਖ ਗੁਰੂ ਦੀ ਕਿਰਪਾ ਨਾਲ ਬ੍ਰਹਮ ਵਿਦਿਆ (ਨਾਮ ਵਿਦਿਆ) ਵਿਚਾਰਦਾ ਹੈ, ਉਹ ਇਹ ਵਿਦਿਆ ਪੜ੍ਹ ਪੜ੍ਹ ਕੇ ਹਰੀ ਦੀ ਦਰਗਾਹ ਵਿਚ ਇਜ਼ਤ ਪਾਉਂਦਾ ਹੈ।

੨. ਉਸ ਦੇ ਆਪੇ ਵਿਚੋਂ ਉਸ ਦਾ ਅਸਲ ਪ੍ਰਗਟ ਹੁੰਦਾ ਹੈ ('ਮਨ ਤੂੰ ਜੋਤਿ ਸਰੂਪੁ ਹੈ) ਕਿਉਂਕਿ ਉਸਨੇ ਨਾਮ ਅੰਮ੍ਰਿਤ ਪ੍ਰਾਪਤ ਕੀਤਾ ਹੁੰਦਾ ਹੈ। ੧।

੩. ਹੇ ਕਰਤਾਰ, ਤੂੰ ਮੇਰਾ ਦਾਨ ਦੇਣ ਵਾਲਾ ਜਜਮਾਨ ਹੈਂ।

੪. ਮੈਂ ਤੇਰੇ ਪਾਸੋਂ ਇਕ ਹੀ ਦਾਨ ਮੰਗਦਾ ਹਾਂ ਕਿ ਮੈਨੂੰ ਆਪਣਾ ਨਾਮ ਬਖਸ਼। ੧। ਰਹਾਉ।

੫. (ਨਾਮ ਗਿਆਨ ਦੁਆਰਾ) ਪੰਜ ਚੋਰਾਂ (ਗਿਆਨ ਇੰਦ੍ਰਿਆਂ) ਨੂੰ ਦੌੜਨ ਤੋਂ ਰੋਕਿਆ ਜਾਂਦਾ ਹੈ, ਮਨ ਵਿਚੋਂ ਹੰਕਾਰ ਦੂਰ ਹੁੰਦਾ ਹੈ।

੬. ਵਿਕਾਰਾਂ ਵਾਲੀ ਦ੍ਰਿਸ਼ਟੀ (ਨਜ਼ਰ) ਤੇ ਖੋਟੀ ਮੱਤ ਦੂਰ ਹੁੰਦੀ ਹੈ—ਐਸਾ (ਸ਼ਕਤੀ-ਸ਼ਾਲੀ) ਹੈ ਬ੍ਰਹਮ ਗਿਆਨ। ੨।

੭. ਹੇ ਪ੍ਰਭੂ ਜਜਮਾਨ, ਮੈਨੂੰ ਪਾਤੀ ਨੂੰ ਚਾਵਲਾਂ ਦੀ ਥਾਂ ਜਤ ਸਤ ਤੇ ਕਣਕ ਦੀ ਥਾਂ ਦਇਆ ਦੇ ਅਤੇ ਹਰੀ ਦੀ ਪ੍ਰਾਪਤੀ ਰੂਪ ਧਨ ਦਾ ਦਾਨ ਦੇ।

੮. ਸ਼ੁਭ ਕਰਮ ਰੂਪੀ ਦੁਧ ਅਤੇ ਸੰਤੋਖ ਰੂਪੀ ਘਿਉ ਦੇ, ਮੈਂ ਐਸਾ ਦਾਨ ਮੰਗਦਾ ਹਾਂ। ੩।

੯. ਹੇ ਪ੍ਰਭੂ ਜਜਮਾਨ, ਖਿਮਾ ਧੀਰਜ ਰੂਪੀ ਲਵੇਰੀ ਗਊ ਦੇ ਜਿਸ ਦਾ ਦੁਧ ਮੇਰਾ ਮਨ ਵੱਛਾ ਸਹਜ ਵਿਚ ਹੋ ਕੇ ਪੀਵੇ।

੧੦. (ਨਾਨਕ) ਮੈਂ ਸਿਫਤ ਸਾਲਾਹ ਲਈ ਉੱਦਮ ਦਾ ਕਪੜਾ ਮੰਗਦਾ ਹਾਂ ਤਾਂ ਜੋ ਮੇਰਾ ਮਨ ਸਦਾ ਤੇਰੇ ਗੁਣ ਗਾਂਦਾ ਰਹੇ। ੪। ੭।

## ੮

**੧. ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ।**

**੨. ਜਿਸ ਤੇ ਹੋਆ ਸੋਈ ਪਰੁਜਾਣੈ ਜਾਂ ਉਸਹੀ ਮਾਹਿ ਸਮਾਇ।੧।**

੩. ਤੂਹੈ ਹੈ ਵਾਹੁ ਤੇਰੀ ਰਜਾਇ ।
੪. ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ ।੧। ਰਹਾਉ ।
੫. ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰਿ ਭਰੀਅਤ ਹੈ ।
੬. ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ।੨।
੭. ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ।
੮. ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ ।੩।
੯. ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ ।
੧੦. ਜਿਸ ਤੇ ਹੋਆ ਸੋਈ ਕਰਿ ਮਾਨਿਆ ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ।੪।੮।

## ਪਦ-ਅਰਥ

**ਆਵਤੁ**—ਜਨਮ; **ਜਾਵਤੁ**—ਮਰਨ; **ਪਰਜਾਣੈ**—ਚੰਗੀ ਤਰ੍ਹਾਂ ਜਾਣਦਾ ਹੈ; **ਪਰੁ ਹੋਇਬਾ**—ਜ਼ਰੂਰ ਹੁੰਦਾ ਹੈ; **ਹਰਹਟ**—ਹਰਟ; **ਸੁਰਤੀ ਕੈ ਮਾਰਗਿ**—ਹਰੀ ਨਾਲ ਸੁਰਤੀ ਜੋੜਨ ਦੇ ਮਾਰਗ; **ਨਿਰਬਾਣੁ**—ਨਿਰਦੁਖ ।

## ਟੀਕਾ

੧. (ਪ੍ਰਭੂ ਦੀ ਰਜ਼ਾ ਵਿਚ) ਜੀਵ ਨੂੰ ਜੰਮਣ ਤੋਂ ਕੋਈ ਰੋਕ ਨਹੀਂ ਸਕਦਾ, ਨਾ ਮਰਨ ਤੋਂ ਕੋਈ ਬਚਾ ਸਕਦਾ ਹੈ (ਉਸ ਦੀ ਰਜ਼ਾ ਵਿਚ ਜਗਤ ਦੀ ਖੇਡ ਚਲ ਰਹੀ ਹੈ) ।
੨. ਜਿਸ ਪ੍ਰਭੂ ਤੋਂ ਜਗਤ ਪੈਦਾ ਹੁੰਦਾ ਹੈ, ਉਹ ਆਪ ਹੀ ਇਸ ਭੇਦ ਨੂੰ ਪੂਰੀ ਤਰ੍ਹਾਂ ਜਾਣਦਾ ਹੈ ਜੋ ਹਰੀ ਵਿਚ ਸਮਾ ਜਾਂਦਾ ਹੈ ।੧।
੩. ਹੇ ਪ੍ਰਭੂ, ਤੂੰ ਵਾਹ (ਅਸਚਰਜ ਹੈਂ), ਸਭ ਤੇਰੀ ਰਜ਼ਾ ਵਿਚ ਹੋ ਰਹਿਆ ਹੈ ।
੪. ਜੋ ਕੁਝ ਤੂੰ ਕਰਦਾ ਹੈਂ, ਜ਼ਰੂਰ ਹੁੰਦਾ ਹੈ—ਹੋਰ ਕਿਸੇ ਤੋਂ ਤੇਰੀ ਮਰਜ਼ੀ ਦੇ ਉਲਟ ਕੁਝ ਨਹੀਂ ਕੀਤਾ ਜਾ ਸਕਦਾ ।੧। ਰਹਾਉ ।
੫. ਜਿਵੇਂ ਖੂਹ ਦੀ ਮਾਹਲ ਨਾਲ ਟਿੰਡਾਂ ਬੱਧੀਆਂ ਹੁੰਦੀਆਂ ਹਨ, ਕੁਝ ਟਿੰਡਾਂ ਖਾਲੀ ਹੋ ਰਹੀਆਂ ਹਨ ਅਤੇ ਕੁਝ ਮੁੜ ਭਰੀਆਂ ਜਾ ਰਹੀਆਂ ਹੁੰਦੀਆਂ ਹਨ ।
੬. ਤਿਵੇਂ ਹੀ ਮਾਲਕ ਪ੍ਰਭੂ ਦਾ ਰਚਿਆ ਇਹ ਜਗਤ ਤਮਾਸ਼ਾ ਹੈ ਭਾਵ ਕੋਈ ਜੀਵ ਥਾਂ ਖਾਲੀ ਕਰ ਕੇ ਜਾ ਰਹੇ ਹਨ, ਕੋਈ ਆ ਕੇ ਥਾਂ ਮੱਲ ਰਹੇ ਹਨ । ਜਿਵੇਂ

ਉਸ ਦੀ ਰਜ਼ਾ ਵਿਚ ਹੋ ਰਹਿਆ ਹੈ, ਇਹ ਉਸ ਦੀ ਵਡਿਆਈ ਪ੍ਰਗਟ ਕਰਦਾ ਹੈ । ੨ ।

੭. (ਬ੍ਰਹਮ ਗਿਆਨੀ ਤੋਂ ਪਛਦੇ ਹਨ) ਜਿਸ (ਬ੍ਰਹਮ ਗਿਆਨੀ) ਦੀ ਹਰੀ ਵਿਚ ਸੁਰਤਿ ਜੋੜਨ ਦੇ ਮਾਰਗ ਤੇ ਚਲ ਕੇ ਮਾਇਆ ਵਲੋਂ ਸੁਰਤੀ ਉਲਟੀ ਹੈ ਉਸ ਦੀ ਨਜ਼ਰ ਵਿਚ ਚਾਨਣ ਹੋ ਜਾਂਦਾ ਹੈ ।

੮. ਹੇ (ਐਸੀ ਨਜ਼ਰ ਵਾਲੇ) ਬ੍ਰਹਮ ਗਿਆਨੀ, ਮਨ ਵਿਚ ਵਿਚਾਰ ਕੇ ਦੇਖ (ਤੇ ਸਾਨੂੰ ਦੱਸ) ਕਿ ਕੌਣ ਗ੍ਰਿਹਸਥੀ ਹੈ ਅਤੇ ਕੌਣ ਉਦਾਸੀ ਹੈ ? । ੩ ।

੯. (ਬ੍ਰਹਮ ਗਿਆਨੀ ਦਾ ਉੱਤਰ ਹੈ) ਜਿਸ ਹਰੀ ਨੇ ਸਭ ਆਸਾਂ ਆਪ ਹੀ ਪੈਦਾ ਕੀਤੀਆਂ ਹਨ, ਉਸਨੂੰ ਸਭ ਆਸਾਂ ਸੌਂਪ ਕੇ ਜਦ ਇਹ ਜੀਵ ਨਿਰਦੁਖ ਹੋ ਜਾਂਦਾ ਹੈ

੧੦ ਤੇ ਜਦੋਂ ਜਿਸ ਹਰੀ ਤੋਂ ਸਭ ਕੁਝ ਹੋਇਆ ਹੈ ਉਸ ਨੂੰ ਹੀ ਠੀਕ ਮੰਨਦਾ ਹੈ, ਉਹ ਭਾਵੇਂ ਗ੍ਰਿਹਸਥੀ ਹੈ ਚਾਹੇ ਉਦਾਸੀ ਹੈ, ਉਹ ਉਸ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ ਕਿਉਂਕਿ ਉਹ ਪੂਰਨ ਹੁਕਮੀ ਬੰਦਾ ਹੋ ਗਇਆ ਹੈ । ੪ । ੮ ।

## ੯

**੧. ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ ।**
**੨. ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ । ੧ ।**
**੩. ਬੋਲਹੁ ਸਚੁ ਨਾਮੁ ਕਰਤਾਰ ।**
**੪. ਫੁਨਿ ਬਹੁੜਿ ਨ ਆਵਣਵਾਰ । ੧ । ਰਹਾਉ ।**
**੫. ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ।**
**੬. ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ । ੨ ।**
**੭. ਤਾ ਕਉ ਸਮਝਾਵਣ ਜਾਈਐ ਜੇ ਕੋ ਭੂਲਾ ਹੋਈ ।**
**੮. ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ । ੩ ।**
**੯. ਨਾਉ ਪ੍ਰਭਾਤੇ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ।**
**੧੦. ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ । ੪ । ੯ ।**

## ਪਦ-ਅਰਥ

**ਬਲਿ ਜਾਈ**—ਬਲਿਹਾਰ ਜਾਂਦਾ ਹਾਂ; **ਸਾਰ**—ਖ਼ਬਰ (ਰਾਜ਼); **ਅਜਾਈ**—ਬੇਅਰਥ; **ਫੁਨਿ**—ਫਿਰ; **ਸੁਜਾਣਿਆ**—ਚੰਗੀ ਤਰ੍ਹਾਂ ਜਾਣਿਆ ਹੈ ।

## ਟੀਕਾ

੧. ਜੋ ਮਨੁੱਖ ਵਿਕਾਰਾਂ ਵਾਲੀ ਦ੍ਰਿਸ਼ਟੀ ਨੂੰ ਬੰਨ੍ਹ ਦਿੰਦਾ ਹੈ, ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ,

੨. (ਪਰ) ਜੋ ਚੰਗੇ ਬੁਰੇ ਦੀ ਖ਼ਬਰ (ਰਾਜ਼) ਨੂੰ ਨਹੀਂ ਸਮਝਦਾ, ਉਹ ਬੇਅਰਥ ਭੁੱਲਾ ਫਿਰਦਾ ਹੈ । ੧ ।

੩. ਹੇ ਭਾਈ, ਸਦਾ ਕਰਤਾਰ ਦਾ ਸੱਚਾ ਨਾਮ ਸਿਮਰੋ ।

੪. ਫਿਰ ਮੁੜ ਕੇ (ਜਨਮ ਮਰਨ) ਦੀ ਵਾਟ ਨਹੀਂ ਆਵੇਗੀ । ੧ । ਰਹਾਉ ।

੫. ਹੇ ਭਾਈ, ਕਰਤਾਰ ਉੱਚਿਆਂ ਤੋਂ ਨੀਵੇਂ ਕਰ ਸਕਦਾ ਹੈ ਅਤੇ ਨੀਵਿਆਂ ਤੋਂ ਬਾਦਸ਼ਾਹ ਬਣਾ ਦਿੰਦਾ ਹੈ ।

੬. ਜਿਨ੍ਹਾਂ ਨੇ ਉਸ ਜਾਨਣਹਾਰ ਹਰੀ ਨੂੰ ਚੰਗੀ ਤਰ੍ਹਾਂ ਜਾਣਿਆ ਹੈ, ਉਹੋ ਜਗਤ ਵਿਚ ਪੂਰਨ ਹੋ ਕੇ ਪਰਵਾਨ ਚੜ੍ਹਦੇ ਹਨ । ੨ ।

੭. ਹੇ ਭਾਈ, ਤਦ ਕਿਸੇ ਭੁਲੇ ਨੂੰ ਸਮਝਾਣ ਜਾਈਏ ਜੇਕਰ ਕੋਈ ਆਪ ਭੁੱਲਦਾ ਹੋਵੇ ।

੮. (ਭੁੱਲਣ ਜਾਂ ਨਾ ਭੁੱਲਣ) ਦਾ ਸਾਰਾ ਖੇਲ ਤਾਂ ਕਰਤਾਰ ਆਪ ਹੀ ਕਰ ਰਹਿਆ ਹੈ—ਪਰ ਇਹ ਤਾਂ ਕੋਈ ਵਿਰਲਾ ਸਮਝਦਾ ਹੈ । ੩ ।

੯. ਹੇ ਭਾਈ, ਦੁਨੀਆਂ ਦੀ ਪ੍ਰੀਤੀ ਛੱਡ ਦਿਓ, ਅੰਮ੍ਰਿਤ ਵੇਲੇ ਗੁਰਬਾਣੀ ਦੁਆਰਾ ਹਰੀ ਨਾਮ ਸਿਮਰਨਾ ਚਾਹੀਦਾ ਹੈ ।

੧੦. ਪ੍ਰਭੂ ਦੇ ਦਾਸਾਂ ਦਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ ਜੋ ਮਨੁੱਖ ਜਗਤ ਵਿਚ ਨੀਵਾਂ ਹੋਇਆ ਹੈ (ਨਿਮ੍ਰਤਾ ਵਿਚ ਰਹਿੰਦਾ ਹੈ) ਉਸ ਨੇ ਹੀ ਜਿੱਤ ਪ੍ਰਾਪਤ ਕੀਤੀ ਹੈ । ੪ । ੯ ।

### ੧੦

**੧. ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ ।**
**੨. ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ ।**
**੩. ਜਾ ਤੂ ਰਾਖਹਿ ਰਾਖਿ ਲਹਿ ਸਾਬਤੁ ਹੋਵੈ ਰਾਸਿ । ੧ ।**
**੪. ਐਸਾ ਨਾਮੁ ਰਤਨੁ ਨਿਧਿ ਮੇਰੈ ।**
**੫. ਗੁਰਮਤਿ ਦੇਹਿ ਲਗਉ ਪਗਿ ਤੇਰੈ । ੧ । ਰਹਾਉ ।**
**੬. ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ।**
**੭. ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ ।**
**੮. ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ । ੨ ।**

੯. ਘਟਿ ਘਟਿ ਏਕੁ ਵਖਾਣੀਐ ਕਹਉ ਨ ਦੇਖਿਆ ਜਾਇ ।
੧੦. ਖੋਟੋ ਪੂਠੋ ਰਾਲੀਐ ਬਿਨੁ ਨਾਵੈ ਪਤਿ ਜਾਇ ।
੧੧. ਜਾ ਤੂ ਮੇਲਹਿ ਤਾ ਮਿਲਿ ਰਹਾਂ ਜਾਂ ਤੇਰੀ ਹੋਇ ਰਜਾਇ । ੩ ।
੧੨. ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ।
੧੩. ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ।
੧੪. ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ । ੪ । ੧੦।

## ਪਦ-ਅਰਥ

**ਧਾਇਆ**—ਦੌੜਨਹਾਰ; **ਤਸਕਰ**—ਚੋਰ (ਕਾਮਾਦਿਕ); **ਨਿਧਿ**—ਖਜ਼ਾਨਾ; **ਪਗਿ**—ਚਰਨੀ; **ਪੰਚ**—(ਕਾਮਾਦਿਕ) ਪੰਜ (ਚੋਰ); **ਕਹਉ**—ਕਿਸੇ ਤੋਂ; **ਰਾਲੀਐ**—ਰੋਲਿਆ ਜਾਂਦਾ ਹੈ ।

## ਟੀਕਾ

੧. ਮਨ ਮਾਇਆ ਮਾਇਆ ਕਰਦਾ ਹੈ, ਮਨ ਵਿਸ਼ਿਆਂ ਵਲ ਦੌੜਦਾ ਹੈ ਤੇ ਇਹੋ ਮਨ ਆਕਾਸ਼ ਵਿਚ ਪੰਛੀ ਵਾਂਗ ਉਡਾਰੀਆ ਵੀ ਲਾਉਂਦਾ ਹੈ ।

੨. ਪਰ ਜਿਨ੍ਹਾਂ ਨੇ ਕਮਾਦਿਕ ਚੋਰਾਂ ਨੂੰ ਸ਼ਬਦ ਦੁਆਰਾ ਦੂਰ ਕੀਤਾ ਹੈ ਉਨ੍ਹਾਂ ਦਾ ਸਰੀਰ ਨਗਰ ਵਸ ਪੈਂਦਾ ਹੈ ਤੇ ਉਨ੍ਹਾਂ ਨੂੰ ਸ਼ਾਬਾਸ਼ (ਸ਼ੋਭਾ) ਮਿਲਦੀ ਹੈ ।

੩. ਹੇ ਪ੍ਰਭੂ, ਜਦੋਂ ਤੂੰ ਆਪ ਇਸ ਮਨ ਦੀ ਰਾਖੀ ਕਰਦਾ ਹੈਂ, ਤੂੰ ਇਸ ਨੂੰ ਬਚਾ ਲੈਂਦਾ ਹੈਂ ਅਤੇ ਇਸ ਦੀ ਸ਼ੁਭ ਗੁਣਾਂ ਦੀ ਪੂੰਜੀ ਬਚਦੀ ਹੈ। ੧ ।

੪. ਐਸਾ ਨਾਮ ਰੂਪੀ ਰਤਨ ਮੇਰੇ ਲਈ ਖਜ਼ਾਨਾ ਹੈ ।

੫. ਹੇ ਪ੍ਰਭੂ, ਗੁਰੂ ਦੀ ਮੱਤ ਦੁਆਰਾ ਇਹ ਨਾਮ ਰਤਨ ਮੈਨੂੰ ਦੇ, ਮੈਂ ਤੇਰੀ ਚਰਨੀ ਲੱਗਾ ਹਾਂ ।

੬. ਕਦੇ ਇਹ ਮਨ (ਤਿਆਗੀ) ਯੋਗੀ ਹੈ, ਕਦੇ ਇਹ ਭੋਗੀ ਹੈ, ਕਦੇ ਮੂਰਖ ਗਵਾਰ ਹੋ ਕੇ ਵਿਚਰਦਾ ਹੈ ।

੭. ਕਦੇ ਇਹੋ ਮਨ ਦਾਨੀ ਬਣ ਜਾਂਦਾ ਹੈ, ਕਦੇ ਮੰਗਤਾ ਹੁੰਦਾ ਹੈ ਪਰ ਕਦੇ ਇਸੇ ਮਨ ਦੇ ਸਿਰ ਤੇ ਗੁਰੂ ਕਰਤਾਰ ਹੋ ਜਾਂਦਾ ਹੈ।

੮. ਤਦੋਂ ਇਹ ਮਨ ਕਾਮਾਦਿਕ ਪੰਜਾਂ ਨੂੰ ਮਾਰ ਕੇ ਸੁਖੀ ਹੋ ਜਾਂਦਾ ਹੈ, ਅਜਿਹਾ ਬ੍ਰਹਮ ਗਿਆਨ ਇਸ ਨੂੰ ਪ੍ਰਾਪਤ ਹੋ ਜਾਂਦਾ ਹੈ । ੨ ।

੯. ਇਹ ਗੱਲ ਕਹੀ ਜਾਂਦੀ ਹੈ ਕਿ ਹਰ ਜੀਵ ਅੰਦਰ ਇਕੋ ਪ੍ਰਭੂ ਹੈ ਪਰ (ਨਿਰੇ ਦੱਸਣ ਨਾਲ ਉਹ ਕਿਸੇ ਤੋਂ ਦੇਖਿਆ ਨਹੀਂ ਜਾਂਦਾ) ਹਰ ਇਕ ਨੇ ਆਪ ਹੀ ਆਪਣੇ ਅੰਦਰ ਵੇਖਣਾ ਹੁੰਦਾ ਹੈ ।

੧੦. (ਨਿਰੇ ਗੱਲਾਂ ਵਾਲੇ) ਖੋਟਿਆਂ ਨੂੰ ਗਰਭ ਵਿਚ ਪੁੱਠੇ ਕਰ ਕੇ ਸੁਟਿਆ ਜਾਂਦਾ ਹੈ ਤੇ ਨਾਮ ਤੋਂ ਸਖਣੇ ਹੋਣ ਕਰਕੇ ਉਨ੍ਹਾਂ ਦੀ ਦਰਗਾਹ ਵਿਚ ਇਜ਼ਤ ਜਾਂਦੀ ਹੈ।

੧੧. ਹੇ ਪ੍ਰਭੂ, ਜਦੋਂ ਤੂੰ ਆਪ ਮੈਨੂੰ ਆਪਣੇ ਨਾਲ ਜੋੜਦਾ ਹੈਂ ਤੇ ਜਦੋਂ ਤੇਰੀ ਰਜ਼ਾ ਹੈ, ਤਦੋਂ ਮੈਂ ਤੇਰੇ ਨਾਲ ਮਿਲਿਆ ਰਹਿੰਦਾ ਹਾਂ । ੩ ।

੧੨. ਹਰੀ ਦੀ ਦਰਗਾਹ ਵਿਚ ਜਾਤ ਜਨਮ ਦੀ ਪੁੱਛ ਨਹੀਂ ਹੁੰਦੀ, ਇਸ ਲਈ, ਹੇ ਭਾਈ, ਸੱਚੇ ਘਰ ਦਾ ਪਤਾ ਪੁੱਛੋ ਭਾਵ ਸੱਚ-ਜੀਵਨ ਦਾ ਢੰਗ ਸਿੱਖਣਾ ਚਾਹੀਦਾ ਹੈ ।

੧੩. (ਕਿਉਂਕਿ) ਜੀਵ ਦੀ ਅਸਲ ਜਾਤ ਪਾਤ ਉਹੀ ਹੈ ਜਿਹੋ ਜਿਹੇ ਉਹ ਕੰਮ ਕਰਦਾ ਹੈ ।

੧੪. (ਨਾਨਕ) ਨਾਮ ਦੁਆਰਾ ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ, ਜੀਵ ਨਾਮ ਦੁਆਰਾ (ਆਵਾਗਵਨ ਵਿਚੋਂ) ਮੁਕਤ ਹੁੰਦਾ ਹੈ । ੪ । ੧੦ ।

੧੧

੧. **ਜਾਗਤੁ ਬਿਗਸੈ ਮੂਠੋ ਅੰਧਾ ।**
੨. **ਗਲਿ ਫਾਹੀ ਸਿਰਿ ਮਾਰੇ ਧੰਧਾ ।**
੩. **ਆਸਾ ਆਵੈ ਮਨਸਾ ਜਾਇ ।**
੪. **ਉਰਝੀ ਤਾਣੀ ਕਿਛੁ ਨ ਬਸਾਇ । ੧ ।**
੫. **ਜਾਗਸਿ ਜੀਵਣ ਜਾਗਣਹਾਰਾ ।**
੬. **ਸੁਖ ਸਾਗਰ ਅੰਮ੍ਰਿਤ ਭੰਡਾਰਾ । ੧ । ਰਹਾਉ ।**
੭. **ਕਹਿਓ ਨ ਬੂਝੈ ਅੰਧੁ ਨ ਸੂਝੈ ਭੋਂਡੀ ਕਾਰ ਕਮਾਈ ।**
੮. **ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ । ੨ ।**
੯. **ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ ।**
੧੦. **ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ । ੩ ।**
੧੧. **ਅਹਿਨਿਸਿ ਜੀਆ ਦੇਖਿ ਸਮਾਲੈ ਸੁਖੁ ਦੁਖੁ ਪੁਰਬਿ ਕਮਾਈ ।**
੧੨. **ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ । ੪ । ੧੧ ।**

## ਪਦ-ਅਰਥ

**ਮੂਠੋ**—ਲੁਟਿਆ ਜਾ ਰਹਿਆ ਹੈ; **ਉਰਝੀ ਤਾਣੀ**—ਜੀਵਨ ਦੀ ਤਾਣੀ ਵਿਗੜੀ ਹੈ; **ਭੋਂਡੀ ਕਾਰ**—ਭੈੜੇ ਕੰਮ; **ਛੀਜੈ**—ਟੁਟਦੀ ਹੈ;**ਘਟਾਈ**—ਘਟ (ਹਿਰਦੇ) ਵਿਚ; **ਬੂਡੋ**—ਡੁੱਬਦਾ; **ਠਉਰ**—ਥਾਂ ਟਿਕਾਣਾ; **ਦੂਜੀ**—ਦੂਜਾ ਭਾਵ; **ਰਾਈ**—ਰਤਾ ਭਰ ਵੀ; **ਅਹਿਨਿਸ**—ਦਿਨ ਰਾਤ, ਸਦਾ ।

## ਟੀਕਾ

੧. (ਆਪਣੇ ਆਪ ਨੂੰ) ਜਾਗਦਾ ਸਮਝਣ ਵਾਲਾ ਚਤਰ ਜੀਵ ਖੁਸ਼ ਹੁੰਦਾ ਹੈ ਕਿ ਮੈਂ ਸੁਚੇਤ ਹਾਂ, ਸਿਆਣਾ ਹਾਂ, ਮੈਨੂੰ ਕੋਈ ਛਲ ਨਹੀਂ ਸਕਦਾ), ਪਰ ਇਹ ਅੰਨ੍ਹਾ ਜੀਵ ਲੁਟਿਆ ਜਾ ਰਹਿਆ ਹੈ ।

੨. ਇਸ ਦੇ ਗਲ ਵਿਚ ਮਾਇਆ ਦੀ ਫਾਹੀ ਹੈ ਅਤੇ ਜਗਤ ਦੇ ਧੰਧੇ ਇਸ ਦੇ ਸਿਰ ਤੇ ਚੋਟਾਂ ਕਰਦੇ ਰਹਿੰਦੇ ਹਨ ।

੩. ਕਈ ਆਸਾਂ ਲੈ ਕੇ ਜੰਮਦਾ ਹੈ ਤੇ ਕਈ ਤਰ੍ਹਾਂ ਦੀਆਂ ਖਾਹਿਸ਼ਾਂ ਮਨ ਵਿਚ ਲੈ ਕੇ ਇਥੋਂ ਤੁਰ ਜਾਂਦਾ ਹੈ ।

੪. ਇਸ ਦੇ ਸਾਰੇ ਜੀਵਨ ਦੀ ਤਾਣੀ ਹੀ ਵਿਗੜੀ ਹੋਈ ਹੈ ਤੇ ਵਸ ਨਹੀਂ ਸੂ ਚਲਦਾ । ੧ ।

੫. ਹਰੀ ਜੀ, ਸਭ ਦੇ ਜੀਵਨ, ਸਦਾ ਜਾਗਦੇ ਹਨ ।

੬. ਉਹ ਸੁਖਾਂ ਦੇ ਸਮੁੰਦਰ ਤੇ ਅੰਮ੍ਰਿਤ ਦੇ ਭੰਡਾਰ ਹਨ । ੧ । ਰਹਾਉ ।

੭. ਇਹ ਜੀਵ ਸਮਝਾਂਇਆਂ ਨਹੀਂ ਸਮਝਦਾ, ਇਸ ਅੰਨ੍ਹੇ ਨੂੰ ਕੁਝ ਸੁਝਦਾ ਨਹੀਂ ਹੈ, ਭੈੜੇ ਕੰਮ ਕਰਦਾ ਰਹਿੰਦਾ ਹੈ ।

੮. (ਪਰ ਜੀਵ ਦੇ ਕੀ ਵਸ) ਹਰੀ ਆਪੇ ਹੀ ਕਿਸੇ ਜੀਵ ਦੇ ਅੰਦਰ ਪ੍ਰੀਤ ਲਾਂਦਾ ਹੈ ਅਤੇ ਉਸ ਦੀ ਬਖਸ਼ਿਸ਼ ਨਾਲ ਜੀਵ ਨੂੰ (ਯੋਗਤਾ ਦੇ ਕਾਰਨ) ਵਡਿਆਈ ਮਿਲਦੀ ਹੈ । ੨ ।

੯. ਜ਼ਿੰਦਗੀ ਦਾ ਇਕ ਇਕ ਦਿਨ ਲੰਘਦਾ ਹੈ, ਇਸ ਤਰ੍ਹਾਂ ਥੋੜ੍ਹੀ ਥੋੜ੍ਹੀ ਕਰਕੇ ਉਮਰ ਘਟਦੀ ਹੈ, ਪਰ ਮਾਇਆ ਦਾ ਮੋਹ ਹਿਰਦੇ ਵਿਚ ਹੀ ਰਹਿੰਦਾ ਹੈ ।

੧੦. ਗੁਰੂ ਤੋਂ ਬਿਨਾਂ ਜੀਵ ਡੁਬਦਾ ਹੈ, ਉਸ ਨੂੰ ਕਿਸੇ ਥਾਂ ਟਿਕਾਣਾ ਨਹੀਂ ਮਿਲਦਾ, ਜਿਤਨਾ ਚਿਰ ਉਸ ਵਿਚ ਦੂਜਾ ਭਾਵ ਰਤਾ ਭਰ ਵੀ ਹੈ ॥ ੩ ॥

੧੧. ਹਰੀ ਜੀਵਾ ਨੂੰ ਦਿਨ ਰਾਤ ਦੇਖ ਕੇ (ਉਨ੍ਹਾਂ ਦੀਆਂ ਲੋੜਾਂ ਨੂੰ ਦੇਖ ਕੇ) ਸੰਭਾਲਨਾ ਕਰਦਾ ਅਤੇ ਉਨ੍ਹਾਂ ਨੂੰ ਪਿਛਲੀ ਕਮਾਈ ਅਨੁਸਾਰ ਸੁਖ ਦੁਖ ਦਿੰਦਾ ਹੈ ।

੧੨. (ਨਾਨਕ) ਮੈਂ ਅਭਾਗਾ ਵੀ ਸੱਚ ਦੀ ਭਿਛਿਆ ਮੰਗਦਾ ਹਾਂ, ਇਹ ਮਿਲ ਜਾਏ ਤਾਂ ਹੀ ਮੇਰੀ ਵਡਿਆਈ ਹੈ । ੪ । ੧੧ ।

## ੧੨

੧. ਮਸਟਿ ਕਰਉ ਮੂਰਖੁ ਜਗਿ ਕਹੀਆ ।
੨. ਅਧਿਕ ਬਕਉ ਤੇਰੀ ਲਿਵ ਰਹੀਆ ।
੩. ਭੂਲ ਚੂਕ ਤੇਰੇ ਦਰਬਾਰਿ ।
੪. ਨਾਮ ਬਿਨਾ ਕੈਸੇ ਆਚਾਰ । ੧ ।
੫. ਐਸੇ ਝੂਠਿ ਮੁਠੇ ਸੰਸਾਰਾ ।
੬. ਨਿੰਦਕੁ ਨਿੰਦੈ ਮੁਝੈ ਪਿਆਰਾ । ੧ । ਰਹਾਉ ।
੭. ਜਿਸੁ ਨਿੰਦਹਿ ਸੋਈ ਬਿਧਿ ਜਾਣੈ ।
੮. ਗੁਰ ਕੈ ਸਬਦੇ ਦਰਿ ਨੀਸਾਣੈ ।
੯. ਕਾਰਣ ਨਾਮੁ ਅੰਤਰਿਗਤਿ ਜਾਣੈ ।
੧੦. ਜਿਸ ਨੋ ਨਦਰਿ ਕਰੇ ਸੋਈ ਬਿਧਿ ਜਾਣੈ । ੨ ।
੧੧. ਮੈ ਮੈਲੌ ਊਜਲੁ ਸਚੁ ਸੋਇ ।
੧੨. ਊਤਮੁ ਆਖਿ ਨ ਊਚਾ ਹੋਇ ।
੧੩. ਮਨਮੁਖੁ ਖੂਲਿ ਮਹਾ ਬਿਖੁ ਖਾਇ ।
੧੪. ਗੁਰਮੁਖਿ ਹੋਇ ਸੁ ਰਾਚੈ ਨਾਇ । ੩ ।
੧੫. ਅੰਧੌ ਬੋਲੌ ਮੁਗਧੁ ਗਵਾਰੁ ।
੧੬. ਹੀਣੌ ਨੀਚੁ ਬੁਰੌ ਬੁਰਿਆਰੁ ।
੧੭. ਨੀਧਨ ਕੌ ਧਨੁ ਨਾਮੁ ਪਿਆਰੁ ।
੧੮. ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ । ੪ ।
੧੯. ਉਸਤਤਿ ਨਿੰਦਾ ਸਬਦੁ ਵੀਚਾਰੁ ।
੨੦. ਜੋ ਦੇਵੈ ਤਿਸ ਕਉ ਜੈਕਾਰੁ ।
੨੧. ਤੂ ਬਖਸਹਿ ਜਾਤਿ ਪਤਿ ਹੋਇ ।
੨੨. ਨਾਨਕੁ ਕਹੈ ਕਹਾਵੈ ਸੋਇ । ੫ । ੧੨ ।

### ਪਦ-ਅਰਥ

**ਮਸਟਿ**—ਮਸਤ, ਚੁਪ; **ਅੰਤਰਿ ਗਤਿ ਜਾਣੈ**—ਅੰਦਰ ਹੋ ਕੇ ਸਮਝਦਾ ਹੈ; **ਨਾਇ**—ਨਾਮ ਵਿਚ; **ਹੀਣੌ**—ਨਿਕੰਮਾ; **ਨੀਧਨ**—ਨਿਰਧਨ ।

## ਟੀਕਾ

੧. ਜੇ ਮੈ (ਨਾਮ ਦੇ ਪਿਆਰ ਵਿਚ ਮਸਤ ਹੋਇਆ ਹੋਇਆ) ਚੁਪ ਕਰ ਰਹਾਂ ਤਾਂ ਜਗਤ ਵਿਚ ਮੈਂ ਮੂਰਖ ਆਖਿਆ ਜਾਂਦਾ ਹਾਂ

੨. ਤੇ ਜੇ (ਬਹਿਸਾ ਵਿਚ ਪੈ ਕੇ) ਬਹੁਤ ਬੋਲਾਂ ਤਾਂ ਤੇਰੀ ਪ੍ਰੀਤ ਰਹਿ ਜਾਂਦੀ ਹੈ (ਪ੍ਰੀਤੀ ਲਈ ਸ਼ਾਂਤੀ ਤੇ ਟਿਕਾਉ ਚਾਹੀਦੇ ਹਨ) ।

੩. ਮੈਂ ਆਪਣੀਆਂ ਭੁੱਲਾਂ ਚੁੱਕਾਂ ਤੇਰੇ ਦਰਬਾਰ ਵਿਚ ਤੇਰੇ ਸਾਹਮਣ ਦਿਲ ਨੰਗਾ ਕਰ ਕੇ ਰੱਖ ਦਿੰਦਾ ਹਾਂ ।

੪. ਬਿਨਾਂ ਨਾਮ ਦੇ ਰਸਮੀ ਕਰਮਾਂ ਧਰਮਾਂ ਦਾ ਕੀ ਲਾਭ ਹੈ ? । ੧ ।

੫. ਅਜਿਹੇ ਝੂਠ ਵਿਚ ਲਗ ਕੇ ਸੰਸਾਰ ਲੁਟਿਆ ਜਾ ਰਹਿਆ ਹੈ (ਕਿ ਉਸਨੂੰ ਸਹੀ ਰਾਹ ਪਤਾ ਹੀ ਨਹੀਂ) ।

੬. (ਨਾਮ ਦੇ ਪਿਆਰ ਦੀ ਜਿਸ ਮਸਤੀ ਨੂੰ) ਨਿੰਦਕ ਨਿੰਦਦਾ ਹੈ ਉਹ ਮੈਨੂੰ ਪਿਆਰੀ ਲਗਦੀ ਹੈ । ੧ । ਰਹਾਉ ।

੭. (ਨਿੰਦਕਾਂ ਨੂੰ ਇਹ ਪਤਾ ਹੀ ਨਹੀਂ ਕਿ) ਜਿਸ ਨੂੰ ਉਹ ਨਿੰਦਦੇ ਹਨ ਉਹ ਜੀਵਨ ਦੀ ਜੁਗਤੀ ਨੂੰ ਜਾਣਦਾ ਹੈ ।

੮. ਉਹ ਗੁਰੂ ਦੇ ਸ਼ਬਦ ਦੁਆਰਾ ਹਰੀ ਦੇ ਦਰ ਤੇ ਪਰਵਾਨ ਹੁੰਦਾ ਹੈ ।

੯. ਉਹ ਜਗਤ ਦੇ ਕਾਰਣ ਹਰੀ ਦੇ ਨਾਮ ਨੂੰ ਆਪਣੇ ਅੰਦਰ ਹੋ ਕੇ ਸਮਝਦਾ ਹੈ ।

੧੦. ਪਰ ਜਿਸ ਤੇ ਹਰੀ ਮਿਹਰ ਕਰਦਾ ਹੈ ਉਹ ਹੀ ਜੀਵਨ ਜੁਗਤੀ ਜਾਣਦਾ ਹੈ । ੨ ।

੧੧. ਮੈਂ ਮੈਲਾ ਹਾਂ, ਸੱਚਾ ਪ੍ਰਭੂ ਹੀ ਪਵਿਤਰ ਹੈ (ਇਸ ਲਈ ਮੈਂ ਉਸ ਦਾ ਨਾਮ ਸਿਮਰਦਾ ਹਾਂ, ਕਿ ਮੈਂ ਆਪਣੀ ਮੈਲ ਕੱਟ ਦਿਆਂ) ।

੧੨. ਆਪਣੇ ਆਪ ਨੂੰ ਨਿਰਾ ਉੱਤਮ ਆਖਣ ਨਾਲ ਕੋਈ ਉੱਚਾ ਨਹੀਂ ਹੋ ਸਕਦਾ । (ਉੱਤਮ ਹੋਣ ਲਈ ਉੱਤਮ ਹਰੀ ਨੂੰ ਮਨ ਵਿਚ ਵਸਾਣਾ ਪੈਂਦਾ ਹੈ) ।

੧੩. ਮਨਮੁਖ ਖੁਲ੍ਹ ਕੇ (ਪ੍ਰਤੱਖ ਤੌਰ ਤੇ) ਮਾਇਆ-ਜ਼ਹਿਰ ਖਾਂਦਾ ਰਹਿੰਦਾ ਹੈ ।

੧੪. ਪਰ ਜੋ ਗੁਰਮੁਖ ਹੈ ਉਹ ਨਾਮ ਵਿਚ ਜੁੜਦਾ ਹੈ । ੩ ।

੧੫. (ਨਾਮ ਬਿਨਾਂ) ਜੀਵ ਅੰਨ੍ਹਾਂ, ਬੋਲਾ, ਮੂਰਖ ਤੇ ਅਵੈੜਾ ਹੁੰਦਾ ਹੈ ।

੧੬. ਉਹ ਨਿਕੰਮਾ, ਨੀਚ ਤੇ ਬੁਰੇ ਤੋਂ ਬੁਰਾ ਹੈ ।

੧੭. (ਆਤਮਕ ਜੀਵਨ ਵਲੋਂ) ਨਿਰਧਨ ਲਈ ਧਨ ਨਾਮ ਹੈ, ਹਰੀ ਦਾ ਪਿਆਰ ਹੈ ।

੧੮. ਇਹ ਧਨ ਸ੍ਰੇਸ਼ਟ ਹੈ, ਹੋਰ ਧਨ ਜ਼ਹਿਰ ਹੈ; ਸੁਆਹ ਹੈ । ੪ ।

੧੯. ਸੋ ਭਾਵੇਂ ਉਹ ਹਰੀ ਮੇਰੀ ਉਸਤਤਿ ਕਰਾਵੇ ਤੇ ਭਾਵੇਂ ਨਿੰਦਾ, ਮੈਂ ਤਾਂ ਸ਼ਬਦ ਨੂੰ ਹੀ ਦਿਲ ਵਿਚ ਵਸਾਂਦਾ ਹਾਂ, ਹਰੀ ਦੀ ਵਿਚਾਰ ਹੀ ਕਰਦਾ ਹਾਂ।

੨੦. ਜੋ ਕੁਝ ਉਹ ਦਿੰਦਾ ਹੈ (ਭਾਵੇਂ ਉਸਤਤ ਤੇ ਭਾਵੇਂ ਨਿੰਦਾ) ਮੈਂ ਉਸ ਹੀ ਨੂੰ ਨਮਸਕਾਰ ਕਰਦਾ ਹਾਂ।

੨੧. ਹੇ ਪ੍ਰਭੂ, ਜੇ ਤੂੰ ਬਖਸ਼ੇਂ ਤਾਂ ਮੈਨੂੰ ਜਾਤ ਦੀ ਵਡਿਆਈ ਮਿਲ ਗਈ, ਮੈਨੂੰ ਇਜ਼ਤ ਮਿਲ ਗਈ।

੨੨. ਨਾਨਕ ਉਹ ਗੱਲਾਂ ਦੱਸ ਰਹਿਆ ਹੈ ਜੋ ਹਰੀ ਉਸ ਤੋਂ ਆਪ ਕਹਾਉਂਦਾ ਹੈ।੫।੧੨।

੧੩

੧. **ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ।**
੨. **ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ।੧।**
੩. **ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ।**
੪. **ਬਿਬਲੁ ਝਾਗਿ ਸਹਜਿ ਪਰਗਾਸਿਆ।੧।ਰਹਾਉ।**
੫. **ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ।**
੬. **ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ।੨।**
੭. **ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ।**
੮. **ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ।੩।**
੯. **ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ।**
੧੦. **ਤੇ ਨਰ ਵਿਰਲੇ ਜਾਣਅਹਿ ਜਿਨ ਅੰਤਰਿ ਗਿਆਨੁ ਮੁਰਾਰਿ।**
੧੧. **ਅਜਰੁ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ।**
੧੨. **ਨਾਨਕੁ ਜਲ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ।੫।੧੩।**

## ਪਦ–ਅਰਥ

**ਵਾਦੁ ਚਲਾਇਆ**—ਝਗੜਾ ਖੜਾ ਕਰ ਦਿੰਦਾ ਹੈ; **ਬਿਖਮ ਜਾਲਿ**—ਕਠਿਨ ਜਾਲ ਵਿਚ; **ਬਿਬਲੁ**—ਝਗ ਵਾਲਾ ਪਾਣੀ, **ਅਜਰੁ**—ਨਾ ਸਹਾਰੀ ਜਾਣ ਵਾਲੀ; (ਉਚੀ ਆਤਮਕ ਬਿਰਤੀ ਜਿਸਨੂੰ ਲਗਾਤਾਰ ਬਣਾਈ ਰਖਣਾ ਕਠਨ ਹੁੰਦਾ ਹੈ, ਕਾਮਾਦਿਕ, ਹਉਮੈਂ, ਮਾਣ ਵਡਿਆਈ ਇਸ ਨੂੰ ਉਖੇੜ ਦਿੰਦੇ ਹਨ); **ਨੀਝਰੁ ਝਰੈ**—ਪ੍ਰਵਾਹ ਚਲ ਪੈਂਦਾ ਹੈ; **ਸੈ**—ਜਿਵੇਂ ਹੈਂ; **ਥੇ**—ਤੈਨੂੰ।

## ਟੀਕਾ

੧. ਜੀਵ ਬਹੁਤ ਖਾ ਕੇ ਮੈਲਾ ਹੀ ਵਧਾਂਦਾ ਹੈ ਤੇ ਪਹਿਨ ਪਹਿਨ ਕੇ ਆਪਣੇ ਘਰ ਦੀ ਭਾਵ ਆਪਣੇ ਆਤਮਕ ਜੀਵਨ ਦੀ ਹਾਨੀ ਕਰਦਾ ਹੈ।

੨. (ਬਹੁਤਾ) ਬਲ ਬੋਲ ਕੇ ਬਹਸਾਂ ਵਿਚ ਆ ਕੇ ਝਗੜਾ ਖੜਾ ਕਰ ਦਿੰਦਾ ਹੈ ਸੋ ਨਾਮ ਤੋਂ ਬਿਨਾਂ ਇਉਂ ਸਮਝੋ ਕਿ ਜੀਵ ਜ਼ਹਿਰ ਹੀ ਇਕੱਠੀ ਕਰ ਰਹਿਆ ਹੈ। ੧।

੩. ਹੇ ਭਾਈ, ਐਸੇ ਕਠਿਨ ਜਾਲ ਵਿਚ ਇਹ ਮਨ ਫਸਿਆ ਹੁੰਦਾ ਹੈ।

੪. ਸੰਸਾਰ ਸਾਗਰ ਦੇ ਝਗੂਲੇ ਪਾਣੀ ਵਿਚੋਂ ਲੰਘ ਕੇ ਜੀਵ ਸਹਿਜ ਵਿਚ ਅਪੜਦਾ ਹੈ ਉਸ ਨੂੰ ਪ੍ਰਕਾਸ਼ ਹੁੰਦਾ ਹੈ। ੧। ਰਹਾਉ।

੫. (ਮਾਇਆ ਦੇ ਮੋਹ ਵਸ ਹੋਇਆ ਜੀਵ) ਜ਼ਹਿਰ ਹੀ ਖਾਂਦਾ ਹੈ, ਜ਼ਹਿਰ ਹੀ ਬੋਲਦਾ ਹੈ, ਜ਼ਹਿਰ ਹੀ ਉਸ ਦੇ ਕਰਮ ਹਨ।

੬. ਐਸੇ ਜੀਵ ਜਮ ਦੇ ਬੂਹੇ ਤੇ ਬਧੇ ਮਾਰ ਖਾਂਦੇ ਹਨ। ਇਨ੍ਹਾਂ ਦੁਖਾਂ ਵਿਚੋਂ ਸੱਚੇ ਨਾਮ ਦੁਆਰਾ ਹੀ ਖਲਾਸੀ ਹੁੰਦੀ ਹੈ। ੨।

੭. ਜਿਵੇਂ ਇਹ ਜੀਵ ਗੁਣ ਹੀਣਾ ਜੰਮਿਆ ਸੀ ਤਿਵੇਂ ਗੁਣ ਹੀਣਾ ਹੀ ਮੋਇਆ, ਸਗੋਂ ਕੀਤੇ ਕੁਕਰਮਾਂ ਦਾ ਲਖਾ ਲਿਖ ਕੇ ਨਾਲ ਲੈ ਗਇਆ।

੮. ਮਨਮੁਖ ਆਪਣੇ ਗੁਣਾਂ ਦੀ ਪੂੰਜੀ ਗਵਾ ਲੈਂਦਾ ਹੈ ਅਤੇ ਪ੍ਰਭੂ ਦੀ ਦਰਗਾਹ ਵਿਚ ਉਸ ਨੂੰ ਸਜ਼ਾ ਮਿਲਦੀ ਹੈ। ੩।

੯. ਜਗਤ ਦਾ ਮੋਹ ਖੋਟਾ ਹੈ ਅਰਥਾਤ ਮਨ ਨੂੰ ਖੋਟਾ ਬਣਾਂਦਾ ਹੈ, ਸਚ ਮਨ ਨੂੰ ਪਵਿਤਰ ਕਰਦਾ ਹੈ, ਗੁਰੂ ਸ਼ਬਦ ਦੀ ਵਿਚਾਰ ਵਿਚੋਂ ਸੱਚ ਮਿਲਦਾ ਹੈ।

੧੦. ਐਸੇ ਮਨੁੱਖ ਵਿਰਲੇ ਹੀ ਹੁੰਦੇ ਹਨ ਜਿਨ੍ਹਾਂ ਦੇ ਅੰਦਰ ਵਾਹਿਗੁਰੂ ਦਾ ਗਿਆਨ ਹੈ। ੪।

੧੧. ਜੇ ਕੋਈ ਨਾ ਸਹਾਰੀ ਜਾਣ ਵਾਲੀ ਅਵਸਥਾ ਨੂੰ ਜਰ ਲਵੇ, ਉਚੀ ਆਤਮਕ ਬਿਰਤੀ ਨੂੰ ਲਗਾਤਾਰ ਬਣਾਈ ਰਖੇ ਤਾਂ ਉਸਦੇ ਅੰਦਰ ਅਮਰ ਤੇ ਆਨੰਦ ਸਰੂਪ ਹਰੀ ਦੇ ਨਾਮ ਅੰਮ੍ਰਿਤ ਦਾ ਇਕ ਰਸ ਪ੍ਰਵਾਹ ਚਲ ਪੈਂਦਾ ਹੈ।

੧੨. ਜਿਵੇਂ ਪਾਣੀ ਨੂੰ ਮੱਛੀ ਤਾਂਘਦੀ ਹੈ ਤਿਵੇਂ ਤੇਰਾ ਦਾਸ ਨਾਨਕ ਤੈਨੂੰ ਚਾਹੁੰਦਾ ਹੈ, ਜੇ ਤੈਨੂੰ ਭਾਵੇ ਤਾਂ ਮੇਰੀ ਪ੍ਰੀਤੀ ਬਣਾਈ ਰਖ। ੫। ੧੩।

### ੧੪

**੧. ਗੀਤ ਨਾਦ ਹਰਖ ਚਤੁਰਾਈ।**
**੨. ਰਹਸ ਰੰਗ ਫੁਰਮਾਇਸਿ ਕਾਈ।**

੩. ਪੈਨਣੁ ਖਾਣਾ ਚੀਤਿ ਨ ਪਾਈ ।
੪. ਸਾਚੁ ਸਹਜੁ ਸੁਖੁ ਨਾਮਿ ਵਸਾਈ । ੧ ।
੫. ਕਿਆ ਜਾਨਾਂ ਕਿਆ ਕਰੈ ਕਰਾਵੈ ।
੬. ਨਾਮ ਬਿਨਾ ਤਨਿ ਕਿਛੁ ਨ ਸੁਖਾਵੈ । ੧ । ਰਹਾਉ ॥
੭. ਜੋਗ ਬਿਨੋਦ ਸ੍ਵਾਦ ਆਨੰਦਾ ।
੮. ਮਤਿ ਸਤਭਾਇ ਭਗਤਿ ਗੋਬਿੰਦਾ ।
੯. ਕੀਰਤਿ ਕਰਮ ਕਾਰ ਨਿਜ ਸੰਦਾ ।
੧੦. ਅੰਤਰਿ ਰਵਤੌ ਰਾਜ ਰਵਿੰਦਾ । ੨ ।
੧੧. ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰਧਾਰੀ ।
੧੨. ਦੀਨਾ ਨਾਥੁ ਪੀਉ ਬਨਵਾਰੀ ।
੧੩. ਅਨਦਿਨੁ ਨਾਮੁ ਦਾਨੁ ਬ੍ਰਤਕਾਰੀ ।
੧੪. ਤ੍ਰਿਪਤਿ ਤਰੰਗ ਤਤੁ ਬੀਚਾਰੀ । ੩ ।
੧੫. ਅਕਥੋ ਕਥਉ ਕਿਆ ਮੈ ਜੋਰੁ ।
੧੬. ਭਗਤਿ ਕਰੀ ਕਰਾਇਹਿ ਮੋਰ ।
੧੭. ਅੰਤਰਿ ਵਸੈ ਚੂਕੈ ਮੈ ਮੋਰ ।
੧੮. ਕਿਸੁ ਸੇਵੀ ਦੂਜਾ ਨਹੀ ਹੋਰੁ । ੪ ।
੧੯. ਗੁਰ ਕਾ ਸਬਦੁ ਮਹਾ ਰਸੁ ਮੀਠਾ ।
੨੦. ਐਸਾ ਅੰਮ੍ਰਿਤੁ ਅੰਤਰਿ ਡੀਠਾ ।
੨੧. ਜਿਨਿ ਚਾਖਿਆ ਪੂਰਾ ਪਦੁ ਹੋਇ ।
੨੨. ਨਾਨਕ ਧ੍ਰਾਪਿਓ ਤਨਿ ਸੁਖੁ ਹੋਇ । ੫ । ੧੪ ।

## ਪਦ-ਅਰਥ

**ਨਾਦ**—ਵਾਜੇ; **ਹਰਖ**—ਸੁਖ; **ਰਹਸ**—ਆਨੰਦ; **ਕਾਈ**—ਕੁਝ ਵੀ; **ਜੋਗ ਬਿਨੋਦ**—ਯੋਗ ਦੇ ਕੌਤਕ; **ਕਾਰ ਨਿਜ ਸੰਦਾ**—ਮੇਰਾ ਆਪਣਾ ਕੰਮ; **ਰਾਜ**—ਪ੍ਰਕਾਸ਼ਕ; **ਰਵਿੰਦਾ**—ਰਵੀ (ਸੂਰਜ) ਤੇ ਇੰਦ (ਚੰਦ੍ਰਮਾ); **ਪੀਉ**—ਪਿਆਰਾ; **ਬਨਵਾਰੀ**—ਬਨ ਜਿਸ ਦੀ ਮਾਲਾ ਹਨ, (ਹਰੀ); **ਬ੍ਰਤਕਾਰੀ**—ਬ੍ਰਤ ਆਦਿ ਕਿਰਿਆ; **ਤਰੰਗ**—ਲਹਿਰਾਂ, (ਵਿਸ਼ਿਆਂ ਦੀਆਂ); **ਅਕਥੋ**—ਅਕਥ ਹਰੀ ਨੂੰ; **ਪੂਰਾ ਪਦੁ**—ਪੂਰਨ ਪਦਵੀ; **ਧ੍ਰਾਪਿਓ**—ਰਜਿਆ ।

## ਟੀਕਾ

੧. ਸੰਸਾਰੀ ਗੀਤ, ਵਾਜੇ, ਸੁਖ, ਸਿਆਣਪ,

੨. ਆਨੰਦ, ਤਮਾਸ਼ੇ, ਹਕੂਮਤ (ਇਨ੍ਹਾਂ ਵਿਚੋਂ) ਮੈਨੂੰ ਕੁਝ ਵੀ (ਭਾਉਂਦਾ ਨਹੀਂ)।

੩. ਪੈਨ੍ਹਣਾ ਖਾਣਾ ਵੀ ਮੇਰੇ ਚਿਤ ਵਿਚ ਚੰਗਾ ਨਹੀਂ ਲਗਦਾ।

੪. ਮੈਂ ਕੇਵਲ ਸੱਚੇ ਹਰੀ ਨੂੰ ਜੋ ਸਹਜ ਸੁਖ ਦੇਣ ਵਾਲਾ ਹੈ, ਸਿਮਰਨ ਦੁਆਰਾ ਹਿਰਦੇ ਵਿਚ ਵਸਾਂਦਾ ਹਾਂ। ੧।

੫. ਮੈਂ ਕੀ ਜਾਣਾ ਕਿ ਪ੍ਰਭੂ ਮੇਰਾ ਕੀ ਕਰ ਰਹਿਆ ਹੈ (ਮੈਨੂੰ ਕੀ ਬਣਾ ਰਹਿਆ ਹੈ) ਅਤੇ ਮੈਥੋਂ ਕੀ ਕਰਾ ਰਹਿਆ ਹੈ ?

੬. ਮੈਂ ਤਾਂ ਇਹ ਹੀ ਜਾਣਦਾ ਹਾਂ ਕਿ ਨਾਮ ਤੋਂ ਬਿਨਾਂ ਮੇਰੇ ਤਨ ਅੰਦਰ ਕੁਝ ਵੀ ਚੰਗਾ ਨਹੀਂ ਲਗਦਾ। ੧। ਰਹਾਉ।

੭. ਜੋਗ ਦੇ ਕੌਤਕਾਂ ਦੇ ਸਵਾਦ, ਆਨੰਦ ਆਦਿ ਮੈਨੂੰ ਸਭ ਪ੍ਰਾਪਤ ਹੋ ਗਏ ਹਨ,

੮. ਜਦੋਂ ਦੀ ਮੇਰੀ ਮੱਤ ਵਿਚ ਸਤ ਭਾਵਨਾਂ ਨਾਲ ਹਰੀ ਭਗਤੀ ਟਿਕੀ ਹੈ।

੯. ਹੁਣ ਹਰੀ ਦੀ ਕੀਰਤੀ ਕਰਨੀ ਹੀ ਮੇਰਾ ਆਪਣਾ ਕੰਮ ਬਣ ਗਇਆ ਹੈ।

੧੦. ਰਵੀ (ਸੂਰਜ) ਤੇ ਇੰਦ (ਚੰਦ੍ਰਮਾ) ਦਾ ਪ੍ਰਕਾਸ਼ਕ-ਹਰੀ ਮੇਰੇ ਅੰਦਰ ਵਸ ਪਇਆ ਹੈ। ੨।

੧੧. ਮੈਂ ਹਰੀ ਪ੍ਰੀਤ ਹਿਰਦੇ ਵਿਚ ਧਾਰੀ ਹੈ ਤੇ ਪ੍ਰੇਮ ਨਾਲ ਪ੍ਰਿਉ ਪ੍ਰਿਉ (ਪਿਆਰਾ ਪਿਆਰਾ) ਕਰਦਾ ਹਾਂ।

੧੨. ਉਹ ਪਿਆਰਾ ਹਰੀ ਦੀਨਾਂ ਦਾ ਸਹਾਰਾ ਹੈ।

੧੩. ਨਾਮ ਹੀ ਮੇਰਾ ਹਰ ਰੋਜ਼ (ਨਿਤ) ਵਰਤ ਆਦਿ ਕਿਰਿਆ ਤੇ ਦਾਨ ਹੈ।

੧੪. ਮੈਂ ਤੱਤ (ਅਸਲੀਅਤ) ਨੂੰ ਵਿਚਾਰ ਕੇ ਵਿਸ਼ੇ ਵਿਕਾਰਾਂ ਦੀਆਂ ਲਹਿਰਾਂ ਤੋਂ ਤ੍ਰਿਪਤ ਹੋ ਗਇਆ ਹਾਂ। ੩।

੧੫. ਮੇਰੇ ਵਿਚ ਕੀ ਤਾਕਤ ਹੈ ਕਿ ਮੈਂ ਅਕਥ ਹਰੀ ਨੂੰ ਕਥਾਂ ?

੧੬. ਮੈਂ ਤੇਰੀ ਭਗਤੀ ਕਰਦਾ ਹਾਂ, ਤੂੰ ਮੈਥੋਂ ਭਗਤੀ ਕਰਾਂਦਾ ਹੈਂ।

੧੭. ਜਦੋਂ ਮੇਰੇ ਅੰਦਰ ਹਰੀ ਵਸਦਾ ਹੈ ਤਾਂ ਮੈਂ-ਮੇਰੀ ਮੁਕ ਜਾਂਦੀ ਹੈ।

੧੮. ਜਦੋਂ ਉਸ ਵਰਗਾ ਕੋਈ ਹੋਰ ਨਹੀਂ ਹੈ, ਮੈਂ ਫਿਰ ਤੇਰੇ ਬਿਨਾਂ ਕਿਸ ਹੋਰ ਦੀ ਸੇਵਾ ਕਰਾਂ ? । ੪।

੧੯. ਗੁਰੂ ਦਾ ਸ਼ਬਦ ਮਹਾਂ ਮਿੱਠਾ ਰਸ ਹੈ।

੨੦. ਮੈਂ ਆਪਣੇ ਅੰਦਰ ਐਸਾ ਨਾਮ ਅੰਮ੍ਰਿਤ (ਦਾ ਸਵਾਦ) ਵੇਖਿਆ ਹੈ।

੨੧. ਜਿਸ ਕਿਸੇ ਨੇ ਇਹ ਅੰਮ੍ਰਿਤ ਚਖਿਆ ਹੈ ਉਸ ਨੂੰ ਪੂਰਨ ਪਦਵੀ ਮਿਲਦੀ ਹੈ।

੨. (ਨਾਨਕ) ਉਹ ਰਜ ਜਾਂਦਾ ਹੈ ਤੇ ਉਸ ਦੇ ਅੰਦਰ ਸੁਖ ਬਣਿਆ ਰਹਿੰਦਾ ਹੈ।੫।੪।

੧੫

੧. ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ।
੨. ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ।੧।
੩. ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ।
੪. ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ।੧। ਰਹਾਉ।
੫. ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ।
੬. ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ।੨।
੭. ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ।
੮. ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ।੩।
੯. ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ।
੧੦. ਨਾਨਕ ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ।੪।੧੫।

## ਪਦ-ਅਰਥ

**ਅਹਿਨਿਸਿ**—ਦਿਨ ਰਾਤ, ਸਦਾ; **ਸਰਕਾਰਾ**—ਬਾਦਸ਼ਾਹੀ; **ਰਾਂਗਿ ਘਣੌ**—ਗੂੜ੍ਹੇ ਰੰਗ ਵਾਲਾ; **ਰੂੜੌ**—ਸੁੰਦਰ; **ਲਾਲ ਸਗੂੜੌ**—ਗੂੜ੍ਹਾ ਲਾਲ; **ਕੂਪੁ**—ਖੂਹ; (ਅੰਮ੍ਰਿਤ ਦਾ) ਦਸਮ ਦੁਆਰ; **ਪਨਿਹਾਰੀ**—ਪਾਣੀ ਭਰਨ ਵਾਲੀ; **ਸਸਿ**—ਚੰਨ; **ਸੂਰੁ**—ਸੂਰਜ; **ਬਿਧੁੰਸਿ**—ਮਾਰ ਕੇ; **ਚਲੂਲੈ**—ਗੂੜ੍ਹੇ ਲਾਲ ਰੰਗ ਵਿਚ; **ਰਸਨਿ**—ਜੀਭ।

## ਟੀਕਾ

੧. ਗੁਰ ਸ਼ਬਦ ਦੁਆਰਾ ਹਰੀ ਨੂੰ ਅੰਦਰ ਹੀ ਦੇਖ ਕੇ ਮਨ ਦੀ ਨਿਸ਼ਾ ਹੋ ਗਈ ਹੈ, ਹਰੀ ਤੋਂ ਬਿਨਾਂ ਮਨ ਨੂੰ ਹੋਰ ਕੋਈ ਰੰਗਣ ਵਾਲਾ ਨਹੀਂ।

੨. ਉਹੀ ਜੀਵਾਂ ਨੂੰ ਦਿਨ ਰਾਤ ਧਿਆਨ ਨਾਲ ਸੰਭਾਲਦਾ ਹੈ, ਕਿਉਂਕਿ ਸਭ ਉਸ ਦੀ ਹੀ ਬਾਦਸ਼ਾਹੀ ਹੈ।੧।

੩. ਮੇਰਾ ਪ੍ਰਭੂ ਅਤੀ ਗੂੜ੍ਹੇ ਰੰਗ ਵਾਲਾ ਅਤੀ ਸੁੰਦਰ ਹੈ ।

੪. ਉਹ ਦੀਨਾ ਤੇ ਦਇਆ ਕਰਨ ਵਾਲਾ, ਸਭ ਦਾ ਪਿਆਰਾ ਹੈ, ਸਭ ਦੇ ਮਨ ਨੂੰ ਮੋਹਣ ਵਾਲਾ ਹੈ ਅਤੇ ਗੂੜ੍ਹੇ ਲਾਲ ਰੰਗ ਵਾਲਾ ਹੈ । ੧ । ਰਹਾਉ ।

੫. ਦਸਮ ਦੁਆਰ ਵਿਚ ਅੰਮ੍ਰਿਤ ਦਾ ਖੂਹ ਹੈ, ਦਸਮ ਦੁਆਰ ਦਾ ਪਾਣੀ ਭਰਨ ਵਾਲਾ ਅਰਥਾਤ ਉੱਚੀ ਸੋਝੀ ਵਾਲਾ ਜੀਵ ਹੀ ਅੰਮ੍ਰਿਤ ਪੀਣ ਵਾਲਾ ਬਣਦਾ ਹੈ ।

੬. ਜਿਸ ਨੇ ਅੰਮ੍ਰਿਤ ਦੇ ਖੂਹ ਦੀ ਇਹ ਰਚਨਾ ਰਚੀ ਹੈ ਉਹ ਆਪ ਹੀ ਇਸ ਦਾ ਅੰਮ੍ਰਿਤ ਪ੍ਰਾਪਤ ਕਰਨ ਦੀ ਵਿਧੀ ਜਾਣਦਾ ਹੈ, ਜੋ ਗੁਰੂ ਦੁਆਰਾ ਗਿਆਨ ਵਿਚਾਰਦਾ ਹੈ (ਉਸ ਨੂੰ ਵੀ ਇਹ ਵਿਧੀ ਲੱਭ ਜਾਂਦੀ ਹੈ) । ੨ ।

੭. ਜਦੋਂ ਗੁਰੂ-ਗਿਆਨ ਰੂਪ ਕਿਰਨ ਫੈਲੀ ਤਾਂ ਮੇਰਾ ਹਿਰਦਾ ਰੂਪ ਕਮਲ ਰਸ ਵਾਲਾ ਹੋ ਕੇ ਖਿੜ ਪਇਆ ਤੇ ਇਸ ਤਰ੍ਹਾਂ ਮੇਰੇ ਮਨ ਰੂਪ ਚੰਦ੍ਰਮਾ ਵਿਚ ਗਿਆਨ ਰੂਪ ਸੂਰਜ ਦਾ ਪ੍ਰਕਾਸ਼ ਹੋ ਗਇਆ ਹੈ ।

੮. ਕਾਲ ਨੂੰ ਮਾਰ ਕੇ ਖਾਹਿਸ਼ ਮਨ ਵਿਚ ਹੀ ਸ਼ਾਂਤ ਹੋ ਕੇ ਸਮਾ ਗਈ ਤੇ ਇਸ ਤਰ੍ਹਾਂ ਗੁਰੂ ਦੀ ਕਿਰਪਾ ਨਾਲ ਹਰੀ ਨੂੰ ਪਾ ਲਇਆ ਹੈ । ੩ ।

੯. ਹੁਣ ਮੇਰੀ ਜੀਭ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਰੰਗੀ ਗਈ ਹੈ ਤੇ ਮੈਨੂੰ ਹੁਣ ਹੋਰ ਕੋਈ ਰੰਗ ਨਹੀਂ ਚੜ੍ਹ ਸਕਦਾ ।

੧੦. (ਨਾਨਕ) ਜੀਭ ਨੂੰ ਰਸ ਵਾਲੀ ਬਣਾ ਕੇ ਰੱਤੇ ਗਏ ਹਾਂ ਤੇ ਹੁਣ ਹਰੀ ਹੀ ਹਰ ਥਾਂ ਵਿਆਪਕ ਦਿਸਦਾ ਹੈ । ੪ । ੧੫ ।

## ੧੬

**੧. ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ।**

**੨. ਜੋਗੀ ਕਾਪੜੀਆ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ । ੧ ।**

**੩. ਸਬਦਿ ਰਤੇ ਪੂਰੇ ਬੈਰਾਗੀ ।**

**੪. ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ । ੧ । ਰਹਾਉ ।**

**੫. ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ।**

**੬. ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ।੨ ।**

**੭. ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ।**

**੮. ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ । ੩ ।**

੯. ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ ।

੧੦. ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ । ੪ । ੧੬ ।

## ਪਦ-ਅਰਥ

**ਬਾਰਹ**—ਯੋਗੀਆਂ ਦੇ ਬਾਰ੍ਹਾਂ ਫਿਰਕੇ (ਹੇਤੁ, ਪਾਵ, ਆਈ, ਗਮਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਰਜ, ਚੋਲੀ, ਰਾਵਲ, ਦਾਸ); **ਰਾਵਲ**—ਯੋਗੀ; **ਚਹੁ ਛਿਅ**—ਚਾਰ ਤੇ ਛੇ ਭਾਵ ਦਸ, ਸੰਨਿਆਸੀਆਂ ਦੇ ਦਸ ਫਿਰਕੇ (ਤੀਰਥ, ਆਸ੍ਰਮ, ਵਨ, ਅਰਣਯ, ਗਿਰਿ, ਪਰਵਤ, ਸਾਗਰ, ਸਰਸ੍ਵਤੀ, ਭਾਰਤੀ, ਪੁਰੀ); **ਅਉਹਠਿ**—ਹਿਰਦੇ ਰੂਪ ਹੱਥ ਵਿਚ; **ਸੂਚਾਚਾਰੀ**—ਸੁੱਚ ਆਚਾਰ ਵਾਲੇ; **ਪਰਾਛਤ**—ਪਾਪ ।

## ਟੀਕਾ

੧. (ਗੁਰੂ ਦੀ ਸ਼ਬਦ ਦੀ ਕਮਾਈ ਤੋਂ ਬਿਨਾਂ) ਬਾਰਾਂ ਫਿਰਕਿਆਂ ਦੇ ਯੋਗੀ ਅਤੇ ਦਸਾਂ ਫਿਰਕਿਆਂ ਦੇ ਸੰਨਿਆਸੀ ਖਪਦੇ ਫਿਰਦੇ ਹਨ ।

੨., ਯੋਗੀ, ਕਾਪੜੀਏ, (ਟਾਕੀਆਂ ਦਾ ਚੋਲਾ ਪਹਿਨਣ ਵਾਲੇ) ਸਿਰ ਖੁੱਥੇ (ਸਿਰ ਦੇ ਵਾਲਾਂ ਨੂੰ ਜੜ੍ਹਾਂ ਤੋਂ ਪੁਟਣ ਵਾਲੇ ਜੈਨੀ)-ਇਨ੍ਹਾਂ ਦੇ ਗਲ, ਗੁਰੂ ਸ਼ਬਦ ਦੀ ਕਮਾਈ ਤੋਂ ਬਿਨਾਂ ਫਾਹੀ ਪੈਂਦੀ ਹੈ । ੧ ।

੩. ਜੋ ਗੁਰੂ ਸ਼ਬਦ ਵਿਚ ਰੱਤੇ ਹਨ ਉਹ ਪੂਰੇ ਵੈਰਾਗੀ ਹਨ ।

੪. ਉਨ੍ਹਾਂ ਨੇ ਹਿਰਦੇ ਰੂਪੀ ਹੱਥ ਵਿਚ ਭਿਛਿਆ ਮੰਗੀ ਹੈ ਅਤੇ ਇਕ ਪ੍ਰਭੂ ਦੇ ਪ੍ਰੇਮ ਵਿਚ ਲਿਵ ਲਾਈ ਹੈ । ੧ ।

੫. ਬ੍ਰਾਹਮਣ (ਵੇਦਾਂ ਸ਼ਾਸਤ੍ਰਾਂ ਵਿਚੋਂ ਵੀ) ਝਗੜਾ (ਚਰਚਾ) ਹੀ ਪੜ੍ਹਦੇ ਹਨ, ਉਹ ਕਮਾਈ ਤੇ ਜ਼ੋਰ ਨਹੀਂ ਦਿੰਦੇ ਸਗੋਂ ਬੇਅਰਥ ਬਹਿਸਾਂ ਵਿਚ ਖਪਦੇ ਰਹਿੰਦੇ ਹਨ । ਬ੍ਰਾਹਮਣ ਨਿਰੀ ਕਰਮ ਕਾਂਡ ਦੀ ਕਰਣੀ ਕਰਾਂਦਾ ਹੈ ।

੬. ਗੁਰੂ ਸ਼ਬਦ ਨੂੰ ਬੁੱਝਣ ਤੋਂ ਬਿਨਾਂ ਉਸ ਨੂੰ ਜੀਵਨ ਦਾ ਰਸਤਾ ਸੁੱਝਦਾ ਨਹੀਂ ਮਨਮੁਖ ਪ੍ਰਭੂ ਤੋਂ ਵਿਛੜ ਕੇ ਦੁਖ ਪਾਂਦਾ ਹੈ । ੨ ।

੭. ਜੋ ਗੁਰੂ-ਸ਼ਬਦ ਵਿਚ ਜੁੜਦੇ ਹਨ ਉਹ ਸੱਚ ਆਚਾਰ ਵਾਲੇ ਹਨ, ਹਰੀ ਦਰਗਾਹ ਵਿਚ ਉਨ੍ਹਾਂ ਦਾ ਸਤਿਕਾਰ ਹੁੰਦਾ ਹੈ ।

੮. ਉਨ੍ਹਾਂ ਦੀ ਲਿਵ ਦਿਨ ਰਾਤ ਨਾਮ ਰਤਨ ਵਿਚ ਲਗੀ ਰਹਿੰਦੀ ਹੈ ਅਤੇ ਉਹ ਸਦਾ ਸੱਚ ਵਿਚ ਸਮਾਏ ਰਹਿੰਦੇ ਹਨ । ੩ ।

੯. ਸਾਰੇ ਕਰਮ ਕਾਂਡ, ਸੁਚ, ਸੰਜਮ, ਜਪ ਤਪ ਤੇ ਤੀਰਥ ਗੁਰੂ ਦੇ ਸ਼ਬਦ ਵਿਚ ਆ ਜਾਂਦੇ ਹਨ (ਜੇ ਸ਼ਬਦ ਦੀ ਕਮਾਈ ਹੈ ਤਾਂ ਜਪ ਤਪ ਆਦਿਕ ਸਫਲ ਹਨ, ਨਹੀਂ ਤਾਂ ਨਿਸਫਲ)।

੧੦. (ਨਾਨਕ) ਜੋ ਮਨੁੱਖ ਸਤਿਗੁਰੂ ਨੂੰ ਹਰੀ ਦਾ ਮਿਲਾਇਆ ਮਿਲਦਾ ਹੈ ਉਸ ਦੇ ਦੁਖ ਪਾਪ ਤੇ ਮੌਤ ਦੂਰ ਹੁੰਦੇ ਹਨ। ੪। ੬।

੧੭

੧. **ਸੰਤਾ ਕੀ ਰੇਣੁ ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ।**

੨. **ਕਹਾ ਕਰੈ ਬਪੁਰਾ ਜਮੁ ਡਰਪੈ ਗੁਰਮੁਖਿ ਰਿਦੈ ਮੁਰਾਰੀ। ੧।**

੩. **ਜਲਿ ਜਾਉ ਜੀਵਨੁ ਨਾਮ ਬਿਨਾ।**

੪. **ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ। ੧। ਰਹਾਉ।**

੫. **ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ।**

੬. **ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ ।੨।**

੭. **ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ।**

੮. **ਨਿਰਾਲੰਬੁ ਨਿਰਹਾਰ ਨਿਹਕੇਵਲੁ ਨਿਰਭਉ ਤਾੜੀ ਲਾਵੈ ।੩।**

੯. **ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ।**

੧੦. **ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ। ੪।**

੧੧. **ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ।**

੧੨. **ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ।੫।੧੭।**

ਪਦ-ਅਰਥ

**ਰੇਣੁ**—ਚਰਨ ਧੂੜ; **ਤਰੁ**—ਬੇੜੀ; **ਤਾਰੀ**—ਤਰਣ ਲਈ; **ਤਰੁ ਤਾਰੀ**—ਤਰਣ ਲਈ ਬੇੜੀ; **ਬਪੁਰਾ**—ਵਿਚਾਰਾ; **ਡਰਪੈ**—ਡਰਦਾ ਹੈ; **ਮੁਰਾਰੀ**—ਹਰੀ; **ਸਾਦੁ**—ਸਵਾਦ; **ਚੀਨੈ**—ਵਿਚਾਰੇ, ਸਮਝੇ; **ਨਿਰਾਲੰਬੁ**—ਨਿਰ ਆਸਰਾ; **ਨਿਰਹਾਰੁ**—ਨਿਰ ਆਹਾਰ; **ਨਿਹ ਕੇਵਲੁ**—ਸ਼ੁਧ ਹਰੀ; **ਸਾਇਰ**—ਸਮੁੰਦਰ; **ਗਿਰਹੀ**—ਗ੍ਰਿਹਸਥੀ।

## ਟੀਕਾ

੧. ਜਿਸ ਗੁਰਮੁਖ ਨੇ ਸੰਤਾਂ ਦੀ ਚਰਨ ਧੂੜ ਲਈ ਹੈ, ਸਾਧ ਜਨਾਂ ਦੀ ਸੰਗਤ ਕੀਤੀ ਹੈ ਤੇ ਹਰੀ ਨੂੰ ਜਿਸ ਤਰਣ ਲਈ ਬੇੜੀ ਬਣਾਇਆ ਹੈ,

੨. ਵਿਚਾਰਾ ਯਮਰਾਜ ਉਸ ਦਾ ਕੀ ਕਰ ਲਏਗਾ ? ਉਹ ਤਾਂ ਆਪ ਉਸ ਤੋਂ ਡਰਦਾ ਹੈ (ਗੁਰਮੁਖ ਦੇ ਹਿਰਦੇ ਵਿਚ ਹਰੀ ਵਸਦਾ ਹੈ) । ੧ ।

੩. ਨਾਮ ਬਿਨਾਂ ਜੀਵਨ ਵਿਕਾਰਾਂ ਵਿਚ ਸੜ ਜਾਂਦਾ ਹੈ ।

੪. (ਇਸ ਲਈ) ਮੈਂ ਹਰੀ ਸਿਮਰਨ ਦਾ ਜਾਪ ਜਪਦਾ ਹਾਂ, ਇਹੋ ਮੇਰੀ ਮਾਲਾ ਹੈ; ਪਰ ਹੇ ਮਨ, ਜਪਣ ਦਾ ਇਹ ਸੁਆਦ ਗੁਰੂ ਦੀ ਰਾਹੀਂ ਹੀ ਆਉਂਦਾ ਹੈ ।੧।

੫. ਜਿਸ ਨੂੰ ਗੁਰੂ ਉਪਦੇਸ਼ ਦਾ ਸੱਚਾ ਸੁਖ ਮਿਲ ਜਾਂਦਾ ਹੈ, ਉਸ ਦੀ ਵਡਿਆਈ ਨਹੀਂ ਕਹੀ ਜਾ ਸਕਦੀ ।

੬. ਗੁਰੂ ਉਪਦੇਸ਼ ਵਿਚੋਂ ਖੋਜਿਆਂ ਲਾਲ, ਜਵਾਹਰ, ਰਤਨ ਤੇ ਸਾਰੇ ਪਦਾਰਥ ਲੱਭ ਲਈਦੇ ਹਨ । ੨ ।

੭. ਜੋ ਗੁਰੂ ਉਪਦੇਸ਼ ਵਿਚ ਲਿਵ ਜੋੜਦਾ ਹੈ ਉਹ ਗਿਆਨ ਧਿਆਨ ਅਤੇ ਸਚ ਰੂਪ ਧਨ ਨੂੰ ਜਾਣ ਲੈਂਦਾ ਹੈ

੮. ਅਤੇ ਉਹ ਉਸ ਪ੍ਰਭੂ ਵਿਚ ਅਤੁਟ ਲਿਵ ਲਾਂਦਾ ਹੈ ਜੋ ਕਿਸੇ ਦੇ ਆਸਰੇ ਨਹੀਂ ਹੈ, ਜਿਸ ਨੂੰ ਕਿਸੇ ਆਹਾਰ ਦੀ ਲੋੜ ਨਹੀਂ ਹੈ ਅਤੇ ਜੋ ਸ਼ੁਧ ਰੂਪ ਹੈ । ੩ ।

੯. ਗੁਰਮੁਖ ਦੇ ਸਤੇ ਸਮੁੰਦਰ (ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧ) ਨਿਰਮਲ ਨਾਮ ਜਲ ਨਾਲ ਭਰੇ ਰਹਿੰਦੇ ਹਨ, ਉਹ ਵਿਕਾਰਾਂ ਵਲੋਂ ਉਲਟ ਕੇ ਆਪਣੀ ਜੀਵਨ ਬੇੜੀ ਨਾਮ ਵਿਚ ਤਰਾਂਦਾ ਹੈ ।

੧੦. ਬਾਹਰ ਵਲ ਦੌੜਦੇ ਮਨ ਨੂੰ ਉਹ ਰੋਕ ਕੇ ਰਖਦਾ ਹੈ ਤੇ ਇਸ ਤਰ੍ਹਾਂ ਗੁਰੂ ਦੁਆਰਾ ਸਹਜ ਵਿਚ ਲੀਨ ਹੋ ਜਾਂਦਾ ਹੈ । ੪ ।

੧੧. ਜਿਸ ਨੇ ਗੁਰੂ ਦੁਆਰਾ ਆਪਣੇ ਆਪੇ ਨੂੰ ਪਛਾਣਿਆ ਹੈ, ਉਹੀ ਅਸਲ ਗ੍ਰਿਹਸਥੀ ਹੈ, ਉਹੀ ਪ੍ਰਭੂ ਦਾ ਅਸਲ ਤਿਆਗੀ ਹੈ ।

੧੨. ਨਾਨਕ ਆਖਦਾ ਹੈ ਕਿ ਜਿਸ ਮਨੁੱਖ ਦਾ ਮਨ ਸੱਚੇ ਸ਼ਬਦ ਦੁਆਰਾ ਪਤੀਜ ਗਇਆ ਹੈ, ਉਸ ਲਈ ਪ੍ਰਭੂ ਤੋਂ ਬਿਨਾਂ ਕੋਈ ਹੋਰ ਹੈ ਹੀ ਨਹੀਂ । ੫ ।

## ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ

੧

**੧. ਦੁਬਿਧਾ ਬਉਰੀ ਮਨੁ ਬਉਰਾਇਆ ।**

**੨. ਝੂਠੈ ਲਾਲਚਿ ਜਨਮੁ ਗਵਾਇਆ ।**

੩. ਲਪਟਿ ਰਹੀ ਫੁਨਿ ਬੰਧੁ ਨ ਪਾਇਆ ।
੪. ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ । ੧ ।
੫. ਨਾ ਮਨੁ ਮਰੈ ਨ ਮਾਇਆ ਮਰੈ ।
੬. ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ । ੧ । ਰਹਾਉ ।
੭. ਮਾਇਆ ਸੰਚਿ ਰਾਜੇ ਅਹੰਕਾਰੀ ।
੮. ਮਾਇਆ ਸਾਥਿ ਨ ਚਲੈ ਪਿਆਰੀ ।
੯. ਮਾਇਆ ਮਮਤਾ ਹੈ ਬਹੁ ਰੰਗੀ ।
੧੦. ਬਿਨੁ ਨਾਵੈ ਕੋ ਸਾਥਿ ਨ ਸੰਗੀ । ੨ ।
੧੧. ਜਿਉ ਮਨੁ ਦੇਖਹਿ ਪਰ ਮਨੁ ਤੈਸਾ ।
੧੨. ਜੈਸੀ ਮਨਸਾ ਤੈਸੀ ਦਸਾ ।
੧੩. ਜੈਸਾ ਕਰਮੁ ਤੈਸੀ ਲਿਵ ਲਾਵੈ ।
੧੪. ਸਤਿਗੁਰੁ ਪੂਛਿ ਸਹਜ ਘਰੁ ਪਾਵੈ । ੩ ।
੧੫. ਰਾਗਿ ਨਾਦਿ ਮਨੁ ਦੂਜੈ ਭਾਇ ।
੧੬. ਅੰਤਰਿ ਕਪਟੁ ਮਹਾ ਦੁਖੁ ਪਾਇ ।
੧੭. ਸਤਿਗੁਰੁ ਭੇਟੈ ਸੋਝੀ ਪਾਇ ।
੧੮. ਸਚੈ ਨਾਮਿ ਰਹੈ ਲਿਵ ਲਾਇ । ੪ ।
੧੯. ਸਚੈ ਸਬਦਿ ਸਚੁ ਕਮਾਵੈ ।
੨੦. ਸਚੀ ਬਾਣੀ ਹਰਿ ਗੁਣ ਗਾਵੈ ।
੨੧. ਨਿਜਘਰਿ ਵਾਸੁ ਅਮਰ ਪਦੁ ਪਾਵੈ ।
੨੨. ਤਾ ਦਰਿ ਸਾਚੈ ਸੋਭਾ ਪਾਵੈ । ੫ ।
੨੩. ਗੁਰ ਸੇਵਾ ਬਿਨੁ ਭਗਤਿ ਨ ਹੋਈ ।
੨੪. ਅਨੇਕ ਜਤਨ ਕਰੈ ਜੇ ਕੋਈ ।
੨੫. ਹਉਮੈ ਮੇਰਾ ਸਬਦੇ ਖੋਈ ।
੨੬. ਨਿਰਮਲ ਨਾਮੁ ਵਸੈ ਮਨਿ ਸੋਈ । ੬ ।
੨੭. ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ।
੨੮. ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ।
੨੯. ਸਬਦੇ ਨਾਮੁ ਰਖੈ ਉਰਿਧਾਰਿ ।
੩੦. ਸਬਦੇ ਗਤਿ ਮਤਿ ਮੋਖ ਦੁਆਰੁ । ੭ ।

੩੧. ਅਵਰੁ ਨਾਹੀ ਕਰਿ ਦੇਖਣਹਾਰੋ ।

੩੨. ਸਾਚਾ ਆਪਿ ਅਨੂਪੁ ਅਪਾਰੋ ।

੩੩. ਰਾਮਨਾਮ ਊਤਮ ਗਤਿ ਹੋਈ ।

੩੪. ਨਾਨਕ ਖੋਜਿ ਲਹੈ ਜਨੁ ਕੋਈ । ੮ । ੧ ।

## ਪਦ-ਅਰਥ

**ਦੁਬਿਧਾ**—ਦ੍ਵੈਤ; **ਬਉਰੀ**—ਕਮਲੀ; **ਬਉਰਾਇਆ**—ਕਮਲਾ ਕਰ ਦਿੱਤਾ ਹੈ; **ਲਪਟਿ ਰਹੀ**—ਚੰਬੜ ਗਈ ਹੈ; **ਫੁਨਿ**—ਫਿਰ; **ਬੰਧੁ**—ਰੋਕ; **ਸੰਚਿ**—ਕੱਠੀ ਕਰ ਕੇ; **ਪਰਮਨੁ**—ਹੋਰ ਦਾ ਮਨ; **ਨਿਜਘਰਿ**—ਆਪਣੇ ਨਿਜ, ਸਰੂਪ ਵਿਚ; **ਸਾਰੁ**—ਸ੍ਰੇਸ਼ਟ; **ਗੁਬਾਰੁ**—ਹਨੇਰਾ; **ਉਰਿਧਾਰਿ**—ਦਿਲ ਵਿਚ ਟਿਕਾ ਕੇ; **ਗਤਿ**—ਮੁਕਤੀ ।

## ਟੀਕਾ

੧. ਦੁਬਿਧਾ (ਦ੍ਵੈਤ) ਕਮਲੀ ਹੈ, (ਮਨ ਅੰਦਰ ਦਾਖਲ ਹੋ ਕੇ) ਇਸ ਨੇ ਮਨ ਨੂੰ ਕਮਲਾ ਕਰ ਦਿਤਾ ਹੈ ।

੨. (ਇਸ ਦੇ ਪ੍ਰਭਾਵ ਹੇਠ) ਜੀਵ ਨੇ ਝੂਠੇ ਲਾਲਚ ਵਿਚ ਲਗ ਕੇ ਜਨਮ ਬੇਅਰਥ ਗਵਾ ਲਇਆ ਹੈ ।

੩. ਦੁਬਿਧਾ ਅਜਿਹੀ ਚੰਬੜੀ ਹੈ ਕਿ ਉਸ ਨੂੰ ਜੀਵ ਫਿਰ ਰੋਕ ਨਹੀਂ ਪਾ ਸਕਦਾ ।

੪. ਸਤਿਗੁਰੂ ਨੇ ਉਨ੍ਹਾਂ ਨੂੰ ਬਚਾਇਆ ਹੈ ਜਿਨ੍ਹਾਂ ਨੂੰ ਉਸ ਨਾਮ ਦ੍ਰਿੜ ਕਰਾਇਆ ਹੈ । ੧ ।

੫. ਮਾਇਆ ਦਾ ਮੋਹ ਮਰਦਾ ਨਹੀਂ, ਇਸ ਲਈ ਸੰਕਲਪਾਂ ਵਿਕਲਪਾਂ ਵਾਲਾ ਮਨ ਵੀ ਮਰਦਾ ਨਹੀਂ ।

੬. ਜਿਸ ਪ੍ਰਭੂ ਨੇ ਇਹ ਮਾਇਆ ਦਾ ਮੋਹ ਬਣਾਇਆ ਹੈ, ਉਹੀ ਇਹ ਗੱਲ ਜਾਣਦਾ ਹੈ ਕਿ ਮਨੁਖ ਸ਼ਬਦ ਵਿਚਾਰ ਕੇ ਸੰਸਾਰ ਸਾਗਰ ਤੋਂ (ਮਾਇਆ ਦਾ ਪ੍ਰਭਾਵ ਤੋੜ ਕੇ) ਤਰ ਜਾਂਦਾ ਹੈ । ੧ । ਰਹਾਉ ।

੭. ਮਾਇਆ ਇਕੱਠੀ ਕਰ ਕੇ ਰਾਜੇ ਹੰਕਾਰ ਕਰਦੇ ਹਨ ।

੮. ਪਰ ਪਿਆਰੀ ਕਰ ਕੇ ਇਕਠੀ ਕੀਤੀ ਮਾਇਆ (ਅੰਤ ਨੂੰ) ਨਾਲ ਨਹੀਂ ਚਲਦੀ ।

੯. ਮਾਇਆ ਮੋਹ ਹੈ ਜਿਸ ਦੇ ਅਨੇਕ ਰੂਪ ਹਨ (ਅਨੇਕ ਤਰ੍ਹਾਂ ਪ੍ਰਭਾਵ ਪਾਂਦੀ ਹੈ) ।

੧੦. ਨਾਮ ਤੋਂ ਬਿਨ੍ਹਾਂ (ਅੰਤ ਨੂੰ) ਕੋਈ ਚੀਜ਼ ਸੰਗੀ ਸਾਥੀ ਨਹੀਂ ਬਣਦੀ । ੨ ।

੧੧. (ਮਾਇਆ ਦੇ ਅਸਰ ਹੇਠ ਜੀਵ) ਜਿਵੇਂ ਆਪਣਾ ਮਨ ਵੇਖਦੇ ਹਨ ਤਿਵੇਂ ਹੋਰਸ ਦਾ ਨਜ਼ਰ ਆਉਂਦਾ ਹੈ ।

੧੨. ਜਿਵੇਂ ਮਨ ਦੀਆਂ ਖਾਹਿਸ਼ਾਂ ਹੁੰਦੀਆਂ ਹਨ ਤਿਵੇਂ ਇਸ ਦੀ ਅਵਸਥਾ ਬਣ ਜਾਂਦੀ ਹੈ ।

੧੩. ਜੈਸੇ ਜੀਵ ਦੇ ਅਮਲ ਹੁੰਦੇ ਹਨ ਉਨ੍ਹਾਂ ਤੋਂ ਪਤਾ ਲਗ ਜਾਂਦਾ ਹੈ ਕਿ ਉਹ ਕਿਨ੍ਹਾਂ ਚੀਜ਼ਾਂ ਵਿਚ ਸੁਰਤੀ ਜੋੜਦਾ ਹੈ ।

੧੪. ਸਤਿਗੁਰੂ ਦੇ ਉਪਦੇਸ਼ ਨਾਲ ਹੀ ਸਹਿਜ ਘਰ ਨੂੰ ਪ੍ਰਾਪਤ ਕਰਦਾ ਹੈ । ੩ ।

੧੫. ਜੋ ਮਨ ਦ੍ਵੈਤ ਭਾਵ ਵਿਚ ਹੈ ਉਹ ਦੁਨੀਆਂ ਦੇ ਰਾਗਾਂ ਨਾਦਾਂ ਵਿਚ ਲਗਾ ਰਹਿੰਦਾ ਹੈ

੧੬. ਉਸ ਦੇ ਮਨ ਅੰਦਰ ਖੋਟ ਹੋਣ ਨਾਲ ਉਹ ਬਹੁਤ ਦੁਖੀ ਹੁੰਦਾ ਹੈ ।

੧੭. ਜੇ ਉਹ ਸਤਿਗੁਰੂ ਨੂੰ ਮਿਲੇ ਤਾਂ ਉਸ ਨੂੰ ਜੀਵਨ ਸੋਝੀ ਮਿਲਦੀ ਹੈ ।

੧੮. ਫਿਰ ਉਹ ਸਚੇ ਨਾਮ ਵਿਚ ਸੁਰਤ ਜੋੜੀ ਰਖਦਾ ਹੈ । ੪ ।

੧੯. ਜਿਹੜਾ ਮਨੁੱਖ ਸਚੇ ਸ਼ਬਦ ਦੁਆਰਾ ਸੱਚ ਨੂੰ ਕਮਾਂਦਾ ਹੈ

੨੦. ਅਤੇ ਸੱਚੀ ਬਾਣੀ ਦੇ ਵਿਚਾਰ ਵਿਚ ਲਗ ਕੇ ਹਰੀ ਗੁਣ ਗਾਉਂਦਾ ਹੈ;

੨੧. ਉਹ ਆਪਣੇ ਨਿਜ ਸਰੂਪ ਵਿਚੋਂ ਹੋ ਕੇ ਅਮਰ ਪਦਵੀ ਨੂੰ ਪ੍ਰਾਪਤ ਕਰਦਾ ਹੈ।

੨੨. ਤੇ ਤਾਂ ਹੀ ਉਹ ਪ੍ਰਭੂ ਦੇ ਸੱਚੇ ਦਰ ਤੇ ਸੋਭਾ ਪਾਉਂਦਾ ਹੈ । ੫ ।

੨੩. ਗੁਰੂ ਸੇਵਾ ਤੋਂ ਬਿਨਾਂ ਕੀਤੀ ਭਗਤੀ ਕੋਈ ਭਗਤੀ ਨਹੀਂ ਹੁੰਦੀ ।

੨੪. ਭਾਵੇਂ ਕੋਈ ਅਨੇਕ (ਰਸਮੀ) ਯਤਨ ਪਇਆ ਕਰੇ ।

੨੫. ਮੈਂ-ਮੇਰੀ ਤੇ ਹਉਮੈਂ ਗੁਰੂ ਦੇ ਸ਼ਬਦ ਦੁਆਰਾ ਹੀ ਦੂਰ ਹੁੰਦੇ ਹਨ (ਤੇ ਮੁੜ ਭਗਤੀ ਠੀਕ ਭਗਤੀ ਹੈ) ।

੨੬. ਭਗਤੀ ਉਹ ਹੀ ਹੈ ਜਿਸ ਦੁਆਰਾ ਨਿਰਮਲ ਨਾਮ ਮਨ ਵਿਚ ਵਸ ਜਾਂਦਾ ਹੈ । ੬ ।

੨੭. ਇਸ ਜਗਤ ਵਿਚ ਸ੍ਰੇਸ਼ਟ ਕਰਮ ਸ਼ਬਦ ਦੀ ਕਮਾਈ ਹੈ ।

੨੮. ਸ਼ਬਦ ਤੋਂ ਬਿਨਾਂ ਹੋਰ ਮੋਹ ਹੈ, ਹਨੇਰਾ ਹੈ ।

੨੯. ਜੋ ਮਨੁਖ ਸ਼ਬਦ ਦੁਆਰਾ ਨਾਮ ਦਿਲ ਵਿਚ ਟਿਕਾ ਕੇ ਰਖਦਾ ਹੈ,

੩੦. ਉਸ ਨੂੰ ਸ਼ਬਦ ਦੁਆਰਾ ਮੁਕਤੀ, ਉੱਚੀ ਮੱਤ, ਉੱਚੀ ਪਦਵੀ ਮਿਲਦੇ ਹਨ । ੭ ।

੩੧. ਹਰੀ ਤੋਂ ਬਿਨਾਂ ਹੋਰ ਕੋਈ ਨਹੀਂ ਜੋ ਪੈਦਾ ਕਰ ਕੇ ਫਿਰ ਸੰਭਾਲਨਾ ਕਰਦਾ ਹੈ।

੩੨. ਹਰੀ ਆਪ ਹੀ ਸੱਚਾ ਅਨੂਪ, ਅਤੇ ਬੇਅੰਤ ਹੈ ।

੩੩. ਉਸ ਪ੍ਰਭੂ ਦੇ ਨਾਮ ਦੇ ਸਿਮਰਨ ਨਾਲ ਉੱਤਮ ਪਦਵੀ ਮਿਲਦੀ ਹੈ ।

੩੪. ਪਰ (ਨਾਨਕ) ਕੋਈ ਵਿਰਲਾ ਸ਼ਬਦ ਦੀ ਖੋਜ ਕਰ ਕੇ ਇਹ ਪ੍ਰਾਪਤ ਕਰਦਾ ਹੈ । ੮ । ੧ ।

२

੧. ਮਾਇਆ ਮੋਹਿ ਸਗਲ ਜਗੁ ਛਾਇਆ ।
੨. ਕਾਮਣਿ ਦੇਖਿ ਕਾਮਿ ਲੋਭਾਇਆ ।
੩. ਸੁਤ ਕੰਚਨ ਸਿਉ ਹੇਤੁ ਵਧਾਇਆ ।
੪. ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ । ੧ ।
੫. ਐਸਾ ਜਾਪੁ ਜਪਉ ਜਪਮਾਲੀ ।
੬. ਦੁਖ ਸੁਖ ਪਰਹਰਿ ਭਗਤਿ ਨਿਰਾਲੀ । ੧ । ਰਹਾਉ ।
੭. ਗੁਣ ਨਿਧਾਨ ਤੇਰਾ ਅੰਤੁ ਨ ਪਾਇਆ ।
੮. ਸਾਚ ਸਬਦਿ ਤੁਝ ਮਾਹਿ ਸਮਾਇਆ ।
੯. ਆਵਾਗਉਣੁ ਤੁਧੁ ਆਪਿ ਰਚਾਇਆ ।
੧੦. ਸੇਈ ਭਗਤ ਜਿਨ ਸਚਿ ਚਿਤੁ ਲਾਇਆ । ੨ ।
੧੧. ਗਿਆਨੁ ਧਿਆਨੁ ਨਰਹਰਿ ਨਿਰਬਾਣੀ ।
੧੨. ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ।
੧੩. ਸਗਲ ਸਰੋਵਰ ਜੋਤਿ ਸਮਾਣੀ ।
੧੪. ਆਨਦ ਰੂਪ ਵਿਟਹੁ ਕੁਰਬਾਣੀ । ੩ ।
੧੫. ਭਾਉ ਭਗਤਿ ਗੁਰਮਤੀ ਪਾਏ ।
੧੬. ਹਉਮੈ ਵਿਚਹੁ ਸਬਦਿ ਜਲਾਏ ।
੧੭. ਧਾਵਤੁ ਰਾਖੈ ਠਾਕਿ ਰਹਾਏ ।
੧੮. ਸਚਾ ਨਾਮੁ ਮੰਨਿ ਵਸਾਏ । ੪ ।
੧੯. ਬਿਸਮ ਬਿਨੋਦ ਰਹੇ ਪਰਮਾਦੀ ।
੨੦. ਗੁਰਮਤਿ ਮਾਨਿਆ ਏਕ ਲਿਵ ਲਾਗੀ ।
੨੧. ਦੇਖਿ ਨਿਵਾਰਿਆ ਜਲ ਮਹਿ ਆਗੀ ।
੨੨. ਸੋ ਬੂਝੈ ਹੋਵੈ ਵਡਭਾਗੀ । ੫ ।
੨੩. ਸਤਿਗੁਰੁ ਸੇਵੇ ਭਰਮੁ ਚੁਕਾਏ ।
੨੪. ਅਨਦਿਨੁ ਜਾਗੈ ਸਚਿ ਲਿਵ ਲਾਏ ।
੨੫. ਏਕੋ ਜਾਣੈ ਅਵਰੁ ਨ ਕੋਇ ।
੨੬. ਸੁਖਦਾਤਾ ਸੇਵੇ ਨਿਰਮਲੁ ਹੋਇ । ੬
੨੭. ਸੇਵਾ ਸੁਰਤਿ ਸਬਦਿ ਵੀਚਾਰਿ ।

੨੮. ਜਪੁ ਤਪੁ ਸੰਜਮੁ ਹਉਮੈ ਮਾਰਿ ।
੨੯. ਜੀਵਨ ਮੁਕਤੁ ਜਾ ਸਬਦੁ ਸੁਣਾਏ ।
੩੦. ਸਚੀ ਰਹਤ ਸਚਾ ਸੁਖੁ ਪਾਏ । ੭ ।
੩੧. ਸਖੁਦਾਤਾ ਦੁਖ ਮੇਟਣਹਾਰਾ ।
੩੨. ਅਵਰੁ ਨ ਸੂਝਸਿ ਬੀਜੀ ਕਾਰਾ ।
੩੩. ਤਨੁ ਮਨੁ ਧਨੁ ਹਰਿ ਆਗੈ ਰਾਖਿਆ ।
੩੪. ਨਾਨਕੁ ਕਹੈ ਮਹਾ ਰਸੁ ਚਾਖਿਆ । ੮ । ੨ ।

## ਪਦ-ਅਰਥ

**ਜਗੁ ਛਾਇਆ**—ਜਗਤ ਨੂੰ ਲਪੇਟਿਆ ਹੈ, ਪ੍ਰਭਾਵਿਤ ਕੀਤਾ ਹੈ; **ਕਾਮਣਿ**—ਇਸਤ੍ਰੀ; **ਸੁਤ**—ਪੁੱਤਰ; **ਕੰਚਨ**—ਸੋਨਾ; **ਜਪਮਾਲੀ**—ਮਾਲਾ; **ਪਰਹਰਿ**—ਦੂਰ ਕਰ ਕੇ; **ਨਿਧਾਨ**—ਖ਼ਜ਼ਾਨਾ, ਭੰਡਾਰ; **ਨਰਹਰਿ**—ਹਰੀ; **ਨਿਰਬਾਣੀ**--ਨਿਰਬਾਣ, ਦੁਖ ਰਹਤ; **ਸਰੋਵਰ**—ਦਿਲਾਂ ਰੂਪ ਸਰੋਵਰਾਂ ਵਿਚ; **ਵਿਟਹੁ**—ਉਤੋਂ; **ਧਾਵਤੁ**—ਦੌੜਦਾ (ਮਨ); **ਬਿਨੋਦ**—ਤਮਾਸ਼ੇ; **ਪਰਮਾਦੀ**—ਮਸਤੀ; **ਨਿਵਾਰਿਆ**—ਦੂਰ ਕੀਤਾ ਹੈ; **ਚੁਕਾਏ**—ਦੂਰ ਕਰੇ; **ਸੰਜਮੁ**—ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ; **ਬੀਜੀ ਕਾਰਾ**—ਦੂਜੇ ਕੰਮ ।

## ਟੀਕਾ

੧. ਮਾਇਆ ਦੇ ਮੋਹ ਨੇ ਸਾਰੇ ਜਗਤ ਨੂੰ ਪ੍ਰਭਾਵਿਤ ਕੀਤਾ ਹੋਇਆ ਹੈ ।
੨. (ਮਾਇਆ ਦਾ ਮੋਹ ਕਈ ਤਰ੍ਹਾਂ ਨਾਲ ਪ੍ਰਗਟ ਹੋ ਰਹਿਆ ਹੈ) ਜਿਵੇਂ ਇਸਤ੍ਰੀ ਨੂੰ ਵੇਖ ਕੇ ਕਾਮੀ ਪੁਰਸ਼ ਕਾਮ ਵਾਸ਼ਨਾ ਵਿਚ ਫਸਦਾ ਹੈ ।
੩. ਪੁੱਤਰ ਤੇ ਸੋਨੇ ਨਾਲ ਜੀਵ ਨੇ ਮੋਹ ਵਧਾਇਆ ਹੈ ।
੪. (ਗੱਲ ਕੀ) ਇਹ ਸਾਰੇ ਮਾਇਕੀ ਪਦਾਰਥਾਂ ਨੂੰ ਆਪਣਾ ਸਮਝਦਾ ਹੈ ਪਰ ਪ੍ਰਭੂ ਨੂੰ ਬਿਗਾਨਾ ਸਮਝਦਾ ਹੈ । ੧ ।
੫. ਮੈਂ ਐਸਾ ਜਾਪ ਜਪਦਾ ਹਾਂ ਅਤੇ ਅਜਿਹੀ ਮਾਲਾ ਫੇਰਦਾ ਹਾਂ,
੬. ਕਿ ਦੁਖ ਸੁਖ ਨੂੰ ਛੱਡ ਕੇ (ਪਰਵਾਹ ਨਾ ਕਰਦਾ ਹੋਇਆ) ਕੇਵਲ ਭਗਤੀ ਕਰਦਾ ਹਾਂ । ੧ । ਰਹਾਉ ।
੭. ਹੇ ਗੁਣਾਂ ਦੇ ਭੰਡਾਰ ਪ੍ਰਭੂ, ਕਿਸੇ ਨੇ ਤੇਰਾ ਅੰਤ ਨਹੀਂ ਪਾਇਆ ।
੮. (ਪਰ) ਜੋ ਜੀਵ ਸੱਚੇ ਸ਼ਬਦ ਵਿਚ ਜੁੜਦਾ ਹੈ ਉਹ ਤੇਰੇ ਵਿਚ ਸਮਾ ਜਾਂਦਾ ਹੈ ।
੯. ਜਨਮ ਮਰਨ ਦਾ ਗੇੜ ਤੂੰ ਆਪ ਹੀ ਬਣਾਇਆ ਹੋਇਆ ਹੈ ।

੧੦. (ਭਗਤ ਇਸ ਗੇੜ ਵਿਚ ਨਹੀਂ ਹੁੰਦੇ) ਭਗਤ ਉਹ ਹਨ ਜਿਨ੍ਹਾਂ ਸੱਚ ਵਿਚ ਚਿਤ ਲਾਇਆ ਹੈ । ੨ ।

੧੧. ਨਿਰਬਾਣ (ਦੁਖ ਰਹਤ) ਨਰਹਰਿ (ਹਰੀ) ਦਾ ਗਿਆਨ ਧਿਆਨ,

੧੨. ਸਤਿਗੁਰੂ ਨੂੰ ਮਿਲੇ ਬਿਨਾਂ ਕੋਈ ਨਹੀਂ ਜਾਣ ਸਕਦਾ ।

੧੩. ਸਾਰੇ ਸਰੋਵਰਾਂ ਭਾਵ ਦਿਲਾਂ ਵਿਚ ਉਸ ਦੀ ਜੋਤ ਮੌਜੂਦ ਹੈ ਤੇ ਸਤਿਗੁਰੂ ਦੁਆਰਾ ਲੱਭੀਦੀ ਹੈ ।

੧੪. ਮੈਂ ਉਸ ਆਨੰਦ ਰੂਪ ਹਰੀ ਤੋਂ ਕੁਰਬਾਨ ਜਾਂਦਾ ਹਾਂ । ੩ ।

੧੫. ਜੋ ਪ੍ਰਭੂ ਦਾ ਪ੍ਰੇਮ ਤੇ ਭਗਤੀ ਗੁਰੂ ਦੀ ਮੱਤ ਦੁਆਰਾ ਪ੍ਰਾਪਤ ਕਰਦਾ ਹੈ,

੧੬. ਉਹ ਸ਼ਬਦ ਦੁਆਰਾ ਆਪਣੇ ਅੰਦਰੋਂ ਹਉਮੈਂ ਸਾੜ ਲੈਂਦਾ ਹੈ,

੧੭. ਤੇ ਦੌੜਦੇ ਮਨ ਨੂੰ ਰੋਕ ਕੇ ਰਖਦਾ ਹੈ ।

੧੮. ਉਹ ਸੱਚਾ ਨਾਮ ਹਿਰਦੇ ਵਿਚ ਵਸਾ ਲੈਂਦਾ ਹੈ । ੪ ।

੧੯. ਉਸ ਲਈ ਮਸਤੀ ਪੈਦਾ ਕਰਨ ਵਾਲੇ (ਮਾਇਆ ਦੇ) ਅਸਚਰਜ ਖੇਲ੍ਹ ਤਮਾਸ਼ੇ ਮੁੱਕ ਜਾਂਦੇ ਹਨ ।

੨੦. ਉਸ ਦਾ ਮਨ ਗੁਰਮਤ ਵਿਚ ਪਤੀਜਿਆ ਹੈ ਅਤੇ ਇਕ ਪ੍ਰਭੂ ਵਿਚ ਲਿਵ ਲੱਗੀ ਹੈ ।

੨੧. ਉਸ ਨੇ ਹਰੀ ਨੂੰ ਦੇਖ ਕੇ ਨਾਮ ਰੂਪ ਪਾਣੀ ਨਾਲ ਤ੍ਰਿਸ਼ਨਾ ਰੂਪ ਅਗਨੀ ਨੂੰ ਦੂਰ ਕੀਤਾ ਹੈ ।

੨੨. (ਪਰ) ਇਹ ਭੇਤ ਉਹ ਸਮਝਦਾ ਹੈ ਜੋ ਵੱਡੇ ਭਾਗਾਂ ਵਾਲਾ ਹੁੰਦਾ ਹੈ । ੫ ।

੨੩. ਜੋ ਸਤਿਗੁਰੂ ਨੂੰ ਸੇਂਵਦਾ ਹੈ, ਉਹ ਭਰਮ ਦੂਰ ਕਰ ਲੈਂਦਾ ਹੈ ।

੨੪. ਉਹ ਨਿਤ ਜਾਗਦਾ ਹੈ ਕਿਉਂਕਿ ਉਹ ਸੱਚ ਵਿਚ ਸੁਰਤ ਜੋੜਦਾ ਹੈ ।

੨੫. ਉਹ ਇਕ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਦਾ ਹੈ ।

੨੬. ਉਹ ਸੁਖਾਂ ਦੇ ਦਾਤੇ ਪ੍ਰਭੂ ਨੂੰ ਸਿਮਰਦਾ ਹੈ ਅਤੇ ਨਿਰਮਲ ਹੁੰਦਾ ਹੈ । ੬ ।

੨੭. ਜਦ ਸ਼ਬਦ ਦਾ ਵਿਚਾਰ ਕਰਨ ਨਾਲ ਮਨੁੱਖ ਦੀ ਸੁਰਤੀ ਸੇਵਾ ਵਿਚ ਲੱਗ ਜਾਂਦੀ ਹੈ,

੨੮. ਤਾਂ ਉਸ ਦੀ ਹਉਮੈਂ ਮਰ ਜਾਂਦੀ ਹੈ, ਉਸ ਦੇ ਮਾਨ ਜਪ, ਤਪ, ਸੰਜਮ ਹੋ ਜਾਂਦੇ ਹਨ ।

੨੯. ਜਦੋਂ ਗੁਰੂ ਸ਼ਬਦ ਸੁਣਾਂਦਾ ਹੈ ਤਾਂ ਮਨੁੱਖ ਸੰਸਾਰ ਵਿਚ ਹੀ ਮੁਕਤ ਹੋ ਜਾਂਦਾ ਹੈ ।

੩੦. ਉਸ ਦੀ ਸੱਚ ਦੀ ਰਹਿਣੀ ਹੋ ਜਾਂਦੀ ਹੈ ਜਿਸ ਦੇ ਕਾਰਨ ਉਸ ਨੂੰ ਸੱਚਾ ਸੁਖ ਮਿਲਦਾ ਹੈ । ੭ ।

੩੧. ਉਸ ਨੂੰ ਪ੍ਰਭੂ ਹੀ ਸੁਖ ਦੇਣ ਵਾਲਾ ਅਤੇ ਦੁਖ ਨਾਸ਼ ਕਰਨ ਵਾਲਾ ਦਿਸਦਾ ਹੈ।
੩੨. ਉਸ ਨੂੰ ਪ੍ਰਭੂ ਸਿਮਰਨ ਬਿਨਾਂ ਕੋਈ ਹੋਰ ਕੰਮ ਨਹੀਂ ਸੁਝਦਾ।
੩੩. ਉਹ ਤਨ, ਮਨ, ਧਨ ਹਰੀ ਦੀ ਭੇਟਾ ਕਰਦਾ ਹੈ।
੩੪. ਨਾਨਕ ਕਹਿੰਦਾ ਹੈ ਕਿ ਉਹ ਮਨੁੱਖ ਮਹਾਨ ਰਸ (ਨਾਮ ਰਸ) ਚਖਦਾ ਹੈ।੮।੨।

੩

੧. ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ।
੨. ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ।
੩. ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ।
੪. ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ।੧।
੫. ਖਟੁ ਕਰਮ ਨਾਮੁ ਨਿਰੰਜਨੁ ਸੋਈ।
੬. ਤੂ ਗੁਣ ਸਾਗਰੁ ਅਵਗੁਣ ਮੋਹੀ।੧। ਰਹਾਉ।
੭. ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ।
੮. ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ।
੯. ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ।
੧੦. ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ।੨।
੧੧. ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ।
੧੨. ਝੂਠੇ ਵਿਚਿ ਅਹਕਰਣੁ ਹੈ ਖਸਮ ਨ ਪਾਵੈ ਸਾਦੁ।
੧੩. ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ।
੧੪. ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ।੩।
੧੫. ਏ ਭ੍ਰਮਿ ਭੂਲੇ ਮਰਹੁ ਨ ਕੋਈ।
੧੬. ਸਤਿਗੁਰੁ ਸੇਵਿ ਸਦਾ ਸੁਖੁ ਹੋਈ।
੧੭. ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ।
੧੮. ਆਵਹਿ ਜਾਂਹਿ ਮਰਹਿ ਮਰਿ ਜਾਈ।੪।
੧੯. ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ।
੨੦. ਇਸ ਨੋ ਵਿਆਪੈ ਸੋਗ ਸੰਤਾਪੁ।
੨੧. ਸੋ ਸੇਵਹੁ ਜਿਸੁ ਮਾਈ ਨ ਬਾਪੁ।

੨੨. ਵਿਚਹੁ ਚੁਕੈ ਤਿਸਨਾ ਅਰੁ ਆਪੁ । ੫ ।

੨੩. ਜਹ ਜਹ ਦੇਖਾ ਤਹ ਤਹ ਸੋਈ ।

੨੪. ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ।

੨੫. ਹਿਰਦੈ ਸਚੁ ਏਹ ਕਰਣੀ ਸਾਰੁ ।

੨੬. ਹੋਰੁ ਸਭੁ ਪਾਖੰਡੁ ਪੂਜ ਖੁਆਰੁ । ੬ ।

੨੭. ਦੁਬਿਧਾ ਚੂਕੈ ਤਾਂ ਸਬਦੁ ਪਛਾਣੁ ।

੨੮. ਘਰਿ ਬਾਹਰਿ ਏਕੋ ਕਰਿ ਜਾਣੁ ।

੨੯. ਏਹਾ ਮਤਿ ਸਬਦੁ ਹੈ ਸਾਰੁ ।

੩੦. ਵਿਚਿ ਦੁਬਿਧਾ ਮਾਥੈ ਪਵੈ ਛਾਰੁ । ੭ ।

੩੧. ਕਰਣੀ ਕੀਰਤਿ ਗੁਰਮਤਿ ਸਾਰੁ ।

੩੨. ਸੰਤ ਸਭਾ ਗੁਣ ਗਿਆਨੁ ਬੀਚਾਰੁ ।

੩੩. ਮਨੁ ਮਾਰੇ ਜੀਵਤ ਮਰਿ ਜਾਣੁ ।

੩੪. ਨਾਨਕ ਨਦਰੀ ਨਦਰਿ ਪਛਾਣੁ । ੮ । ੩ ।

## ਪਦ-ਅਰਥ

**ਨਿਵਲੀ ਕਰਮ**—ਯੋਗੀਆਂ ਦੀ ਆਂਦਰਾਂ ਸਾਫ਼ ਕਰਨ ਦੀ ਕਿਰਿਆ; **ਭੁਅੰਗਮ**—ਕੁੰਡਲਨੀ ਨਾੜੀ; **ਰੇਚਕ ਪੂਰਕ ਕੁੰਭ**—ਸੁਆਸਾਂ ਦਾ ਇੜਾ, ਪਿੰਗਲਾ ਤੇ ਸੁਖਮਨਾ ਵਿਚੋਂ ਲੰਘਾਣਾ; **ਭੁਲੇ**—ਭੁਲਾਉਂਦਾ ਹੈ; **ਖਟੁ ਕਰਮ**—ਸ਼ਾਸਤ੍ਰਾਂ ਦੇ ਦੱਸੇ ਛੇ ਕਰਮ; **ਮੰਹੀ**—ਮੇਰੇ ਵਿਚ; **ਚਾਰ ਸੀਗਾਰ**—ਰਸਮੀ ਕਰਮ ਕਾਂਡ ਦਾ ਸ਼ਿੰਗਾਰ; **ਬਾਦਿ**—ਫਜ਼ੂਲ; **ਬਿਬਾਦੁ**—ਝਗੜਾ; **ਅਹੰਕਰਣੁ**—ਹੰਕਾਰ; **ਵਾਤੀ**—ਮੂੰਹ ਵਿਚ; **ਛਾਰੁ**—ਸੁਆਹ; **ਜਾਣੁ**—ਜਾਨਣਹਾਰ; **ਪਛਾਣੁ**—ਪਛਾਨਣਹਾਰ ।

## ਟੀਕਾ

੧. ਭਾਵੇਂ ਕੋਈ ਨਿਵਲੀ ਕਰਮ ਕਰਦਾ ਹੋਵੇ; ਕੁੰਡਲਨੀ ਨਾੜੀ ਦੁਆਰਾ ਦਸਮ ਦੁਆਰ ਵਿਚ ਸੁਆਸ ਚਾੜ੍ਹਦਾ ਹੋਵੇ, ਇੜਾ, ਪਿੰਗਲਾ ਅਤੇ ਸੁਖਮਨਾਂ ਵਿਚੋਂ ਸੁਆਸ ਲੰਘਾਂਦਾ ਹੋਵੇ ।

੨. ਪਰ ਸਤਿਗੁਰੂ ਤੋਂ ਬਿਨਾਂ ਉਸ ਨੂੰ ਸਹੀ ਜੀਵਨ ਦੀ ਸੋਝੀ ਨਹੀਂ ਹੁੰਦੀ, ਉਹ ਭਰਮ ਭੁਲੇਖਿਆਂ ਵਿਚ ਗੁਮਰਾਹ ਹੋਇਆ ਹੋਇਆ ਆਪਣੇ ਆਪ ਨੂੰ ਨਾਸ਼ ਕਰਦਾ ਹੈ ।

੩. ਅਗਿਆਨੀ ਵਿਕਾਰਾਂ ਦੀ ਮੈਲ ਨਾਲ ਭਰਿਆ ਹੈ ਤੇ ਹੋਰ ਮੈਲ ਨਾਲ ਭਰ ਭਰ ਕੇ ਇਸ ਮੈਲ ਨੂੰ ਨਿਵਲੀ ਆਦਿ ਕਰਮਾਂ ਨਾਲ ਧੋਣਾ ਲੋੜਦਾ ਹੈ ਪਰ ਅੰਦਰ ਦੀ ਮੈਲ ਫੋਕਟ ਕਰਮਾਂ ਨਾਲ ਕਦੇ ਨਹੀਂ ਉਤਰਦੀ;

੪. ਕਿਉਂਕਿ ਜਿਨ੍ਹਾਂ ਕਰਮਾਂ ਵਿਚ ਨਾਮ ਨਹੀਂ ਉਹ ਸਾਰੇ ਕਰਮ ਵਿਅਰਥ ਹਨ। ਇਹ ਕਰਮ ਮਨੁੱਖ ਨੂੰ ਇਵੇਂ ਭੁਲੇਖਾ ਪਾ ਦਿੰਦੇ ਹਨ ਜਿਵੇਂ ਮਦਾਰੀ ਭੁਲਾਉਂਦਾ ਹੈ। ੧।

੫. ਹੇ ਪ੍ਰਭੂ, ਮੇਰੇ ਲਈ ਤੇਰਾ ਪਵਿਤਰ ਨਾਮ ਹੀ ਖਟ ਕਰਮ ਹਨ।

੬. ਤੂੰ ਗੁਣਾਂ ਦਾ ਸਮੁੰਦਰ ਹੈਂ, ਮੇਰੇ ਅੰਦਰ ਔਗੁਣ ਹੀ ਔਗੁਣ ਹਨ (ਤੇਰੇ ਪਵਿਤਰ ਨਾਮ ਦੁਆਰਾ ਮੈਂ ਤੇਰੇ ਗੁਣ ਪ੍ਰਾਪਤ ਕਰ ਸਕਾਂਗਾ)। ੧। ਰਹਾਉ।

੭. ਮਾਇਆ ਦੇ ਧੰਧਿਆਂ ਵਿਚ ਦੌੜ ਭਜ ਕਰਨੀ ਖੋਟੀ ਮੱਤ ਵਾਲੀ ਨਿਕੰਮੀ ਕਾਰ ਹੈ।

੮. ਅਗਿਆਨੀ ਆਪਣੇ ਆਪ ਨੂੰ ਵੱਡਾ ਅਖਵਾਂਦਾ ਹੈ ਪਰ ਅਸਲੀ ਕਾਰ ਨਾਮ (ਭਗਤੀ ਵਾਲੀ) ਨੂੰ ਸਮਝਦਾ ਨਹੀਂ ਹੈ।

੯. ਉਸ ਦੀ ਵਾਸ਼ਨਾ ਮੋਹਣੀ ਮਾਇਆ ਵਾਲੀ ਹੋ ਜਾਂਦੀ ਹੈ ਤੇ ਉਸ ਮਨਮੁਖ ਦੇ ਬੋਲ (ਗੱਲਾਂ, ਦਾਅਵੇ) ਉਸਨੂੰ ਖੁਆਰ ਕਰਦੇ ਹਨ।

੧੦. (ਦਿਲ ਦੇ) ਚੰਡਾਲ ਦਾ ਇਸ਼ਨਾਨ ਝੂਠਾ ਹੁੰਦਾ ਹੈ, ਉਸ ਦੇ ਰਸਮੀ ਕਰਮਾਂ ਦਾ ਸ਼ਿੰਗਾਰ ਵੀ ਵਿਅਰਥ ਹੈ। ੨।

੧੧. ਮਨ ਦੀ ਮੱਤ ਝੂਠੀ ਹੁੰਦੀ ਹੈ ਅਤੇ ਕਰਨੀ ਫਜ਼ੂਲ ਝਗੜਾ ਹੈ (ਝਗੜੇ ਵਾਲੀ ਹੈ)।

੧੨. ਝੂਠੇ ਮਨੁੱਖ ਦੇ ਮਨ ਵਿਚ ਹੰਕਾਰ ਹੁੰਦਾ ਹੈ, ਉਹ ਖਸਮ ਪ੍ਰਭੂ ਦਾ ਸੁਆਦ ਨਹੀਂ ਮਾਣ ਸਕਦਾ।

੧੩. ਨਾਮ ਤੋਂ ਬਿਨਾਂ ਹੋਰ ਕਰਮ ਕਾਂਡ ਕਰਨ ਦਾ ਸੁਆਦ ਫਿੱਕਾ ਹੀ ਹੁੰਦਾ ਹੈ।

੧੪. ਮਾੜੀ ਸੰਗਤ ਰਾਹੀਂ ਬਰਬਾਦ ਹੋਈਦਾ ਹੈ, ਮੂੰਹ ਵਿਚ ਮਾਇਆ ਜ਼ਹਿਰ ਰਹਿੰਦੀ ਹੈ ਅਤੇ ਜੀਵਨ ਵਿਅਰਥ ਜਾਂਦਾ ਹੈ। ੩।

੧੫. ਹੇ ਭਰਮ ਵਿਚ ਭੁਲੇ ਲੋਕੋ (ਇਵੇਂ ਕਰਮ ਕਾਂਡ ਵਿਚ ਪੈ ਕੇ) ਨਾ ਨਾਸ਼ ਹੋਵੋ।

੧੬. ਸਤਿਗੁਰੂ ਦੀ ਸ਼ਰਨੀਂ ਪੈ ਕੇ ਹੀ ਸਦੀਵੀ ਸੁਖ ਹੁੰਦਾ ਹੈ।

੧੭. ਸਤਿਗੁਰੂ ਤੋਂ ਬਿਨਾਂ ਕਿਸੇ ਨੂੰ ਮੁਕਤੀ ਨਹੀਂ ਮਿਲੀ।

੧੮. (ਸਤਿਗੁਰੂ ਤੋਂ ਬਿਨਾਂ) ਜੀਵ ਜੰਮਦੇ ਮਰਦੇ ਹਨ, ਮਰਦੇ ਹਨ ਤੇ ਫਿਰ ਫਿਰ ਮਰਦੇ ਹਨ। ੪।

੧੯. ਇਹ ਸਰੀਰ ਤ੍ਰੈ-ਗੁਣੀ ਮਾਇਆ ਦਾ ਰੂਪ ਹੈ।

੨੦. ਇਸ ਲਈ ਇਸ ਨੂੰ ਦੁਖ ਕਲੇਸ਼ ਵਿਆਪਦੇ ਹਨ ।
੨੧. ਹੇ ਭਾਈ, ਉਸ ਹਰੀ ਦੀ ਸੇਵਾ ਕਰੋ ਜਿਸ ਦੀ ਨਾ ਮਾਂ ਹੈ ਨਾ ਬਾਪ ਹੈ,
੨੨. ਤਾਂ ਹੀ ਅੰਦਰੋਂ ਤ੍ਰਿਸ਼ਨਾ ਤੇ ਹੰਕਾਰ ਦੂਰ ਹੁੰਦੇ ਹਨ । ੫ ।
੨੩. ਮੈਂ ਜਿਧਰ ਜਿਧਰ ਵੇਖਦਾ ਹਾਂ, ਉਧਰ ਉਧਰ ਪ੍ਰਭੂ ਹੀ ਹੈ ।
੨੪. ਪਰ ਸਤਿਗੁਰੂ ਨੂੰ ਮਿਲਣ ਤੋਂ ਬਿਨਾਂ (ਉਸ ਨੂੰ ਪ੍ਰਾਪਤ ਨਹੀਂ ਕਰ ਸਕੀਦਾ ਤੇ) ਮੁਕਤੀ ਨਹੀਂ ਹੁੰਦੀ ।
੨੫. ਹਿਰਦੇ ਵਿਚ ਸੱਚ ਨੂੰ ਵਸਾਉਣਾ ਇਹ ਸ੍ਰੇਸ਼ਟ ਕਰਨੀ ਹੈ ।
੨੬. ਹੋਰ ਸਭ ਕਰਮ ਕਾਂਡ ਆਦਿਕ ਜਾਂ ਪੂਜਾ ਆਦਿ ਪਾਖੰਡ ਹਨ ਅਤੇ ਖੁਆਰ ਕਰਦੇ ਹਨ । ੬ ।
੨੭. ਹੇ ਭਾਈ, ਸ਼ਬਦ ਨੂੰ ਪਛਾਨਣਹਾਰ ਤੂੰ ਤਾਂ ਹੈਂ ਜੇ ਤੇਰੀ ਦੁਬਿਧਾ ਨਾਸ ਹੋ ਜਾਵੇ ।
੨੮. ਘਰ ਤੇ ਬਾਹਰ ਇਕੋ ਪ੍ਰਭੂ ਨੂੰ ਵੇਖ ।
੨੯. ਇਹ ਠੀਕ ਮੱਤ ਹੈ ਕਿ ਗੁਰੂ ਦਾ ਸ਼ਬਦ ਹੀ ਸ੍ਰੇਸ਼ਟ ਹੈ ।
੩੦. ਦ੍ਵੈਤ ਵਿਚ ਤਾਂ ਸਿਰ ਸੁਆਹ ਹੀ ਪੈਂਦੀ ਹੈ ਭਾਵ ਖੁਆਰੀ ਹੀ ਹੁੰਦੀ ਹੈ । ੭ ।
੩੧. ਉੱਤਮ ਕਰਨੀ ਗੁਰਮਤ ਅਨੁਸਾਰ ਹਰੀ ਜਸ ਕਰਨਾ ਹੈ ।
੩੨. ਹੇ ਭਾਈ, ਸੰਤਾਂ ਦੀ ਸੰਗਤ ਵਿਚ ਹਰੀ ਦੇ ਗੁਣ, ਹਰੀ ਦਾ ਗਿਆਨ ਤੇ ਹਰੀ ਦਾ ਠੀਕ ਵਿਚਾਰ ਕਰਨਾ ਚਾਹੀਦਾ ਹੈ ।
੩੩. ਜੋ ਮਨ ਮਾਰਦਾ ਹੈ ਉਹ ਜੀਵਤ ਭਾਵ ਤੋਂ ਮਰਨ ਦਾ ਜਾਨਣਹਾਰ ਹੈ (ਮਰਨਾ ਜਾਣਦਾ ਹੈ)
੩੪. (ਨਾਨਕ) ਤੇ ਉਸ ਦੀ ਕਿਰਪਾ ਨਾਲ ਹਰੀ ਨੂੰ ਪਛਾਣਦਾ ਹੈ । ੮ । ੩ ।

੪

**੧. ਗੋਤਮੁ ਤਪਾ ਅਹਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ।**
**੨. ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ । ੧ ।**
**੩. ਕੋਈ ਜਾਣਿ ਨ ਭੂਲੈ ਭਾਈ ।**
**੪. ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ । ੧ । ਰਹਾਉ ।**
**੫. ਤਿਨਿ ਹਰੀ ਹਰੀਚੰਦਿ ਪ੍ਰਿਥਮੀਪਤਿ ਰਾਜੈ ਕਾਗਦਿ ਕੀਮ ਨ ਪਾਈ ।**
**੬. ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ । ੨ ।**

੭. ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ।
੮. ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ । ੩ ।
੯. ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ।
੧੦. ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ । ੪ ।
੧੧. ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ ।
੧੨. ਜੋ ਕਿਛੁ ਵਰਤੈ ਤੁਧੈ ਸਲਾਹੀ ਸਭ ਤੇਰੀ ਵਡਿਆਈ । ੫ ।
੧੩. ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ।
੧੪. ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ ।੬।
੧੫. ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ।
੧੬. ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ । ੭ ।
੧੭. ਭੁਲਣ ਵਿਚ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ।
੧੮. ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ । ੮ । ੪ ।

## ਪਦ-ਅਰਥ

**ਤਪਾ**—ਤਪਸਵੀ, ਰਿਖੀ; **ਲੁਭਾਇਆ**—ਰੂਪ ਤੇ ਮੋਹਤ ਹੋਇਆ; **ਸਹਸ**—ਹਜ਼ਾਰ; **ਚਿਹਨ**—ਨਿਸ਼ਾਨ; **ਜਾਣਿ**—ਜਾਣ ਬੁਝ ਕੇ; **ਕਾਗਦਿ**—ਕਾਗਜ਼, ਮਥੇ ਰੂਪ ਕਾਗਜ਼ ਤੇ ਲਿਖੇ ਲੇਖ; **ਨੇਖਾਸਿ**—ਮੰਡੀ ਵਿਚ; **ਕਰਉ ਅਢਾਈ**—ਢਾਈ ਕਰਮ; **ਪਇਆਲਿ**—ਪਾਤਾਲ ਵਿਚ; **ਬੋਲੀ ਭਾਇ ਸੁਭਾਈ**—ਸਹਿਜ ਭਾ ਬੋਲਦਾ ਹਾਂ; **ਅਲਿਪਤੁ**—ਨਿਰਲੇਪੁ; **ਪਚੀਐ**—ਸੜੀਦਾ ਹੈ; **ਅਘੁਲੈ**—ਛੁਟਦਾ ਹੈ ।

## ਟੀਕਾ

੧. ਗੋਤਮ ਇਕ ਰਿਖੀ ਸੀ, ਅਹਲਿਆ ਉਸ ਦੀ ਇਸਤ੍ਰੀ ਸੀ, ਇੰਦ੍ਰ ਉਸ ਦੇ ਰੂਪ ਤੇ ਮੋਹਤ ਹੋਇਆ ਸੀ ।
੨. ਜਦੋਂ (ਗੋਤਮ ਦੇ ਸਰਾਪ ਨਾਲ) ਇੰਦ੍ਰ ਦੇ ਸਰੀਰ ਤੇ ਹਜ਼ਾਰ ਭਗਾਂ ਦੇ ਨਿਸ਼ਾਂਨ ਹੋ ਗਏ ਤਾਂ ਉਹ ਮਨ ਵਿਚ ਪਛਤਾਇਆ । ੧ ।
੩. ਜਾਣ ਬੁਝ ਕੇ ਕੋਈ ਭੁਲਦਾ ਨਹੀਂ ।
੪. ਭੁਲਦਾ ਉਹ ਹੈ ਜਿਸ ਨੂੰ ਪ੍ਰਭੂ ਭੁਲਾਂਦਾ ਹੈ, ਸਮਝਦਾ ਵੀ ਉਹ ਹੈ ਜਿਸਨੂੰ ਉਹ ਸਮਝਾਂਦਾ ਹੈ । ੧ । ਰਹਾਉ ।

੫. ਉਸ ਪ੍ਰਿਥਵੀ ਦੇ ਰਾਜੇ ਹਰੀ ਚੰਦ ਨੂੰ ਮੱਥੇ ਤੇ ਲਿਖੇ ਲੇਖਾਂ ਦੀ ਸਮਝ ਨਾ ਪਾਈ, (ਜੋ ਹਰੀ ਵਲੋਂ ਲਿਖੇ ਹਨ) ।

੬. ਜੇ (ਪੁੰਨ ਕਰਨ ਨੂੰ ਔਗੁਣ ਜਾਣਦਾ) ਤਾ ਪੁੰਨ ਕਰਦਾ ਕਿਉਂ ਤੇ ਮੰਡੀ ਵਿਚ ਜਾ ਕੇ ਵਿਕਦਾ ਕਿਉਂ ? (ਇਹ ਸਭ ਉਸ ਤੋਂ ਹਰੀ ਨੇ ਕਰਾਇਆ) । ੨ ।

੭. ਹਰੀ ਨੇ ਬੌਣੇ ਰੂਪ ਵਿਚ ਬਹਾਨੇ ਨਾਲ ਰਾਜਾ ਬਲ ਪਾਸੋਂ ਢਾਈ ਕਦਮ ਧਰਤੀ ਮੰਗੀ ਸੀ ।

੮. ਜੇ ਬਲ ਉਸ ਰੂਪ ਨੂੰ ਪਛਾਣ ਲੈਂਦਾ ਤਾਂ ਕਿਉਂ ਠੱਗਿਆ ਜਾਂਦਾ ਤੇ ਕਿਉਂ ਪਤਾਲ ਵਿਚ ਜਾਂਦਾ ? । ੩ ।

੯. ਰਾਜੇ ਜਨਮੇਜੇ ਨੂੰ (ਉਸ ਦਾ ਗੁਰੂ) ਬਿਆਸ ਮੱਤਾਂ ਦੇ ਰਹਿਆ ਸੀ, ਕਿ ਤੂੰ ਘੋੜੇ ਤੇ ਨਾ ਚੜ੍ਹੀਂ ਤੇ ਅਪੱਛਰਾਂ ਨੂੰ ਘਰ ਨਾ ਲਿਆਵੀਂ ਤੇ ਉਸ ਦੇ ਆਖੇ ਨਾ ਲਗੀਂ ਪਰ ਉਸ ਸਭ ਕੁਝ ਕੀਤਾ ।

੧੦. ਅਪੱਛਰਾਂ ਨੇ ਉਸ ਨੂੰ ਯੱਗ ਕਰਨ ਲਈ ਕਹਿਆ ਤੇ ਉਸ (ਰਾਜੇ ਜਨਮੇਜਾ) ਨੇ ਮੰਨ ਲਇਆ । ਉਸ ਨੇ ੧੮ ਬ੍ਰਾਹਮਣ ਮਾਰ ਦਿਤੇ (ਰਾਣੀ ਪਤਲੇ ਕਪੜਿਆਂ ਵਿਚ ਆਈ ਤੇ ਬ੍ਰਾਹਮਣ ਹੱਸ ਪਏ, ਰਾਜੇ ਨੇ ਗੁੱਸਾ ਖਾ ਕੇ ਮਰਵਾ ਦਿਤੇ; ਜਿਸ ਤੇ ਉਸ ਨੂੰ ਕੋੜ੍ਹ ਹੋ ਗਇਆ) । ਸੋ ਕਰਮਾਂ ਤੋਂ ਬਣੇ ਭਾਗ ਟਲਦੇ ਨਹੀਂ ।੪।

੧੧. ਹੇ ਪ੍ਰਭੂ ਮੈਂ ਆਪਣੇ ਗੁਣਾਂ ਔਗੁਣਾ ਤੋਂ ਉਪਜੇ ਕਰਮਾਂ ਦੇ ਹਿਸਾਬ ਵਿਚ ਨਹੀਂ ਪੈਂਦਾ ਮੈਂ ਤੇਰਾ ਹੁਕਮ ਪਛਾਣਦਾ, ਲੋੜਦਾ ਹਾਂ ਤੇ ਜੋ ਬੋਲਦਾ ਹਾਂ ਸਹਿਜ ਸੁਭਾ ਤੇਰੇ ਹੁਕਮ ਵਿਚ ਬੋਲਦਾ ਹਾਂ ।

੧੨. ਜੋ ਕੁਝ ਵਰਤਦਾ ਹੈ ਪਇਆ ਵਰਤੇ, ਮੈਂ ਕੇਵਲ ਤੇਰੀ ਉਪਮਾ ਕਰਨਾ ਲੋੜਦਾ ਹਾਂ, ਜੋ ਵੀ ਹੁੰਦਾ ਹੈ ਉਹ ਤੇਰੀ ਵਡਿਆਈ ਪ੍ਰਗਟ ਕਰਦਾ ਹੈ । ੫ ।

੧੩. ਗੁਰਮੁਖ ਉਹ ਹੈ ਜੋ ਨਿਰਲੇਪ ਰਹਿੰਦਾ ਹੈ, ਉਸ ਨੂੰ ਲੇਪ ਨਹੀਂ ਲਗਦਾ, ਉਹ ਸਦਾ ਪ੍ਰਭੂ ਸਰਣ ਵਿਚ ਰਹਿੰਦਾ ਹੈ ।

੧੪. ਪਰ ਮਨਮੁਖ ਮੂਰਖ ਹੈ, ਉਹ ਪਹਿਲਾਂ ਪ੍ਰਭੂ ਨੂੰ ਸਿਮਰਦਾ ਨਹੀਂ, ਜਦੋਂ ਦੁਖੀ ਹੁੰਦਾ ਹੈ ਤਾਂ ਪਛਤਾਂਦਾ ਹੈ । ੬ ।

੧੫. ਪ੍ਰਭੂ ਜਿਸ ਨੇ ਇਹ ਰਚਨਾ ਰਚੀ ਹੈ ਆਪ ਹੀ ਕਰਨ ਵਾਲਾ ਹੈ, ਆਪ ਹੀ ਜੀਵਾਂ ਤੋਂ ਕਰਵਾਉਣ ਵਾਲਾ ਹੈ ।

੧੬. ਪਰ, ਹੇ ਪ੍ਰਭੂ, ਸਾਡੇ ਦਿਲਾਂ ਵਿਚੋਂ ਇਹ ਹੰਕਾਰ ਨਹੀਂ ਜਾਂਦਾ (ਕਿ ਅਸੀਂ ਕੁਝ ਕਰਨ ਵਾਲੇ ਹਾਂ) ਹੰਕਾਰ ਵਿਚ ਪੈ ਕੇ ਹੀ ਸੜੀਦਾ ਹੈ । ੭ ।

੧੭. ਹੋਰ ਸਭ ਕੋਈ ਭੁਲਣਹਾਰ ਹੈ, ਕੇਵਲ ਕਰਤਾਰ ਆਪ ਹੀ ਨਹੀਂ ਭੁਲਦਾ ।

੧੮. (ਨਾਨਕ) ਸੱਚੇ ਨਾਮ ਦੁਆਰਾ ਭੁਲਾਂ ਤੋਂ ਬਚੀਦਾ ਹੈ, ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਮਨੁੱਖ ਹੀ ਭੁਲਾਂ ਤੋਂ ਛੁਟਦਾ ਹੈ । ੮ । ੪ ।

੧. ਆਖਣਾ ਸੁਨਣਾ ਨਾਮੁ ਅਧਾਰੁ ।
੨. ਧੰਧਾ ਛੁਟਕਿ ਗਇਆ ਵੇਕਾਰੁ ।
੩. ਜਿਉ ਮਨਮੁਖਿ ਦੂਜ ਪਤਿ ਖੋਈ ।
੪. ਬਿਨੁ ਨਾਵੈ ਮੈ ਅਵਰੁ ਨ ਕੋਈ । ੧ ।
੫. ਸੁਣਿ ਮਨ ਅੰਧੇ ਮੂਰਖ ਗਵਾਰ ।
੬. ਆਵਤ ਜਾਤ ਲਾਜ ਨਹੀ ਲਾਗੈ ਬਿਨੁ ਗੁਰ ਬੂਡੈ ਬਾਰੋ ਬਾਰ । ੧ । ਰਹਾਉ ।
੭. ਇਸੁ ਮਨ ਮਾਇਆ ਮੋਹਿ ਬਿਨਾਸੁ ।
੮. ਧੁਰਿ ਹੁਕਮੁ ਲਿਖਿਆ ਤਾ ਕਹੀਐ ਕਾਸੁ ।
੯. ਗੁਰਮੁਖਿ ਵਿਰਲਾ ਚੀਨੈ ਕੋਈ ।
੧੦. ਨਾਮ ਬਿਹੂਨਾ ਮੁਕਤਿ ਨ ਹੋਈ । ੨ ।
੧੧. ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ ।
੧੨. ਬਿਨੁ ਗੁਰ ਬੂਝੇ ਜਮ ਕੀ ਫਾਸੀ ।
੧੩. ਇਹ ਮਨੂਆ ਖਿਨੁ ਖਿਨੁ ਊਭਿ ਪਇਆਲਿ ।
੧੪. ਗੁਰਮੁਖਿ ਛੂਟੈ ਨਾਮੁ ਸਮ੍ਹਾਲਿ । ੩ ।
੧੫. ਆਪੇ ਸਦੇ ਢਿਲ ਨ ਹੋਇ ।
੧੬. ਸਬਦਿ ਮਰੈ ਸਹਿਲਾ ਜੀਵੈ ਸੋਇ ।
੧੭. ਬਿਨੁ ਗੁਰ ਸੋਝੀ ਕਿਸੈ ਨ ਹੋਇ ।
੧੮. ਆਪੇ ਕਰੈ ਕਰਾਵੈ ਸੋਇ । ੪ ।
੧੯. ਝਗੜੁ ਚੁਕਾਵੈ ਹਰਿ ਗੁਣ ਗਾਵੈ ।
੨੦. ਪੂਰਾ ਸਤਿਗੁਰੁ ਸਹਜਿ ਸਮਾਵੈ ।
੨੧. ਇਹੁ ਮਨੁ ਡੋਲਤ ਤਉ ਠਹਰਾਵੈ ।
੨੨. ਸਚੁ ਕਰਣੀ ਕਰਿ ਕਾਰ ਕਮਾਵੈ । ੫ ।
੨੩. ਅੰਤਰਿ ਜੂਠਾ ਕਿਉ ਸੁਚਿ ਹੋਇ ।
੨੪. ਸਬਦੀ ਧਵੈ ਵਿਰਲਾ ਕੋਇ ।
੨੫. ਗੁਰਮੁਖਿ ਕੋਈ ਸਚੁ ਕਮਾਵੈ ।
੨੬. ਆਵਣੁ ਜਾਣਾ ਠਾਕਿ ਰਹਾਵੈ । ੬ ।
੨੭. ਭਉ ਖਾਣਾ ਪੀਣਾ ਸੁਖੁ ਸਾਰੁ ।

੨੮. ਹਰਿ ਜਨ ਸੰਗਤਿ ਪਾਵੈ ਪਾਰੁ ।
੨੯. ਸਚੁ ਬੋਲੈ ਬੋਲਾਵੈ ਪਿਆਰੁ ।
੩੦. ਗੁਰ ਕਾ ਸਬਦੁ ਕਰਣੀ ਹੈ ਸਾਰੁ । ੭ ।
੩੧. ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ।
੩੨. ਕਾਮ ਕ੍ਰੋਧ ਅਗਨੀ ਮਹਿ ਭੂੰਜਾ ।
੩੩. ਹਰਿ ਰਸੁ ਚਾਖਿਆ ਤਉ ਮਨੁ ਭੀਜਾ ।
੩੪. ਪ੍ਰਣਵਤਿ ਨਾਨਕੁ ਅਵਰੁ ਨ ਦੂਜਾ । ੮ । ੫ ।

## ਪਦ-ਅਰਥ

**ਦੂਜੈ**—ਦ੍ਵੈਤ ਵਿਚ; **ਲਾਜ**—ਸ਼ਰਮ; **ਬੂਡੈ**—ਡੁੱਬਦਾ ਹੈ; **ਕਾਸੁ**—ਕਿਸ ਨੂੰ; **ਚੀਨੈ**—ਸਮਝਦਾ ਹੈ; **ਬਿਹੂਨਾ**—ਖਾਲੀ; **ਭ੍ਰਮਿ ਭ੍ਰਮਿ**—ਭੌਂ ਭੌਂ ਕੇ; **ਊਭਿ ਪਇਆਲਿ**—ਕਦੀ ਅਕਾਸ਼ ਵਿਚ ਤੇ ਕਦੀ ਪਾਤਾਲ ਵਿਚ; **ਸਹਿਲਾ**—ਸੌਖਾ; **ਸਹਜਿ**—ਸਹਜ ਵਿਖ; **ਠਾਕਿ ਰਹਾਵੈ**—ਰੋਕ ਰਖੇ; **ਭਉ**—ਡਰ; **ਸਾਰੁ**—ਸ੍ਰੇਸ਼ਟ; **ਭੂੰਜਾ**—ਭੁੰਨਿਆ ਹੈ, ਸਾੜਿਆ ਹੈ; **ਭੀਜਾ**—ਰਸ ਵਾਲਾ ਹੋਇਆ; **ਪ੍ਰਣਵਤਿ**—ਬੇਨਤੀ ਕਰਦਾ ਹੈ ।

## ਟੀਕਾ

੧. ਜਿਸ ਮਨੁੱਖ ਨੇ ਨਾਮ ਨੂੰ ਆਖਣਾ ਤੇ ਸੁਨਣਾ ਹੀ (ਜੀਵਨ ਦਾ) ਆਸਰਾ ਬਣਾਇਆ ਹੈ,

੨. ਉਸ ਲਈ ਫਜ਼ੂਲ ਕਰਮਾਂ ਦਾ ਧੰਧਾ ਛੁਟ ਜਾਂਦਾ ਹੈ ।

੩. ਜਿਸ ਤਰ੍ਹਾਂ ਕਿ ਮਨਮੁਖ ਨੇ ਦ੍ਵੈਤ ਭਾਵ ਵਿਚ ਆਪਣੀ ਇਜ਼ਤ ਗਵਾ ਲਈ ਹੈ (ਉਸ ਦਾ ਮੈਨੂੰ ਅਹਿਸਾਸ ਹੈ) ।

੪. ਇਸ ਲਈ ਮੈਂ ਨਾਮ ਤੋਂ ਬਿਨਾਂ ਕੋਈ ਹੋਰ ਆਸਰਾ ਨਹੀਂ ਬਣਾਂਦਾ । ੧ ।

੫. ਹੇ ਮੇਰੇ ਅੰਨ੍ਹੇ, ਮੂਰਖ, ਗਵਾਰ ਮਨ, ਸੁਣ ।

੬. ਤੈਨੂੰ ਜਨਮ ਮਰਨ ਵਿਚ ਗੇੜੇ ਕਢਦਿਆਂ ਸ਼ਰਮ ਨਹੀਂ ਆਉਂਦੀ ? ਤੂੰ ਗੁਰੂ ਤੋਂ ਬਿਨਾਂ ਮੁੜ ਮੁੜ ਡੁਬਦਾ ਹੈਂ । ੧ । ਰਹਾਉ ।

੭. ਹੇ ਭਾਈ, ਇਸ ਮਨ ਦਾ ਮਾਇਆ ਦੇ ਮੋਹ ਵਿਚ (ਫਸ ਕੇ) ਨਾਸ਼ ਹੁੰਦਾ ਹੈ ।

੮. ਪਰ ਜੇ ਇਹੋ ਹੀ ਪ੍ਰਭੂ ਦਰਗਾਹ ਵਿਚੋਂ (ਕਰਮਾਂ ਅਨੁਸਾਰ) ਹੁਕਮ ਲਿਖਿਆ ਹੈ ਤਾਂ ਪੁਕਾਰ ਕਿਸ ਅੱਗੇ ਕਰੀਏ (ਕਸੂਰ ਤਾਂ ਆਪਣੇ ਕੀਤੇ ਕਰਮਾਂ ਦਾ ਹੈ)?

੯. ਕੋਈ ਵਿਰਲਾ ਗੁਰਮੁਖ ਇਸ ਗੱਲ ਨੂੰ ਸਮਝਦਾ ਹੈ ।

੧੦. (ਕਿ) ਨਾਮ ਬਿਨਾਂ ਮੁਕਤੀ ਨਹੀਂ ਹੁੰਦੀ । ੨ ।

੧੧. (ਨਾਮ ਬਿਨਾਂ ਮਨਮੁਖ) ਜੀਵ ਚੌਰਾਸੀ ਲਖ ਜੂਨਾਂ ਵਿਚ ਭੌਂ ਭੌਂ ਕੇ ਪਇਆ ਭਟਕਦਾ ਹੈ ।

੧੨. ਬਿਨਾਂ ਗੁਰੂ ਦਾ ਸ਼ਬਦ ਸਮਝਣ ਦੇ ਜਮ ਦੀ ਫਾਹੀ ਵਿਚ ਫਸਦਾ ਹੈ ।

੧੩. ਇਹ ਮਨ ਕਦੀ ਆਕਾਸ਼ ਤੇ ਕਦੀ ਪਾਤਾਲ ਵਿਚ ਭਾਵ ਕਦੇ ਉਚਾ ਕਦੇ ਨੀਵਾਂ ਹੁੰਦਾ ਰਹਿੰਦਾ ਹੈ ।

੧੪. (ਪਰ) ਗੁਰਮੁਖ ਨਾਮ ਸਿਮਰ ਕੇ ਮੁਕਤ ਹੁੰਦਾ ਹੈ । ੩ ।

੧੫. ਜਦੋਂ ਪ੍ਰਭੂ ਆਪ ਕਿਸੇ ਜੀਵ ਨੂੰ ਬੁਲਾ ਲੈਂਦਾ ਹੈ ਤਾਂ ਉਸ ਨੂੰ ਇਸ ਸੰਸਾਰ ਤੋਂ ਜਾਂਦਿਆਂ ਦੇਰ ਨਹੀਂ ਲਗਦੀ (ਉਹ ਅਸਫਲ ਤੁਰ ਜਾਂਦਾ ਹੈ) ।

੧੬. ਪਰ ਉਹ ਮਨੁੱਖ ਜੋ (ਇਸ ਜ਼ਿੰਦਗੀ ਵਿਚ ਹੀ) ਸ਼ਬਦ ਦੁਆਰਾ ਆਪਾ ਭਾਵ ਤੋਂ ਮਰਦਾ ਹੈ ਉਹ ਸੌਖਾ ਜੀਵਨ ਜੀਉਂਦਾ ਤੇ ਸਫਲ ਜਾਂਦਾ ਹੈ ।

੧੭. ਗੁਰੂ ਬਿਨਾਂ ਪ੍ਰਭੂ ਮਿਲਾਪ ਦੀ ਸੋਝੀ ਕਿਸੇ ਨੂੰ ਨਹੀਂ ਹੁੰਦੀ ।

੧੮. (ਪਰ) ਪ੍ਰਭੂ ਆਪ ਹੀ ਸਭ ਕੁਝ ਕਰਦਾ ਤੇ ਜੀਵਾਂ ਤੋਂ ਕਰਾਂਦਾ ਹੈ (ਗੁਰੂ ਵੀ ਉਹ ਆਪ ਹੀ ਮਿਲਾਂਦਾ ਹੈ) । ੪ ।

੧੯. ਜੋ ਜੀਵ ਹਰੀ ਦੇ ਗੁਣ ਗਾਉਂਦਾ ਹੈ । ਉਸ ਜੀਵ ਦਾ(ਆਵਾਗਵਣ)ਦਾ ਝਗੜਾ (ਗੁਰੂ) ਖਤਮ ਕਰ ਦਿੰਦਾ ਹੈ ।

੨੦. ਪੂਰਾ ਸਤਿਗੁਰੂ ਉਸ ਨੂੰ ਸਹਿਜ ਵਿਚ ਰਖਦਾ ਹੈ ।

੨੧. ਤਦੋਂ ਉਸਦਾ ਡੋਲਦਾ ਮਨ ਟਿਕ ਜਾਂਦਾ ਹੈ ।

੨੨. ਕਿਉਂਕਿ ਉਹ ਸੱਚ ਨੂੰ ਜੀਵਨ ਦਾ ਕਰਤੱਵ ਬਣਾ ਕੇ ਸਚ-ਕਾਰ ਕਮਾਂਦਾ ਹੈ । ੫ ।

੨੩. (ਪਰ) ਜਦੋਂ ਅੰਦਰ ਜੂਠਾ (ਮੈਲਾ) ਹੈ ਤਾਂ ਸੁਚ ਕਿਵੇਂ ਹੋ ਸਕਦੀ ਹੈ ?

੨੪. ਕੋਈ ਵਿਰਲਾ ਮਨੁੱਖ ਸ਼ਬਦ ਦੁਆਰਾ ਅੰਦਰ ਨੂੰ ਧੋਂਦਾ ਹੈ ।

੨੫. ਕੋਈ ਵਿਰਲਾ ਗੁਰਮੁਖ ਸੱਚ ਦੀ ਕਮਾਈ ਕਰਦਾ ਹੈ ।

੨੬. ਉਹ ਗੁਰਮੁਖ ਹੀ ਜਨਮ ਮਰਨ ਨੂੰ ਰੋਕ ਲੈਂਦਾ ਹੈ (ਭਾਵ ਜਨਮ ਮਰਨ ਵਿਚੋਂ ਨਿਕਲਦਾ ਹੈ) । ੬ ।

੨੭. ਜਿਸ ਮਨੁੱਖ ਦਾ ਖਾਣਾ ਪੀਣਾ ਪ੍ਰਭੂ ਡਰ ਹੈ ਉਸ ਨੂੰ ਸ੍ਰੇਸ਼ਟ ਸੁਖ ਮਿਲ ਜਾਂਦਾ ਹੈ ।

੨੮. ਉਹ ਗੁਰਮੁਖਾਂ ਦੀ ਸੰਗਤ ਵਿਚ ਰਹਿ ਕੇ ਸੰਸਾਰ ਸਾਗਰ ਦਾ ਪਾਰਲਾ ਬੰਨਾ ਪਾ ਲੈਂਦਾ ਹੈ ਅਰਥਾਤ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ ।

੨੯. ਉਹ ਸੱਚ ਬੋਲਦਾ ਹੈ, (ਉਸ ਦੀ ਕਥਨੀ ਵਿਚ ਸੱਚ ਵਸਦਾ ਹੈ) ਹਰੀ ਪ੍ਰੇਮ ਉਸ ਤੋਂ ਸੱਚ ਬੁਲਾਂਦਾ ਹੈ ।

੩੦. ਉਸ ਲਈ ਗੁਰੂ ਦੇ ਸ਼ਬਦ ਦੀ ਕਮਾਈ ਹੀ ਸ੍ਰੇਸ਼ਟ ਕਰਨੀ ਹੈ । ੭ ।

੩੧. ਜਿਸ ਨੇ ਹਰੀ ਜਸ ਨੂੰ ਕਰਮ, ਧਰਮ, ਇਜ਼ਤ ਪੂਜਾ ਆਦਿ ਸਮਝਿਆ ਹੈ ।

੩੨. ਉਸ ਨੇ ਕਾਮ, ਕ੍ਰੋਧ ਨੂੰ (ਗਿਆਨ) ਅਗਨੀ ਵਿਚ ਸਾੜਿਆ ਹੈ ।

੩੩. ਉਸ ਨੇ ਹਰੀ ਰਸ ਚਖਿਆ ਹੈ, ਇਸ ਲਈ ਹੀ ਉਸ ਦਾ ਮਨ ਭਿੱਜਿਆ ਰਹਿੰਦਾ ਹੈ (ਰਸ ਵਾਲਾ ਹੋਇਆ ਹੈ) ।

੩੪. ਨਾਨਕ ਬੇਨਤੀ ਕਰਦਾ ਹੈ ਕਿ ਪ੍ਰਭੂ ਬਿਨਾਂ ਹੋਰ ਕੋਈ ਨਹੀਂ ਜੋ ਅਜਿਹਾ ਰਸ ਦੇ ਸਕੇ । ੮ । ੫ ।

## ੬

੧. ਰਾਮਨਾਮੁ ਜਪਿ ਅੰਤਰਿ ਪੂਜਾ ।

੨. ਗੁਰ ਸਬਦੁ ਵੀਚਾਰਿ ਅਵਰੁ ਨਹੀਂ ਦੂਜਾ । ੧ ।

੩. ਏਕੋ ਰਵਿ ਰਹਿਆ ਸਭ ਠਾਈ ।

੪. ਅਵਰੁ ਨ ਦੀਸੈ ਕਿਸੁ ਪੂਜ ਚੜਾਈ । ੧ । ਰਹਾਉ ।

੫. ਮਨੁ ਤਨ ਆਗ ਜੀਅੜਾ ਤੁਝ ਪਾਸਿ ।

੬. ਜਿਉ ਭਾਵੈ ਤਿਉ ਰਖਹੁ ਅਰਦਾਸਿ । ੨ ।

੭. ਸਚੁ ਜਿਹਵਾ ਹਰਿ ਰਸਨ ਰਸਾਈ ।

੮. ਗੁਰਮਤਿ ਛੂਟਸਿ ਪ੍ਰਭ ਸਰਣਾਈ । ੩ ।

੯. ਕਰਮ ਧਰਮ ਪ੍ਰਭਿ ਮੇਰੇ ਕੀਏ ।

੧੦. ਨਾਮੁ ਵਡਾਈ ਸਿਰਿ ਕਰਮਾਂ ਕੀਏ । ੪ ।

੧੧. ਸਤਿਗੁਰ ਕੇ ਵਸਿ ਚਾਰਿ ਪਦਾਰਥ ।

੧੨. ਤੀਨਿ ਸਮਾਏ ਏਕ ਕ੍ਰਿਤਾਰਥ । ੫ ।

੧੩. ਸਤਿਗੁਰਿ ਦੀਏ ਮੁਕਤਿ ਧਿਆਨਾਂ ।

੧੪. ਹਰਿ ਪਦੁ ਚੀਨ੍ਹਿ ਭਏ ਪਰਧਾਨਾ । ੬ ।

੧੫. ਮਨੁ ਤਨੁ ਸੀਤਲੁ ਗੁਰਿ ਬੂਝ ਬੁਝਾਈ ।

੧੬. ਪ੍ਰਭੁ ਨਿਵਾਜੇ ਕਿਨਿ ਕੀਮਤਿ ਪਾਈ । ੭ ।

੧੭. ਕਹੁ ਨਾਨਕ ਗੁਰਿ ਬੂਝ ਬੁਝਾਈ ।

੧੮. ਨਾਮ ਬਿਨਾ ਗਤਿ ਕਿਨੈ ਨ ਪਾਈ । ੮ । ੬ ।

## ਪਦ-ਅਰਥ

**ਰਵਿ ਰਹਿਆ**—ਵਿਆਪਕ ਹੈ; **ਠਾਈ**—ਥਾਈਂ; **ਚਾਰਿ ਪਦਾਰਥ**—ਧਰਮ, ਅਰਥ, ਕਾਮ, ਮੋਖ; **ਸਮਾਏ**—ਮੁਕ ਜਾਂਦੇ ਹਨ; **ਕ੍ਰਿਤਾਰਥ**—ਸਫਲ; **ਚੀਨਿ**—ਸਮਝ ਕੇ; **ਨਿਵਾਜੇ**—ਵਡਿਆਇਆ ਹੈ, **ਗਤਿ**—ਗਤੀ, ਮੁਕਤੀ।

## ਟੀਕਾ

੧. ਮੈਂ ਰਾਮ ਨਾਮ ਜਪ ਕੇ ਦਿਲ ਦੇ ਅੰਦਰ ਹੀ ਪੂਜਾ ਕਰ ਲਈ ਹੈ (ਬਾਹਰ ਕਿਸੇ ਦੇਵੀ ਦੇਵਤੇ ਦੀ ਪੂਜਾ ਦੀ ਲੋੜ ਨਹੀਂ ਰਹਿ ਗਈ)।

੨. ਗੁਰੂ ਸ਼ਬਦ ਨੂੰ ਵਿਚਾਰ ਕੇ (ਮੈਨੂੰ ਸਮਝ ਆ ਗਈ ਹੈ ਕਿ) ਪ੍ਰਭੂ ਦੇ ਨਾਲ ਦਾ ਹੋਰ ਕੋਈ ਦੂਜਾ ਨਹੀਂ। ੧।

੩. ਇਕ ਹਰੀ ਹੀ ਸਭ ਥਾਈਂ ਵਿਆਪਕ ਹੈ।

੪. ਮੈਨੂੰ, ਹੇ ਪੰਡਤ, ਹੋਰ ਕੋਈ ਉਸ ਦੇ ਬਰਾਬਰ ਦਿਸਦਾ ਹੀ ਨਹੀਂ, ਕਿਸ ਕਿਸ ਨੂੰ ਮੈਂ ਫੁੱਲ ਆਦਿਕ ਭੇਟਾ ਕਰਾਂ ? (ਕਿਸ ਦੀ ਪੂਜਾ ਕਰਾਂ ਸਿਵਾਇ ਹਰੀ ਦੇ ? ੧। ਰਹਾਉ।

੫. ਹੇ ਪ੍ਰਭੂ, ਸਾਡਾ ਮਨ ਤੇ ਸਰੀਰ ਆਪ ਦੇ ਅਗੇ ਭੇਟਾ ਹੈ ਅਤੇ ਜਿੰਦ ਭੀ ਆਪ ਦੇ ਹਵਾਲੇ ਹੈ।

੬. ਇਨ੍ਹਾਂ ਨੂੰ ਜਿਵੇਂ ਚਾਹੋ ਰਖੋ, ਇਹੋ ਸਾਡੀ ਅਰਦਾਸ ਹੈ। ੨।

੭. ਮਨੁੱਖ, ਜਿਸ ਦੀ ਜੀਭ ਤੇ ਸੱਚਾ ਹਰੀ ਵਸਦਾ ਹੈ ਤੇ ਨਾਮ ਰਸ ਨਾਲ ਰਸ ਵਾਲੀ ਹੋਈ ਹੈ,

੮. ਉਹ ਮਨੁੱਖ, ਗੁਰੂ ਦੁਆਰਾ, ਪ੍ਰਭੂ ਸਰਨ ਪੈ ਕੇ ਬੰਧਨਾਂ ਤੋਂ ਮੁਕਤ ਹੁੰਦਾ ਹੈ। ੩।

੯. ਮੇਰੇ ਪ੍ਰਭੂ ਨੇ ਹੀ ਸਭ ਕਰਮ ਧਰਮ ਬਣਾਏ ਹਨ।

੧੦. (ਪਰ) ਉਸ ਨੇ ਨਾਮ ਨੂੰ ਕਰਮਾਂ ਉਤੇ ਵਡਿਆਈ ਦਿਤੀ ਹੈ। ੪।

੧੧. ਚਾਰੇ ਪਦਾਰਥ ਸਤਿਗੁਰੂ ਦੇ ਅਧੀਨ ਹਨ।

੧੨. ਉਨ੍ਹਾਂ ਵਿਚੋਂ ਤਿੰਨ ਪਦਾਰਥ (ਧਰਮ, ਅਰਥ ਅਤੇ ਕਾਮ) ਮੁਕ ਜਾਂਦੇ ਹਨ ਤੇ ਚੌਥਾ (ਮੋਖ) ਸਫਲ ਹੁੰਦਾ ਹੈ (ਕਿਉਂਕਿ ਗੁਰੂ ਜੀਵ ਦਾ ਧਿਆਨ ਕੇਵਲ ਮੁਕਤੀ ਵਲ ਲਾ ਦਿੰਦੇ ਹਨ)। ੫।

੧੩. ਸਤਿਗੁਰੂ ਨੇ ਜਿਨ੍ਹਾਂ ਦੇ ਧਿਆਨ ਮੁਕਤੀ ਵਲ ਲਾ ਦਿਤੇ ਹਨ,

੧੪. ਉਹ ਹਰੀ ਪਦ (ਹਰੀ ਨਾਲ ਮੇਲ ਅਵਸਥਾ) ਨੂੰ ਸਮਝ ਕੇ ਇਥੇ ਉਥੇ ਲੋਕ ਪ੍ਰਲੋਕ ਵਿਚ ਮੰਨੇ ਗਏ ਹਨ। ੬।

੧੫. ਗੁਰੂ ਨੇ ਜਿਨ੍ਹਾਂ ਨੂੰ ਸਮਝ ਦਿਤੀ ਹੈ, ਉਨ੍ਹਾਂ ਦਾ ਮਨ ਤਨ ਠੰਢਾ ਹੁੰਦਾ ਹੈ।

੧੨. ਉਹ ਆਪ ਹੀ ਸੁਨਣ ਵਾਲਾ ਹੈ ਆਪ ਹੀ ਸੱਚ ਵਿਚਾਰਨ ਵਾਲਾ ਹੈ, (ਠੀਕ ਠੀਕ ਨਿਰਣਾ ਕਰਨ ਵਾਲਾ ਹੈ) ਆਪ ਹੀ ਨਿਰਬਾਣ ਪਦ ਨੂੰ ਬੁੱਝਣ ਵਾਲਾ ਹੈ । ੫ ।

੧੩. ਉਸ ਨੇ ਨਹਿਰ ਦਾ ਪਾਣੀ, ਅੱਗ ਅਤੇ ਹਵਾ, ਇਹ ਤ੍ਰੈ ਤੱਤ ਪੈਦਾ ਕਰਕੇ ਫਿਰ ਇਨ੍ਹਾਂ ਦੇ ਮੇਲ ਤੋਂ ਜਗਤ ਪੈਦਾ ਕੀਤਾ ਹੈ ।

੧੪. ਉਸਨੇ ਇਨ੍ਹਾਂ ਤੱਤਾਂ ਨੂੰ ਬੇਅੰਤ ਤਾਕਤ ਦਿਤੀ ਹੋਈ ਹੈ ਪਰ ਫਿਰ ਵੀ ਇਹ ਉਸ ਦੇ ਹੁਕਮ ਦੇ ਬੱਧੇ ਪਏ ਹਨ । ੬ ।

੧੫. ਜਗਤ ਵਿਚ ਐਸੇ ਮਨੁੱਖ ਵਿਰਲੇ ਹਨ ਜਿਨ੍ਹਾਂ ਨੂੰ ਹਰੀ ਨੇ ਪਰਖ ਕੇ ਆਪਣੇ ਖਜ਼ਾਨੇ ਵਿਚ੍ਹ ਰਲਾਇਆ ਹੈ ।

੧੬. ਉਹ ਜ਼ਾਤ ਪਾਤ ਤੇ ਵਰਨ ਦੇ ਖਿਆਲਾਂ ਤੋਂ ਆਜ਼ਾਦ ਹਨ ਅਤੇ ਉਨ੍ਹਾਂ ਨੇ ਮੋਹ ਲੋਭ ਦੂਰ ਕੀਤਾ ਹੈ । ੭ ।

੧੭. ਜੋ ਨਾਮ ਵਿਚ ਰੰਗੇ ਹੋਏ ਹਨ, ਉਹ ਮਾਨੋ ਪਵਿਤਰ ਤੀਰਥ ਹਨ, (ਉਨ੍ਹਾਂ ਦੀ ਸੰਗਤ ਉਨ੍ਹਾਂ ਦੇ ਦਰਸ਼ਨ ਤੀਰਥ ਹਨ) ਉਨ੍ਹਾਂ ਨੇ ਦੁਖ ਤੇ ਹਉਮੈ ਦੀ ਮੈਲ ਦੂਰ ਕੀਤੀ ਹੋਈ ਹੈ ।

੧੮. ਨਾਨਕ ਉਨ੍ਹਾਂ ਦੇ ਪੈਰ ਧੋਂਦਾ ਹੈ ਜਿਨ੍ਹਾਂ ਨੂੰ ਗੁਰੂ ਦੁਆਰਾ ਸੱਚਾ ਹਰੀ ਚੰਗਾ ਲਗਾ ਹੈ । ੮ । ੭ ।

੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਸਲੋਕ ਸਹਸਕ੍ਰਿਤੀ ਮਹਲਾ ੧

**ਨੋਟ :** (ਸਹਸਕ੍ਰਿਤੀ–ਗੁਰੂ ਸਾਹਿਬ ਦੇ ਵੇਲੇ ਇਕ ਮਿਲਗੋਭਾ ਜਿਹੀ ਬੋਲੀ ਪਰਚਲਤ ਸੀ ਜਿਸ ਨੂੰ 'ਗਾਥਾ' ਜਾਂ 'ਸਹਸਕ੍ਰਿਤੀ' ਕਹਿੰਦੇ ਸਨ । ਇਹ ਸਾਧਾਂ ਸੰਤਾਂ ਦੇ ਡੇਰਿਆਂ ਉਤੇ ਸਾਰੇ ਹਿੰਦ ਵਿਚ ਸਮਝੀ ਜਾਂਦੀ ਸੀ । ਇਹ ਵੱਖੋ ਵੱਖਰੇ ਸੂਬਿਆਂ ਦੀਆਂ ਬੋਲੀਆਂ ਦੇ ਵਿਆਕਰਣਿਕ ਵਖੇਵਿਆਂ ਤੋਂ ਆਜ਼ਾਦ ਸੀ । ਗੁਰੂ ਨਾਨਕ ਸਾਹਿਬ ਦੇ ਰਚੇ ਇਹ ਸਲੋਕ ਉਸ ਬੋਲੀ ਵਿਚ ਹਨ, ਸੰਸਕ੍ਰਿਤ ਵਿਚ ਨਹੀਂ) ।

੧

੧. ਪੜ੍ਹਿ ਪੁਸਤਕ ਸੰਧਿਆ ਬਾਦੰ ।
੨. ਸਿਲ ਪੂਜਸਿ ਬਗੁਲ ਸਮਾਧੰ ।
੩. ਮੁਖਿ ਝੂਠੁ ਬਿਭੂਖਨ ਸਾਰੰ ।
੪. ਤ੍ਰੈਪਾਲ ਤਿਹਾਲ ਬਿਚਾਰੰ ।
੫. ਗਲਿ ਮਾਲਾ ਤਿਲਕ ਲਿਲਾਟੰ ।
੬. ਦੁਇ ਧੋਤੀ ਬਸਤ੍ਰ ਕਪਾਟੰ ।
੭. ਜੋ ਜਾਨਸਿ ਬ੍ਰਹਮੰ ਕਰਮੰ ।
੮. ਸਭ ਫੋਕਟ ਨਿਸਚੈ ਕਰਮੰ ।
੯. ਕਹੁ ਨਾਨਕ ਨਿਸਚੌ ਧਿਆਵੈ ।
੧੦. ਬਿਨੁ ਸਤਿਗੁਰ ਬਾਟ ਨ ਪਾਵੈ । ੧ ।

(ਪਦ–ਅਰਥ ਅਤੇ ਟੀਕਾ ਲਈ ਦੇਖੋ ਪੰਨਾ ੫੯੨)

੨

੧. ਨਿਹਫਲੰ ਤਸੵ ਜਨਮਸੵ ਜਾਵਦ ਬ੍ਰਹਮ ਨ ਬਿੰਦਤੇ ।
੨. ਸਾਗਰੰ ਸੰਸਾਰਸੵ ਗੁਰ ਪਰਸਾਦੀ ਤਰਹਿ ਕੇ ।
੩. ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ।
੪. ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ । ੨ ।

ਪਦ-ਅਰਥ

**ਨਿਹਫਲੰ**—ਨਿਸਫਲ; **ਤਸੵ**—ਉਸ ਦਾ; **ਜਾਵਦ**—ਜਦ ਤਾਈਂ; **ਬਿੰਦਤੇ**—ਸਮਝਦਾ; **ਕਲ**—ਸ਼ਕਤੀ ।

ਟੀਕਾ

੧. ਜਦ ਤਕ ਮਨੁੱਖ ਹਰੀ ਨੂੰ ਨਹੀਂ ਬੁੱਝਦਾ, ਤਦ ਤਕ ਉਸ ਦਾ ਜਨਮ ਨਿਸਫਲ ਹੈ ।

੨. ਸੰਸਾਰ ਸਮੁੰਦਰ ਦੀ ਨਿਆਈਂ ਹੈ ਪਰ ਗੁਰੂ ਦੀ ਕ੍ਰਿਪਾ ਨਾਲ ਕਈ ਜੀਵ ਇਸ ਸਮੁੰਦਰ ਤੋਂ ਪਾਰ ਹੋ ਜਾਂਦੇ ਹਨ ।

੩. ਹੇ ਨਾਨਕ, ਵਿਚਾਰ ਕੇ ਆਖ (ਵਿਚਾਰਿਆਂ ਤੈਨੂੰ ਯਕੀਨ ਹੋ ਜਾਏਗਾ) ਕਿ ਹਰੀ (ਸਚ ਮੁਚ) ਕਰਨ ਕਾਰਣ ਸਮਰੱਥ ਹੈ ।

੪. ਜਿਸ ਹਰੀ ਨੇ ਆਪਣੀ ਸ਼ਕਤੀ ਦੁਆਰਾ ਸ੍ਰਿਸ਼ਟੀ ਟਿਕਾ ਰਖੀ ਹੈ, ਹਰ ਕਾਰਣ ਉਸ ਦੇ ਹੀ ਵਸ ਵਿਚ ਹੈ । ੨ ।

੩

੧. ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ।
੨. ਖਤ੍ਰੀ ਸਬਦੰ ਸੂਰ ਸਬਦੰ ਪਰਾਕ੍ਰਿਤਹ ।
੩. ਸਰਬ ਸਬਦੰ ਤ ਏਕ ਸਬਦ ਜੇ ਕੋ ਜਾਨਸਿ ਭੇਉ ।
੪. ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ । ੩ ।

ਪਦ-ਅਰਥ

**ਸਬਦੰ**—ਧਰਮ, ਤਰੀਕਾ; **ਪਰਾਕ੍ਰਿਤਹ**—ਹੋਰਨਾਂ ਦੀ ਸੇਵਾ; **ਭੇਉ**—ਭੇਦ; **ਨਿਰੰਜਨ ਦੇਉ**—ਨਿਰਲੇਪ ਹਰੀ ਦਾ ਰੂਪ ।

## ਟੀਕਾ

੧. ਯੋਗੀਆਂ ਦਾ ਤਰੀਕਾ ਗਿਆਨ ਦਾ ਤਰੀਕਾ ਹੈ (ਭਾਵ ਯੋਗੀ ਲੋਕ ਫਲਸਫੇ ਨੂੰ ਹੀ ਧਰਮ ਸਮਝੀਂ ਬੈਠੇ ਹਨ), ਬ੍ਰਾਹਮਣਾਂ ਦਾ ਤਰੀਕਾ ਵੇਦਾਂ ਦਾ ਪੜ੍ਹਨਾ ਪੜ੍ਹਾਣਾ ਹੈ।

੨. ਕਸ਼ਤਰੀਆਂ ਦਾ ਤਰੀਕਾ ਬਹਾਦਰਾਂ ਵਾਲਾ ਹੈ (ਭਾਵ ਲੜਨਾ ਹੈ); ਸ਼ੂਦਰਾਂ ਦਾ ਤਰੀਕਾ ਹੋਰਨਾ ਦੀ ਸੇਵਾ ਕਰਨਾ ਹੈ।

੩. ਪਰ ਜੇ ਕੋਈ ਭੇਦ ਜਾਣਦਾ ਹੋਵੇ ਤਾਂ ਉਸ ਲਈ ਸਭ ਤਰੀਕਿਆਂ ਦਾ ਇਕੋ ਤਰੀਕਾ ਹੈ; (ਭਾਵ ਵੱਖਰੇ ਵੱਖਰੇ ਧਰਮ ਠੀਕ ਨਹੀਂ, ਹਰ ਇਕ ਮਨੁੱਖ ਨੂੰ ਕਿਸੇ ਵਕਤ ਗਿਆਨ ਕਿਸੇ ਵਕਤ ਬਹਾਦਰੀ, ਕਿਸੇ ਵਕਤ ਸੇਵਾ ਆਦਿ ਕਰਮ ਕਰਨੇ ਚਾਹੀਦੇ ਹਨ)।

੪. ਨਾਨਕ ਐਸੇ ਮਨੁੱਖ ਦਾ ਦਾਸ ਹੈ-ਉਹ ਮਨੁੱਖ ਨਿਰਲੇਪ ਹਰੀ ਦਾ ਸਰੂਪ ਹੈ ॥ ੩ ॥

੪

**੧. ਏਕ ਕ੍ਰਿਸਨੰ ਤ ਸਰਬ ਦੇਵਾ ਦੇਵ ਦੇਵਾਤ ਆਤਮਹ।**

**੨. ਆਤਮੰ ਸ੍ਰੀ ਬਾਸ੍ਵਦੇਵਸ੍ਯ ਜੇ ਕੋਈ ਜਾਨਸਿ ਭੇਵ।**

**੩. ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ। ੪।**

## ਪਦ-ਅਰਥ

**ਦੇਵਾ**—ਦੇਵਤਿਆਂ; **ਦੇਵਾਤ**—ਦੇਵਤਾਪਨ; **ਬਾਸ੍ਵਦੇਵਸ੍ਯ**—ਇਹ ਰੂਹ ਵਾਹਿਗੁਰੂ ਦੀ ਹੈ।

## ਟੀਕਾ

੧. ਸਾਰਿਆ ਦੇਵਤਿਆਂ ਦਾ ਇਕੋ ਕ੍ਰਿਸ਼ਨ (ਸ਼੍ਰੋਮਣੀ ਦੇਵ) ਹੈ; ਉਹੀ ਦੇਵਤਿਆਂ ਦੇ ਦੇਵਤਾਪਨ ਦੀ ਰੂਹ ਹੈ।

੨. ਜੇ ਕੋਈ ਭੇਦ ਜਾਣਦਾ ਹੋਵੇ ਤਾਂ ਉਸ ਲਈ ਇਹੋ ਰੂਹ ਵਾਹਿਗੁਰੂ ਦੀ ਹੈ

੩. ਨਾਨਕ ਐਸੇ ਮਨੁੱਖ ਦਾ ਦਾਸ ਹੈ-ਉਹ ਮਨੁੱਖ ਨਿਰਲੇਪ ਹਰੀ ਦਾ ਸਰੂਪ ਹੈ ॥ ੪ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ।

# ਸਲੋਕ ਵਾਰਾਂ ਤੇ ਵਧੀਕ । ਮਹਲਾ ੧ ।

੧

**੧. ਉਤੰਗੀ ਪੈਓਹਰੀ ਗਹਿਰੀ ਗੰਭੀਰੀ ।**
**੨. ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ।**
**੩. ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ।**
**੪. ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ ।੧।**

## ਪਦ-ਅਰਥ

**ਉਤੰਗੀ**—ਉੱਚੇ ਅੰਗਾਂ ਵਾਲੀਏ, ਸਿਰ ਉੱਚਾ ਕਰ ਕੇ ਚਲਣ ਵਾਲੀਏ; **ਪੈਓਹਰੀ**—ਪਯੋਧਰਾ (ਥਣਾਂ) ਵਾਲੀਏ; **ਸਸੁੜਿ**—ਸੱਸ ਨੂੰ; **ਸੁਹੀਆ**—ਸੂਹੀ, ਨਮਸਕਾਰ; **ਗਚੁ**—ਚੂਨਾ; **ਗਿੜਵੜੀ**—ਪਹਾੜ ਜੇਡੇ ਉੱਚੇ; **ਧਉਲਹਰੀ**—ਧਉਲਰ, ਮਹਲ; **ਮੁੰਧ**—ਇਸਤ੍ਰੀ; **ਗਰਬੁ**—ਹੰਕਾਰ, ਮਾਣ ।

## ਟੀਕਾ

੧ (ਇਕ ਸਹੇਲੀ ਦੂਜੀ ਨੂੰ ਕਹਿੰਦੀ ਹੈ); ਹੇ ਉੱਚੇ ਅੰਗਾਂ ਵਾਲੀਏ ? (ਸਿਰ ਉੱਚਾ ਕਰਕੇ ਚਲਣ ਵਾਲੀਏ), ਹੇ ਪਯੋਧਰਾ (ਥਣਾਂ) ਵਾਲੀਏ, (ਜਵਾਨੀ ਦੇ ਨਸ਼ੇ ਵਿਚ ਮਸਤ ਕੁੜੀਏ) ਤੈਨੂੰ ਕੁਝ ਗਹਿਰੀ ਗੰਭੀਰੀ ਵੀ ਹੋਣਾ ਚਾਹੀਦਾ ਹੈ (ਮਾਣ ਵਿਚ ਤੂੰ ਸੱਸ ਦਾ ਅਦਬ ਵੀ ਨਹੀਂ ਕਰਦੀ) ।

੨. (ਸਹੇਲੀ ਦਾ ਉੱਤਰ ਹੈ) ਮੈਂ ਸੱਸ ਨੂੰ ਸੂਹੀ (ਨਮਸਕਾਰ) ਕਿਵੇਂ ਕਰਾਂ? ਥਣਾਂ ਕਰਕੇ ਮੈਥੋਂ ਤਾਂ ਨਿਵਿਆਂ ਵੀ ਨਹੀਂ ਜਾਂਦਾ ।

੩. (ਪਹਿਲੀ ਮੁੜ ਬੋਲਦੀ ਹੈ) ਹੇ ਸਖੀ, ਪਹਾੜ ਜੇਡੇ ਉਚੇ ਚੂਨੇਗੱਚ ਧਉਲਹਰ

੪. ਮੈਂ ਢਹਿੰਦੇ ਵੇਖੇ ਹਨ; ਇਸ ਲਈ, ਹੇ ਇਸਤ੍ਰੀ, ਥਣਾਂ (ਜਵਾਨੀ) ਦਾ ਮਾਣ ਨਾ ਕਰ । ੧ ।

## ੨

**੧. ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ।**

**੨. ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ।**

**੩. ਦੋਹੀ ਦਿਚੈ ਦੁਰਜਨਾ ਮਿਤ੍ਰਾਂ ਨੂੰ ਜੈਕਾਰੁ ।**

**੪. ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ।**

**੫. ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ।**

**੬. ਤਿਸ ਸਉ ਨੇਹੁ ਨ ਕੀਚਈ ਜਿ ਦਿਸੈ ਚਲਣਹਾਰੁ ।**

**੭. ਨਾਨਕ ਜਿਨ੍ਹੀ ਇਵ ਕਰਿ ਬੁਝਿਆ ਤਿਨਾ ਵਿਟਹੁ ਕੁਰਬਾਣੁ।੨।**

## ਪਦ-ਅਰਥ

**ਹਰਣਾਖੀਏ**—ਹਰਨ ਦੀਆਂ ਅੱਖਾਂ ਵਾਲੀਏ; **ਵੈਣੁ**—ਬਚਨ; **ਕੀਚੈ**—ਕਰਨਾ ਚਾਹੀਦਾ ਹੈ; **ਦੋਹੀ**—ਦੁਹਾਈ. ਢੰਢੋਰਾ; **ਜੈਕਾਰੁ**—ਨਮਸਕਾਰ; **ਹਸਣੁ ਸਾਰੁ**—ਖੁਸ਼ੀ ਸ੍ਰੇਸ਼ਟ ਹੈ; **ਵਿਟਹੁ**—ਉਤੋਂ ।

## ਟੀਕਾ

੧. ਹੇ ਹਰਨ ਦੀਆਂ ਅੱਖਾਂ ਵਾਲੀਏ (ਸੁੰਦਰ) ਇਸਤ੍ਰੀਏ, ਸੁਣ, ਮੇਰਾ ਇਹ ਮਹਾਨ ਗੰਭੀਰ ਬਚਨ ਹੈ (ਮੈਂ ਜ਼ਿਮੇਵਾਰੀ ਨਾਲ ਤੈਨੂੰ ਬੜੀ ਕੀਮਤੀ ਗੱਲ ਦਸਦੀ ਹਾਂ) ।

੨. ਪਹਿਲਾਂ ਚੀਜ਼ ਦੀ ਪਰਖ ਕਰਕੇ ਫਿਰ ਉਸ ਦਾ ਵਪਾਰ ਕਰਨਾ ਚਾਹੀਦਾ ਹੈ । ਮਿਤਰ ਬੜੇ ਪਰਖ ਕੇ ਚੁਣਨੇ ਚਾਹੀਦੇ ਹਨ ।

੩. ਦੁਰਜਨਾਂ ਦੀ ਸੰਗਤ ਦੀ ਦੁਹਾਈ (ਢੰਢੋਰਾ) ਦਿਓ (ਕਿ ਇਹ ਸੰਗਤ ਨਹੀਂ ਕਰਨੀ) ਅਤੇ ਸਤਿਸੰਗੀਆਂ ਨੂੰ ਨਮਸਕਾਰ ਕਰੋ ।

੪. ਹੇ ਇਸਤ੍ਰੀ, ਜਿਹੜੀ ਪੁਕਾਰ (ਦੋਹੀ) ਨਾਲ ਸਤਿਸੰਗੀ ਸੱਜਣ ਮਿਲਦੇ ਹਨ, ਉਸ ਦਾ ਵਿਚਾਰ ਲਭੋ (ਕਰੋ) ।

੫. (ਫਿਰ) ਤਨ ਮਨ ਉਨ੍ਹਾਂ ਦੇ ਹਵਾਲੇ ਕਰ ਦਿਓ, ਉਨ੍ਹਾਂ ਦੀ ਸੰਗਤ ਤੋਂ ਉਪਜੀ ਖੁਸ਼ੀ ਸ੍ਰੇਸ਼ਟ ਹੈ ।

੬. ਕਿਸੇ ਉਸ ਨਾਲ ਪਿਆਰ ਨਾ ਕਰੋ ਜੋ ਚਲਣਹਾਰ ਦਿਸਦਾ ਹੈ ।
੭. (ਨਾਨਕ) ਜਿਨ੍ਹਾਂ ਇਸ ਤਰ੍ਹਾਂ ਸਮਝਿਆ ਹੈ, ਉਨ੍ਹਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ । ੨ ।

### ੩

**੧. ਜੇ ਤੂ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ ਕਲ ।**
**੨. ਤਾਹੂ ਖਰੇ ਸੁਜਾਣ ਵੰਞਾ ਏਨੀ ਕਪਰੀ । ੩**

### ਪਦ-ਅਰਥ

**ਪਾਣਿ**—ਪਾਣੀ; **ਤਾਹੂ**—ਉਨ੍ਹਾਂ ਨੂੰ; **ਤਿੜੰਨ੍ਹ ਕਲ**—ਤਰਣ ਦੀ ਜਾਚ; **ਖਰੇ**—ਅਸਲ; **ਸੁਜਾਣ**—ਸਿਆਣੇ; **ਕਪਰੀ**—ਲਹਿਰਾਂ ਵਿਚੋਂ ।

### ਟੀਕਾ

੧. ਜੇ ਤੂੰ ਪਾਣੀ (ਸੰਸਾਰ ਸਾਗਰ) ਦਾ ਤਾਰੂ ਹੋਣਾ ਚਾਹੁੰਦਾ ਹੈਂ ਤਾਂ ਉਨ੍ਹਾਂ ਗੁਰਮੁਖਾਂ ਨੂੰ ਪੁਛ ਜਿਨ੍ਹਾਂ ਨੂੰ ਤਰਣ ਦੀ ਕਲ (ਜਾਚ) ਹੈ ।
੨. ਉਹ ਹੀ ਅਸਲ ਸਿਆਣੇ ਹਨ ਜੋ ਇਨ੍ਹਾਂ (ਸੰਸਾਰ ਸਾਗਰ ਦੀਆਂ) ਕਪਰਾਂ (ਲਹਿਰਾਂ) ਵਿਚੋਂ ਲੰਘ ਗਏ ਹਨ । (ਸਿਮਰਨ ਕਰਨ ਵਾਲੇ ਸੰਸਾਰ ਸਾਗਰ ਤੋਂ ਤਰ ਕੇ ਪਾਰ ਹੁੰਦੇ ਹਨ) । ੩ ।

### ੪

**੧. ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ।**
**੨. ਸਤਿਗੁਰ ਸਿਉ ਅਲਾਇ ਬੇੜੇ ਡੁਬਣਿ ਨਾਹਿ ਭਉ । ੪ ।**

### ਪਦ-ਅਰਥ

**ਝੜ**—ਝੜੀਆਂ, ਬੱਦਲ; **ਓਹਾੜ**—ਹੜ੍ਹ; **ਲਹਰੀ**—ਲਹਿਰਾਂ; **ਲਖੇਸਰੀ**—ਲਖਾਂ ਹੀ; **ਆਲਾਇ**—ਪੁਕਾਰ ਕਰ; **ਭਉ**—ਡਰ ।

### ਟੀਕਾ

੧. ਹੇ ਭਾਈ, (ਸੰਸਾਰ ਵਿਚ ਵਿਕਾਰਾਂ ਦੀਆਂ) ਝੜੀਆਂ ਲਗੀਆਂ ਹੋਈਆਂ ਹਨ, ਝਖੜ ਝੁਲ ਰਹੇ ਹਨ, ਹੜ੍ਹ ਆ ਰਹੇ ਹਨ ਅਤੇ ਲੱਖਾਂ ਹੀ ਲਹਿਰਾਂ ਪੈ ਰਹੀਆਂ ਹਨ ।

२. ਤੂੰ ਸਤਿਗੁਰੂ ਪਾਸ ਪੁਕਾਰ ਕਰ, ਫਿਰ (ਜੀਵਨ) ਦੇ ਬੇੜੇ ਦੇ ਡੁੱਬਣ ਦਾ ਕੋਈ ਖ਼ਤਰਾ ਨਹੀਂ ਰਹਿੰਦਾ । ੪ ।

## ੫

੧. ਨਾਨਕ ਦੁਨੀਆਂ ਕੈਸੀ ਹੋਈ ।
੨. ਸਾਲਕੁ ਮਿਤੁ ਨ ਰਹਿਓ ਕੋਈ ।
੩. ਭਾਈ ਬੰਧੀ ਹੇਤੁ ਚੁਕਾਇਆ ।
੪. ਦੁਨੀਆ ਕਾਰਣਿ ਦੀਨੁ ਗਵਾਇਆ । ੫ ।

## ਪਦ-ਅਰਥ

**ਸਾਲਕੁ**—ਰਸਤਾ ਦਿਖਾਣ ਵਾਲਾ ਸੱਚਾ ਮਿੱਤਰ; **ਚੁਕਾਇਆ**—ਦੂਰ ਕੀਤਾ ।

## ਟੀਕਾ

੧. (ਨਾਨਕ) ਇਹ ਦੁਨੀਆਂ ਕਿਹੋ ਜਿਹੀ ਹੋ ਗਈ ਹੈ ?
੨. ਇਥੇ ਰਸਤਾ ਦਿਖਾਣ ਵਾਲਾ ਸੱਚਾ ਮਿਤਰ ਕੋਈ ਦਿਸਦਾ ਨਹੀਂ ।
੩. ਭਰਾਵਾਂ ਤੇ ਸੰਬੰਧੀਆਂ ਦੇ ਮੋਹ ਕਰਕੇ, ਜੀਵ ਨੇ ਹਰੀ ਦਾ ਪਿਆਰ ਤਿਆਗ ਦਿੱਤਾ ਹੈ ।
੪. ਦੁਨੀਆਂ (ਦੀ ਮਾਇਆ) ਲਈ ਧਰਮ (ਦਾ ਰਾਹ) ਗਵਾ ਲਇਆ ਹੈ । ੫ ।

## ੬

੧. ਹੈ ਹੈ ਕਰਿ ਕੈ ਓਹਿ ਕਰੇਨਿ ।
੨. ਗਲ੍ਹਾ ਪਿਟੰਨਿ ਸਿਰੁ ਖੋਹੇਨਿ ।
੩. ਨਾਉ ਲੈਨਿ ਅਰੁ ਕਰਨਿ ਸਮਾਇ ।
੪. ਨਾਨਕੁ ਤਿਨ ਬਲਿਹਾਰੈ ਜਾਇ । ੬ ।

## ਪਦ-ਅਰਥ

**ਹੈ ਹੈ**—ਹਾਇ ਹਾਇ; **ਓਹਿ**—ਓਏ ਓਏ; **ਖੋਹੇਨਿ**—ਖੋਂਹਦੀਆਂ ਹਨ; **ਕਰਨਿ ਸਮਾਇ**—ਸਮਾਈ (ਸ਼ਾਂਤੀ) ਕਰਦੇ ਹਨ, ਰਜ਼ਾ ਮੰਨਦੇ ਹਨ ।

## ਟੀਕਾ

੧. (ਕਿਸੇ ਸੰਬੰਧੀ ਦੇ ਮਰਨ ਤੇ) ਇਸਤ੍ਰੀਆਂ ਹਾਇ ਹਾਇ, ਓਏ ਓਏ ਕਰਦੀਆਂ ਹਨ।

੨. ਗੱਲ੍ਹਾਂ ਪਿਟਦੀਆਂ ਹਨ ਅਤੇ ਸਿਰ (ਦੇ ਵਾਲ) ਖੋਂਹਦੀਆਂ ਹਨ।

੩. (ਪਰ ਜੋ ਐਸੇ ਸਮੇਂ ਭੀ) ਨਾਮ ਜਪਦੇ ਹਨ ਅਤੇ ਰਜ਼ਾ ਮੰਨਦੇ ਹਨ,

੪. ਨਾਨਕ ਉਨ੍ਹਾਂ ਤੋਂ ਸਦਕੇ ਜਾਂਦਾ ਹੈ। ੬।

੭

**੧. ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ।**

**੨. ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ।**

**੩. ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ।**

**੪. ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ। ੭।**

## ਪਦ-ਅਰਥ

**ਡੀਗਿ**—ਡਿੰਗੇ ਰਸਤੇ ਉਤੇ; **ਡੋਲੀਐ**—ਡੋਲਣਾ, ਭਟਕਣਾ; **ਧਾਉ**—ਦੌੜਾਂ; **ਬਾਘੁ**—ਬਘਿਆੜ (ਮੌਤ); **ਅਗਨਿ**—ਅਗਨੀ; **ਸਹਸੈ**—ਸੰਸੇ ਵਿਚ; **ਮਾ ਕਉ**—ਮੈਨੂੰ।

## ਟੀਕਾ

੧. ਹੇ ਮਨ, ਡਿੰਗੇ (ਝੂਠ ਵਾਲੇ) ਰਸਤੇ ਤੇ ਨਹੀਂ ਭਟਕਣਾ ਚਾਹੀਦਾ, ਸਿੱਧੇ (ਸੱਚ ਵਾਲੇ) ਰਸਤੇ ਤੇ ਦੌੜ (ਚਲ)।

੨. (ਨਹੀਂ ਤਾਂ) ਤੇਰੇ ਪਿਛੇ (ਪਹਿਲੇ) ਬਘਿਆੜ (ਮੌਤ) ਹੈ ਅਤੇ ਅਗੇ (ਫੇਰ) ਅਗਨੀ ਦਾ ਤਲਾ (ਜਠਰਾਗਨ, ਆਵਾਗਵਨ ਹੈ)।

੩. ਮੇਰਾ ਜੀਵ ਸੰਸੇ ਵਿਚ ਪਇਆ ਹੈ, ਮੈਨੂੰ (ਬਚਣ) ਦਾ ਹੋਰ ਕੋਈ ਢੰਗ ਨਹੀਂ ਸੁਝਦਾ (ਸਿਵਾਏ ਇਸ ਦੇ ਕਿ),

੪. (ਨਾਨਕ) ਗੁਰੂ ਦੁਆਰਾ (ਇਸ ਵਿੰਗੇ ਰਸਤੇ ਤੋਂ) ਛੁਟੀਦਾ ਹੈ ਜਦੋਂ ਕਿ ਹਰੀ ਪ੍ਰੀਤਮ ਦਾ ਸਾਥ ਬਣਦਾ ਹੈ। ੭।

੮

**੧. ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ।**

२. ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ ।
੩. ਕੀਚੜਿ ਹਾਥ ਨ ਬੂਡਈ ਏਕਾ ਨਦਰਿ ਨਿਹਾਲਿ ।
੪. ਨਾਨਕ ਗੁਰਮੁਖਿ ਉਬਰੇ ਗੁਰੁ ਸਰਵਰੁ ਸਚੀ ਪਾਲਿ । ੮ ।

## ਪਦ-ਅਰਥ

**ਬਾਘੁ**—ਬਘਿਆੜ (ਮੌਤ); **ਦੀਖਿਆ**—ਉਪਦੇਸ਼; **ਬਹੁੜਿ**—ਮੁੜ ਕੇ; **ਬੂਡਈ**—ਡੁੱਬਦਾ; **ਨਿਹਾਲਿ**—ਵੇਖਿਆ ਹੈ; **ਉਬਰੇ**—ਬਚ ਗਏ; **ਪਾਲਿ**—ਪਾਲ, ਵਟ ।

## ਟੀਕਾ

੧. ਜਿਸ ਨੂੰ ਗੁਰੂ ਦੀ ਸਿੱਖਿਆ ਮਿਲਦੀ ਹੈ, ਉਸ ਦਾ ਮਨ ਵਸ ਵਿਚ ਆਉਂਦਾ ਹੈ ਅਤੇ ਉਸ ਦਾ ਬਘਿਆੜ (ਮੌਤ) ਮਰ ਜਾਂਦਾ ਹੈ (ਜਨਮ ਮਰਨ ਮੁਕ ਜਾਂਦਾ ਹੈ) ।

੨. ਜੋ ਆਪਣੇ ਆਪ ਨੂੰ ਪਛਾਣਦਾ ਹੈ, ਉਸਨੂੰ ਹਰੀ ਮਿਲਦਾ ਹੈ ਤੇ ਉਸ ਦਾ ਆਵਾਗਵਨ ਮੁਕ ਜਾਂਦਾ ਹੈ ।

੩. ਉਸ ਦਾ ਹੱਥ ਚਿੱਕੜ ਵਿਚ ਨਹੀਂ ਡੁੱਬਦਾ ਜਿਸ ਤੇ ਹਰੀ ਮਿਹਰ ਨਾਲ ਵੇਖਦਾ ਹੈ ।

੪. (ਨਾਨਕ) ਗੁਰੂ ਦੁਆਰਾ ਜੀਵ ਬਚ ਜਾਂਦੇ ਹਨ ਕਿਉਂਕਿ ਗੁਰੂ ਉਹ ਸਰੋਵਰ ਹੈ ਜਿਸ ਦੀ ਪਾਲ (ਵਟ) ਸੱਚ ਦੀ ਹੈ । ੮ ।

## ੯

੧. ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ ।
੨. ਜਨਮਿ ਮਰੈ ਭਰਮਾਇਐ ਜੇ ਲਖ ਕਰਮ ਕਮਾਹਿ ।
੩. ਜਮੁ ਜਾਗਾਤਿ ਨ ਲਗਈ ਜੇ ਚਲੈ ਸਤਿਗੁਰ ਭਾਇ ।
੪. ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ । ੯ ।

## ਪਦ-ਅਰਥ

**ਅਗਨਿ**—ਤ੍ਰਿਸ਼ਨਾ ਰੂਪ ਅਗਨੀ; **ਜਲ**—ਨਾਮ ਰੂਪੀ ਜਲ; **ਜਾਗਾਤਿ** ਮਸੂਲ ।

## ਟੀਕਾ

੧. ਹੇ ਭਾਈ, ਜੇ ਤ੍ਰਿਸ਼ਨਾ ਅਗਨੀ ਨੂੰ ਬੁਝਾਣਾ ਹੈ ਤਾਂ ਨਾਮ ਜਲ ਲੱਭੋ, ਪਰ ਇਹ ਜਲ (ਨਾਮ ਜਲ) ਗੁਰੂ ਸਮੁੰਦਰ ਤੋਂ ਬਿਨਾਂ ਨਹੀਂ ਲੱਭਦਾ।

੨. ਜੇ ਹੋਰ ਲੱਖਾਂ ਕਰਮ ਕਾਂਡ ਜੀਵ ਕਰਦੇ ਹੋਣ ਪਰ ਜੋ ਜੀਵ ਨਾਮ ਜਲ ਤੋਂ ਬਿਨਾਂ ਹੈ ਉਹ ਜੰਮਦਾ ਮਰਦਾ ਹੈ ਤੇ ਜੂਨਾਂ ਵਿਚ ਫਿਰਾਇਆ ਜਾਂਦਾ ਹੈ।

੩. ਪਰ ਜੋ ਸਤਿਗੁਰੂ ਦੇ ਭਾਣੇ ਵਿਚ ਚਲਦਾ ਹੈ ਉਸ ਨੂੰ ਜਮ ਰਾਜ ਮਸੂਲ ਨਹੀਂ ਲਾਂਦਾ (ਉਹ ਜਮਾਂ ਦੇ ਹਥੋਂ ਬਚ ਜਾਂਦਾ ਹੈ)।

੪. (ਨਾਨਕ) ਗੁਰੂ ਮਨੁੱਖ ਨੂੰ ਨਿਰਮਲ ਅਮਰ ਪਦਵੀ ਬਖਸ਼ਦਾ ਹੈ, ਉਸ ਨੂੰ ਪਹਿਲਾਂ ਆਪਣੇ ਨਾਲ ਮਿਲਾ ਕੇ ਫਿਰ ਹਰੀ ਨਾਲ ਮਿਲਾ ਦਿੰਦਾ ਹੈ। ੯।

## ੧੦

**੧. ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ।**
**੨. ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ।**
**੩. ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ।**
**੪. ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ।**
**੫. ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ।**
**੬. ਨਿਰਮਲੁ ਨਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ। ੧੦।**

## ਪਦ-ਅਰਥ

**ਕਲਰ**—ਕੱਲਰ, ਕੁਸੰਗਤ; **ਕੇਰੀ**—ਦੀ; **ਕਊਆ**—ਵਿਕਾਰੀ ਮਨੁੱਖ, ਮਨਮੁਖ; **ਨਾਇ**—ਨ੍ਹਾਉਂਦਾ ਹੈ; **ਗੰਧੀ**—ਦੁਰਗੰਧ, ਬਦਬੂ; **ਕੁਪੰਖੀ**—ਭੈੜੇ ਪੰਛੀ, ਮਨਮੁਖ; **ਰੰਗਿ**—ਪ੍ਰੇਮ ਨਾਲ; **ਨਾਵਣੁ**—ਇਸ਼ਨਾਨ।

## ਟੀਕਾ

੧. ਕਲੱਰ ਦੀ ਛਪੜੀ ਕੁਸੰਗਤ ਵਿਚ ਕਾਂ ਵਿਕਾਰੀ ਮਨੁੱਖ ਰਜ ਰਜ ਕੇ ਨ੍ਹਾਉਂਦਾ ਹੈ।

੨. ਉਸ ਦਾ ਔਗੁਣਾਂ ਨਾਲ ਭਰਿਆ ਮਨ ਤਨ ਸਗੋਂ ਹੋਰ ਮੈਲ ਨਾਲ ਭਰ ਜਾਂਦਾ ਹੈ। ਉਸਦੇ ਮੂੰਹ ਰੂਪ ਚੁੰਝ ਵਿਚੋਂ ਬਦਬੂ ਆਉਂਦੀ ਹੈ (ਜੋ ਗੱਲ ਉਹ ਕਰਦਾ ਹੈ ਉਹ ਵੀ ਗੰਦੀ ਹੁੰਦੀ ਹੈ)।

੩. ਗੁਰੂ ਸਰੋਵਰ ਨੂੰ ਮਨੁੱਖ ਹੰਸ ਨੇ ਮਨਮੁਖ ਕਾਵਾਂ ਦੀ ਕੁਸੰਗਤ ਕਰਕੇ ਪਛਾਣਿਆ ਨਹੀਂ ਹੈ।
੪. ਮਨਮੁਖਾਂ ਦੀ ਪ੍ਰੀਤਿ ਐਸੀ ਹੀ ਹੁੰਦੀ ਹੈ—ਹੇ ਗਿਆਨੀ, ਪ੍ਰਭੂ ਦੇ ਪ੍ਰੇਮ ਵਿਚ ਹੋ ਕੇ ਇਹ ਗੱਲ ਸਮਝ।
੫. ਸੰਤਾਂ ਦੀ ਸਭ ਨੂੰ ਨਮਸਕਾਰ ਕਰ ਅਤੇ ਗੁਰਮੁਖ ਹੋ ਕੇ ਕਰਮ ਕਰ।
੬. (ਨਾਨਕ) ਗੁਰੂ ਹੀ ਤੀਰਥ ਹੈ, ਦਰਿਆ ਹੈ, ਉਸ ਵਿਚ ਕੀਤਾ ਇਸ਼ਨਾਨ ਹੀ ਪਵਿਤਰ ਹੈ। ੧੦।

੧੧

**੧. ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ।**
**੨. ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ।**
**੩. ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ।**
**੪. ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ। ੧੧।**

## ਪਦ-ਅਰਥ

**ਗਣੀ**—ਗਿਣ; **ਬਾਦਿ**—ਬੇਅਰਥ; **ਦੂਜਾ ਭਾਉ**—ਪਰਮਾਤਮਾ ਤੋਂ ਬਿਨਾਂ ਹੋਰ ਦੀ ਪ੍ਰੀਤਿ; **ਆਲਾਉ**—ਬੋਲਣਾ।

## ਟੀਕਾ

੧. ਮਨੁੱਖ ਦੇ ਜਨਮ ਦਾ ਕੀ ਲਾਭ ਗਿਣਾਂ (ਜਾਣਾ)? ਜੇ ਮਨੁੱਖ ਦੇ (ਹਿਰਦੇ ਵਿਚ) ਨਾ ਹਰੀ ਭਗਤੀ ਹੈ, ਨਾ ਹਰੀ ਪ੍ਰੇਮ ਹੈ।
੨. ਉਸ ਦਾ ਪਹਿਨਣਾ ਖਾਣਾ ਬੇਅਰਥ ਹੈ ਜੇ ਮਨ ਵਿਚ ਦ੍ਵੈਤ ਭਾਵ (ਹਰੀ ਪ੍ਰੀਤੀ ਤੋਂ ਬਿਨਾਂ ਕੁਝ ਹੋਰ) ਹੈ।
੩. ਐਸੇ ਮਨੁੱਖ ਦਾ ਵੇਖਣਾ ਸੁਣਨਾ ਝੂਠ ਹੈ ਅਤੇ ਝੂਠ ਹੈ ਉਸ ਦੇ ਮੂੰਹ ਦਾ ਬੋਲ।
੪. (ਨਾਨਕ) ਹੇ ਭਾਈ, ਤੂੰ ਸਦਾ ਨਾਮ ਸਿਮਰਦਾ ਰਹੁ, ਹੋਰ ਹਉਮੈ ਹੈ ਜਿਸ ਕਰਕੇ ਆਵਾਗਵਨ ਬਣਿਆ ਰਹਿੰਦਾ ਹੈ। ੧੧।

੧੨

**੧. ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰ। ੧੨।**

## ਟੀਕਾ

੧. ਹੇ ਭਾਈ, (ਪਰਮਾਤਮਾ ਦੀ ਭਗਤੀ ਵਾਲੇ ਜੀਵ) ਦੁਨੀਆਂ ਵਿਚ ਮੌਜੂਦ ਹਨ, ਪਰ ਵਿਰਲੇ ਹਨ; ਬਹੁਤਾ ਤਾਂ ਜਗਤ ਦਿਖਾਵਾ ਹੀ ਕਰਦਾ ਹੈ ਤੇ ਬਕਬਾਦ ਬੋਲਦਾ ਹੈ । ੧੨

### ੧੩

**੧. ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ।**
**੨. ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ ।**
**੩. ਜਿਸ ਨੋ ਲਾਏ ਤਿਸੁ ਲਗੈ ਲਗੀ ਤਾ ਪਰਵਾਣੁ ।**
**੪. ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ । ੧੩ ।**

## ਪਦ-ਅਰਥ

**ਤੁਰਿ**—ਤੁਰਤ, ਛੇਤੀ; **ਪੈਕਾਮੁ**—ਪੈਕਾਨ, ਤੀਰ ।

## ਟੀਕਾ

੧. (ਨਾਨਕ) ਜਿਸਦੇ ਹਿਰਦੇ ਵਿਚ ਹਰੀ ਪ੍ਰੇਮ ਦੀ ਚੋਟ ਲਗਦੀ ਹੈ ਉਹ ਤੁਰਤ ਆਪਾ ਭਾਵ ਤੋਂ ਮਰ ਜਾਂਦਾ ਹੈ, ਉਸ ਦੇ ਅੰਦਰ ਸੁਆਰਥੀ ਜੀਵਨ ਦਾ ਜ਼ੋਰ ਨਹੀਂ ਰਹਿ ਜਾਂਦਾ ।

੨. ਉਹ ਹਰੀ ਪ੍ਰੇਮ ਦੀ ਲਗੀ ਚੋਟ ਹੀ ਪਰਵਾਨ ਹੈ ਜਿਸ ਨਾਲ ਜੀਵ ਆਪਾ ਭਾਵ ਤੋਂ ਮਰ ਜਾਏ ।

੩. ਜਿਸ ਨੂੰ ਪਰਮਾਤਮਾ ਆਪ ਇਹ ਚੋਟ ਲਾਂਦਾ ਹੈ, ਉਸ ਨੂੰ ਹੀ ਲਗਦੀ ਹੈ ਤੇ ਜੇ ਇਹ ਚੋਟ ਸੱਚ ਮੁਚ ਲਗੇ ਤਾਂ ਇਹ ਲਗੀ ਚੋਟ ਪਰਵਾਨ ਹੈ ।

੪. ਪ੍ਰੇਮ ਦਾ ਲਗਾ ਹੋਇਆ ਉਹ ਤੀਰ ਮੁੜ ਨਿਕਲਦਾ ਨਹੀਂ ਕਿਉਂਕਿ ਹਰੀ ਸੁਜਾਨ ਨੇ ਇਹ ਆਪ ਲਾਇਆ ਹੁੰਦਾ ਹੈ । ੧੩ ।

### ੧੪

**੧. ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ ।**
**੨. ਧਾਤੂ ਪੰਜਿ ਰਲਾਇ ਕੂੜਾ ਪਾਜਿਆ ।**
**੩. ਭਾਂਡਾ ਆਣਗੁ ਰਾਸਿ ਜਾ ਤਿਸੁ ਭਾਵਸੀ ।**
**੪. ਪਰਮ ਜੋਤਿ ਜਾਗਾਇ ਵਾਜਾ ਵਾਵਸੀ । ੧੪ ।**

## ਪਦ-ਅਰਥ

**ਭਾਂਡਾ**—ਸਰੀਰ ਰੂਪੀ ਭਾਂਡਾ; **ਧੋਵੈ**—ਪਵਿਤਰ ਕਰੇ; **ਕਚਾ**—ਕੱਚਾ; **ਧਾਤੂ**—ਪੰਜ ਤੱਤ; **ਪਾਜਿਆ**—ਦਿਖਾਵਾ; **ਆਣਗੁ**—ਲਿਆਵੇਗਾ, **ਰਾਸਿ**—ਸੂਤ, ਠੀਕ; **ਵਾਜਾ ਵਾਵਸੀ**—ਜੋਤ ਦਾ ਵਾਜਾ ਵਜੇਗਾ।

## ਟੀਕਾ

੧. ਨਿਰੇ ਸਰੀਰ ਭਾਂਡੇ ਨੂੰ (ਤੀਰਥਾਂ ਆਦਿ ਤੇ ਇਸਨਾਨਾਂ ਨਾਲ) ਕੌਣ ਪਵਿਤਰ ਕਰ ਲਏਗਾ ਜਦੋਂ ਕਿ ਪਰਮਾਤਮਾ ਨੇ ਇਸ ਨੂੰ ਕੱਚਾ ਹੀ ਰੱਖਿਆ ਹੈ? (ਲੋੜ ਤਾਂ ਆਤਮਾ ਦੇ ਇਸ਼ਨਾਨ ਦੀ ਹੈ)।

੨. ਉਸ ਨੇ ਪੰਜ ਤੱਤਾਂ ਨੂੰ ਮਿਲਾ ਕੇ ਇਹ ਸਰੀਰ ਰੂਪ ਕੂੜਾ ਦਿਖਾਵਾ ਬਣਾ ਦਿੱਤਾ ਹੈ।

੩. ਪਰ ਉਹ ਹਰੀ ਇਸ ਭਾਂਡੇ ਨੂੰ ਸੂਤ ਕਰ ਦੇਵੇਗਾ ਜਦੋਂ ਉਸ ਦੀ ਰਜ਼ਾ ਹੋਵੇਗੀ।

੪. ਤਦੋਂ ਉਹ ਇਸ ਦੇ ਅੰਦਰ ਮਹਾਨ ਰੱਬੀ ਜੋਤ ਜਗਾਏਗਾ ਤੇ ਜੋਤ ਦਾ ਵਾਜਾ ਵਜੇਗਾ (ਜੋਤ ਨੂੰ ਉਜਾਗਰ ਕਰੇਗਾ)।੧੪।

### ੧੫

**੧. ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ।**
**੨. ਮਨਿ ਅੰਧੈ ਊਧੈ ਕਵਲ ਦਿਸਨਿ ਖਰੇ ਕਰੂਪ।**
**੩. ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ।**
**੪. ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ।**
**੫. ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ।**
**੬. ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ।੧੫।**

ਪਦ-ਅਰਥ ਅਤੇ ਟੀਕਾ ਲਈ ਦੇਖੋ ਪੰਨਾ ੧੩੭੬-੭੭

### ੧੬

**੧. ਸੋ ਬ੍ਰਹਮਣੁ ਜੋ ਬਿੰਦੇ ਬ੍ਰਹਮੁ।**
**੨. ਜਪੁ ਤਪੁ ਸੰਜਮੁ ਕਮਾਵੈ ਕਰਮੁ।**

੩. ਸੀਲ ਸੰਤੋਖ ਕਾ ਰਖੈ ਧਰਮੁ ।
੪. ਬੰਧਨ ਤੋੜੈ ਹੋਵੈ ਮੁਕਤੁ ।
੫. ਸੋਈ ਬ੍ਰਹਮਣੁ ਪੂਜਣ ਜੁਗਤੁ । ੧੬ ।

## ਪਦ-ਅਰਥ

**ਬਿੰਦੇ**—ਜਾਣਦਾ ਹੈ; **ਸੰਜਮੁ**—ਮਨ ਇੰਦ੍ਰਿਆਂ ਨੂੰ ਰੋਕਣ ਦੀ ਕ੍ਰਿਆ; **ਪੂਜਣ ਜੁਗਤੁ**—ਪੂਜਣ ਜੋਗ ਹੈ ।

## ਟੀਕਾ

੧. ਅਸਲ ਬ੍ਰਾਹਮਣ ਉਹ ਹੈ ਜੋ ਬ੍ਰਹਮ (ਵਾਹਿਗੁਰੂ) ਨੂੰ ਜਾਣਦਾ ਹੈ ।
੨. ਜੋ ਜਪ, ਤਪ ਸੰਜਮ ਆਦਿਕ ਕਰਮ ਕਮਾਂਦਾ ਹੈ ।
੩. ਜੋ ਮਿਠੇ ਸੁਭਾ ਅਤੇ ਸੰਤੋਖੀ ਹੋਣ ਦਾ ਧਰਮ ਪਾਲਦਾ ਹੈ ।
੪. ਜੋ ਮਾਇਆ ਦੇ ਬੰਧਨ ਤੋੜ ਕੇ ਮੁਕਤ ਹੁੰਦਾ ਹੈ ।
੫. ਐਸਾ ਬ੍ਰਾਹਮਣ ਹੀ ਪੂਜਣ ਯੋਗ ਹੈ । ੧੬ ।

## ੧੭

੧. ਖਤ੍ਰੀ ਸੋ ਜੁ ਕਰਮਾ ਕਾ ਸੂਰੁ ।
੨. ਪੁੰਨ ਦਾਨ ਕਾ ਕਰੈ ਸਰੀਰੁ ।
੩. ਖੇਤੁ ਪਛਾਣੈ ਬੀਜੈ ਦਾਨੁ ।
੪. ਸੋ ਖਤ੍ਰੀ ਦਰਗਹ ਪਰਵਾਣੁ ।
੫. ਲਬੁ ਲੋਭੁ ਜੇ ਕੂੜੁ ਕਮਾਵੈ ।
੬. ਅਪਣਾ ਕੀਤਾ ਆਪੇ ਪਾਵੈ । ੧੭ ।

## ਪਦ-ਅਰਥ

**ਸੂਰੁ**—ਸੂਰਮਾ; **ਖੇਤੁ**—ਯੋਗ ਪਾਤਰ ।

## ਟੀਕਾ

੧. ਅਸਲ ਖਤ੍ਰੀ ਉਹ ਹੈ ਜੋ ਉੱਤਮ ਕਰਮ ਕਰਨ ਵਿਚ ਸੂਰਮਾ ਹੈ ।
੨. ਜੋ ਜੀਵਨ (ਸਰੀਰ) ਨੂੰ ਪੁੰਨ ਦਾਨ ਕਰਨ ਵਾਲਾ ਬਣਾਂਦਾ ਹੈ ।

੩. ਜੋ ਯੋਗ ਦਾਨ ਪਾਤਰ ਨੂੰ ਪਛਾਣ ਕੇ ਦਾਨ ਦਿੰਦਾ ਹੈ।
੪. ਉਹ ਖਤ੍ਰੀ ਦਰਗਾਹ ਵਿਚ ਪਰਵਾਨ ਹੁੰਦਾ ਹੈ।
੫. (ਪਰ) ਜੋ ਮਨੁੱਖ ਲੋਭ, ਲਾਲਚ ਤੇ ਕੂੜ ਦੇ ਕੰਮ ਕਰਦਾ ਹੈ,
੬. ਉਹ ਆਪਣੇ ਕੀਤੇ ਦਾ ਫਲ ਪਾਂਦਾ ਹੈ। ੧੭।

੧੮

**੧. ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ।**
**੨. ਸਿਰਿ ਪੈਰੀਂ ਕਿਆ ਫੇੜਿਆ ਅੰਦਰਿ ਪਿਰੀ ਸਮਾਲਿ। ੧੮।**

## ਪਦ-ਅਰਥ

**ਤਨੂਰ**—ਤੰਦੂਰ; **ਜਿਉ**—ਵਾਂਗ; **ਫੇੜਿਆ**—ਵਿਗਾੜਿਆ; **ਪਿਰੀ**—ਪ੍ਰੀਤਮ ਪ੍ਰਭੂ; **ਸਮਾਲਿ**—ਵੇਖਦੇ।

## ਟੀਕਾ

੧. ਆਪਣੇ ਸਰੀਰ ਨੂੰ ਤੰਦੂਰ ਵਾਂਗ (ਧੂਣੀਆਂ ਤਪ ਕੇ) ਨਾ ਸਾੜ, ਹੱਡੀਆਂ ਨੂੰ ਬਾਲਣ ਬਣਾ ਕੇ ਤਪਾਂ ਨਾਲ ਨਾ ਬਾਲ।
੨. ਇਨ੍ਹਾਂ (ਅੰਗਾਂ) ਸਿਰ ਤੇ ਪੈਰਾਂ ਨੇ ਤੇਰਾ ਕੀ ਵਿਗਾੜਿਆ ਹੈ ? ਆਪਣੇ ਅੰਦਰ ਵਸਦੇ ਪ੍ਰੀਤਮ ਪ੍ਰਭੂ ਨੂੰ ਵੇਖ। ੧੮।

੧੯

**੧. ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ।**
**੨. ਨਾਨਕ ਤੇ ਸੋਹਾਗਣੀ ਜਿਨ੍ਹਾ ਗੁਰਮੁਖਿ ਪਰਗਟੁ ਹੋਇ। ੧੯।**

## ਪਦ-ਅਰਥ

**ਘਟੀ**—ਹਿਰਦਿਆਂ ਵਿਚ; **ਗੁਰਮੁਖਿ—ਗੁਰੂ ਦੁਆਰਾ**।

## ਟੀਕਾ

੧. ਸਾਰੇ ਹਿਰਦਿਆਂ (ਸਰੀਰਾਂ) ਵਿਚ ਮਾਲਕ ਪ੍ਰਭੂ ਵਸਦਾ ਹੈ, ਕੋਈ ਸਰੀਰ (ਹਿਰਦਾ) ਉਸ ਮਾਲਕ ਤੋਂ ਵਿਰਲਾ ਨਹੀਂ ਹੈ (ਪਰ ਹੈ ਗੁਪਤ)।
੨. ਧਨ ਹਨ ਉਹ ਜੀਵ-ਇਸਤ੍ਰੀਆਂ ਜਿਨ੍ਹਾਂ ਦੇ ਅੰਦਰੋਂ, ਗੁਰੂ ਦੀ ਰਾਹੀਂ, ਮਾਲਕ ਪ੍ਰਭੂ ਪ੍ਰਗਟ ਹੋ ਜਾਂਦਾ ਹੈ। ੧੯।

२०

१. ਜਉ ਤਉ ਪ੍ਰੇਮ ਖੇਲਣ ਕਾ ਚਾਉ ।
२. ਸਿਰੁ ਧਰਿ ਤਲੀ ਗਲੀ ਮੇਰੀ ਆਉ ।
३. ਇਤੁ ਮਾਰਗਿ ਪੈਰੁ ਧਰੀਜੈ ।
੪. ਸਿਰੁ ਦੀਜੈ ਕਾਣਿ ਨ ਕੀਜੈ । ੨੦ ।

## ਪਦ-ਅਰਥ

**ਜਉ**—ਜੇ; **ਤਉ**—ਤੈਨੂੰ; **ਚਾਉ**—ਸ਼ੌਕ; **ਕਾਣਿ**—ਮੁਥਾਜੀ, ਡਰ, ਝਿਜਕ ।

## ਟੀਕਾ

੧. ਜੇ ਤੈਨੂੰ ਪ੍ਰਭੂ-ਪ੍ਰੇਮ ਦੀ ਖੇਡ ਖੇਡਣ ਦਾ ਸ਼ੌਕ ਹੈ
੨. ਤਾਂ ਸਿਰ ਤਲੀ ਤੇ ਰਖ ਕੇ ਮੇਰੀ ਗਲੀ ਵਿਚ ਆ ।
੩. ਇਸ ਪ੍ਰਭੂ-ਪ੍ਰੇਮ ਦੇ ਮਾਰਗ ਤੇ ਪੈਰ ਧਰ ਕੇ
੪. ਸਿਰ ਦੇ ਦਈਦਾ ਹੈ, (ਰਤਾ) ਝਿਜਕ ਨਹੀਂ ਕਰੀਦੀ । ੨੦ ।

੨੧

੧. ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ।
੨. ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ । ੨੧ ।

## ਪਦ-ਅਰਥ

**ਕਿਰਾੜਾ**—ਬਾਣੀਏ, ਮਾਇਆ ਦੇ ਲੋਭ ਕਰਕੇ ਕਾਇਰ ਹੋ ਗਏ ਲੋਕ; **ਪਾਇ**—ਬੁਨਿਆਦ; **ਮਰਣੁ**—ਮੌਤ ।

## ਟੀਕਾ

੧. ਜੇ (ਮਾਇਆ ਦੇ ਲੋਭੀ) ਕਿਰਾੜ ਨਾਲ ਦੋਸਤੀ ਹੈ ਤਾਂ ਉਸ ਦੇ ਕੂੜੇ ਮੋਹ (ਮਾਇਆ ਦੇ) ਕਾਰਨ ਇਸ ਦੋਸਤੀ ਦੀ ਬੁਨਿਆਦ ਵੀ ਕੂੜੀ ਹੁੰਦੀ ਹੈ ।
੨. ਹੇ ਮੂਲਿਆ, ਮੌਤ ਦਾ ਕੋਈ ਪਤਾ ਨਹੀਂ ਕਿ ਕਿਥੇ ਆ ਜਾਏ ? । ੨੧ ।
(ਮੂਲੇ ਕਿਰਾੜ ਸਿਆਲਕੋਟ ਵਾਲੇ ਵਲ ਇਸ਼ਾਰਾ ਹੈ ਜੋ ਗੁਰੂ ਨਾਨਕ ਜੀ ਨਾਲ ਕਾਫੀ ਸਮਾਂ ਰਹਿਆ ਪਰ ਘਰ ਦੇ ਮੋਹ ਅਧੀਨ ਹੋ ਕੇ ਦੂਜੀ ਵਾਰ ਨਾਲ ਜਾਣੋ ਬਚਣ ਲਈ ਆਪਣੀ ਇਸਤ੍ਰੀ ਤੋਂ ਅਖਵਾਇਆ ਕਿ ਉਹ ਘਰ ਨਹੀਂ ।

ਕੁਦਰਤ ਦਾ ਕਾਰਾ ਐਸਾ ਹੋਇਆ ਕਿ ਅੰਦਰ ਸੱਪ ਲੜਣ ਨਾਲ ਮਰ ਗਇਆ)।

### ੨੨

**੧. ਗਿਆਨ ਹੀਣ ਅਗਿਆਨ ਪੂਜਾ।**
**੨. ਅੰਧ ਵਰਤਾਵਾ ਭਾਉ ਦੂਜਾ। ੨੨।**

### ਪਦ-ਅਰਥ

**ਹੀਣ**—ਖਾਲੀ, ਸੱਖਣਾ; **ਵਰਤਾਵਾ**—ਵਰਤਾਰਾ, ਵਿਹਾਰ; **ਭਾਉ**—ਪਿਆਰ।

### ਟੀਕਾ

੧. ਗਿਆਨ ਤੋਂ ਸੱਖਣਾ (ਅਗਿਆਨੀ) ਮਨੁੱਖ ਅਗਿਆਨਤਾ ਦੀ ਪੂਜਾ ਕਰਦਾ ਹੈ।

੨. ਉਸ ਦਾ ਵਿਹਾਰ ਅਗਿਆਨਤਾ ਵਾਲਾ ਹੁੰਦਾ ਹੈ ਕਿਉਂਕਿ ਉਸ ਦੇ ਹਿਰਦੇ ਵਿਚ ਦ੍ਵੈਤ ਭਾਵ (ਪ੍ਰਭੂ ਤੋਂ ਬਿਨਾਂ ਹੋਰ ਦਾ ਪਿਆਰ) ਹੁੰਦਾ ਹੈ। ੨੨।

### ੨੩

**੧. ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ।**
**੨. ਸਚ ਬਿਨੁ ਸਾਖੀ ਮੂਲੋ ਨ ਬਾਕੀ। ੨੩।**

### ਪਦ-ਅਰਥ

**ਸਾਖੀ**—ਸਿੱਖਿਆ।

### ਟੀਕਾ

੧. ਗੁਰੂ ਤੋਂ ਬਿਨਾਂ ਪ੍ਰਭੂ ਗਿਆਨ ਨਹੀਂ ਹੁੰਦਾ, ਧਰਮ ਦੀ ਖਿੱਚ ਤੋਂ ਬਿਨਾਂ ਹਰੀ ਵਿਚ ਲਗਨ ਨਹੀਂ ਲਗਦੀ।

੨. ਸਚ ਤੋਂ ਸੱਖਣੀ ਸਿੱਖਿਆ ਦੇਣ ਦਾ ਅਸਰ ਕੁਝ ਬਾਕੀ ਨਹੀਂ ਰਹਿੰਦਾ। ੨੩।

### ੨੪

**੧. ਮਾਣੂ ਘਲੈ ਉਠੀ ਚਲੈ।**
**੨. ਸਾਦੁ ਨਾਹੀ ਇਵੇਹੀ ਗਲੈ। ੨੪।**

## ਪਦ-ਅਰਥ

**ਮਾਣੂ**—ਮਨੁੱਖ; **ਘਲੈ**—ਭੇਜਦਾ ਹੈ ।

## ਟੀਕਾ

੧. ਹਰੀ ਮਨੁੱਖ ਨੂੰ ਸੰਸਾਰ ਵਿਚ ਘਲਦਾ ਹੈ ਤੇ ਮਨੁੱਖ ਇਥੋਂ ਬਿਨਾਂ ਕੁਝ ਸਵਾਰੇ ਉਠ ਤੁਰਦਾ ਹੈ ।

੨. ਦਸੋ, ਇਸ ਗੱਲ ਵਿਚ ਕੀ ਸੁਆਦ ਹੋਇਆ ? । ੨੪ ।

## ੨੫

**੧. ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ।**

**੨. ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ।**

**੩. ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ।**

**੪. ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ । ੨੫ ।**

## ਪਦ-ਅਰਥ

**ਝੁਰੈ**—ਝੁਰਦਾ ਹੈ, ਦੁਖੀ ਹੁੰਦਾ ਹੈ; **ਦਲ**—ਫੌਜ; **ਮੇਲਵੈਂ**—ਇਕਠੀ ਕਰਦਾ ਹੈ; **ਬੰਤਰ**—ਬੰਦਰ; **ਜੁਝੁ**—ਜੁੱਧ ਦਾ ਚਾਉ; **ਦਹਸਿਰੋ**—ਦਸਾਂ ਸਿਰਾਂ ਵਾਲਾ, (ਰਾਵਣ); **ਉਥਾਪਿ**—ਨਾਸ ਕਰਦਾ ਹੈ ।

## ਟੀਕਾ

੧. ਰਾਮ ਚੰਦਰ ਦੁਖੀ ਹੈ, ਭਾਵੇਂ ਉਹ ਫੌਜ ਇਕੱਠੀ ਕਰਦਾ ਹੈ, ਉਸ ਦੇ ਅੰਦਰ ਅਧਿਕਾਰ ਦੀ ਤਾਕਤ ਵੀ ਹੈ ।

੨. ਬੰਦਰਾਂ ਦੀ ਸੈਨਾਂ ਉਸ ਦੀ ਸੇਵਾ ਵਿਚ ਹੈ, ਮਨ ਤਨ ਵਿਚ ਜੁੱਧ ਦਾ ਚਾਉ ਵੀ ਬੜਾ ਹੈ ।

੩. ਉਹ ਦੁਖੀ ਇਸ ਲਈ ਹੈ ਕਿ ਸੀਤਾ ਨੂੰ ਰਾਵਣ ਲੈ ਗਇਆ ਸੀ ਅਤੇ ਲਛਮਣ ਸਰਾਪ ਨਾਲ ਮਰ ਗਇਆ ਸੀ । (ਫਿਰ ਰਾਮ ਚੰਦਰ ਨੂੰ ਰੱਬ ਕਿਵੇਂ ਕਹਿ ਲੈਂਦੇ ਹੋ)?

੪. (ਨਾਨਕ) ਪ੍ਰਭੂ ਕਰਤਾਰ ਤਾਂ ਸਭ ਕੁਝ ਕਰਨ ਵਾਲਾ ਆਪ ਹੈ, ਉਹ ਪੈਦਾ ਕਰਕੇ ਜੀਵਾਂ ਦੀ ਸੰਭਾਲ ਕਰਦਾ ਹੈ ਅਤੇ ਫਿਰ ਨਾਸ ਵੀ ਆਪ ਕਰ ਸਕਦਾ ਹੈ । ੨੫ ।

२६

१. ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ।
२. ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ।
३. ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ।
੪. ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ । २६ ।

## ਪਦ-ਅਰਥ

**ਜੋਗੁ**—ਵਾਸਤੇ; **ਹਣਵੰਤਰੁ**—ਹਨੂਮਾਨ; **ਆਰਾਧਿਆ**—ਯਾਦ ਕੀਤਾ; **ਕਰਿ ਸੰਜੋਗੁ**—ਸੰਜੋਗੁ ਅਨੁਸਾਰ, ਹਰੀ ਵਲੋਂ ਬਣੇ ਸੰਜੋਗ ਕਰਕੇ; **ਦੈਤੁ**—ਰਾਵਣ; **ਕਿਰਤੁ**—ਕੀਤੇ ਕਰਮਾਂ ਦਾ ਫਲ ਭਾਵੀ ਦੇ ਰੂਪ ਵਿਚ ।

## ਟੀਕਾ

१. ਸ੍ਰੀ ਰਾਮ ਚੰਦਰ, ਸੀਤਾ ਅਤੇ ਲਛਮਣ ਦੇ ਵਾਸਤੇ ਮਨ ਵਿਚ ਦੁਖੀ ਹੋਇਆ ।
२. ਉਸ ਨੇ ਹਨੂਮਾਨ ਨੂੰ ਯਾਦ ਕੀਤਾ ਜੋ ਸੰਜੋਗਾਂ ਦੇ ਮੇਲ ਕਰਕੇ ਆ ਪਹੁੰਚਿਆ ।
३. ਮੂਰਖ ਰਾਵਣ ਵੀ ਇਹ ਨਾ ਸਮਝਿਆ ਕਿ ਉਹ ਪ੍ਰਭੂ ਆਪ ਹੀ ਸਾਰਾ ਢੋਅ ਢੁਕਾ ਰਹਿਆ ਸੀ ।
੪. (ਨਾਨਕ) ਉਹ ਪ੍ਰਭੂ ਐਸਾ ਬੇਪਰਵਾਹ ਹੈ, ਰਾਮ ਚੰਦਰ ਜੀ ਤੋਂ (ਉਸ ਬੇਪਰਵਾਹ ਹਰੀ ਦੀ ਤਾਬਿਆ) ਭਾਵੀ ਨਹੀਂ ਮਿਟੀ (ਫਿਰ ਰਾਮ ਚੰਦਰ ਜੀ ਨੂੰ ਪ੍ਰਭੂ ਕਿਵੇਂ ਲਿਖਦੇ ਹੋ ?) । २६ ।

२੭

१. ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰ । २੭ ।

## ਪਦ-ਅਰਥ

**ਜਹਰੁ**—ਜ਼ਹਿਰ; **ਕਹਰੁ**—ਜ਼ੁਲਮ ।

## ਟੀਕਾ

१. (ਬਾਬਰ ਦੇ ਚੌਥੇ ਹਮਲੇ **१५२੪** ਵਿਚ ਜੋ ਲਾਹੌਰ ਸ਼ਹਿਰ ਵਿਚ ਜ਼ੁਲਮ ਹੋਇਆ ਉਸ ਵਲ ਇਸ਼ਾਰਾ ਹੈ)-ਕਿ ਲਾਹੌਰ ਸ਼ਹਿਰ ਵਿਚ ਸਵਾ ਪਹਰ ਜ਼ੋਰ ਜ਼ੁਲਮ ਹੁੰਦਾ ਰਹਿਆ । २੭ ।

## ੨੮

### ਮਹਲਾ ੩

੧. ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ । ੨੮ ।

## ੨੯

### ਮਹਲਾ ੧

੧. ਉਦੋਸਾਹੈ ਕਿਆ ਨੀਸਾਨੀ ਤੋਟਿ ਨਾ ਆਵੈ ਅੰਨੀ ।
੨. ਉਦੋਸੀਅ ਘਰੇ ਹੀ ਵੁਠੀ ਕੁੜਿਈਂ ਰੰਨੀ ਧੰਮੀ ।
੩. ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ।
੪. ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ । ੨੯ ।

### ਪਦ-ਅਰਥ

**ਉਦੋਸਾਹੈ**—ਸਾਹੋ ਸਾਹ ਹੋਏ ਰਹਿਣ ਦੀ; **ਅੰਨੀ**—ਅੰਨ ਦੀ; **ਸਤੀ**—ਸੌ, ਬਹੁਤੀਆਂ; **ਖਟੇ ਦੰਮ ਸਹੰਮੀ**—ਬੜਾ ਔਖਾ ਹੋ ਕੇ ਦਮ (ਮਾਇਆ) ਇਕੱਠੀ ਕਰਦਾ ਹੈ ।

### ਟੀਕਾ

੧. ਸਾਹੋ ਸਾਹ ਹੋਏ ਰਹਿਣ ਭਾਵ ਮਾਇਆ ਲਈ ਦੌੜ ਭਜ ਕਰਨ ਨਾਲ ਘਰ ਵਿਚ ਅੰਨ ਧਨ (ਖਾਣ ਪੀਣ) ਦੀ ਥੁੜ੍ਹ ਤਾਂ ਨਹੀਂ ਰਹਿੰਦੀ ਪਰ ਇਸ ਉਦੋਸਾਹੇ ਦੀ ਨਿਸ਼ਾਨੀ ਕੀ ਹੈ?

੨. (ਨਿਸ਼ਾਨੀ ਇਹ ਹੈ ਕਿ) ਉਹੋ ਉਦੋਸਾਹੀ (ਹਫੜਾ ਦਫੜੀ ਦੀ ਸ਼ਕਲ ਵਿਚ) ਧੀਆਂ ਵਹੁਟੀਆਂ ਦੀ ਭਰਮਾਰ ਹੋਣ ਦੇ ਕਾਰਨ ਸਾਰੇ ਘਰ ਵਿਚ ਹੀ ਵਰਤੀ ਰਹਿੰਦੀ ਹੈ ।

੩. ਬਹੁਤੀਆਂ ਰੰਨਾਂ ਦੇ ਕਾਰਨ ਘਰ ਵਿਚ ਹੀ ਸਿਆਪਾ ਪਇਆ ਰਹਿੰਦਾ ਹੈ ਜੋ ਕੂੜੇ ਕੰਮਾਂ ਦੇ ਝਗੜਿਆਂ ਤੋਂ ਰੌਲਾ ਪਾਂਦੀਆਂ ਹਨ ।

੪. (ਹੋਰ ਨਿਸ਼ਾਨੀ ਇਹ ਵੀ ਹੈ ਕਿ) ਇਕ ਦੂਜੇ ਤੋਂ ਉਧਾਰ (ਲੈ ਜਾਂਦਾ ਹੈ) ਤੇ ਮੁੜ ਵਾਪਸ ਦਿੰਦਾ ਨਹੀਂ ਤੇ ਬੜਾ ਔਖਾ ਹੋ ਕੇ (ਜਾਨ ਮਾਰ ਕੇ) ਮਾਇਆ ਇਕੱਠੀ ਕਰਦਾ ਹੈ ॥ ੨੯ ॥

## ੩੦

੧. ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ।

੨. ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ।

੩. ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ।

੪. ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ । ੩੦ ।

### ਪਦ-ਅਰਥ

**ਪਬਰ**—ਹੇ ਕਮਲ; **ਵੰਨਿ**—ਰੰਗ; **ਦੋਖੜੈ**—ਦੋਸ਼; **ਸੜਿਓਹਿ**—ਸੜਿਆ ਹੈ; **ਦੇਹੁਰੀ**—ਦੇਹੀ; **ਭੰਗੁ**—ਵਿਘਨ; **ਪਰਫੁੜੈ**—ਖਿੜਦਾ ਹੈ; **ਚਵਗਣਿ**—ਚੌਗੁਣਾ ।

### ਟੀਕਾ

੧. ਹੇ ਕਮਲ ਤੂੰ ਹਰਾ ਭਰਾ ਸੀ, ਤੇਰਾ ਰੰਗ ਸੋਨੇ ਵਰਗਾ ਸੁੰਦਰ ਸੀ,

੨. ਕਿਸ ਦੋਸ਼ ਦੇ ਕਾਰਨ ਤੂੰ ਸੜਿਆ ਹੈਂ ਕਿ ਤੇਰੀ ਦੇਹੀ ਕਾਲੀ ਹੋ ਗਈ ਹੈ ? (ਉਤਰ) ਨਾਨਕ ਮੇਰੇ ਸਰੀਰ ਵਿਚ ਕੋਈ ਵਿਘਨ ਪੈ ਗਇਆ ਹੈ ।

੩. (ਵਿਘਨ ਇਹ ਹੈ ਕਿ) ਮੈਨੂੰ ਪਾਣੀ ਨਹੀਂ ਮਿਲਿਆ ਜਿਸ ਨਾਲ ਮੇਰੀ ਸਦਾ ਸੰਗਤ ਰਹਿੰਦੀ ਹੈ ।

੪. (ਅਤੇ) ਜਿਸ ਦੇ ਦੇਖਿਆਂ ਮੇਰਾ ਸਰੀਰ ਖਿੜਦਾ ਹੈ ਤੇ ਇਸ ਨੂੰ ਚੌਗੁਣਾ ਰੰਗ ਚੜ੍ਹਦਾ ਹੈ ॥ ੩੦ ॥

## ੩੧

੧. ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ ।

੨. ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ ।

੩. ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ ।

੪. ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ ।੩੧।

### ਪਦ-ਅਰਥ

**ਪਹੁਚਿ**—ਸਾਰੇ ਕੰਮ ਮੁਕਾ ਕੇ; **ਸੁਰਤੀ**—ਜਿਨ੍ਹਾਂ ਦੀ ਸੁਰਤੀ ਹਰੀ ਵਿਚ ਹੈ; **ਸਰਫੈ ਸਰਫੈ**—ਸਰਫਾ ਕਰਦਿਆਂ, ਕਿਰਸ ਕਰਦਿਆਂ; **ਲੈ ਜਾਇ**—(ਜਿੰਦ) ਕਢ ਕੇ ਲੈ ਜਾਂਦੀ ਹੈ ।

## ਟੀਕਾ

੧. ਭਾਵੇਂ ਕਿੰਨੀ ਲੰਮੀ ਉਮਰ ਹੋਵੇ ਕੋਈ ਰਜਿਆ ਨਹੀਂ, ਨਾ ਹੀ ਕੋਈ ਸਾਰੇ ਕੰਮ ਮੁਕਾ ਕੇ ਇਥੋਂ ਗਇਆ ਹੈ ।

੨. (ਪਰ) ਗਿਆਨੀ ਸਦਾ ਜੀਂਦਾ ਹੈ (ਕਿਉਂਕਿ ਉਸ ਦੀ ਸੁਰਤ ਵਿਚ ਪ੍ਰਭੂ ਵਸਦਾ ਹੈ) ਜਿਨ੍ਹਾਂ ਦੀ ਸੁਰਤ ਹਰੀ ਵਿਚ ਹੈ ਉਨ੍ਹਾਂ ਨੂੰ ਆਦਰ ਮਿਲਦਾ ਹੈ ।

੩. (ਮਾਇਆਧਾਰੀ ਜੀਵਾਂ) ਦੀ ਉਮਰ ਮਾਇਆ ਦੀ ਕਿਰਸ ਕਰਦਿਆਂ ਕਰਦਿਆਂ ਵਿਅਰਥ ਲੰਘ ਜਾਂਦੀ ਹੈ ।

੪. (ਨਾਨਕ) ਮੌਤ ਬਿਨਾਂ ਪੁਛੇ ਹੀ ਉਨ੍ਹਾਂ ਜੀਵਾਂ ਨੂੰ ਲੈ ਜਾਂਦੀ ਹੈ, ਕਿਸ ਅਗੇ ਪਕਾਰ ਕੀਤੀ ਜਾ ਸਕਦੀ ਹੈ ? (ਕਿਸੇ ਦਾ ਚਾਰਾ ਨਹੀਂ ਚਲਦਾ) ॥੩੧॥

### ੩੨

**੧. ਦੋਸੁ ਨ ਦੇਅਹੁ ਰਾਇ ਨੋ ਮਤਿ ਚਲੇ ਜਾਂ ਬੁਢਾ ਹੋਵੇ ।**
**੨. ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੇ । ੩ ।**

## ਪਦ_ਅਰਥ

**ਰਾਇ**—ਅਮੀਰ (ਮਾਇਆਧਾਰੀ) ਮਨੁੱਖ; **ਮਤਿ ਚਲੈ**—ਅਕਲ ਕੰਮ ਕਰਨੋਂ ਰਹਿ ਜਾਂਦੀ ਹੈ; **ਘਣੇਰੀਆਂ**—ਬਹੁਤੀਆਂ; **ਅੰਨ੍ਹੇ**—ਅਗਿਆਨੀ ਨੇ; **ਖਾਤੀ**—ਖਾਤਿਆਂ ਵਿਚ; **ਟੋਵੈ**—ਟੋਏ ਵਿਚ ।

## ਟੀਕਾ

੧. ਹੇ ਭਾਈ, ਮਾਇਆਧਾਰੀ ਪੁਰਸ਼ ਨੂੰ ਦੋਸ਼ ਨਾ ਦਿਓ, (ਕਿ ਉਹ ਮਾਇਆ ਦਾ ਮੋਹ ਛੱਡਦਾ ਨਹੀਂ) ਜਿਉਂ ਜਿਉਂ ਉਹ ਵੱਡਾ ਹੁੰਦਾ ਹੈ, ਉਸ ਦੀ ਅਕਲ ਕੰਮ ਕਰਨੋ ਰਹਿੰਦੀ ਜਾਂਦੀ ਹੈ ।

੨. ਉਹ ਗੱਲਾਂ ਭਾਵੇਂ ਬਹੁਤੀਆਂ ਕਰਦਾ ਹੈ ਪਰ ਅਗਿਆਨਤਾ ਕਰਕੇ ਉਸ ਨੇ ਟੋਏ ਵਿਚ ਹੀ ਪੈ ਰਹਿਣਾ ਹੁੰਦਾ ਹੈ ॥ ੩੨ ॥

### ੩੩

**੧. ਪੂਰੇ ਕਾ ਕੀਆ ਸਭ ਕਿਛ ਪੂਰਾ ਘਟਿ ਵਧਿ ਕਿਛੁ ਨਾਹੀ ।**
**੨. ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ । ੩੩ ।**

## ਪਦ-ਅਰਥ

**ਪੂਰੇ**—ਪੂਰੇ ਪਰਮਾਤਮਾ ।

## ਟੀਕਾ

੧. ਪੂਰੇ ਪਰਮਾਤਮਾ ਦੀ ਰਚੀ ਰਚਨਾ ਪੂਰਨ ਹੈ, ਇਸ ਵਿਚ ਕੁਝ ਵੀ ਘਟ ਵਧ (ਨੁਕਸ) ਨਹੀਂ ।

੨. ਪਰ (ਨਾਨਕ) ਐਸਾ ਨਿਸਚਾ ਕੇਵਲ ਗੁਰਮੁਖ ਦਾ ਹੀ ਬਣਦਾ ਹੈ, ਜੋ ਆਪ ਪੂਰੇ ਪ੍ਰਭੂ ਵਿਚ ਲੀਨ ਰਹਿੰਦਾ ਹੈ (ਪੂਰੇ ਰਜਾਈ ਨਾਲ ਉਹ ਐਸਾ ਇਕ ਸੁਰ ਹੈ ਕਿ ਉਸ ਨੂੰ ਕਿਤੇ ਵੀ ਕੋਈ ਉਕਾਈ ਨਹੀਂ ਦਿਸਦੀ । ਕਰਤੇ ਦੇ ਹੁਕਮ ਵਿਚ ਸਾਰੀ ਖੇਡ੍ਹ ਚਲਦੀ ਦਿਸਦੀ ਹੈ) । ੩੩ ।

ਸਮਾਪਤ